# ਅਕਾਲ ਸਹਾਏ

(ਨਾਵਲ)

ਲੇਖਕ: ਹਰਜੀਤ ਅਟਵਾਲ

ਇਸੇ ਕਲਮ ਤੋਂ

ਕਹਾਣੀ ਸੰਗਹ੍ਰਿ:

1- ਸੁੱਕਾ ਪੱਤਾ ਤੇ ਹਵਾ।
2- ਕਾਲਾ ਲਹੂ।
3- ਸੱਪਾਂ ਦਾ ਭਰ ਬਰਤਾਨੀਆਂ।
4- ਖੂਹ ਵਾਲਾ ਘਰ।
5- ਇਕ ਸੱਚ ਮੇਰਾ ਵੀ।
6- ਨਵੇਂ ਗੀਤ ਦਾ ਮੁੱਖੜਾ।
7- ਇਕ ਗੱਲ ਜੇ ਦਿਲ ਲਗੇ।

ਨਾਵਲ:

1- ਵਨ ਵੇਅ।
2- ਰੇਤ।
3- ਸਵਾਰੀ।
4- ਸਾਊਥਾਲ।
5- ਬ੍ਰਿਟਿਸ਼ ਬੌਰਨ ਦੇਸੀ।
6- ਅਕਾਲ ਸਹਾਏ।

ਕਾਵਿ-ਸੰਗ੍ਰਹਿ:

1- ਸਰਦ ਪੈਰਾਂ ਦੀ ਉਡੀਕ।

ਸਫਰਨਾਮਾ:

1- ਫੋਕਸ।

ਜੀਵਨੀ:

1– ਪੱਚਾਸੀ ਵਰਿਆਂ ਦਾ ਜਸ਼ਨ।

# Akal Sahaye

Novel

Writer: Harjeet Atwal
67 – Hillside Road, Southall,
Middlesex UB1 2PE

Email: harjeetatwal@yahoo.co.uk
Email: harjeetatwal@hotmail.co.uk
Email: harjeetatwal@gmail.com

ਸਮਰਪਤ:
ਉਹਨਾਂ ਮਾਸੂਮ ਪੰਜਾਬੀਆਂ ਨੂੰ ਜਿਹੜੇ ਸਦੀਆਂ ਤੋਂ
ਹਾਕਮਾਂ ਦੀ ਹੈਂਕੜ ਖਾਤਰ ਕੋਹੇ ਜਾਂਦੇ ਰਹੇ ਹਨ।

(ਇਹ ਨਾਵਲ ਕੱਚ ਤੇ ਸੱਚ ਦਾ ਸੁਮੇਲ ਹੈ।)

# ਆਪਣੇ

ਜਿਵੇਂ ਜਿਵੇਂ ਗਰਮੀ ਵਧਣ ਲਗਦੀ ਰਾਵੀ ਦਾ ਪਾਣੀ ਵੀ ਵੱਡੀਆਂ ਛੱਲਾਂ ਮਾਰਨ ਲਗਦਾ। ਗਰਮੀਆਂ ਖਤਮ ਹੋਣ ਲਗਦੀਆਂ ਤਾਂ ਰਾਵੀ ਦੇ ਕੰਢੇ ਨੰਗੇ ਹੋ, ਦਿਸਣ ਲਗਦੇ। ਪੱਤਣਾਂ ਦੇ ਪਾੜ ਹੋਰ ਚੌੜੇ ਨਜ਼ਰ ਆਉਂਦੇ। ਸਿਆਲਾਂ ਦੇ ਆਉਣ ਨਾਲ ਰਾਵੀ ਆਪਣੇ ਵਹਿਣ ਦੇ ਵਿਚ-ਵਿਚਕਾਰ ਜਾ ਵੜਦਾ। ਕੁਝ ਵੀ ਹੁੰਦਾ ਰਾਵੀ ਰਾਵੀ ਹੀ ਰਹਿੰਦਾ। ਲਹੌਰ ਵਾਸੀਆਂ ਲਈ ਨਾ ਤਾਂ ਇਸ ਦਾ ਭੈਅ ਘਟਦਾ ਤੇ ਨਾ ਹੀ ਮੁਹੱਬਤ। ਤਪਦੇ ਦਿਨਾਂ ਵਿਚ ਸਾਰਾ ਲਹੌਰ ਹੀ ਰਾਵੀ ਵਲ ਮੂੰਹ ਕਰਕੇ ਸਾਹ ਲੈਣ ਲਗਦਾ। ਰਾਵੀ ਦੀ ਠੰਡਕ ਉਹਨਾਂ ਨੂੰ ਆਪਣੇ ਧੁਰ ਅੰਦਰ ਲਹਿੰਦੀ ਮਹਿਸੂਸ ਹੁੰਦੀ। ਗਰਮੀਆਂ ਨੂੰ ਰਾਵੀ ਭਾਵੇਂ ਨਾ ਤਪੇ ਪਰ ਲਹੌਰ ਸ਼ਹਿਰ ਦੀਆਂ ਕੰਧਾਂ ਵਿਚੋਂ ਸਾਰੀ ਰਾਤ ਹੀ ਸੇਕ ਨਿਕਲਦਾ ਰਹਿੰਦਾ। ਕੰਧਾਂ ਨੇ ਜਿਹੜੀ ਧੁੱਪ ਦਿਨ ਭਰ ਜਜ਼ਬ ਕੀਤੀ ਹੁੰਦੀ, ਜੀਰੀ ਹੁੰਦੀ, ਰਾਤ ਨੂੰ ਛੱਡਣ ਲਗਦੀਆਂ। ਗਰਮੀ ਕਿਸੇ ਦਾ ਲਿਹਾਜ਼ ਨਹੀਂ ਕਰਦੀ, ਨਾ ਰਾਜੇ ਦਾ ਰੰਕ ਦਾ। ਕਿੰਨੇ ਹੀ ਦਾਨਿਸ਼ਵਰ ਲੋਕ ਸੋਚਦੇ ਸੋਚਦੇ ਫਨਾਹ ਹੋ ਗਏ ਕਿ ਇਸ ਕੁਦਰਤ ਨੂੰ ਅਮੀਰ-ਗਰੀਬ ਦਾ ਫਰਕ ਕਿਉਂ ਨਹੀਂ ਸਮਝ ਆਉਂਦਾ। ਮੀਂਹ, ਹਨੇਰੀ, ਧੁੱਪ, ਸਰਦੀ, ਜੰਮਣ, ਮਰਨ; ਜੋ ਵੀ ਹੋਵੇ ਬਸ ਮੂੰਹ ਚੁੱਕੀ ਹਰ ਘਰ ਜਾ ਵੜਦੇ ਤੇ ਵੜਦੇ ਵੀ ਇਕੋ ਜਿਹਾ। ਇਹ ਤਾਂ ਮਹਾਂਰਾਜੇ ਦੇ ਮਹਿਲਾਂ ਨੂੰ ਵੀ ਨਹੀਂ ਬਖਸ਼ਦੇ। ਇਸੇ ਕਰਕੇ ਕਈ ਸਿਆਣੇ ਕਹਿਣ ਲਗਦੇ ਹਨ ਕਿ ਆਫਤਾਂ ਦੇ ਅੱਖਾਂ ਨਹੀਂ ਹੁੰਦੀਆਂ।...

ਉਹ ਦਿਨ ਹਾੜ ਦੇ ਪਹਿਲੇ ਅੱਧ ਦੀ ਗਰਮੀ ਦਾ ਭੰਨਿਆਂ ਹੋਇਆ ਸੀ। ਸ਼ਾਮ ਹੋਈ, ਰਾਵੀ ਵਲੋਂ ਜ਼ਰਾ ਕੁ ਹਵਾ ਰੁਮਕੀ, ਲੁਕਾਈ ਨੂੰ ਥੋੜੀ ਕੁ ਰਾਹਤ ਮਿਲੀ। ਫਿਰ ਰਾਵੀ ਦੇ ਜੰਗਲਾਂ ਵਿਚੋਂ ਚੰਨ ਉਪਰ ਉਠਿਆ। ਦੇਖਦਿਆ ਹੀ ਦੇਖਦਿਆਂ ਸਾਰਾ ਲਹੌਰ ਹੀ ਚਾਨਣੀ ਵਿਚ ਧੋਤਾ ਗਿਆ। ਝੌਂਪੜੀਆਂ ਤੋਂ ਲੈ ਕੇ ਸ਼ਾਹੀ ਮਹੱਲ, ਸਾਰੇ ਪਾਸੇ ਹੀ ਚਾਨਣੀ ਇਕੋ ਜਿਹੀ ਡੁਲ੍ਹ ਡੁਲ੍ਹ ਪੈਣ ਲਗੀ। ਝੁੱਗੀਆਂ ਵਿਚ ਵੀ ਤੇ ਮਹਿਲਾਂ ਵਿਚ ਵੀ। ਉਸ ਨੂੰ ਫਰਕ ਦਾ ਜਿਉਂ ਨਹੀਂ ਸੀ ਪਤਾ। ਟਿਕੀ ਹੋਈ ਰਾਤ ਖਾਮੋਸ਼ ਸੀ। ਕਿਤੇ ਕਿਤੇ ਕੁੱਤੇ ਭੌਂਕਦੇ ਜਾਂ ਕਿਧਰੇ ਦੂਰ ਗਿੱਦੜ ਹੁਆਂਕਦੇ। ਲਹੌਰ ਦੀਆਂ ਝੁੱਗੀਆਂ ਜਾਂ ਹੋਰ ਕਮਜ਼ੋਰ ਛੱਤਾਂ ਹੇਠ ਤਾਂ ਲੋਕ ਮਜ਼ੇ ਨਾਲ ਸੁੱਤੇ ਪਏ ਹੋਣਗੇ ਪਰ ਮਹਿਲ ਜਾਗਦੇ ਪਏ ਸਨ। ਇਕ ਪਾਸੇ ਵੱਡੇ ਹਾਲ-ਕਮਰੇ ਵਿਚ ਲੋਕਾਂ ਦੀ ਘੁਸਰ-ਮੁਸਰ ਹਲਕਾ ਜਿਹਾ ਸ਼ੋਰ ਕਰ ਰਹੀ ਸੀ। ਦੂਜੇ ਪਾਸੇ ਛੱਤ ਉਪਰ ਰਾਣੀ ਜਿੰਦਾਂ ਆਪਣੀ ਗੋਲੀ ਮੋਤੀਆ ਨਾਲ ਖੜੀ ਹਾਲ-ਕਮਰੇ ਵਿਚ ਜੁੜੀ ਭੀੜ ਵਲ ਦੇਖ ਰਹੀ ਸੀ। ਮੋਤੀਆ ਉਸ ਦੀ ਪੁਰਾਣੀ ਗੋਲੀ, ਉਹਨਾਂ ਦਿਨਾਂ ਦੀ ਜਦੋਂ ਸਰਕਾਰ ਨੇ ਰਾਣੀ ਜਿੰਦਾਂ ਨਾਲ ਕਰੇਵਾ ਕਰ ਕੇ ਉਸ ਨੂੰ ਮਹਿਲਾਂ ਵਿਚ ਲੈ ਆਂਦਾ ਸੀ। ਨਾ ਲਾਵਾਂ, ਨਾ ਫੇਰੇ ਬਸ ਇਕ ਚਾਦਰ ਜਿਹੀ ਪਾਈ ਤੇ ਬਣ ਗਈ ਰਾਣੀ। ਬਾਕੀ ਰਾਣੀਆਂ ਨੱਕ-ਬੁੱਲ੍ਹ ਕੱਢਦੀਆਂ ਰਹਿ ਗਈਆਂ ਸਨ ਪਰ ਸਰਕਾਰ ਨੂੰ ਕਿਸੇ ਦੀ ਕਦੋਂ ਪਰਵਾਹ ਹੋਇਆ ਕਰਦੀ ਸੀ। ਸਰਕਾਰ ਤਾਂ ਕਹਿੰਦੇ ਵੀ ਉਸ ਨੂੰ 'ਮਹਿਬੂਬਾ' ਸਨ। ਰਾਣੀ ਜਿੰਦਾਂ ਨੂੰ ਸਭ ਪਤਾ ਸੀ, ਕਿਹੜੀ ਰਾਣੀ ਉਸ ਬਾਰੇ ਕੀ ਕਹਿੰਦੀ ਸੀ। ਗੋਲੀਆਂ ਰਾਹੀਂ ਸਾਰੀ ਖਬਰ ਘੁੰਮ ਫਿਰ ਕੇ ਉਸ ਤਕ ਪੁੱਜ ਹੀ ਜਾਂਦੀ ਸੀ। ਇਹ ਗੋਲੀਆਂ ਰਾਜ ਮਹਿਲਾਂ ਦੀਆਂ ਤੁਰੇ ਫਿਰਦੇ ਰੋਜ਼-ਨਾਮਚੇ ਸਨ। ਇਹ ਭਾਵੇਂ ਕੰਧ ਵਾਂਗ ਅਹਿਲ ਖੜੀਆਂ ਰਹਿੰਦੀਆਂ ਸਨ ਪਰ ਸੁਣਦੀਆਂ-ਦੇਖਦੀਆਂ ਸਭ ਕੁਝ ਸਨ ਕਿ ਕੀ ਹੋ ਰਿਹਾ ਹੈ, ਕੌਣ ਕੀ ਕਹਿ ਰਿਹਾ ਹੈ। ਰਾਣੀ ਜਿੰਦਾਂ ਗਰੀਬ ਘਰ ਵਿਚੋਂ ਆਈ ਹੋਣ ਕਰਕੇ ਗੋਲੀਆਂ ਨਾਲ ਸਾਂਝ ਜਿਹੀ ਪਾ ਬੈਠਦੀ ਸੀ ਨਹੀਂ ਤਾਂ ਮਹਾਂਰਾਣੀਆਂ ਮੂਹਰੇ ਕਿਸੇ ਗੋਲੀ ਦੀ ਅੱਖ ਚੁੱਕਣ ਦੀ ਵੀ ਹਿੰਮਤ ਨਹੀਂ ਸੀ ਪੈਂਦੀ। ਰਾਣੀ ਜਿੰਦਾਂ ਮੋਤੀਆ ਨੂੰ ਬਹੁਤ ਸਾਰੀਆਂ ਗੱਲਾਂ ਵਿਚ ਰਾਜ਼ਦਾਰ ਬਣਾ ਬੈਠੀ, ਆਖਰ ਅਲ੍ਹੜ ਉਮਰ

ਵਿਚ ਦੀ ਨਿਕਲ ਰਹੀ ਸੀ, ਦਿਲ ਦੇ ਵਲਵਲੇ ਕਿਸੇ ਨੂੰ ਤਾਂ ਦਿਖਾਉਣੇ ਹੀ ਹੋਏ। ਮੋਤੀਆ ਨੇ ਰਾਣੀ ਜਿੰਦਾਂ ਦੇ ਪਿੱਠ 'ਤੇ ਹੱਥ ਫੇਰਿਆ ਤੇ ਕਿਹਾ,

''ਰਾਣੀ ਜੀਓ, ਪਤਾ ਨਹੀਂ ਕਦ ਕੀ ਹੋ ਜਾਵੇ, ਪਤਾ ਨਹੀਂ ਕਿਹੜੇ ਵੇਲੇ ਭੈੜੀ ਖਬਰ ਆ ਜਾਵੇ, ਪਤਾ ਨਹੀਂ ਉਪਰ ਵਾਲੇ ਨੂੰ ਕੀ ਮਨਜ਼ੂਰ ਏ! ਹੋਰ ਕਿਸੇ ਨਾਲ ਤਾਂ ਜੋ ਹੋਵੇ ਉਹ ਵੱਖਰਾ ਏ ਪਰ ਰੱਬ ਤੁਹਾਨੂੰ ਹਾਲੇ ਵਿਧਵਾ ਨਾ ਕਰੇ!''

''ਮੋਤੀਆ, ਸਾਡੇ ਵਸ ਵਿਚ ਕੁਝ ਨਹੀਂ, ਔਰਤ ਦੇ ਵਸ ਵਿਚ ਕੁਝ ਹੁੰਦਾ ਈ ਨਹੀਂ, ਨਾ ਉਹ ਮਰਜ਼ੀ ਨਾਲ ਸੁਹਾਗਣ ਬਣਦੀ ਏ ਤੇ ਨਾ ਹੀ ਵਿਧਵਾ, ਫਿਰ ਮੋਤੀਆ, ਇਥੇ ਤਾਂ ਵਿਧਵਾ ਬਣਨ ਵਾਲੀਆਂ ਤਿਆਰ ਹੁੰਦੀਆਂ ਫਿਰਦੀਆਂ ਨੇ, ...ਅਸੀਂ ਸਰਕਾਰ ਦੀ ਵਿਆਹੁਤਾ ਬੀਵੀ ਵੀ ਨਹੀਂ ਇਸ ਲਈ ਸਾਡਾ ਕੋਈ ਸਤਿਕਾਰ ਵੀ ਨਹੀਂ।''

''ਇਵੇਂ ਨਾ ਕਹੋ ਰਾਣੀ ਜੀਓ, ਤੁਹਾਡਾ ਸਤਿਕਾਰ ਕਿਉਂ ਨਹੀਂ! ਸਿਰਫ ਤੁਸੀ ਈਂ ਤਾਂ ਹੋ ਜਿਹਨੂੰ ਸਰਕਾਰ ਮਹਿਬੂਬਾ ਕਹਿ ਕੇ ਬੁਲਾਉਂਦੇ ਨੇ, ਸ਼ਹਿਜ਼ਾਦੇ ਦੇ ਜਨਮ ਤੋਂ ਬਾਅਦ ਤਾਂ ਤੁਸੀਂ ਸਰਕਾਰ ਦੇ ਸਭ ਤੋਂ ਚਹੇਤਾ ਹੋ, ਯਾਦ ਨਹੀਂ ਸਰਕਾਰ ਕਿੰਨੇ ਖੁਸ਼ ਸਨ, ਕਿੰਨੇ ਸ਼ਗਨ ਕੀਤੇ ਸਨ, ਸਾਰੇ ਕਹਿੰਦੇ ਸਨ ਕਿ ਇਹ ਸ਼ਹਿਜ਼ਾਦਾ ਕਿਸੇ ਤੋਂ ਘੱਟ ਨਹੀਂ ਏ, ਜੋਤਸ਼ੀ ਵੀ ਕਹਿੰਦੇ ਸਨ ਕਿ ਦੁੱਲਾ ਜੀ ਬਹੁਤ ਕਿਸਮਤ ਵਾਲੇ ਨੇ।''

ਜਿੰਦਾਂ ਮੋਤੀਆ ਦੀਆਂ ਗੱਲਾਂ ਸੁਣ ਰਹੀ ਸੀ ਪਰ ਚੁੱਪ ਸੀ। ਉਸ ਨੂੰ ਪਤਾ ਸੀ ਕਿ ਜੋਤਸ਼ੀ ਤਾਂ ਲਾਲਚ ਦੇ ਮਾਰੇ ਕੁਝ ਵੀ ਕਹਿ ਸਕਦੇ ਸਨ ਪਰ ਉਸ ਨੂੰ ਮਹਾਂਰਾਜੇ ਦੀ ਮੌਤ ਤੋਂ ਬਾਅਦ ਚਾਰੇ ਪਾਸੇ ਹਨੇਰਾ ਹੀ ਦਿਸਦਾ ਸੀ। ਮੋਤੀਆ ਹਾਲੇ ਵੀ ਰਾਣੀ ਦੀ ਪਿੱਠ ਉਪਰ ਹੱਥ ਫੇਰ ਰਹੀ ਸੀ। ਰਾਣੀ ਜਿੰਦਾਂ ਵੀ ਮੋਤੀਆ ਦਾ ਕਲ਼ਾਵਾ ਭਰੀ ਖੜੀ ਸੀ। ਦੇਖਣ ਵਿਚ ਭੈਣਾਂ ਜਾਂ ਸਹੇਲੀਆਂ ਲਗ ਰਹੀਆਂ ਸਨ। ਕੁਝ ਦੇਰ ਬਾਅਦ ਜਿੰਦਾਂ ਨੇ ਆਹਿਸਤੇ ਜਿਹੇ ਕਿਹਾ,

''ਮੋਤੀਆ, ਸ਼ਾਇਦ ਉਹ ਸਰਕਾਰ ਦੀ ਖਬਰ ਨੂੰ ਆਵੇ।''

ਮੋਤੀਆ ਸਮਝ ਗਈ ਕਿ ਉਹ ਰਾਮ ਸਿੰਘ ਦੀ ਗੱਲ ਕਰ ਰਹੀ ਹੈ ਪਰ ਮੋਤੀਆ ਨੇ ਇਕ ਦਮ ਜਵਾਬ ਨਾ ਦਿਤਾ। ਕੁਝ ਰੁਕ ਕੇ ਬੋਲੀ,

''ਨਹੀਂ ਰਾਣੀ ਜੀ, ਮੈਨੂੰ ਨਹੀਂ ਲਗਦਾ ਕਿ ਉਹ ਮੁੜ ਕੇ ਆਵੇ, ਮਹਿਲਾਂ ਵਿਚ ਉਸ ਦੇ ਦੁਸ਼ਮਣ ਬਹੁਤ ਨੇ, ਸਰਕਾਰ ਵੀ ਸ਼ਾਇਦ ਇਹ ਨਾ ਚਾਹੁਣ, ਉਹ ਵੀ ਆਪਣੇ ਵੱਲ ਉਠਦੀ ਉਂਗਲ ਨੂੰ ਮੁੜ ਨਹੀਂ ਦੇਖਣਾ ਚਾਹੇਗਾ।''

''ਸ਼ਾਇਦ ਸਰਕਾਰ ਤੋਂ ਬਾਅਦ ਆਵੇ!''

''ਹੋ ਸਕਦਾ ਪਰ ਰਾਣੀ ਜੀਓ, ਇਸ ਦਾ ਕਿਸੇ ਨੂੰ ਨਹੀਂ ਪਤਾ ਕਿ ਉਹ ਕਿਥੇ ਏ, ਉਹ ਹੈ ਵੀ ਕਿ ਨਹੀਂ, ਜਿੰਨੇ ਉਸ ਦੇ ਦੁਸ਼ਮਣ ਸਨ ਪਤਾ ਨਹੀਂ ਉਸ ਨਾਲ ਕੀ ਹੋਇਆ ਹੋਵੇਗਾ!''

''ਮੋਤੀਆ, ਹੋ ਸਕਦਾ ਏ ਕਿ ਉਹ ਹਿੰਦੁਸਤਾਨ ਵਲ ਨਿਕਲ ਗਿਆ ਹੋਵੇ, ਸਤਲੁਜ ਪਾਰ ਕਰ ਗਿਆ ਹੋਵੇ।''

''ਰਾਣੀ ਜੀਓ, ਕੁਝ ਵੀ ਹੋਵੇ, ਹੁਣ ਭੁੱਲ ਜਾਓ, ਤੁਹਾਡੇ ਸਾਮਣੇ ਏਨੀ ਜ਼ਿੰਦਗੀ ਪਈ ਏ, ਵੱਡੇ ਵੱਡੇ ਰਾਜੇ-ਮਹਾਂਰਾਜੇ ਤੁਹਾਡੇ ਪੈਰਾਂ ਵਿਚ ਵਿਛੇ ਫਿਰਦੇ ਨੇ, ਦੇਖੋ ਰਾਜਾ ਸੁਚੇਤ ਸਿੰਘ ਕਿੰਨੀ ਵਾਰ ਬਹਾਨਾ ਬਣਾ ਕੇ ਤੁਹਾਨੂੰ ਮਿਲਣ ਆ ਜਾਂਦੇ ਨੇ।''

ਰਾਣੀ ਮੋਤੀਆ ਦੀ ਗੱਲ ਦਾ ਜਵਾਬ ਦਿਤੇ ਬਿਨਾਂ ਕੁਝ ਸੋਚਦੀ ਰਹੀ। ਉਹ ਦੂਰ ਜਿਥੇ ਬੱਤੀਆਂ ਬਲ਼ ਰਹੀਆਂ ਸਨ, ਲੋਕਾਂ ਦਾ ਇਕੱਠ ਚੁੱਪ ਚਾਪ ਬੈਠਾ ਸੀ ਤੇ ਕੁਝ ਲੋਕ ਬਾਹਰ ਨਿਕਲ ਕੇ ਸਿਰ ਜੋੜੀ ਗੱਲਾਂ ਕਰ ਰਹੇ ਸਨ, ਉਸ ਪਾਸੇ ਦੇਖ ਰਹੀ ਹੈ। ਕੁਝ ਦੇਰ ਬਾਅਦ ਮੋਤੀਆ ਕਹਿਣ ਲਗੀ,

''ਰਾਣੀ ਜੀਓ, ਅਜ ਦੀ ਰਾਤ ਭਾਰੀ ਲਗਦੀ ਏ, ਏਨੇ ਲੋਕ ਪਹਿਲਾਂ ਕਦੇ ਨਹੀਂ ਆਏ, ਹਕੀਮ ਵੀ ਸਾਰੇ ਲਹੌਰ ਦੇ ਬੈਠੇ ਨੇ, ਫਰੰਗੀ ਡਾਕਟਰ ਵੀ।''

''ਮੋਤੀਆ, ਜਾ ਕੇ ਤੂੰ ਸੌਂ ਜਾਹ ਤੇ ਨਾਲੇ ਮੰਗਲਾ ਨੂੰ ਵੀ ਕਹਿ ਦੇ।''

''ਰਾਣੀ ਜੀਓ, ਇਹ ਕਿਵੇਂ ਹੋ ਸਕਦਾ ਏ, ਤੁਸੀਂ ਸੌਂਵੋਂਗੇ ਤਾਂ ਹੀ ਮੈਂ ਸੌਂਵਾਂਗੀ, ਮੰਗਲਾ ਦੀ ਗੱਲ ਹੋਰ ਏ, ਉਹਨੇ ਦੁੱਲਾ ਜੀ ਨੂੰ ਸੰਭਾਲਣਾ ਏ ਤੇ ਦੁੱਲਾ ਜੀ ਇਸ ਵੇਲੇ ਸੌਂ ਰਹੇ ਨੇ।''

ਉਥੋਂ ਖੜ ਕੇ ਹੀ ਰਾਣੀ ਜਿੰਦਾਂ ਨੇ ਮੰਗਲਾ ਵਲ ਦੇਖਿਆ, ਉਹ ਦੁੱਲਾ ਜੀ ਨੂੰ ਪੱਖੀ ਝੱਲ ਰਹੀ ਸੀ ਤੇ ਦੁੱਲਾ ਜੀ ਦੇ ਚਿਹਰੇ ਉਪਰ ਖਿੜਕੀ ਰਾਹੀ ਚਾਨਣੀ ਪੈ ਰਹੀ ਸੀ, ਦੁੱਲਾ ਜੀ ਨਿਰੇ ਚੰਨ ਹੀ ਲਗ ਰਹੇ ਸਨ। ਉਸ ਨੇ ਦੁੱਲਾ ਜੀ ਵਲੋਂ ਨਜ਼ਰ ਹਟਾਈ ਤੇ ਲਹੌਰ ਦੀਆਂ ਵੱਡੀਆਂ ਇਮਾਰਤਾਂ ਵਲ ਦੇਖਣ ਲਗੀ। ਆਪਣੇ ਛੋਟੇ ਜਿਹੇ ਘਰ ਵਿਚੋਂ ਆਕੇ ਪਹਿਲਾਂ ਤਾਂ ਉਸ ਦਾ ਜੀਅ ਬਹੁਤ ਹੀ ਘਬਰਾਇਆ ਸੀ ਇਹ ਸ਼ਹਿਰ ਦੇਖ ਕੇ। ਉਸ ਨੇ ਸ਼ਾਹੀ ਮਸਜਿਦ ਵਲ ਦੇਖਿਆ ਜਿਸ ਦੇ ਪਾਰੋਂ ਸਰਘੀ ਨੇ ਜਲਦੀ ਹੀ ਝਾਕਣਾ ਸ਼ੁਰੂ ਕਰ ਦੇਣਾ ਸੀ ਤੇ ਮਸਜਿਦ ਤੇ ਉਪਰੋਂ ਦੀ ਰਾਵੀ ਵੀ ਜਿਵੇਂ ਉਸ ਨੂੰ ਦਿਸ ਹੀ ਰਹੀ ਹੋਵੇ। ਇਸ ਰਾਵੀ ਦੇ ਕੰਢੇ ਖੇਡਦੀ ਹੋਈ ਉਹ ਵੱਡੀ ਹੋਈ ਸੀ ਤੇ ਇਥੇ ਖੇਡਦੀ ਨੂੰ ਹੀ ਸਰਕਾਰ ਨੇ ਉਸ ਨੂੰ ਦੇਖ ਲਿਆ ਸੀ। ਉਸ ਦੇ ਪਿਓ ਮੰਨਾ ਸਿੰਘ ਔਲਖ ਨੇ ਸਰਕਾਰ ਨੂੰ ਖੁਸ਼ ਕਰਨ ਲਈ ਉਸ ਨੂੰ ਤੋਹਫੇ ਵਜੋਂ ਮਹਾਂਰਾਜੇ ਨੂੰ ਦੇ ਦਿਤਾ ਸੀ, ਕਹਿਣ ਨੂੰ ਤਾਂ ਪਿਓ ਕਿਹਾ ਕਰਦਾ ਸੀ ਕਿ ਉਹ ਵੀ ਔਲਖ ਸਰਦਾਰ ਹੈ ਪਰ ਧੀ ਨੂੰ ਥਾਲੀ ਵਿਚ ਪਰੋਸ ਕੇ ਸਰਕਾਰ ਸਾਹਮਣੇ ਇਵੇਂ ਪੇਸ਼ ਕੀਤਾ ਜਿਵੇਂ ਕੋਈ ਮਠਿਆਈ ਕਿਸੇ ਨੂੰ ਦਿੰਦਾ ਹੈ। ਅਜੀਬ ਜਿਹੀਆਂ ਸੋਚਾਂ ਮਹਾਂਰਾਣੀ ਦੇ ਮਨ ਵਿਚ ਆਉਣ ਲਗੀਆਂ, ਇਵੇਂ ਕਈ ਵਾਰ ਹੋ ਜਾਇਆ ਕਰਦਾ ਸੀ।

ਅਚਾਨਕ ਮੰਗਲਾ ਭੱਜਦੀ ਹੋਈ ਉਸ ਕੋਲ ਆਈ ਤੇ ਸਾਹੋ ਸਾਹ ਹੋਈ ਕਹਿਣ ਲਗੀ,

''ਰਾਣੀ ਜੀਓ, ਰਾਣੀ ਜੀਓ, ਜਲਦੀ ਆਓ, ਦੇਖੋ ਇਕ ਪਰਛਾਵਾਂ ਦੁੱਲਾ ਜੀ ਦੇ ਉਪਰ ਦੀ ਲੰਘ ਗਿਆ, ਜਲਦੀ ਆਓ!''

ਪਹਿਲਾਂ ਤਾਂ ਰਾਣੀ ਜਿੰਦਾਂ ਘਬਰਾ ਗਈ ਤੇ ਦੁੱਲਾ ਜੀ ਦੇ ਕਮਰੇ ਵਲ ਦੌੜ ਤੁਰੀ ਪਰ ਨੇੜੇ ਜਾ ਕੇ ਦੇਖਿਆ ਕਿ ਅਸਮਾਨ ਵਿਚ ਕੋਈ ਪੰਛੀ ਉਡ ਰਿਹਾ ਸੀ। ਲਹੌਰ ਸ਼ਹਿਰ ਅਜੀਬ ਸੀ ਕਿ ਇਥੇ ਕਈ ਵਾਰ ਪੰਛੀ ਵੀ ਰਾਤ ਨੂੰ ਨਹੀਂ ਸੀ ਸੌਂਦੇ। ਉਸ ਨੇ ਕਿਹਾ,

"ਹੌਂਸਲਾ ਰੱਖ ਮੰਗਲਾ, ਓਹ ਦੇਖ ਕੋਈ ਜਾਨਵਰ ਉਡਦਾ ਹੋਇਆ ਲੰਘਿਆ ਏ, ਉਸੇ ਦਾ ਹੀ ਪਰਛਾਵਾਂ ਪਿਆ ਹੋਵੇਗਾ।"
"ਰਾਣੀ ਜੀਓ, ਇਹ ਬਹੁਤ ਬੁਰਾ ਹੁੰਦਾ ਏ, ਬਦਸ਼ਗਨਾਂ।"
"ਕੁਝ ਨਹੀਂ ਹੁੰਦਾ ਮੰਗਲਾ, ਸਤਿਗੁਰੂ 'ਤੇ ਭਰੋਸਾ ਰੱਖੀਦਾ ਹੁੰਦਾ, ਇਹ ਪਰਛਾਵੇਂ ਕੁਝ ਨਹੀਂ ਹੁੰਦੇ।"
"ਨਹੀਂ ਰਾਣੀ ਜੀਓ, ਸਾਡੇ ਪਹਾੜਾਂ ਵਿਚ ਇਹ ਬਹੁਤ ਹੀ ਮਾੜਾ ਮੰਨਿਆਂ ਜਾਂਦਾ ਏ, ਰਾਤ ਨੂੰ ਪੰਛੀ ਦਾ ਉੜਨਾ ਈ ਬਦਜਸ਼ਗਨੀ ਦੀ ਨਿਸ਼ਾਨੀ ਏ, ਇਹ ਪੰਛੀ ਨਹੀਂ, ਕੋਈ ਬਲਾ ਹੁੰਦੀ ਏ, ਸਵੇਰੇ ਹੀ ਇਸ ਦਾ ਕੋਈ ਉਪਾਅ ਕਰਾਂਗੇ, ਦੁੱਲਾ ਜੀ 'ਤੇ ਇਸ ਦਾ ਕੋਈ ਅਸਰ ਨਹੀਂ ਹੋਣਾ ਚਾਹੀਦਾ। ਸਵੇਰੇ ਹੀ ਮੈਂ ਰੱਖੀ ਨੂੰ ਕਹਾਂਗੀ ਕਿਸੇ ਸਿਆਣੇ ਨੂੰ ਬੁਲਾਵੇ।"
"ਮੰਗਲਾ, ਕਿੰਨੇ ਕੁ ਸਿਆਣੇ ਸੱਦੇਂਗੀ, ਕਿੰਨੇ ਕੁ ਉਪਾਅ ਕਰਾਵੇਂਗੀ, ਦੁੱਲਾ ਜੀ ਲਈ ਮਾੜਾ ਸਮਾਂ ਤਾਂ ਸ਼ੁਰੂ ਹੋਣ ਵਾਲਾ ਏ, ਇਹ ਹਾਲੇ ਸਾਲ ਦਾ ਵੀ ਨਹੀਂ ਹੋਇਆ ਕਿ ਪਿਓ ਦਾ ਸਾਇਆ ਸਿਰੋਂ ਉਠਣ ਵਾਲਾ ਏ, ਸਾਨੂੰ ਤਾਂ ਇਹ ਵੀ ਨਹੀਂ ਪਤਾ ਕਿ ਆਉਣ ਵਾਲੇ ਸਮੇਂ ਵਿਚ ਸਾਡਾ ਕੀ ਹੋਵੇਗਾ, ਇਹ ਲੋਕ ਸਾਨੂੰ ਮਹਿਲਾਂ ਵਿਚ ਕਿਹੜੀ ਥਾਂ ਦੇਣਗੇ!"
"ਰਾਣੀ ਜੀਓ, ਇਵੇਂ ਤਾਂ ਤੁਹਾਡੀ ਆਪਣੇ ਹਵੇਲੀ ਹੈ ਜੀ।"

ਮੋਤੀਆ ਸਰਕਾਰ ਵਲੋਂ ਰਾਣੀ ਜਿੰਦਾਂ ਨੂੰ ਦਿਤੀ ਹਵੇਲੀ ਬਾਰੇ ਯਾਦ ਕਰਾਉਣ ਲਗੀ। ਰਾਣੀ ਨੇ ਕਿਹਾ,
"ਅਸੀਂ ਸਮੁੱਚੇ ਰਾਜ ਦੀ ਗੱਲ ਕਰਦੇ ਹਾਂ, ਸਾਡਾ ਇਸ ਰਾਜ ਵਿਚ ਵੀ ਕੋਈ ਹੱਥ ਚਾਹੀਦਾ ਏ, ਕੋਈ ਜਗੀਰ ਜਾਂ ਕੁਝ ਹੋਰ ਅਜਿਹਾ ਜਿਸ ਤੋਂ ਅਸੀਂ ਆਪਣੇ ਪੁੱਤਰ ਨੂੰ ਪਾਲ਼ ਸਕੀਏ, ਚੰਗੀ ਤਰਬੀਅਤ ਦੇ ਸਕੀਏ।"
"ਤੁਸੀਂ ਫਿਕਰ ਨਾ ਕਰੋ, ਇਹ ਸਿੱਖ ਸਰਦਾਰ, ਇਹ ਡੋਗਰੇ ਤੁਹਾਨੂੰ ਭੁੱਲ ਤਾਂ ਨਹੀਂ ਜਾਣਗੇ! ...ਰੱਬ ਆਪੇ ਕੋਈ ਸਬੱਬ ਬਣਾਵੇਗਾ।"

ਰਾਣੀ ਇਕ ਪਲੰਘ 'ਤੇ ਬੈਠ ਗਈ। ਇਕ ਪਾਸੇ ਮੰਗਲਾ, ਦੂਜੇ ਪਾਸੇ ਮੋਤੀਆ। ਮੰਗਲਾ ਵੀ ਰਾਣੀ ਦੀ ਮੋਤੀਆ ਵਰਗੀ ਹੀ ਸਹੇਲੀ-ਗੋਲੀ ਸੀ। ਸਾਹਮਣਲੇ ਪਲੰਘ 'ਤੇ ਸ਼ਹਿਜ਼ਾਦਾ ਦਲੀਪ ਸਿੰਘ ਸੁੱਤਾ ਪਿਆ ਸੀ। ਮੋਤੀਆ ਕਹਿਣ ਲਗੀ,
"ਕੈਸੀ ਨੀਂਦ ਏ ਸ਼ਹਿਜ਼ਾਦੇ ਦੀ ਤੇ ਦੂਜੇ ਪਾਸੇ ਸਭ ਦੀ ਨੀਂਦ ਹਰਾਮ ਹੋਈ ਪਈ ਏ, ਕਿੰਨੇ ਦਿਨ ਹੋ ਗਏ ਤੋੜ-ਜੋੜ ਕਰਦਿਆਂ, ਰੱਬ ਸੁੱਖ ਰੱਖੇ, ਪਤਾ ਨਹੀਂ ਕੀ ਹਵੇਗਾ ਲਹੌਰ ਦਾ!"

ਮੋਤੀਆ ਦੀ ਗੱਲ 'ਤੇ ਰਾਣੀ ਜਿੰਦਾਂ ਚੁੱਪ ਰਹੀ। ਜਿਸ ਦਿਨ ਤੋਂ ਸਰਕਾਰ ਦੀ ਸਿਹਤ ਜ਼ਿਆਦਾ ਢਿੱਲੀ ਹੋਈ ਸੀ ਤੇ ਵੈਦ ਗੰਗਾ ਜਲ ਤਿਆਰ ਰੱਖਣ ਲਈ ਕਹਿ ਰਹੇ ਸਨ, ਉਸ ਦਿਨ ਤੋਂ ਰਾਣੀ ਜਿੰਦਾਂ ਕੁਝ ਜ਼ਿਆਦਾ ਹੀ ਖਾਮੋਸ਼ ਸੀ। ਉਸ ਨੂੰ ਆਪਣੇ ਭਵਿੱਖ ਦੀ ਚਿੰਤਾ ਸੀ। ਉਸ ਦੇ ਮਾਂਪੇ ਤਾਂ ਪਹਿਲਾਂ ਹੀ ਗਰੀਬ ਜਿਹੇ ਸਨ। ਉਸ ਦੇ ਵਿਆਹ ਦੇ ਬਦਲੇ ਵਿਚ ਮਹਾਂਰਾਜੇ ਨੇ ਜਗੀਰ ਦਿਤੀ ਵੀ ਸੀ ਪਰ ਫਿਰ ਵੀ ਉਹਨਾਂ ਦੀ ਹਾਲਤ ਅਜਿਹੀ ਹੀ ਸੀ ਕਿ ਰਾਣੀ ਦੀ ਜਾਂ ਸ਼ਹਿਜ਼ਾਦੇ ਦੀ ਸਹਾਇਤਾ ਜੋਗੇ ਨਹੀਂ ਸਨ। ਉਸ ਦਾ ਭਰਾ ਜਵਾਹਰ ਸਿੰਘ ਆਪਣੇ ਆਪ ਨੂੰ ਜਗੀਰਦਾਰ ਤਾਂ ਕਹਾਉਣ ਲਗਿਆ ਸੀ ਪਰ ਉਸ ਵਿਚ ਜਗੀਰਦਾਰਾਂ ਵਾਲੀ ਕੋਈ ਗੱਲ ਨਹੀਂ ਸੀ। ਰਾਣੀ ਜਿੰਦਾਂ ਨੂੰ ਆਪਣਾ ਤੇ ਕੁੰਵਰ ਦਲੀਪ ਸਿੰਘ ਦਾ ਬਹੁਤ ਫਿਕਰ ਸੀ। ਹਾਲੇ ਕੁਝ ਦਿਨ ਪਹਿਲਾਂ ਹੀ ਰਾਜਾ ਸੁਚੇਤ ਸਿੰਘ ਨਾਲ ਇਹ ਫਿਕਰ ਸਾਂਝਾ ਕਰਦਿਆਂ ਕਿਹਾ ਸੀ,
"ਰਾਜਾ ਜੀ, ਸਰਕਾਰ ਤੋਂ ਬਾਅਦ ਸਾਡਾ ਕੀ ਬਣੇਗਾ?"
"ਮਾਈ ਜੀਓ, ਜਦ ਤਕ ਡੋਗਰੇ ਪੰਜਾਬ ਵਿਚ ਨੇ, ਸ਼ਹਿਜ਼ਾਦਾ ਦਲੀਪ ਸਿੰਘ ਦਾ ਪੂਰਾ ਧਿਆਨ ਰੱਖਿਆ ਜਾਵੇਗਾ, ਉਹਨਾਂ ਨੂੰ ਉਹਨਾਂ ਦਾ ਹਰ ਹੱਕ ਦਵਾਇਆ ਜਾਵੇਗਾ, ਸਾਡੇ ਹੁੰਦਿਆਂ ਤੁਹਾਨੂੰ ਫਿਕਰ ਕਰਨ ਦੀ ਕੋਈ ਲੋੜ ਨਹੀਂ।"

ਇਸ ਦੇ ਨਾਲ ਹੀ ਰਾਜਾ ਸੁਚੇਤ ਸਿੰਘ ਕਹਿ ਗਿਆ ਸੀ,
"ਮਾਈ ਜੀਓ, ਡੋਗਰਿਆਂ ਨੂੰ ਪੂਰੇ ਪੰਜਾਬ ਦਾ ਹੀ ਫਿਕਰ ਏ, ਅਸੀਂ ਪੰਜਾਬ ਲਈ ਇਹਨਾਂ ਸਰਦਾਰਾਂ ਨਾਲੋਂ ਜ਼ਿਆਦਾ ਵਫਾਦਾਰ ਹਾਂ, ਇਸੇ ਵਫਾਦਾਰੀ ਕਾਰਨ ਸਰਕਾਰ ਨੇ ਮੈਨੂੰ ਕੁਝ ਵਿਸ਼ੇਸ਼ ਜ਼ਿੰਮੇਵਾਰੀਆਂ ਸੌਂਪੀਆਂ ਹੋਈ ਨੇ, ...ਤੁਸੀਂ ਬੇਫਿਕਰ ਰਹੋ।"

ਰਾਜਾ ਸੁਚੇਤ ਸਿੰਘ ਦੀ ਜ਼ੁਬਾਨ 'ਤੇ ਉਸ ਨੂੰ ਪੂਰਾ ਭਰੋਸਾ ਸੀ ਪਰ ਇਹ ਭਰੋਸਾ ਨਹੀਂ ਸੀ ਕਿ ਡੋਗਰੇ ਪੰਜਾਬ ਵਿਚ ਰਹਿਣਗੇ ਵੀ ਕਿ ਨਹੀਂ। ਸਿੱਖ ਸਰਦਾਰ ਡੋਗਰਿਆਂ ਦੇ ਬਹੁਤ ਹੀ ਖਿਲਾਫ ਸਨ। ਉਹਨਾਂ ਨੂੰ ਪੰਜਾਬ ਵਿਚ ਦੇਖ ਕੇ ਕੋਈ ਖੁਸ਼ ਨਹੀਂ ਸੀ। ਸਰਕਾਰ ਤੋਂ ਡਰਦਾ ਕੋਈ ਬੋਲਦਾ ਨਹੀਂ ਸੀ ਪਰ ਉਹਨਾਂ ਦੇ ਖਿਆਲਾਤ ਛੁੱਪੇ ਨਹੀਂ ਸਨ। ਸਰਕਾਰ ਵਲੋਂ ਉਹਨਾਂ ਨੂੰ ਦਿਤੀ ਵਾਧੂ ਤਾਕਤ ਕਾਰਨ ਉਹਨਾਂ ਨਾਲ ਸਾਰੇ ਸਰਦਾਰ ਈਰਖਾ ਕਰਦੇ ਸਨ। ਰਾਣੀ ਨੂੰ ਇੰਨੀ ਚੁੱਪ ਦੇਖ ਕੇ ਮੰਗਲਾ ਨੇ ਹੌਲੀ ਜਿਹੇ ਕਿਹਾ,
"ਰਾਣੀ ਜੀਓ, ਛੋਟਾ ਮੂੰਹ ਤੇ ਵੱਡੀ ਗੱਲ, ਇਕ ਗੱਲ ਏ ਮੇਰੇ ਮਨ ਵਿਚ ਜੇ ਇਜਾਜ਼ਤ ਹੋਵੇ ਤਾਂ ਕਹਾਂ?"
"ਕਹਿ ਮੰਗਲਾ, ਕਹਿ ਜੋ ਕਹਿਣਾ ਚਾਹੁੰਨੀ ਏਂ।"
"ਮੈਂ ਸੋਚਦੀ ਵਾਂ ਕਿ ਕਿਸੇ ਤਰ੍ਹਾਂ ਦੁੱਲਾ ਜੀ ਤਖਤ 'ਤੇ ਬੈਠਣ।"
"ਮੰਗਲਾ, ਕਿਹੜੀ ਦੁਨੀਆਂ ਵਿਚ ਰਹਿੰਨੀ ਏਂ! ...ਇਹ ਕਿਵੇਂ ਹੋ ਸਕਦਾ ਏ, ਕਿੰਨੇ ਹੱਕਦਾਰ ਬੈਠੇ ਨੇ ਏਸ ਤਖਤ ਦੇ! ਟਿੱਕਾ ਖੜਕ ਸਿੰਘ ਨੂੰ ਰਾਜ ਕੌਰ ਦੇ ਕਹਿਣ 'ਤੇ ਵੀਹ ਸਾਲ ਪਹਿਲਾਂ ਦਾ ਈ ਜਾਨਸ਼ੀਨ ਐਲਾਨਿਆ ਹੋਇਆ ਏ ਤੇ ਹੁਣ ਰਾਜਾ ਧਿਆਨ ਸਿੰਘ ਵਜ਼ੀਰ ਦੇ ਤੌਰ 'ਤੇ ਦੁਬਾਰਾ ਘੋਸ਼ਿਤ ਹੋ ਚੁੱਕਿਆ ਏ, ਮਹਿਤਾਬ ਕੌਰ ਆਪਣੇ ਜੌੜਿਆਂ ਵਿਚੋਂ ਸ਼ੇਰ ਸਿੰਘ ਦੇ ਨਾਂ ਦਾ ਰੌਲ਼ਾ ਪਾਉਂਦੀ ਈ ਰਹਿ ਗਈ ਸੀ।"
"ਰਾਣੀ ਜੀਓ, ਖੜਕ ਸਿੰਘ ਪਤਾ ਨਹੀਂ ਕਿੰਨੇ ਦਿਨ ਕੱਢੇਗਾ, ਨਸ਼ਿਆਂ ਨੇ ਸਰੀਰ ਖੋਖਲਾ ਕੀਤਾ ਪਿਆ ਏ।"
"ਉਸ ਤੋਂ ਬਾਅਦ ਨੌਨਿਹਾਲ ਏ ਤੇ ਫਿਰ ਇਹ ਪੰਜਾਂ ਦੀ ਹੋਰ ਫੌਜ ਮੰਗਲਾ। ...ਇਹ ਸਾਰੇ ਤਾਕਤਵਰ, ਮਜ਼ਬੂਤ ਵੀ ਨੇ, ਫੌਜਾਂ ਵਾਲੇ ਨੇ, ਪੈਸੇ ਵਾਲੇ ਨੇ ਤੇ ਤੇਰੇ ਦੁੱਲਾ ਜੀ ਵਿਚਾਰੇ ਹਾਲੇ ਸਾਲ ਦੇ ਵੀ ਨਹੀਂ ਹੋਏ ਤੇ ਨਾ ਕੋਈ ਫੌਜ ਤੇ ਨਾ ਹੀ ਕੋਈ ਤਕੜਾ ਰਿਸ਼ਤੇਦਾਰ।"
"ਰਾਣੀ ਜੀ, ਵੈਸੇ ਤਾਂ ਪਤਾ ਚਲਿਆ ਏ ਕਿ ਸਰਦਾਰ ਲੋਕ ਬੈਠੇ ਸਲਾਹੀਂ ਪਏ ਹੋਏ ਨੇ ਕਿ ਹੁਣ ਕੀ ਕੀਤਾ ਜਾਵੇ, ਹੁਣ ਕੀ ਹੋਵੇਗਾ ਪਰ ਸਮਾਂ ਬੜਾ ਬਲਵਾਨ ਹੁੰਦਾ ਏ, ਪਤਾ ਨਹੀਂ ਸਰਕਾਰ ਕਿਸੇ ਨੂੰ ਦੁੱਲਾ ਜੀ ਬਾਰੇ ਆਪਣਾ ਕੋਈ ਹੁਕਮ ਸੁਣਾ ਈ ਜਾਣ।"

ਮੰਗਲਾ ਆਪਣੀ ਖੁਸ਼-ਫਹਿਮੀ ਸੁਣਾ ਰਹੀ ਸੀ। ਉਹਨਾਂ ਦੀਆਂ ਗੱਲਾਂ ਵਿਚ ਮੋਤੀਆ ਚੁੱਪ ਬੈਠੀ ਸੀ। ਬਾਕੀ ਗੋਲੀਆਂ ਵਾਂਗ ਉਹ ਵੀ ਹਰ ਵੇਲੇ ਚੁੱਪ ਰਹਿੰਦੀ ਪਰ ਸੁਣਦੀ ਸਭ ਕੁਝ ਰਹਿੰਦੀ ਸੀ। ਉਹ ਕਹਿਣ ਲਗੀ,

"ਸਰਕਾਰ ਕੀ ਚਾਹ ਰਹੇ ਨੇ, ਕੀ ਕਹਿ ਰਹੇ ਨੇ ਇਸ ਦਾ ਕਿਸੇ ਨੂੰ ਫਿਕਰ ਨਹੀਂ, ਇਹ ਵੀ ਨਹੀਂ ਪਤਾ ਕਿ ਉਹ ਕੁਝ ਕਹਿਣ ਦੇ ਕਾਬਲ ਵੀ ਨੇ ਕਿ ਨਹੀਂ, ਉਹਨਾਂ ਦੇ ਬੁੱਲਾਂ ਮੂਹਰੇ ਰਾਜਾ ਧਿਆਨ ਸਿੰਘ ਕੰਨ ਲਾਉਂਦਾ ਏ ਤੇ ਜੋ ਦਿਲ ਕਰਦਾ ਏ ਹਾਜ਼ਰ ਲੋਕਾਂ ਨੂੰ ਦਸ ਦਿੰਦਾ ਏ, ਯਾਦ ਏ ਪਹਿਲਾਂ ਸਰਕਾਰ ਨੇ ਕੋਹੇਨੂਰ ਜਗਨਨਾਥ ਮੰਦਿਰ ਨੂੰ ਦਾਨ ਕਰਨ ਲਈ ਕਿਹਾ ਸੀ ਪਰ ਕਿਸੇ ਨੇ ਸੁਣੀ ਗੱਲ ਉਹਨਾਂ ਦੀ!"

"ਮੰਗਲਾ, ਜੋ ਵੀ ਹੋਵੇਗਾ, ਹੋਵੇਗਾ ਪਰ ਤੇਰੇ ਦੁੱਲਾ ਜੀ ਦਾ ਕੁਝ ਨਹੀਂ ਹੋਣ ਵਾਲਾ, ਤੇਰਾ ਇਹ ਸੁਫਨਾ ਏ ਤੇ ਇਸ ਨੂੰ ਸੁਫਨਾ ਈ ਰਹਿਣ ਦੇ।"

"ਰਾਣੀ ਜੀਓ, ਤੁਹਾਡਾ ਨਹੀਂ ਦਿਲ ਕਰਦਾ ਕਿ ਦੁੱਲਾ ਜੀ ਤਖਤ 'ਤੇ ਬੈਠੇ ਹੋਣ ਤੇ ਤੁਸੀਂ ਰਾਜ ਮਾਤਾ ਬਣੇ ਹੋਵੋਂ?"

"ਮੰਗਲਾ, ਕਿਉਂ ਨਹੀਂ ਕਰਦਾ, ਅਸੀਂ ਵੀ ਇਕ ਮਾਂ ਵਾਂ, ਅਸੀਂ ਵੀ ਆਪਣੇ ਪੁੱਤਰ ਨੂੰ ਤਖਤ 'ਤੇ ਬੈਠੇ ਨੂੰ ਦੇਖਣਾ ਚਾਹੁੰਨੇ ਵਾਂ ਪਰ ਇਹ ਡਾਹਢਿਆਂ ਦਾ ਕੰਮ ਏ ਤੇ ਖਤਰਨਾਕ ਵੀ, ਅਸੀਂ ਆਪਣੇ ਪੁੱਤਰ ਨੂੰ ਇਸ ਖਤਰੇ ਵਿਚ ਨਹੀਂ ਪਾਵਾਂਗੇ।"

ਗੱਲਾਂ ਵਿਚ ਹੀ ਪਹ-ਫੁਟਾਲੇ ਦਾ ਵਕਤ ਹੋ ਗਿਆ। ਸ਼ਾਹੀ ਮਸਜਿਦ ਦੇ ਉਪਰੋਂ ਦੀ ਹਲਕੀ ਜਿਹੀ ਲੋ ਉਭਰੀ ਤਾਂ ਉਹ ਉਠ ਕੇ ਸੌਣ ਦੀ ਤਿਆਰੀ ਕਰਨ ਲਗੀਆਂ। ਰਾਣੀ ਜਿੰਦਾਂ ਨੇ ਇਕ ਵਾਰੀ ਉਠ ਕੇ ਉਸ ਵੱਡੇ ਕਮਰੇ ਵਲ ਦੇਖਿਆ ਜਿਥੇ ਸਰਕਾਰ ਦੇ ਦੁਆਲੇ ਲੋਕ ਜੁੜੇ ਹੋਏ ਸਨ, ਹੁਣ ਭੀੜ ਕੁਝ ਘਟੀ ਜਾਪਦੀ ਸੀ। ਜਾਪਦਾ ਸੀ ਕਿ ਅਜ ਦੀ ਰਾਤ ਲੰਘ ਗਈ ਹੈ। ਰਾਣੀ ਜਿੰਦਾਂ ਨੂੰ ਹਾਲੇ ਵੀ ਨੀਂਦ ਨਹੀਂ ਸੀ ਪੈ ਰਹੀ। ਉਸ ਦੀਆਂ ਅੱਖਾਂ ਸੁਫਨਿਆਂ ਨੇ ਮੱਲ ਲਈਆਂ ਸਨ।...

ਸੁਫਨੇ ਇਕੱਲੀ ਰਾਣੀ ਹੀ ਨਹੀਂ ਸੀ ਦੇਖ ਰਹੀ, ਸੁਫਨੇ ਤਾਂ ਪੂਰਾ ਲਹੌਰ ਦੇਖ ਰਿਹਾ ਸੀ, ਕੋਈ ਚੰਗਾ ਤੇ ਕੋਈ ਮਾੜਾ। ਸਰਕਾਰ ਨਾਲ ਪੂਰਾ ਲਹੌਰ ਜੁੜਿਆ ਹੋਇਆ ਸੀ। ਲਹੌਰ ਦੀ ਇਕ ਇਕ ਇੱਟ ਜਿਵੇਂ ਸਰਕਾਰ ਬਾਰੇ ਮਹਿਸੂਸ ਕਰ ਰਹੀ ਸੀ। ਬਹੁਤ ਸਾਰੇ ਅਜਿਹੇ ਹੱਥ ਸਨ ਜਿਹਨਾਂ ਨੂੰ ਸਰਕਾਰ ਕਾਰਨ ਰਿਜ਼ਕ ਮਿਲਿਆ ਹੋਇਆ ਸੀ ਤੇ ਹੁਣ ਦੁਆਵਾਂ ਲਈ ਜੁੜੇ ਹੋਏ ਸਨ। ਇਹ ਲੋਕ ਮਹਾਂਰਾਜੇ ਦੀ ਸਿਰਫ ਰਿਆਇਆ ਸਨ, ਰਿਸ਼ਤੇਦਾਰ ਨਹੀਂ। ਮਹਾਂਰਾਜੇ ਦੇ ਆਪਣੇ ਤਾਂ ਤਰ੍ਹਾਂ ਤਰ੍ਹਾਂ ਦੀਆਂ ਸਾਜ਼ਿਸ਼ਾਂ ਰਚ ਰਹੇ ਸਨ, ਲਹੌਰ ਦੇ ਕਿਸੇ ਨਾ ਕਿਸੇ ਖੂੰਜੇ ਵਿਚ ਬੈਠ ਛੜਯੰਤਰ ਘੜ ਰਹੇ ਸਨ। ਅਜਿਹੀ ਹੀ ਇਕ ਹਵੇਲੀ ਸੀ ਮਜੀਠੀਏ ਸਰਦਾਰ ਦੀ। ਸਵੇਰ ਦੇ ਹੀ ਕੁਝ ਸਰਦਾਰ ਇਕੱਠੇ ਹੋਏ ਬੈਠੇ ਸਨ ਕਿ ਹੁਣ ਕੀ ਕੀਤਾ ਜਾਵੇ, ਅਗਲਾ ਕਦਮ ਕੀ ਹੋਏ, ਜਾਂ ਆਉਣ ਵਾਲੇ ਪੰਜਾਬ ਵਿਚ ਉਹਨਾਂ ਦੀ ਕੀ ਥਾਂ ਹੋਵੇਗੀ। ਲਹਿਣਾ ਸਿੰਘ ਉੱਚਾ ਲੰਮਾ ਸਰਦਾਰ ਵਾਰ ਵਾਰ ਆਪਣੀ ਗੱਲ ਦੁਹਰਾ ਰਿਹਾ ਸੀ,

"ਸਰਦਾਰ ਸਾਹਿਬਾਨ ਜੀਓ, ਅਸੀਂ ਡੋਗਰਿਆਂ ਨੂੰ ਪੰਜਾਬ ਵਿਚੋਂ ਬਾਹਰ ਕੱਢਣਾ ਜ਼ਰੂਰੀ ਏ।"

"ਦੇਖੋ ਸਰਦਾਰ ਜੀ, ਜਿਹੜਾ ਵੀ ਜਾਨਸ਼ੀਨ ਹੋਏਗਾ ਉਸ ਤੋਂ ਪਹਿਲਾਂ ਇਹੋ ਵਾਅਦਾ ਲਵਾਂਗੇ ਕਿ ਡੋਗਰੇ ਭਰਾ ਪੰਜਾਬ ਵਿਚੋਂ ਜਾਣ, ਇਹਨਾਂ ਨੇ ਸਰਕਾਰ ਤੇ ਸਰਦਾਰਾਂ ਵਿਚ ਕੰਧ ਖੜੀ ਕੀਤੀ ਹੋਈ ਏ, ਸਾਡੀ ਕੋਈ ਗੱਲ ਸਰਕਾਰ ਤਕ ਪੁੱਜਣ ਹੀ ਨਹੀਂ ਦਿੰਦੇ।"

"ਜਾਨਸ਼ੀਨ ਤਾਂ ਸ਼ਹਿਜ਼ਦਾ ਖੜਕ ਸਿੰਘ ਈ ਹੋਏਗਾ ਨਾ।"

ਅਟਾਰੀਵਾਲੇ ਦੀ ਗੱਲ ਉਪਰ ਅਜੀਤ ਸਿੰਘ ਇਕ ਦਮ ਬੋਲ ਪਿਆ। ਅਟਾਰੀਵਾਲੇ ਨੇ ਫਿਰ ਕਿਹਾ,

"ਠੀਕ ਏ ਗੱਲ, ਠੀਕ ਏ ਪਰ ਆਪਾਂ ਇਹ ਵੀ ਦੇਖੀਏ ਕਿ ਖੜਕ ਸਿੰਘ ਵਿਚ ਜਾਨਸ਼ੀਨ ਬਣਨ ਵਾਲੇ ਗੁਣ ਵੀ ਹੈਨ ਕਿ ਨਹੀਂ?"

"ਸਰਦਾਰ ਜੀ, ਇਸ ਗੱਲ ਨੂੰ ਸਰਕਾਰ ਕਿੰਨੀ ਵਾਰ ਸਾਫ ਕਰ ਚੁੱਕੇ ਨੇ ਕਿ ਟਿੱਕਾ ਖੜਕ ਸਿੰਘ ਹੀ ਗੱਦੀ 'ਤੇ ਬੈਠੇਗਾ।"

"ਠੀਕ ਏ ਲਹਿਣਾ ਸਿੰਘ ਜੀ, ਸਰਕਾਰ ਦਾ ਕਿਹਾ ਸਿਰ ਮੱਥੇ ਪਰ ਸੋਚੋ ਵੀ ਕਿ ਉਸ ਦੇ ਗੁਣ ਕਿਹੋ ਜਿਹੇ ਨੇ, ਕੀ ਉਹ ਡੋਗਰਿਆਂ ਦਾ ਸਾਹਮਣਾ ਕਰ ਸਕੇਗਾ, ਕੀ ਉਹ ਰਾਜ-ਭਾਗ ਚਲਾ ਸਕੇਗਾ, ਤੁਹਾਨੂੰ ਪਤਾ ਏ ਕਿ ਫੌਜ ਵਿਚ ਹੁਣੇ ਈ ਹਫੜਾ-ਦਫੜੀ ਪਈ ਹੋਈ ਏ, ਸਿਪਾਹੀਆਂ ਜਦ ਦਿਲ ਕਰਦਾ ਏ ਘਰਾਂ ਨੂੰ ਚਲੇ ਜਾਂਦੇ ਨੇ, ਥੋੜੇ ਜਿਹੇ ਅਫਸਰਾਂ ਨੂੰ ਛੱਡ ਕੇ ਸੱਭ ਲੋਕਾਂ ਦੀ ਲੁਟ ਮਾਰ ਕਰਨ ਲਗਦੇ ਨੇ। ਸਰਕਾਰ ਤੋਂ ਬਾਅਦ ਤਾਂ ਹਾਲਾਤ ਵਿਗੜਨ ਦਾ ਅੰਦੇਸ਼ਾ ਏ। ਤੁਸੀਂ ਦੇਖੋ ਕਿ ਕੀ ਇਹ ਸਭ ਟਿੱਕਾ ਖੜਕ ਸਿੰਘ ਕਾਬੂ ਕਰ ਸਕਦਾ ਏ ਕਿ ਨਹੀਂ।"

"ਫੌਜ ਦੀ ਜੋ ਗੱਲ ਏ ਆਪਾਂ ਸਾਰੇ ਜਾਣਦੇ ਵਾਂ ਕਿ ਦੋ ਸਾਲ ਹੋ ਗਏ ਫੌਜ ਨੂੰ ਤਨਖਾਹ ਨਹੀਂ ਦਿਤੀ ਗਈ, ਜਦ ਵੀ ਫੌਜ ਦੀ ਤਨਖਾਹ ਲਗਾਤਾਰ ਸ਼ੁਰੂ ਹੋ ਗਈ ਤਾਂ ਆਪੇ ਸਭ ਠੀਕ ਹੋ ਜਾਵੇਗਾ ਫਿਰ ਵੀ ਇਹ ਮਸਲਾ ਏਨਾ ਗੰਭੀਰ ਨਹੀਂ ਏ ਜਿਵੇਂ ਕਿ ਤੁਸੀਂ ਕਹਿ ਰਹੇ ਓ।"

"ਮਸਲਾ ਗੰਭੀਰ ਨਹੀਂ ਤੇ ਸਰਕਾਰ ਤੋਂ ਬਾਅਦ ਇਕ ਦਮ ਗੰਭੀਰ ਹੋ ਜਾਵੇਗਾ, ਦੇਖਣਾ ਤੁਸੀਂ, ਖਜ਼ਾਨਾ ਖਾਲੀ ਪਿਆ ਏ, ਹੋਰ ਖਰਚੇ ਪੂਰੇ ਨਹੀਂ ਹੋ ਰਹੇ, ਤਨਖਾਹ ਕਿਥੋਂ ਦਿਤੀ ਜਾਵੇਗੀ?"

"ਖਜ਼ਾਨੇ ਖਾਲੀ ਹੋਣ ਦਾ ਕਾਰਨ ਏ ਕਿ ਮਾਲੀਆ ਪੂਰਾ ਨਹੀਂ ਵਸੂਲਿਆ ਗਿਆ। ਇਹ ਜਿਹੜੀਆਂ ਲੂਣ ਦੀਆ ਖਾਣਾਂ ਨੇ ਇਹਨਾਂ ਦੀ ਆਮਦਨ ਡੋਗਰੇ ਖਾ ਰਹੇ ਨੇ, ਕਸ਼ਮੀਰ ਤੋਂ ਕੁਝ ਨਹੀਂ ਮਿਲ ਰਿਹਾ, ਗੁਲਾਬ ਸਿੰਘ ਆਪਣੇ ਅਲੱਗ ਖਜ਼ਾਨੇ ਭਰ ਰਿਹਾ ਏ, ਇਸ ਲਈ ਸਾਨੂੰ ਮਜਬੂਤ ਮਹਾਂਰਾਜੇ ਦੀ ਲੋੜ ਏ, ...ਸੋਚੋ, ਚੰਗੀ ਤਰ੍ਹਾਂ ਸੋਚੋ।"

"ਦੇਖੋ ਸਰਦਾਰੋ, ਇਸ ਵਕਤ ਆਪਾਂ ਇਸ ਗੱਲ ਲਈ ਇਕੱਠੇ ਹੋਏ ਵਾਂ ਕਿ ਟਿੱਕਾ ਖੜਕ ਸਿੰਘ ਦੇ ਆਪਾਂ ਨਾਲ ਖੜਨੈ, ਸ਼ੇਰ ਸਿੰਘ ਆ ਕੇ ਕੋਈ ਖਲਲ ਨਾ ਪਾਵੇ, ਤੁਹਾਨੂੰ ਪਤਾ ਏ ਕਿ ਕੁਝ ਖਾਲਸਾ ਫੌਜ ਉਸ ਨੇ ਹੱਥ ਵਿਚ ਕੀਤੀ ਹੋਈ ਏ ਤੇ ਬਟਾਲੇ ਵਿਚ ਵੀ ਉਸ ਨੇ ਅਲੱਗ ਭਰਤੀ ਕਰ ਰੱਖੀ ਏ ਤੇ ਉਸ ਦੀ ਅੱਖ ਜਾਨਸ਼ੀਨੀ 'ਤੇ ਹੈ ਹੀ, ਇਹ ਸੂਹੀਏ ਦਸ ਰਹੇ ਨੇ।"

ਅਜੀਤ ਸਿੰਘ ਸੰਧਾਵਾਲੀਆ ਆਪਣਾ ਪੂਰਾ ਜ਼ੋਰ ਪਾ ਕੇ ਕਹਿ ਰਿਹਾ ਸੀ। ਉਸ ਦੀ ਹੀ ਨਹੀਂ ਪੂਰੇ ਸੰਧਾਵਾਲੀਆਂ ਸਰਦਾਰਾਂ ਦੀ ਸ਼ਹਿਜ਼ਾਦਾ ਸ਼ੇਰ ਸਿੰਘ ਨਾਲ ਪਹਿਲਾਂ ਤੋਂ ਹੀ ਖੁਣਸ ਜਿਹੀ ਚਲੀ ਆ ਰਹੀ ਸੀ। ਵੈਸੇ ਤਾਂ ਪਿੱਛੇ ਬਾਬਾ ਬੁੱਢਾ ਸਿੰਘ ਉਹਨਾਂ ਦਾ ਸਾਂਝਾ ਬਿਜ਼ੁਰਗ ਹੋਣ ਕਰਕੇ ਸਰਕਾਰ ਰਣਜੀਤ ਸਿੰਘ ਨਾਲ ਸੰਧਾਵਾਲੀਆਂ ਦੀ ਖੂਨ ਦੀ ਸਾਂਝ ਸੀ। ਫਿਰ ਅਗੇ ਚਲ ਕੇ ਸੰਧਾਵਾਲੀਆ ਦੀ ਸ਼ਕੀਰੀ ਖੜਕ ਸਿੰਘ

ਦੀ ਪਤਨੀ ਚੰਦ ਕੋਰ ਨਾਲ ਜੁੜਦੀ ਸੀ ਇਸ ਲਈ ਉਹਨਾਂ ਦਾ ਖੜਕ ਸਿੰਘ ਨਾਲ ਖੜਨਾ ਕੁਦਰਤੀ ਸੀ। ਡੋਗਰਿਆਂ ਨੂੰ ਉਹ ਵੀ ਬਾਕੀ ਸਿੱਖ ਸਰਦਾਰਾਂ ਜਿੰਨੀ ਹੀ ਨਫਰਤ ਕਰਦੇ ਸਨ। ਜਿਹੜਾ ਕਸ਼ਮੀਰ ਮਹਾਂਰਾਜੇ ਨੇ ਰਾਜਾ ਗੁਲਾਬ ਸਿੰਘ ਨੂੰ ਸੰਭਾਲਿਆ ਹੋਇਆ ਸੀ ਉਹ ਕਿਸੇ ਵੇਲੇ ਸੰਧਾਵਾਲੀਏ ਸੰਭਾਲਣਾ ਚਾਹੁੰਦੇ ਸਨ। ਉਹ ਸਦਾ ਹੀ ਪੰਜਾਬ ਦੇ ਰਾਜ ਵਿਚ ਆਪਣੇ ਆਪ ਨੂੰ ਹਿੱਸੇਦਾਰ ਸਮਝਦੇ ਆ ਰਹੇ ਸਨ। ਵੈਸੇ ਤਾਂ ਉਹ ਇਕੱਲੇ ਹੀ ਨਹੀਂ ਹੋਰ ਵੀ ਕਈ ਸਨ ਜੋ ਰਾਜ ਵਿਚ ਹਿੱਸੇਦਾਰ ਬਣਨਾ ਚਾਹੁੰਦੇ ਸਨ। ਸਰਕਾਰ ਰਣਜੀਤ ਸਿੰਘ ਨੇ ਭਾਵੇਂ ਮਿਸਲਾਂ ਤੋੜ ਛੱਡੀਆਂ ਸਨ ਪਰ ਬਹੁਤ ਸਾਰੇ ਸਰਦਾਰ ਹਾਲੇ ਵੀ ਪੁਰਾਣੇ ਸਮਿਆਂ ਵਾਂਗ ਸੋਚ ਰਹੇ ਸਨ।

ਅਜ ਦੀ ਇਸ ਬੈਠਕ ਦਾ ਫੈਸਲਾ ਇਹ ਹੋਇਆ ਕਿ ਸ਼ਹਿਜ਼ਾਦਾ ਖੜਕ ਸਿੰਘ ਹੀ ਅਗਲਾ ਮਹਾਂਰਾਜਾ ਬਣਾਇਆ ਜਾਵੇ, ਕਿਉਂਕਿ ਉਹ ਕਮਜ਼ੋਰ ਵਿਅਕਤੀ ਹੈ ਇਸ ਲਈ ਉਸ ਦੀ ਹਰ ਤਰ੍ਹਾਂ ਨਾਲ ਮੱਦਦ ਕੀਤੀ ਜਾਵੇ। ਇਕ ਵਿਸ਼ੇਸ਼ ਗੱਲ ਕਿ ਕਿਸੇ ਦੀ ਵੀ ਜਗੀਰ ਨਹੀਂ ਖੋਹੀ ਜਾਵੇਗੀ ਕਿਉਂਕਿ ਨਸ਼ੇ ਵਿਚ ਇਕ ਵਾਰ ਖੜਕ ਸਿੰਘ ਕਹਿ ਚੁੱਕਿਆ ਸੀ ਕਿ ਜਿਹੜੇ ਦਰਬਾਰੀ ਉਸ ਨੂੰ ਪਸੰਦ ਨਹੀਂ ਉਹਨਾਂ ਦੀਆਂ ਜਗੀਰਾਂ ਖੋਹ ਲਵੇਗਾ। ਸੰਧਾਵਾਲੀਏ ਸਰਦਾਰਾਂ ਨੇ ਇਸ ਬਾਰੇ ਖੜਕ ਸਿੰਘ ਨਾਲ ਗੱਲ ਕਰਨ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ।

ਉਹਨਾਂ ਦੀ ਗੱਲਬਾਤ ਦੁਪਿਹਰ ਤਕ ਜਾ ਕੇ ਖਤਮ ਹੋਈ। ਗਰਮੀ ਜ਼ੋਰ ਕਰਨ ਲਗੀ ਸੀ। ਸ਼ਰਬਤ ਵਾਰ ਵਾਰ ਵਰਤਾਇਆ ਜਾ ਰਿਹਾ ਸੀ। ਫਿਰ ਉਹ ਸਾਰੇ ਹੱਸਦੇ ਖੇਡਦੇ ਹੋਰ ਗੱਲਾਂ ਕਰਨ ਲਗੇ। ਇਕ ਨੌਕਰ ਆਇਆ ਤੇ ਅਫੀਮ ਦੀ ਭਰੀ ਚਾਂਦੀ ਦੀ ਤਸ਼ਤਰੀ ਲੈ ਆਇਆ। ਅਫੀਮ ਦੀਆਂ ਛੋਟੀਆਂ ਛੋਟੀਆਂ ਗੋਲੀਆਂ ਬਣਾ ਕੇ ਰੱਖੀਆਂ ਹੋਈਆਂ ਸਨ, ਨੌਕਰ ਹਰੇਕ ਸਰਦਾਰ ਦੇ ਅਗੇ ਆਉਂਦਾ ਤੇ ਤਸ਼ਤਰੀ ਸਾਹਮਣੇ ਕਰ ਦਿੰਦਾ, ਮਹਿਮਾਨ ਨੇ ਜਿੰਨੀਆਂ ਗੋਲੀਆਂ ਚੁਕਣੀਆਂ ਹੁੰਦੀਆਂ ਚੁੱਕ ਲੈਂਦਾ, ਇਕ ਹੋਰ ਨੌਕਰ ਨਾਲ ਹੀ ਗਰਮ ਪਾਣੀ ਦਾ ਗਲਾਸ ਵੀ ਭਰ ਦਿੰਦਾ। ਮੰਨਿਆਂ ਜਾਂਦਾ ਸੀ ਕਿ ਗਰਮ ਪਾਣੀ ਨਾਲ ਅਫੀਮ ਜਲਦੀ ਅਸਰ ਕਰਦੀ ਹੈ। ਅਫੀਮ ਵਰਤਾ ਕੇ ਨੌਕਰ ਤਸ਼ਤਰੀ ਵਾਪਸ ਹੀ ਲੈ ਜਾ ਰਿਹਾ ਸੀ ਕਿ ਇਕ ਹੋਰ ਨੌਕਰ ਆ ਕੇ ਕਹਿਣ ਲਗਿਆ,

"ਸਰਦਾਰ ਜੀ, ਮ੍ਹੀਦਾ ਮਰਾਸੀ ਆਇਆ।"

"ਇਥੇ ਈ ਭੇਜ ਦੇ, ਨਾਲੇ ਦੋ ਗੱਲਾਂ ਸੁਣ ਲਾਂਗੇ।"

ਲਹਿਣਾ ਸਿੰਘ ਸੰਧਾਵਾਲੀਏ ਨੇ ਹਸਦੇ ਹੋਏ ਆਖਿਆ। ਅਟਾਰੀਵਾਲਾ ਥੋੜਾ ਗੰਭੀਰ ਹੁੰਦਾ ਪੁੱਛਣ ਲਗਿਆ,

"ਇਹ ਮਰਾਸੀ ਕੋਈ ਸੂਹ ਤਾਂ ਨਹੀਂ ਲੈਂਦਾ ਫਿਰਦਾ?"

"ਏਹਨੇ ਵਿਚਾਰੇ ਨੇ ਸੂਹ ਕੀ ਲੈਣੀ ਆਂ, ਇਹ ਤਾ ਮਣੀ ਖਾਤਰ ਆਇਆ।"

ਅਫੀਮ ਦੀ ਤਸ਼ਤਰੀ ਵਾਲੇ ਨੌਕਰ ਨੂੰ ਉਸ ਨੇ ਰੁਕਣ ਦਾ ਇਸ਼ਾਰਾ ਕੀਤਾ ਕਿਉਂਕਿ ਹੁਣ ਮ੍ਹੀਦੇ ਮਰਾਸੀ ਨੂੰ ਵੀ ਚਾਹੀਦੀ ਸੀ। ਲਹੌਰ ਦੇ ਆਮ ਲੋਕ ਅਫੀਮ ਨੂੰ ਮਣੀ ਆਖਦੇ ਸਨ। ਇਹ ਮਣੀ ਸ਼ਾਹੀ ਪਰਿਵਾਰ ਦਾ ਅੰਗ ਬਣ ਚੁੱਕੀ ਸੀ। ਲਗ ਭਗ ਸਾਰੇ ਹੀ ਖਾਂਦੇ ਸਨ, ਕੋਈ ਥੋੜੀ ਤੇ ਕੋਈ ਬਹੁਤੀ। ਮ੍ਹੀਦੇ ਨੇ ਅੰਦਰ ਵੜਦਿਆਂ ਹੀ, ਪਹਿਲਾਂ ਜੁੱਤੀ ਲਾਹ ਕੇ ਇਕ ਪਾਸੇ ਰੱਖੀ ਤੇ ਹੱਥ ਉਪਰ ਨੂੰ ਕਰਦਾ ਉੱਚੀ ਅਵਾਜ਼ ਵਿਚ ਬੋਲਣ ਲਗਿਆ,

"ਸਰਦਾਰਾਂ ਨੂੰ ਭਾਗ ਲੱਗੇ ਰਹਿਣ, ਸਰਦਾਰੀਆਂ ਬਣੀਆਂ ਰਹਿਣ, ਸਰਕਾਰੇ ਦਰਬਾਰੇ ਇਜ਼ਤ ਬਣੀ ਰਹੇ, ਲੰਮੀਆਂ ਉਮਰਾਂ ਹੋਣ!"

"ਆ ਬਈ ਮ੍ਹੀਦਿਆਂ ਕਿਵੇਂ ਔਣ ਹੋਏ, ਕੀ ਚਾਹੀਦਾ ਏ?"

"ਚਾਹੀਦਾ ਤਾਂ ਸਰਦਾਰ ਜੀ ਬਹੁਤ ਕੁਝ ਏ ਪਰ ਤੁਸੀਂ ਕਿਹੜੀ ਮੇਰੇ ਨਾਂ ਜਗੀਰ ਲੁਆ ਦੇਣੀ ਏਂ ਏਸ ਲਈ ਅਜ ਮਾਸਾ ਕੁ ਮਣੀ ਦੀ ਝਾਕ ਨੂੰ ਆਇਆਂ।"

"ਮ੍ਹੀਦਿਆ, ਏਹ ਚੰਗੀ ਚੀਜ਼ ਨਹੀਂਓਂ, ਇਹ ਨਾ ਖਾਇਆ ਕਰ।"

"ਸਰਦਾਰ ਜੀ, ਜਿਹੜੀ ਹੋਈ ਮਣੀ ਤੇ ਸ਼ਾਹੀ ਦਰਬਾਰ ਦੀ ਲਾਡਲੀ ਹੋਈ ਉਹ ਮਾੜੀ ਚੀਜ਼ ਕਿਵੇਂ ਹੋ ਸਕਦੀ ਏ! ਤੁਸੀ ਇਵੇਂ ਤਾਂ ਕਹਿ ਲਓ ਕਿ ਏਹ ਮਰਾਸੀਆਂ ਦੇ ਖਾਣ ਦੀ ਚੀਜ਼ ਨਹੀਂ।"

ਮੀਦਾ ਬੋਲਿਆ। ਅਜੀਤ ਸਿੰਘ ਨੇ ਹੱਸਦਿਆਂ ਨੌਕਰ ਨੂੰ ਇਸ਼ਾਰਾ ਕਰਕੇ ਇਕ ਗੋਲੀ ਮ੍ਹੀਦੇ ਨੂੰ ਦੁਆ ਦਿਤੀ। ਮੀਦੇ ਨੇ ਪਾਣੀ ਤੋਂ ਬਿਨਾਂ ਹੀ ਗੋਲੀ ਮੂੰਹ ਵਿਚ ਪਾਈ ਤੇ ਅੰਦਰ ਲੰਘਾ ਲਈ ਤੇ ਫਿਰ ਹੇਠਾਂ ਫਰਸ਼ 'ਤੇ ਹੀ ਬੈਠ ਗਿਆ। ਲਹਿਣਾ ਸਿੰਘ ਆਖਣ ਲਗਿਆ,

"ਓ ਮਰਾਸੀਆ, ਐਵੇਂ ਯੱਕੜ ਨਾ ਮਾਰ, ਹੋਰ ਗੱਲਬਾਤ ਸੁਣਾ।"

"ਹੋਰ ਏਹ ਵੇ ਜੀ ਕਿ ਜੇ ਨਵੀਂ ਸਰਕਾਰ ਬਣ ਗਈ, ਸਾਡੇ ਸ਼ਹਿਜ਼ਦਾ ਖੜਕ ਸਿੰਘ ਤਾਂ ਮਣੀ ਦੀ ਮੌਜ ਈ ਮੌਜਾਂ।"

"ਤੇ ਹੋਰ ਤੂੰ ਕਿਹਦੀ ਆਸ ਰੱਖਦਾ ਓਏ ਕਿ ਕੌਣ ਬਣੇਗਾ?"

"ਪੰਜ-ਛੇ ਹੋਰ ਵੀ ਨੇ ਜੀ ਪਰ ਜੀ ਪਰ ਸਾਡੇ ਲਈ ਤਾਂ ਉਹੀ ਸਰਕਾਰ ਜਿਹੜੀ ਬਣ ਗਈ।"

"ਮ੍ਹੀਦਿਆ, ਕੀ ਕੋਈ ਖਬਰ ਏ ਬਾਹਰ ਦੀ?"

"ਨਹੀਂ ਜੀ, ਅਸੀਂ ਛੋਟੇ ਲੋਕ ਵੱਡਿਆਂ ਦੇ ਪਿੱਛੇ ਨਹੀਂ ਖੜਦੇ, ...ਵਿਚ ਸਾਨੂੰ ਉਹ ਬੈਠਾਉਂਦੇ ਨਹੀਂ ਸੋ ਕਿਸੇ ਖਬਰ ਦਾ ਸਾਨੂੰ ਕੀ ਪਤਾ ਹੋਣੈ।"

"ਕੰਨ ਤਾਂ ਤੇਰੇ ਹਰ ਵੇਲੇ ਖੰਦੇ ਵਾਂਗੂੰ ਖੜੇ ਹੁੰਦੇ ਨੇ।"

"ਆਹ ਜੀ ਬਟਾਲੇ ਵਾਲੇ ਸ਼ਹਿਜ਼ਾਦੇ ਸ਼ੇਰ ਸਿੰਘ ਦੀ ਸੁਣਦੇ ਆਂ ਕਿ ਤਿਆਰੀ ਕਰੀ ਫਿਰਦਾ ਏ।"

"ਉਹ ਮ੍ਹੀਦਿਆ, ਉਹਨੂੰ ਅਸੀਂ ਕਾਬੂ ਕਰ ਲਾਂਗੇ।"

"ਜੇ ਓਹਨੂੰ ਕਾਬੂ ਕਰ ਲਵੋਂਗੇ ਤਾਂ ਬਾਕੀ ਕੀ ਰਹਿ ਗਿਆ, ਪਿਸ਼ੌਰਾ ਸਿੰਘ ਈ ਐ ਪਰ ਉਹ ਵੀ ਤੁਹਾਡੇ ਸਭ ਤੋਂ ਝਿਪਦਾ ਏ, ਬਾਕੀ ਦੋਨੋਂ ਨਾ ਹੋਇਆਂ ਵਰਗੇ ਨੇ ਤੇ ਸਤਵਾਂ ਸ਼ਹਿਜ਼ਾਦਾ ਤਾਂ ਹਾਲ ਜੰਮਿਆਂ ਈ ਏ।"

"ਸਤਵਾਂ ਕਿਹੜਾ ਓਏ?"

“ਜੀ ਉਹ ਮੰਨਾ ਸਿੰਘ ਔਲਖ ਦੀ ਕੁੜੀ ਦਾ ਪੁੱਤਰ।”

ਮ੍ਹੀਦੇ ਨੇ ਡਰਦੇ ਡਰਦੇ ਇਵੇਂ ਗੱਲ ਕੀਤੀ ਜਿਵੇਂ ਕੋਈ ਗਲਤ ਗੱਲ ਕਰ ਰਿਹਾ ਹੋਵੇ। ਸਾਰੇ ਸਰਦਾਰ ਇਕ ਦੂਜੇ ਵਲ ਦੇਖਣ ਲਗੇ। ਉਹਨਾਂ ਨੂੰ ਚੇਤੇ ਵੀ ਨਹੀਂ ਸੀ ਕਿ ਸਰਕਾਰ ਦਾ ਇਕ ਹੋਰ ਪੁੱਤਰ ਵੀ ਹੈ। ਅਫੀਮ ਦਾ ਨਸ਼ਾ ਹੁਣ ਸਭ ਨੂੰ ਹੋ ਚੁਕਿਆ ਸੀ। ਇਕ ਸਰਦਾਰ ਨੱਕ ਵਿਚੋਂ ਦੀ ਅਵਾਜ਼ ਕੱਢਦਾ ਬੋਲਿਆ,

“ਇਹ ਵੀ ਮੰਨਾ ਸਿੰਘ ਔਲਖ ਨੇ ਕੁੱਤੇ ਸਾਂਭਦੇ ਸਾਂਭਦੇ ਨੇ ਆਹ ਬਲਾ ਸਰਕਾਰ ਦੇ ਗੱਲ਼ ਪਾ ਦਿਤੀ, ..ਦੇਖੋ, ਇਕ ਹਰਾਮਦਾ ਹੋਰ ਜੰਮ ਪਿਆ, ਅੱਗੇ ਥੋੜੇ ਸੀ!”

“ਮੈਂ ਤਾਂ ਆਪ ਦੇਖਿਆ, ਹਾਲੇ ਇਹ ਕੁੜੀ ਨਿਕੀ ਜਿਹੀ ਸੀ, ਮੋਢ੍ਹਿਆਂ ਤੇ ਚੁੱਕਣ ਜੋਗੀ, ਜਦੋਂ ਤੋਂ ਉਹ ਸਰਕਾਰ ਦੇ ਗਲ਼ ਪਾਉਣ ਦੀ ਗੱਲ ਕਰਨ ਲਗਿਆ ਸੀ ਤੇ ਫੇਰ ਇਕ ਦਿਨ ਸਰਕਾਰ ਦੇ ਮਨ ਦੀ ਮੌਜ ਦੇਖ ਕੇ ਕਹਿ ਦਿਤਾ ਸੀ ਕਿ ਸਰਕਾਰ, ਇਹੋ ਕੁੜੀ ਤੁਹਡੀ ਅੱਗ ਬੁਝਾ ਸਕਦੀ ਏ, ...ਇਕ ਪਿਓ ਕਹਿ ਰਿਹਾ ਸੀ ਇਹ ਗੱਲ!”

“ਸਰਦਾਰੋ, ਮੇਰੀ ਜਾਨ ਬਖਸ਼ੋਂ ਤਾਂ ਇਕ ਗੱਲ ਕਹਾਂ?”

“ਕਹਿ ਲੈ ਮਰਾਸੀਆ, ਤੂੰ ਵੀ ਕਹਿ ਲੈ, ਸਾਰੀ ਦੁਨੀਆਂ ਕਹਿੰਦੀ ਏ ਇਕ ਤੂੰ ਵੀ ਕਹਿ ਲਵੇਂਗਾ ਤਾਂ ਕੀ ਫਰਕ ਪੈਂਦਾ ਏ।”

“ਇਹ ਝੀਰ ਰਾਮ ਸਿੰਘ ਬਹੁਤ ਈ ਤੇਜ਼ ਬੰਦਾ ਸੀ, ਕੰਜਰ ਦੇ ਨੇ ਪਾਣੀ ਦੀ ਭਰੀ ਮਸ਼ਕ ਲੈ ਕੇ ਨੱਚਦੇ ਨੇ ਛੋਟੀ ਰਾਣੀ ਦੇ ਮੁਹਰ ਦੀ ਲੰਘਣਾਂ, ਕੱਦ ਦਾ ਭਾਵੇਂ ਛੋਟਾ ਸੀ ਪਰ ਕੰਜਰ ਦੇ ਪੱਟ ਗੇਲੀਆਂ ਵਰਗੇ ਤੇ ਬਾਹਾਂ ‘ਤੇ ਮੱਛਲੀਆਂ ਪੈਣ, ...ਛੋਟੀ ਰਾਣੀ ਵਿਚਾਰੀ ਰਹਿ ਨਾ ਸਕੀ, ਇਹ ਤਾਂ ਸਰਕਾਰ ਨੂੰ ਪਤਾ ਹੋਣਾ ਚਾਹੀਦਾ ਸੀ ਕਿ ਮੱਖੀ ਤੇ ਔਰਤ ਗੰਦ ਵਲ ਨੂੰ ਕਿਵੇਂ ਭੱਜਦੀਆਂ ਨੇ!”

ਮ੍ਹੀਦੇ ਦੀਆਂ ਗੱਲਾਂ ਸੁਣ ਸੁਣ ਕੇ ਸਾਰੇ ਹੀ ਸਰਦਾਰਾਂ ਨੂੰ ਨਿਮੋਸ਼ੀ ਜਿਹੀ ਹੋਣ ਲਗੀ। ਸਰਕਾਰ ਰਣਜੀਤ ਸਿੰਘ ਦੀ ਬੇਇਜ਼ਤੀ ਉਹਨਾਂ ਦੀ ਆਪਣੀ ਬੇਇਜ਼ਤੀ ਸੀ। ਉਹ ਆਪ ਜੋ ਕਹਿ ਲੈਣ ਤਾਂ ਕਹਿ ਲੈਣ ਪਰ ਇਕ ਮਰਾਸੀ ਕਹੇ ਇਹ ਉਹਨਾਂ ਕੋਲੋਂ ਜਰ ਨਹੀਂ ਸੀ ਹੋ ਰਿਹਾ। ਲਹਿਣਾ ਸਿੰਘ ਨੇ ਜ਼ੋਰਦਾਰ ਦਬਕਾ ਮਾਰਿਆ ਤੇ ਕਿਹਾ,

“ਚੁੱਪ ਕਰ ਓਏ ਮਰਾਸੀਆ, ਐਵੇਂ ਟੈਂ ਟੈਂ ਲਾਈ ਏ! ਖਬਰਦਾਰ ਜੇ ਹੋਰ ਇਕ ਵੀ ਬੋਲ ਬੋਲਿਆਂ ਤਾਂ, ਜੇ ਮੁੜ ਕੇ ਓਸ ਝੀਰ ਦਾ ਨਾਂ ਵੀ ਲਿਆ ਤਾਂ ਤੇਰੀ ਗਰਦਨ ਲਾਹ ਦੇਵਾਂਗਾ।”

ਮ੍ਹੀਦਾ ਡਰ ਕੇ ਇਕ ਦਮ ਚੁੱਪ ਕਰ ਗਿਆ। ਸਾਰੇ ਹੀ ਕੁਝ ਪਲ ਲਈ ਖਾਮੋਸ਼ ਹੋ ਗਏ। ਨੌਕਰ ਅਫੀਮ ਵਾਲੀ ਤਸ਼ਤਰੀ ਲੈ ਕੇ ਇਕ ਵਾਰ ਫਿਰ ਆ ਗਿਆ। ਕੁਝ ਦੇਰ ਬਾਅਦ ਮ੍ਹੀਦਾ ਸਹਿਜ ਸੁਭਾ ਈ ਪੁੱਛਣ ਲਗਿਆ,

“ਸਰਦਾਰੋ, ਝੀਰ ਰਾਮ ਸਿੰਘ ਦਾ ਮੁੜ ਕੇ ਪਤਾ ਚਲਿਆ ਕਿ ਕੀ ਬਣਿਆਂ?”

## ਹਵਾ

ਹਵਾ ਚਲਣੀ ਇਕ ਦਮ ਬੰਦ ਹੋ ਗਈ। ਇਕ ਦਮ ਹੁੰਮ ਫੈਲ ਗਿਆ। ਸਮਝਣ ਵਾਲੇ ਸਮਝ ਗਏ ਕਿ ਇਹ ਕਿਸੇ ਤੁਫਾਨ ਤੋਂ ਪਹਿਲਾ ਹੁੰਮ ਹੈ।

ਫਿਰ ਰਾਵੀ ਵਲੋਂ ਹਵਾ ਦਾ ਬੁਲ੍ਹਾ ਸ਼ਾਹੀ ਕਿਲ੍ਹੇ ਵਲ ਨੂੰ ਰੁਮਕਿਆ ਪਰ ਇਹ ਬੁਲ੍ਹਾ ਗਰਮ ਸੀ। ਜਾਣੀ ਜਾਣ ਇਹ ਵੀ ਜਾਣ ਗਏ ਕਿ ਕੋਈ ਕਾਲੀ ਹਨੇਰੀ ਆ ਰਹੀ ਹੈ। ਬਰਸਾਤ ਦੀ ਉਡੀਕ ਵੀ ਸੀ। ਪੰਦਰਾਂ ਹਾੜ ਵੀ ਤਾਂ ਦਰ ‘ਤੇ ਆਇਆ ਖੜਾ ਸੀ। ਹਵਾ ਤੇਜ਼ ਹੋਈ, ਹਨੇਰੀ ਬਣ ਗਈ, ਨਾਲ ਹੀ ਜ਼ੋਰਦਾਰ ਮੀਂਹ ਉਤਰ ਆਇਆ। ਇਥੇ ਕੁਦਰਤ ਫਰਕ ਕਰਦੀ ਰਹੀ ਕਿ ਇਹ ਹਨੇਰੀ ਕਮਜ਼ੋਰ ਛੱਤਾਂ ਉਡਾਉਂਦੀ ਰਹੀ ਤੇ ਮਜ਼ਬੂਤ ਛੱਤਾਂ ਹਨੇਰੀ ਨੂੰ ਮਜ਼ਾਕ ਕਰਦੀਆਂ ਰਹੀਆਂ। ਕੁਝ ਵੀ ਹੋਵੇ ਮਹਿਲ ਹਨੇਰੀ ਮੁਹਰੇ ਢਾਲ ਨਹੀਂ ਬਣ ਸਕੇ। ਹਨੇਰੀ ਦਾ ਇਕ ਛੋਟਾ ਜਿਹਾ ਟੋਟਾ ਮਹਿਲਾਂ ਦੇ ਅੰਦਰ ਵੜਿਆ ਤੇ ਸਾਰੇ ਪੰਜਾਬ ਦੀ ਛੱਤ ਉਡਾ ਕੇ ਲੈ ਗਿਆ। ਬਾਕੀ ਪਿੱਛੇ ਬਚਿਆ ਇਕ ਟੁੱਟਾ ਜਿਹਾ, ਬ੍ਰਿਧ ਜਿਹਾ ਪਿੰਜਰ ਜਿਸ ਨੂੰ ਜਲਦੀ ਨਾਲ ਸ਼ਾਹੀ ਪਲੰਘ ਤੋਂ ਲਾਹ ਕੇ ਹੇਠਾਂ ਜ਼ਮੀਨ ਤੇ ਲਿਟਾ ਦਿਤਾ ਜਾਣਾ ਸੀ। ਹੁਣ ਇਹ ਕੋਈ ਪੰਜਾਬ ਦੀ ਸਰਕਾਰ ਨਹੀਂ ਸੀ ਜਿਸ ਨੂੰ ਲੱਖਾਂ ਲੋਕਾਂ ਨੇ ਸਲਾਮਾਂ ਕਰਨੀਆਂ ਸਨ, ਹੁਣ ਇਹ ਮਿੱਟੀ ਦੀ ਢੇਰੀ ਸੀ ਜਿਸ ਨੂੰ ਜਲਦੀ ਹੀ ਲੱਕੜਾਂ ਦੇ ਹਵਾਲੇ ਕਰ ਦਿਤਾ ਜਾਣਾ ਸੀ। ਕੁਦਰਤ ਦਾ ਹੀ ਇਹੋ ਅਸੂਲ ਸੀ ਕਿ ਇਸ ਮਿੱਟੀ ਨੇ ਕੁਝ ਘੜੀਆਂ ਵਿਚ ਹੀ ਮੁਸ਼ਕ ਜਾਣਾ ਸੀ, ਇਸ ਵਿਚ ਕੀੜੇ ਵੀ ਚਲਣ ਲਗ ਸਕਦੇ ਸਨ ਇਸ ਲਈ ਜਿੰਨੀ ਜਲਦੀ ਹੋਵੇ ਇਸ ਨੂੰ ਅੱਗ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ।

ਸਰਕਾਰ ਨੂੰ ਮਿੱਟੀ ਦੀ ਢੇਰੀ ਬਣਨ ਤੋਂ ਰੋਕਣ ਲਈ ਕਿੰਨੇ ਹੀ ਯੱਗ ਕਰਾਏ ਗਏ, ਪੰਡਤਾਂ ਨੇ ਸ਼ਲੋਕ ਪੜੇ, ਮੌਲਵੀਆਂ ਨੇ ਕੁਰਾਨ ਦੀਆਂ ਆਇਤਾਂ ਤੇ ਭਾਈਆਂ ਨੇ ਸ਼ਬਦ। ਗਾਈਆਂ ਮਣਸੀਆਂ ਗਈਆਂ। ਸੋਨੇ ਦਾ, ਸਿੱਕਿਆਂ ਦਾ ਤੇ ਹੋਰ ਪਤਾ ਨਹੀਂ ਕਿਸ ਕਿਸ ਦਾ ਬੇਹਿਸਾਬਾ ਦਾਨ ਕੀਤਾ ਗਿਆ, ਕੁਦਰਤ ਤਕ ਅਜਿਹਾ ਕੁਝ ਵੀ ਨਹੀਂ ਪੁੱਜਿਆ ਤੇ ਨਾ ਹੀ ਪੁੱਜੇ ਸੁਮਨ ਬੁਰਜ ਵਿਚ ਬੈਠੀ ਜਿੰਦਾਂ ਦੇ ਹੰਝੂ ਤੇ ਨਾ ਹੀ ਦੁੱਲਾ ਜੀ ਦੇ ਮਸੂਮ ਚਿਹਰੇ ਦੀ ਝਲਕ, ਕੁਦਰਤ ਚੁਪ ਚਾਪ ਆਪਣਾ ਕੰਮ ਕਰ ਗਈ।

ਹੁਣੇ ਜਦ ਇਸ ਮਿੱਟੀ ਦੀ ਢੇਰੀ ਵਿਚ ਹਵਾ ਸੀ ਤਾਂ ਸਾਰੇ ਇਸ ਮੁਹਰੇ ਸਿਰ ਝੁਕਾਉਂਦੇ ਸਨ ਤੇ ਹੁਣ ਅਜਿਹਾ ਕੁਝ ਨਹੀਂ ਹੋਵੇਗਾ, ਹੋ ਸਕਦਾ ਹੈ ਕੁਝ ਅੱਖਾਂ ਲਹੌਰ ਦੇ ਮੋੜਾਂ ਤੇ ਖੜ ਕੇ ਕੁਝ ਦੇਰ ਲਈ ਰੋ ਲੈਣ, ਜੋ ਗਵਾਇਆ ਹੈ ਜਾਂ ਮੁੜ ਕੇ ਨਹੀਂ ਮਿਲ ਸਕਣਾ ਉਸ ਦਾ

ਗਮ ਸਾਂਝਾ ਕਰ ਲੈਣ ਪਰ ਇਹ ਸਭ ਆਰਜ਼ੀ ਹੋਵੇਗਾ ਕਿਉਂਕਿ ਵਕਤ ਨੇ ਰੁਕਣਾ ਨਹੀਂ। ਇਹ ਸਭ ਪਿੱਛੇ ਛੱਡ ਜਾਣਾ ਹੈ। ਵਕਤ ਦੇ ਕਰਨ ਵਾਲਾ ਹਾਲੇ ਹੋਰ ਬਹੁਤ ਕੁਝ ਪਿਆ ਹੈ। ਵਕਤ ਕਿਸੇ ਇਕ ਲਈ ਨਹੀਂ ਹੁੰਦਾ, ਸਭ ਦਾ ਸਾਂਝ ਹੁੰਦਾ ਹੈ।

ਇਹ ਮਿੱਟੀ ਦੀ ਢੇਰੀ ਕਿਸੇ ਵੇਲੇ ਆਪ ਤੁਫਾਨ ਹੋਇਆ ਕਰਦੀ ਸੀ। ਤੁਫਾਨ ਜਿਧਰ ਦੀ ਲੰਘਦਾ ਤਬਾਹੀ ਕਰਦਾ ਚਲੇ ਜਾਂਦਾ। ਦਰਿਆ ਰੁਕ ਜਾਂਦੇ, ਪਹਾੜ ਕੰਬਣ ਲਗਦੇ। ਲੋਕ ਆਪਣੇ ਦਰਵਾਜ਼ੇ ਬੰਦ ਕਰ ਲੈਂਦੇ, ਦੁਸ਼ਮਣ ਘਰ ਛੱਡ ਕੇ ਭੱਜ ਜਾਂਦੇ ਤੇ ਉਹ ਦੁਸ਼ਮਣ ਲੱਭਣ ਲਈ ਜਾਂ ਬਣਾਉਣ ਲਈ ਸੈਂਕੜੇ-ਹਜ਼ਾਰਾਂ ਕੋਹਾਂ ਦਾ ਸਫਰ ਤਹਿ ਕਰਦਾ। ਖੈਬਰ ਟੱਪ ਅਫਗਾਨਿਸਤਾਨ ਜਾ ਵੜਦਾ, ਕਸ਼ਮੀਰ ਦੀਆਂ ਪਹਾੜੀਆਂ ਮਿਧਦਾ ਚੀਨ ਜਾ ਪੁੱਜਦਾ। ਇਹ ਵੱਖਰੀ ਗੱਲ ਹੈ ਕਿ ਇਧਰ ਸਤਲੁਜ ਟੱਪਣਾ ਉਸ ਲਈ ਵਰਜਿਤ ਬਣਿਆ ਹੋਇਆ ਸੀ, ਦਿਲ ਉਸ ਦਾ ਬਹੁਤ ਕਰਦਾ ਸੀ ਕਿ ਸਤਲੁਜ ਟੱਪੇ ਤੇ ਉਧਰ ਵਸਦੇ ਆਪਣੇ ਭਰਾਵਾਂ ਨੂੰ, ਜਿਹਨਾਂ ਨੇ ਉਸ ਦੀ ਈਨ ਮੰਨਣ ਥਾਵੇਂ ਫਰੰਗੀਆਂ ਦੀ ਸ਼ਰਣ ਲੈ ਲਈ ਸੀ, ਮਿਲੇ। ਉਹਨਾਂ ਨਾਲ ਬੈਠ ਕੇ ਕੋਈ ਦਿਲ ਦੀ ਗੱਲ ਕਰੇ ਤੇ ਉਹਨਾਂ ਨੂੰ ਮੋੜ ਲਿਆਵੇ ਪਰ ਉਹ ਅਜਿਹਾ ਕਰ ਨਾ ਸਕਿਆ। ਹੁਣ ਫਰੰਗੀ ਵੀ ਉਸ ਦੇ ਦੋਸਤ ਬਣ ਚੁੱਕੇ ਸਨ। ਉਹ ਦੋਸਤ ਹੀ ਕਹਿੰਦਾ ਰਿਹਾ ਫਰੰਗੀਆਂ ਨੂੰ। ਪਤਾ ਉਸ ਨੂੰ ਵੀ ਸੀ ਕਿ ਫਰੰਗੀ ਕਿਸੇ ਦੇ ਦੋਸਤ ਨਹੀਂ ਹੁੰਦੇ, ਫਰੰਗੀਆਂ ਨੂੰ ਵੀ ਪਤਾ ਸੀ ਕਿ ਸਰਕਾਰ ਵੀ ਕਿਸੇ ਦਾ ਦੋਸਤ ਨਹੀਂ ਹੈ। ਸਰਕਾਰ ਦਾ ਦਾਅ ਚਲਦਾ ਤਾਂ ਹੁਣ ਤਕ ਫਰੰਗੀਆਂ ਨੂੰ ਗਲੋਂ ਫੜ ਲਿਆ ਹੁੰਦਾ ਤੇ ਫਰੰਗੀ ਵੀ ਅਜਿਹੇ ਹੀ ਮੌਕੇ ਦੀ ਤਲਾਸ਼ ਵਿਚ ਬੈਠੇ ਸਨ। ਇਹ ਸਭ ਕੁਝ ਹੇਠਾਂ ਹੇਠਾਂ ਸੀ, ਉਪਰੋਂ ਪੱਕੇ ਦੋਸਤ ਸਨ।

ਵੈਸੇ ਉਸ ਦਾ ਵਾਹ ਸਿਰਫ ਅੰਗਰੇਜ਼ਾਂ ਨਾਲ ਹੀ ਨਹੀਂ ਸੀ, ਉਸ ਦੇ ਰਾਜ ਵਿਚ ਹੋਰਨਾਂ ਮੁਲਕਾਂ ਦੇ ਲੋਕ ਵੀ ਆਉਂਦੇ ਰਹਿੰਦੇ ਸਨ। ਫਰਾਂਸੀਸੀ, ਸਪੈਨਿਸ਼ ਤੇ ਇਟਾਲੀਅਨ ਤਾਂ ਉਸ ਦੀ ਫੌਜ ਵਿਚ ਜਰਨੈਲ ਵੀ ਸਨ। ਓਹਨਾਂ ਨਾਲ ਉਸ ਦੀ ਵਾਹਵਾ ਨਿਭ ਰਹੀ ਸੀ ਪਰ ਉਹ ਇੰਗਲਿਸਤਾਨੀ ਫਿਰੰਗੀਆਂ ਦੀਆਂ ਬਹੁਤ ਸਾਰੀਆਂ ਗੱਲਾਂ ਤੋਂ ਮੁਤਾਸਰ ਵੀ ਸੀ ਖਾਸ ਤੌਰ ਤੇ ਉਹਨਾਂ ਦੀ ਬੋਲੀ ਤੋਂ। ਆਪਣੇ ਸਹਿਜ਼ਾਦੇ ਸ਼ੇਰ ਸਿੰਘ ਨੂੰ ਅੰਗਰੇਜ਼ੀ ਸਿਖਾਉਣ ਲਈ ਵਿਸ਼ੇਸ਼ ਅਧਿਆਪਕ ਦਾ ਪ੍ਰਬੰਧ ਵੀ ਕਰ ਲਿਆ। ਉਸ ਨੇ ਸੋਚਿਆ ਕਿ ਜਿਥੇ ਉਸ ਦੇ ਰਾਜ ਵਿਚ ਗੁਰਮੁਖੀ, ਨਾਗਰੀ, ਸੰਸਕ੍ਰਿਤ, ਫਾਰਸੀ, ਅਰਬੀ ਦੇ ਸਕੂਲ ਹਨ ਕਿਉਂ ਨਾ ਅੰਗਰੇਜ਼ੀ ਦਾ ਇਕ ਸਕੂਲ ਵੀ ਖੋਹਲਿਆ ਜਾਵੇ। ਸਾਰੇ ਇੰਤਜ਼ਾਮ ਹੋ ਗਏ ਪਰ ਸਰ ਜੌਹਨ ਲੌਰੀ ਦੀ ਜ਼ਿੱਦ ਕਾਰਨ ਵਿਓਂਤ ਸਿਰੇ ਨਾ ਚੜ੍ਹੀ। ਸਰ ਜੌਹਨ ਲੌਰੀ ਦੀ ਜ਼ਿੱਦ ਸੀ ਕਿ ਅੰਗਰੇਜ਼ੀ ਸਿਖਾਉਣ ਦੇ ਨਾਲ ਨਾਲ ਬਾਈਬਲ ਦੀ ਸਿਖਿਆ ਵੀ ਦਿਤੀ ਜਾਵੇਗੀ। ਇਹ ਸਰਕਾਰ ਨੂੰ ਮਨਜ਼ੂਰ ਨਹੀਂ ਸੀ ਸੋ ਸਭ ਕੁਝ ਅਧੂਰਾ ਰਹਿ ਗਿਆ। ਸਰਕਾਰ ਨੂੰ ਇਸ ਦਾ ਦੁੱਖ ਸੀ ਪਰ ਦੋਸਤੀ ਕਾਇਮ ਰਹੀ।

ਫਰੰਗੀਆਂ ਤੇ ਸਰਕਾਰ ਦੀ ਦੋਸਤੀ ਵਿਚ ਬਹੁਤ ਕੁਝ ਗੂੜ੍ਹੇ ਦੋਸਤਾਂ ਵਾਲਾ ਵਾਪਰਦਾ ਸੀ; ਜੱਫੀਆਂ ਪੈਂਦੀਆਂ, ਇਕੱਠੇ ਬੈਠ ਕੇ ਸ਼ਰਾਬਾਂ ਪੀਂਦੇ, ਮਹਿਫਲਾਂ ਲਗਦੀਆਂ, ਇਕ ਦੂਜੇ ਨੂੰ ਤੋਹਫੇ ਦਿੰਦੇ। ਦੋਸਤੀ ਵਿਚਲੀ ਇਕ ਨਿਕੀ ਜਿਹੀ ਘਟਨਾ ਕੁਝ ਪੁਰਾਣੀ ਸੀ। ਕੁਝ ਗਰਮੀਆਂ ਪਹਿਲਾਂ ਦੀ ਹੀ ਗੱਲ ਹੈ ਕਿ ਇਕ ਦਿਨ ਅਚਾਨਕ ਇਕ ਵੱਡੀ ਸਾਰੀ ਕਿਸ਼ਤੀ ਲਹੌਰ ਵਿਚ ਦਾਖਲ ਹੋਈ। ਇਸ ਅਜੀਬ ਕਿਸ਼ਤੀ ਨੂੰ ਪਹੀਏ ਲਗੇ ਹੋਏ ਸਨ ਤੇ ਇਸ ਨੂੰ ਛੇ ਘੋੜੇ ਖਿਚ ਰਹੇ ਸਨ, ਬਿਲਕੁਲ ਰੱਥ ਵਾਂਗ। ਇਸ ਖੂਬਸੂਰਤ ਕਿਸ਼ਤੀ ਨੂੰ ਦੇਖ ਕੇ ਸਾਰਾ ਲਹੌਰ ਹੀ ਹੈਰਾਨ ਸੀ। ਕਿਸ਼ਤੀਆਂ ਤਾਂ ਰਾਵੀ ਵਿਚ ਚਲਦੀਆਂ ਦੇਖੀਆਂ ਸਨ, ਛੋਟੀਆਂ ਛੋਟੀਆਂ। ਦਰਿਆ ਪਾਰ ਕਰਾਉਣ ਵਾਲੀਆਂ ਵੀ ਤੇ ਭਾਰ ਢੋਣ ਵਾਲੀਆਂ ਵੀ। ਦਰਿਆ ਨੂੰ ਕਈ ਪੱਤਣ ਪੈਂਦੇ ਸਨ, ਲੋਕ ਇਧਰ ਓਧਰ ਜਾਂਦੇ ਰਹਿੰਦੇ ਸਨ। ਕਿਸ਼ਤੀਆਂ ਦੇ ਪੁੱਲ ਵੀ ਬਣੇ ਹੋਏ ਸਨ ਪਰ ਇਹ ਕਿਸ਼ਤੀ ਕੁਝ ਅਜੀਬ ਸੀ। ਕਿਸੇ ਫਕੀਰ ਦੇ ਵੱਡੇ ਸਾਰੇ ਕਾਸੇ ਵਰਗੀ ਕਿਸ਼ਤੀ। ਇਸ ਦਾ ਇਕ ਪਾਸਾ ਜਿਵੇਂ ਕੋਈ ਉਡਣੇ ਪੰਛੀ ਦਾ ਮੂੰਹ ਹੋਵੇ ਤੇ ਦੂਜਾ ਪਾਸਾ ਜਿਵੇਂ ਬਣਦਾ ਕਮਰਾ ਅੱਧ ਵਿਚਕਾਰ ਛੱਡਿਆ ਹੋਵੇ। ਜਿਹੜੇ ਲੋਕ ਫਰੰਗੀਆਂ ਦੇ ਮੁਲਕਾਂ ਵਿਚ ਗਏ ਹੋਣਗੇ ਉਹਨਾਂ ਨੂੰ ਤਾਂ ਪਤਾ ਸੀ ਕਿ ਅਜਿਹੀਆਂ ਕਿਸ਼ਤੀਆਂ ਆਮ ਰਈਸ ਲੋਕ ਰੱਖਿਆ ਕਰਦੇ ਹਨ, ਜਿਹੜੇ ਲੋਕ ਕਲਕੱਤੇ ਜਾਂ ਹੋਰ ਫਰੰਗੀਆਂ ਦੇ ਕਬਜ਼ੇ ਵਾਲੇ ਸਮੁੰਦਰਾਂ-ਝੀਲਾਂ ਦੇ ਕਿਨਾਰਿਆਂ 'ਤੇ ਗਏ ਹੋਣਗੇ ਉਹਨਾਂ ਨੇ ਵੀ ਫਰੰਗੀਆਂ ਦਾ ਇਹ ਸ਼ੌਂਕ ਦੇਖਿਆ ਹੋਵੇਗਾ ਪਰ ਆਮ ਲੋਕਾਂ ਲਈ ਇਹ ਅਜੂਬਾ ਹੀ ਸੀ। ਫਰੰਗੀਆਂ ਦਾ ਸਰਕਾਰ ਲਈ ਇਹ ਤੋਹਫਾ ਸੀ। ਜਦ ਤੋਹਫਾ ਸ਼ਾਹੀ ਕਿਲ੍ਹੇ ਵਿਚ ਪੁੱਜਿਆ ਤਾਂ ਸਰਕਾਰ ਦੀਆਂ ਅੱਖਾਂ ਖੁਲ੍ਹੀਆਂ ਰਹਿ ਗਈਆਂ। ਇਸ ਕਿਸ਼ਤੀ ਵਿਚ ਇਕ ਘਰ ਵਾਲੀ ਹਰ ਸਹੂਲਤ ਮੁਹੱਈਆ ਕੀਤੀ ਜਾ ਸਕਦੀ ਸੀ। ਉਸ ਨੇ ਆਪਣੇ ਖਾਸ ਅਹਿਲਕਾਰ ਨੂੰ ਕਿਹਾ,

"ਦੀਵਾਨ ਦੀਨਾ ਨਾਥ, ਇਹ ਸਾਹਬ ਨੇ ਕੀ ਭੇਜ ਦਿਤਾ! ਏਸ ਕਿਸ਼ਤੀ ਦੀ ਕੀ ਲੋੜ ਪੈ ਗਈ, ਕਿਥੇ ਵਰਤਾਂਗੇ ਇਹਨੂੰ?"

"ਸਰਕਾਰ, ਇਸ ਦੇ ਬੈਠਣ ਲਈ ਗੱਦੇ ਦੇਖੋ! ਇਹਦੇ ਵਿਚ ਲਾਈਆਂ ਚੀਜ਼ਾਂ ਦੇਖੋ ਕਿੰਨੀਆਂ ਵਧੀਆ ਤੇ ਸ਼ਾਨਦਾਰ ਨੇ! ...ਆਹ ਦੇਖੋ ਪੂਰੀ ਦੀ ਪੂਰੀ ਰਸੋਈ ਹੀ ਬਣੀ ਹੋਈ ਏ ਇਕ ਪਾਸੇ ਇਕ ਪਾਸੇ, ਆਹ ਦੇਖੋ ਨਾਚ ਲਈ ਮੰਚ।"

"ਦੀਵਾਨ ਜੀ, ਇਹ ਫਿਰੰਗੀਆਂ ਦੀਆਂ ਇਲਤਾਂ ਨੇ, ਪਹਿਲਾਂ ਪਹੀਆਂ ਉਪਰ ਕਮਰਾ ਬਣਾ ਕੇ ਲੈ ਆਏ ਤੇ ਹੁਣ ਇਹ, ...ਅਸੀਂ ਭਲਾ ਇਹਨਾਂ ਤੋਂ ਕੀ ਲੈਣਾ ਏ ਪਰ ਹੁਣ ਸਾਹਬ ਨੇ ਭੇਜਿਆ ਏ ਤਾਂ ਰੱਖ ਲਓ, ਹੁਣ ਇਹਨੂੰ ਖੜੀ ਕਰਨ ਲਈ ਕੋਈ ਸਵਾਤ ਤਿਆਰ ਕਰੋ।"

ਕੁਝ ਸਾਲ ਪਹਿਲਾਂ ਇਹ ਅੰਗਰੇਜ਼ ਘੋੜਿਆਂ ਪਿੱਛੇ ਕੈਰਾਵਾਨ ਲਈ ਫਿਰਦਾ ਸੀ, ਮਹਾਂਰਾਜੇ ਨੇ ਉਸ ਦੀ ਤਰੀਫ ਕੀਤੀ ਤਾਂ ਉਸ ਨੇ ਇਕ ਕੈਰਾਵਾਨ ਮਹਾਂਰਾਜੇ ਲਈ ਬਣਾ ਕੇ ਭੇਜ ਦਿਤੀ ਸੀ। ਉਸ ਦੀ ਨਕਲ ਵਿਚ ਮਹਾਂਰਾਜੇ ਨੇ ਪਹੀਆਂ ਉਪਰ ਇਕ ਘਰ ਹੀ ਬਣਾ ਲਿਆ ਸੀ ਜਿਸ ਨੂੰ ਇਧਰ ਓਧਰ ਲੈ ਜਾਂਦਾ ਪਰ ਉਹ ਨੂੰ ਇਹ ਸਭ ਗੋਰਿਆਂ ਦੇ ਚੋਚਲੇ ਜਿਹੇ ਹੀ ਲਗਦੇ। ਹੁਣ ਪਹੀਆਂ ਉਪਰ ਆਈ ਕਿਸ਼ਤੀ ਵੀ ਅਜੀਬ ਜਿਹੀ ਲਗ ਰਹੀ ਸੀ। ਦੀਵਾਨ ਦੀਨਾ ਨਾਥ ਕਹਿਣ ਲਗਿਆ,

"ਸਰਕਾਰ, ਸ਼ਾਇਦ ਉਹਨਾਂ ਨੇ ਇਹ ਅਗੇ ਕਸ਼ਮੀਰ ਘਲਣੀ ਹੋਵੇ, ਡਲ ਝੀਲ ਲਈ, ਸ਼ਿਕਾਰੇ ਦੇ ਤੌਰ ਤੇ ਵਰਤਣੀ ਹੋਵੇ।"

ਸਰਕਾਰ ਨੇ ਵੀ ਇਵੇਂ ਹੀ ਸੋਚਿਆ ਸੀ। ਉਸ ਨੇ ਜਦੋਂ ਕਸ਼ਮੀਰ ਪੰਜਾਬ ਵਿਚ ਰਲਾ ਲਿਆ ਸੀ ਤਾਂ ਕਈ ਵਾਰ ਗਰਮੀਆਂ ਨੂੰ ਸ੍ਰੀਨਗਰ ਦਾ ਚਕਰ ਮਾਰ ਆਇਆ ਸੀ। ਡਲ ਝੀਲ ਉਸ ਨੂੰ ਬਹੁਤ ਪਸੰਦ ਸੀ ਤੇ ਰੰਗ ਬਰੰਗੇ ਸ਼ਿਕਾਰੇ ਵੀ ਪਰ ਉਹ ਕਦੇ ਵੀ ਉਥੇ ਬਹੁਤੇ ਦਿਨ ਨਾ ਗੁਜ਼ਾਰਦੇ, ਐਡਾ ਵੱਡਾ ਰਾਜ ਛੁੱਟੀਆਂ ਕਰਕੇ ਨਹੀਂ ਚਲਾਇਆ ਜਾਂਦਾ।

ਹਾਲੇ ਕੁਝ ਦਿਨ ਹੀ ਲੰਘੇ ਸਨ ਕਿ ਫਿਰੰਗੀਆਂ ਦਾ ਇਕ ਟੋਲਾ ਆ ਗਿਆ। ਸਰਕਾਰ ਦਾ ਖਾਸ ਦੋਸਤ ਵਿਲਸਨ ਜੋ ਉਸ ਨਾਲ ਕਈ ਵਾਰ ਬੈਠ ਕੇ ਮੁਜਰੇ ਦੇਖਿਆ ਕਰਦਾ ਸੀ, ਉਸ ਦੀਆਂ ਤਸਵੀਰਾਂ ਬਣਾਉਣ ਲਈ ਵਿਸ਼ੇਸ਼ ਚਿਤਰਕਾਰਾਂ ਦੇ ਇੰਤਜ਼ਾਮ ਕਰਿਆ ਕਰਦਾ ਸੀ ਤੇ ਪਰਦੇ ਨਾਲ ਕਈ ਵਾਰ ਤਾਕਤ ਦੀਆਂ ਦਵਾਈਆਂ ਵੀ ਦੇ ਜਾਇਆ ਕਰਦਾ ਸੀ। ਉਹ ਸਰਕਾਰ ਲਈ ਵਿਸ਼ੇਸ਼ ਵਿਸਕੀ ਭੇਜਿਆ ਕਰਦਾ ਸੀ, ਉਹੀ ਵਿਲਸਨ ਇਸ ਟੋਲੇ ਦਾ ਮੋਹਰੀ ਸੀ। ਉਸ ਨੇ ਹੀ ਇਹ ਕਿਸ਼ਤੀ ਭੇਜੀ ਸੀ। ਵਿਲਸਨ ਆਉਂਦਾ ਹੀ ਬਾਕੀ ਫਿਰੰਗੀਆਂ ਉਪਰ ਸਰਕਾਰ ਨਾਲ ਆਪਣੀ ਦੋਸਤੀ ਦਾ ਰੋਅਬ ਪਾਉਣ ਲਗਿਆ। ਉਸ ਦੱਸਣਾ ਚਾਹੁੰਦਾ ਸੀ ਕਿ ਸਰਕਾਰ ਉਸ ਦੇ ਕਿੰਨੇ ਨੇੜੇ ਹੈ। ਵਿਲਸਨ ਨੇ ਸਿੱਖਾਂ ਵਾਂਗ ਹੀ ਦਾਹੜੀ ਰੱਖ ਕੇ ਪੱਗ ਜਿਹੀ ਬੰਨੀ ਹੋਈ ਸੀ। ਸਰਕਾਰ ਨੂੰ ਮਿਲਣ ਆਉਣ ਵਾਲੇ ਬਹੁਤੇ ਅੰਗਰੇਜ਼ ਵੀ ਅਕਸਰ ਉਸ ਨੂੰ ਖੁਸ਼ ਕਰਨ ਲਈ ਦਾਹੜੀ ਰੱਖ ਲਿਆ ਕਰਦੇ ਸਨ। ਉਸ ਵਾਂਗ ਹੀ ਚੂੜ੍ਹੀ-ਦਾਰ ਪਜਾਮਾ ਤੇ ਲੰਮਾ ਕੁੜਤਾ ਪਾਉਂਦੇ। ਸਿਰ ਤੇ ਬੱਝੀ ਪੱਗ ਉਪਰ ਇਕ ਹੋਰ ਰੁਮਾਲ ਬੰਨ ਲੈਂਦੇ। ਦਰਬਾਰ ਨਾਲ ਜੁੜੇ ਹੋਏ ਤੇ ਸਰਕਾਰ ਨਾਲ ਵਾਹ ਰੱਖਣ ਵਾਲੇ ਹਿੰਦੂਆਂ ਤੇ ਮੁਸਲਮਾਨਾਂ ਨੇ ਵੀ ਸਰਕਾਰ ਨੂੰ ਖੁਸ਼ ਕਰਨ ਲਈ ਦਾਹੜੀ ਕੇਸ ਰੱਖੇ ਹੋਏ ਸਨ। ਸਰਕਾਰ ਨੇ ਆਪਣੇ ਖੁਲ੍ਹੇ ਸੁਭਾਅ ਅਨੁਸਾਰ ਕਿਹਾ,

"ਓ ਵਿਲਸਨ, ਆਹ ਕੀ ਜਹਾਜ਼ ਜਿਹਾ ਤੂੰ ਭੇਜ ਦਿਤਾ, ਇਹਦਾ ਮੈਂ ਕੀ ਕਰੂੰ!"

"ਸਰਕਾਰ, ਇਹਦੇ ਉਪਰ ਚੜ੍ਹ ਕੇ ਸ਼ਿਕਾਰ ਖੇਡਣਾ।"

"ਓ ਭਲੇਮਾਣਸ, ਇਹਨੂੰ ਜੰਗਲ 'ਚ ਲੈ ਕੇ ਕਿਵੇਂ ਜਾਊਂ?"

"ਸਰਕਾਰ, ਇਹਦੇ ਵਿਚ ਮੱਛੀ ਦਾ ਸ਼ਿਕਾਰ ਖੇਡਣਾ, ਖੂਬਸੂਰਤ ਰਾਵੀ ਤੇਰੇ ਗਵਾਂਡ ਏ।"

"ਓ ਵਿਲਸਨ, ਕੋਈ ਅਕਲ ਕਰ, ਮੈਂ ਸ਼ੇਰ ਦਾ ਸ਼ਿਕਾਰ ਖੇਡਣ ਵਾਲਾ ਸ਼ਿਕਾਰੀ ਹੁਣ ਤੂੰ ਮੈਨੂੰ ਮੱਛੀ ਦਾ ਸ਼ਿਕਾਰ ਖੇਡਾਵੇਂਗਾ!"

"ਸਰਕਾਰ, ਹਰ ਸ਼ਿਕਾਰ ਦਾ ਅਲੱਗ ਅਨੰਦ ਹੁੰਦਾ ਏ।"

"ਮੱਛੀ ਦੇ ਸ਼ਿਕਾਰ ਦਾ ਕਾਹਦਾ ਅਨੰਦ! ਕਿਸੇ ਮਛੇਰੇ ਨੂੰ ਕਹਿ ਕੇ ਦੋ ਵੱਟੇ ਮੱਛੀ ਜਦੋਂ ਮਰਜ਼ੀ ਮੰਗਵਾ ਲਓ।"

"ਸਰਕਾਰ ਜੀ, ਮਛੇਰੇ ਨੂੰ ਛੱਡੋ, ਮੇਰੇ ਨਾਲ ਚੱਲਿਓ, ਇਸ ਸ਼ਿਕਾਰ 'ਤੇ ਜਾਣ ਦਾ ਮਤਲਵ ਸਿਰਫ ਸ਼ਿਕਾਰ ਖੇਡਣਾ ਨਹੀਂ ਹੁੰਦਾ, ਕਿਸੇ ਰਾਤ ਨੂੰ ਚਲਾਂਗੇ।"

"ਸਾਹਬ ਵਿਲਸਨ, ਤੈਨੂੰ ਨਹੀਂ ਪਤਾ ਕਿ ਸ਼ਿਕਾਰ ਦਿਨ ਨੂੰ ਈ ਖੇਡਿਆ ਜਾਂਦਾ, ਰਾਤ ਨੂੰ ਜਾਨਵਰਾਂ ਦੇ ਸੌਣ ਦਾ ਵਕਤ ਹੁੰਦਾ ਏ।"

"ਤੁਹਾਡੀ ਗੱਲ ਵੀ ਠੀਕ ਏ ਸਰਕਾਰ ਪਰ ਅਜਕਲ ਦੇ ਮੌਸਮ ਵਿਚ ਮੱਛੀ ਦਾ ਸ਼ਿਕਾਰ ਰਾਤ ਨੂੰ ਈ ਖੇਡਿਆ ਜਾਂਦਾ ਏ, ਟਿਕੀ ਰਾਤ ਹੋਵੇ, ਚਾਨਣੀ ਅਪਣੇ ਜ਼ੋਰ ਤੇ ਹੋਵੇ ਤੇ ਫੇਰ ਸ਼ਿਕਾਰ ਦਾ ਆਪਣਾ ਈ ਮਜ਼ਾ ਏ।"

ਸਰਕਾਰ ਨੇ ਸੋਚਣਾ ਸ਼ੁਰੂ ਕਰ ਦਿਤਾ ਕਿ ਇਹ ਵਿਲਸਨ ਕਿਹੋ ਜਿਹੀਆਂ ਗੱਲਾਂ ਕਰ ਰਿਹਾ ਹੈ। ਉਹ ਰਾਵੀ ਕੰਢੇ ਘੋੜਸਵਾਰੀ ਕਰਨ ਲਈ ਤਾਂ ਰੋਜ਼ ਹੀ ਨਿਕਲ ਜਾਇਆ ਕਰਦਾ ਸੀ। ਅਗੇ ਜਾ ਕੇ ਜੰਗਲਾਂ ਵਿਚ ਸ਼ਿਕਾਰ ਵੀ ਬਹੁਤ ਖੇਡਿਆ ਸੀ। ਸ਼ਿਕਾਰ ਲਈ ਲੋਹੜੇ ਦੇ ਪੰਛੀ ਤੇ ਜਾਨਵਰ ਸਨ ਪਰ ਇਹ ਕਦੇ ਨਹੀਂ ਸੀ ਸੋਚਿਆ ਕਿ ਮੱਛੀ ਦਾ ਵੀ ਸ਼ਿਕਾਰ ਕੀਤਾ ਜਾਂਦਾ ਹੈ। ਵਿਲਸਨ ਦੀਆਂ ਗੱਲਾਂ ਉਸ ਦੀ ਕਲਪਨਾ ਨੂੰ ਹੋਰ ਵੀ ਖੰਭ ਲਾ ਰਹੀਆਂ ਸਨ। ਵਿਲਸਨ ਦਸਦਾ ਜਾ ਰਿਹਾ ਸੀ,

"ਸਰਕਾਰ, ਜਿਵੇਂ ਤੁਹਾਨੂੰ ਪਤਾ ਈ ਏ ਕਿ ਸ਼ਿਕਾਰ ਕਰਨ ਦੇ ਵੀ ਖਾਸ ਮਹੀਨੇ ਹੁੰਦੇ ਨੇ, ਪਿਛਲੀ ਵਾਰ ਆਇਆ ਮੈਂ ਰਾਵੀ ਦੇ ਸ਼ਿਕਾਰ ਦਾ ਅੰਦਾਜ਼ਾ ਲਗਾ ਗਿਆ ਸਾਂ ਤੇ ਮੈਂ ਉਸੇ ਹੀ ਹਿਸਾਬ ਨਾਲ ਆਇਆ ਵਾਂ, ਦੇਖੋ ਅਜਕਲ ਰਾਤ ਨੂੰ ਚੰਨ ਵੀ ਵੱਡਾ ਹੋ ਰਿਹਾ ਏ।"

ਅਗਲੀ ਰਾਤ ਉਹ ਤਿਆਰ ਹੋ ਕੇ ਸ਼ਿਕਾਰ ਨੂੰ ਨਿਕਲ ਤੁਰੇ। ਸਰਕਾਰ ਨੂੰ ਕੁਝ ਅਜੀਬ ਲਗ ਰਿਹਾ ਸੀ, ਕਿਸ਼ਤੀ ਵਿਚ ਬੈਠ ਕੇ ਸ਼ਿਕਾਰ ਨੂੰ ਜਾਣਾ। ਰਾਵੀ ਕੰਢੇ ਗਏ ਤਾਂ ਮੱਛੀ ਪਾਣੀ 'ਤੇ ਖੇਡ ਰਹੀ ਸੀ। ਵਿਲਸਨ ਨੇ ਸਰਕਾਰ ਨੂੰ ਚੁੱਪਚਾਪ ਇਸ਼ਾਰਾ ਕੀਤਾ। ਚਾਨਣੀ ਦਰਿਆ ਉਪਰ ਇਵੇਂ ਬੈਠੀ ਸੀ ਜਿਵੇਂ ਮੁੜ ਕੇ ਉਠਣਾ ਹੀ ਨਾ ਹੋਵੇ। ਮੱਛੀ ਪਾਣੀ ਉਪਰ ਇਧਰ ਓਧਰ ਛਾਲਾਂ ਮਾਰਦੀ ਫਿਰ ਰਹੀ ਸੀ। ਇਹ ਅਜੀਬ ਜਿਹਾ ਨਜ਼ਾਰਾ ਜਿਹੜਾ ਮਹਾਂਰਾਜੇ ਨੇ ਕਦੇ ਪਹਿਲਾਂ ਨਹੀਂ ਸੀ ਦੇਖਿਆ, ਉਸ ਨੂੰ ਚੰਗਾ ਲਗ ਰਿਹਾ ਸੀ। ਉਸ ਨੇ ਹੌਲੀ ਜਿਹੀ ਕਿਹਾ,

"ਓ ਵਿਲਸਨ, ਇਹ ਚੀਜ਼ ਮੈਂ ਪਹਿਲਾਂ ਕਦੇ ਨਹੀਂ ਦੇਖੀ।"

"ਆਓ, ਅਗੇ ਦੇਖਦੇ ਹਾਂ।"

ਵਿਲਸਨ ਨੇ ਕਿਹਾ ਤੇ ਸਿਪਾਹੀਆਂ ਨੂੰ ਹੌਲੀ ਹੌਲੀ ਕਿਸ਼ਤੀ ਦਰਿਆ ਵਿਚ ਠੇਲਣ ਲਈ ਕਹਿ ਦਿਤਾ। ਉਹ ਕਿਸ਼ਤੀ ਨੂੰ ਜ਼ਰਾ ਡੂੰਘੀ ਜਗਾਹ ਲੈ ਗਏ। ਮਾਸ ਲਗਾ ਕੇ ਇਕ ਕੁੰਡੀ ਵਿਲਸਨ ਨੇ ਪਾਣੀ ਵਿਚ ਸੁੱਟੀ ਤੇ ਇਕ ਸਰਕਾਰ ਨੇ। ਸਰਕਾਰ ਦੀ ਕੁੰਡੀ ਵਿਚ ਮੱਛੀ ਪਹਿਲਾਂ ਫਸ ਗਈ। ਵਿਲਸਨ ਨੇ ਰੱਸੀ ਖਿਚਣ ਵਿਚ ਸਰਕਾਰ ਦੀ ਮੱਦਦ ਕੀਤੀ ਤੇ ਹੱਥ ਭਰ ਡੰਬਰਾ ਬਾਹਰ ਖਿਚ ਲਿਆ, ਮਹਾਂਰਾਜੇ ਨੂੰ ਚਾਅ ਚੜ ਗਿਆ ਜਿਵੇਂ ਕੋਈ ਵੱਡੀ ਮੱਲ ਮਾਰ ਲਈ ਹੋਵੇ। ਫੜੀ ਹੋਈ ਮੱਛੀ ਇਕ ਪਾਸੇ ਸਾਂਭੀ ਤੇ ਹੋਰ ਕੁੰਡੀ ਸੁੱਟ ਲਈ। ਹੁਣ ਤਕ ਵਿਲਸਨ ਦੀ ਕੁੰਡੀ ਵਿਚ ਵੀ ਮੱਛੀ ਫਸ ਚੁੱਕੀ ਸੀ। ਫਿਰ ਇਵੇਂ ਹੀ ਹੌਲੀ ਹੌਲੀ ਮੁਕਾਬਲਾ ਹੋਣ ਲਗਿਆ। ਸਰਕਾਰ ਨੂੰ ਇਹ ਖੇਡ ਚੰਗੀ ਲਗ ਰਹੀ ਸੀ। ਪਤਾ ਹੀ ਨਹੀਂ ਚਲਿਆ ਕਿ ਅਜ਼ਾਨ ਦਾ ਵਕਤ ਕਿਹੜੇ ਵੇਲੇ ਹੋ ਗਿਆ। ਆਪੋ ਆਪਣੀਆਂ ਮੱਛੀਆਂ ਗਿਣੀਆਂ ਤਾਂ ਵਿਲਸਨ ਦੀਆਂ ਦੋ ਮੱਛੀਆਂ ਵੱਧ ਸਨ ਪਰ ਸਰਕਾਰ ਦੀਆਂ ਮੱਛੀਆਂ ਵੱਡੀਆਂ ਸਨ। ਵਿਲਸਨ ਨੇ ਕਿਹਾ,

"ਸਰਕਾਰ, ਅਜ ਜੋ ਹੋ ਗਿਆ ਸੋ ਹੋ ਗਿਆ, ਕੱਲ ਨੂੰ ਤੁਹਾਡੇ ਤੋਂ ਵੱਧ ਮੱਛੀਆਂ ਫੜ ਕੇ ਦਿਖਾਊਂ।"

"ਵਿਲਸਨ, ਰਾਵੀ ਮੇਰਾ, ਮੱਛੀਆਂ ਮੇਰੀਆਂ ਤੂੰ ਕਿਵੇਂ ਵੱਧ ਫੜ ਲਵੇਂਗਾ?"

"ਸਰਕਾਰ, ਮੈਨੂੰ ਸ਼ਿਕਾਰ ਖੇਡਣਾ ਆਉਂਦਾ ਏ, ਮੈਂ ਇਹ ਸ਼ਿਕਾਰ ਬਚਪਨ ਤੋਂ ਖੇਡਦਾ ਆਇਆਂ, ਤੁਹਾਨੂੰ ਇਸ ਦਾ ਮਜ਼ਾ ਹੁਣ ਆਉਣ ਲਗਿਆ ਤੇ ਮੈਂ ਬਚਪਨ ਤੋਂ ਹੀ ਲੈਂਦਾ ਆਇਆਂ।"

ਹੋਇਆ ਵੀ ਇਵੇਂ ਹੀ। ਬਹੁਤੀ ਵਾਰ ਵਿਲਸਨ ਜਿੱਤ ਜਾਂਦਾ। ਕਈ ਵਾਰ ਸਰਕਾਰ ਦੀ ਜਿੱਤ ਵੀ ਹੁੰਦੀ, ਜਾਂ ਵਿਲਸਨ ਜਾਣ ਬੁੱਝ ਕੇ ਹੀ ਸਰਕਾਰ ਨੂੰ ਜਿਤਾ ਦਿੰਦਾ, ਆਪਣੀ ਕੁੰਡੀ ਹੀ ਢੰਗ ਨਾਲ ਨਾ ਸੁਟਦਾ। ਇਵੇਂ ਵਿਲਸਨ ਕਈ ਵਾਰ ਲਹੌਰ ਆਇਆ ਤੇ ਆਇਆ ਵੀ ਵੱਡੇ

ਚੰਨ ਦੇ ਦਿਨਾਂ ਵਿਚ। ਉਹ ਇਹ ਖੇਡ ਖੇਡਣ ਜਾਂਦੇ ਰਹੇ। ਸਰਕਾਰ ਨੂੰ ਇਸ ਕਿਸ਼ਤੀ ਨਾਲ ਵੀ ਖਾਸ ਜਿਹਾ ਮੋਹ ਹੋ ਗਿਆ। ਇਹ ਕਿਸ਼ਤੀ ਮੱਛੀ ਦੀ ਖੇਡ ਤਕ ਹੀ ਸੀਮਤ ਨਾ ਰਹੀ ਇਸ ਉਪਰ ਮੁਜਰਾ ਵੀ ਹੋਣ ਲਗਿਆ। ਚੰਨ ਦੀ ਚਾਨਣੀ ਹੁੰਦੀ, ਰਾਵੀ ਕੰਢੇ ਲਗੇ ਅੰਬ ਪੱਕਣ ਵਾਲੇ ਹੁੰਦੇ ਤਾਂ ਸਰਕਾਰ ਰਾਵੀ ਵਿਚ ਆਪਣੇ ਹੀ ਜਲਵੇ ਵਿਚ ਹੁੰਦੇ। ਸ਼ਹਿਜ਼ਾਦਾ ਖੜਕ ਸਿੰਘ ਨੂੰ ਰਾਵੀ ਵਿਚ ਕਿਸ਼ਤੀ ਉਪਰ ਘੁੰਮਣਾ ਚੰਗਾ ਨਹੀਂ ਸੀ ਲਗਦਾ। ਇਕ ਦਿਨ ਉਸ ਨੇ ਮਜ਼ਾਕ ਵਿਚ ਹੀ ਕਿਹਾ,

''ਬਾਪੂ ਜੀ, ਚੰਗੀ ਇਹ ਕਿਸ਼ਤੀ ਫਰੰਗੀਆਂ ਨੇ ਤੁਹਾਨੂੰ ਲਿਆ ਦਿਤੀ!''

''ਹਾਂ, ਹੁਣ ਤਾਂ ਮੈਂ ਸੋਚਦਾਂ ਕਿ ਮੇਰਾ ਆਖਰੀ ਸਫਰ ਵੀ ਇਹੋ ਜਿਹੀ ਕਿਸ਼ਤੀ 'ਤੇ ਈ ਕਰਿਓ।''

...ਸਰਕਾਰ ਨੇ ਉਹ ਗੱਲ ਮਜ਼ਾਕ ਵਿਚ ਕਹੀ, ਗੰਭੀਰ ਜਾਂ ਕਿਸੇ ਹੋਰ ਮੁਦਰਾ ਵਿਚ ਪਰ ਸੱਚ ਇਹੋ ਹੋ ਨਿਬੜਿਆ ਕਿ ਬਿਲਕੁਲ ਉਹੋ ਜਿਹੀ ਕਿਸ਼ਤੀ ਹੀ ਮਹਾਂਰਾਜੇ ਦੇ ਆਖਰੀ ਸਫਰ ਲਈ ਤਿਆਰ ਕੀਤੀ ਜਾ ਰਹੀ ਸੀ ਤੇ ਇਸ ਨੂੰ ਸਰਕਾਰ ਦੀ ਘੋੜੀ ਲੈਲੀ ਵਾਂਗ ਸ਼ਿੰਗਾਰਿਆ ਜਾ ਰਿਹਾ ਸੀ।

ਇਸ ਵੇਲੇ ਹੋਰ ਵੀ ਬਹੁਤ ਕੁਝ ਹੋ ਰਿਹਾ ਸੀ। ਸਤੀ ਹੋਣ ਵਾਲੀਆਂ ਰਾਣੀਆਂ ਨੂੰ ਵੀ ਦੁਲਹਨ ਵਾਂਗ ਸਜਾਉਣ ਦਾ ਕੰਮ ਸ਼ੁਰੂ ਹੋ ਚੁਕਿਆ ਸੀ ਤੇ ਨਾਲ ਹੀ ਗੋਲੀਆਂ ਨੂੰ ਵੀ। ਅਜ ਸਵੇਰੇ ਵੇਲੇ ਸਿਰ ਹੀ ਰਾਜਾ ਸੁਚੇਤ ਸਿੰਘ ਸੁਮਨ ਬੁਰਜ ਵਿਚ ਆਇਆ ਸੀ ਤੇ ਰਾਣੀ ਜਿੰਦਾਂ ਨੂੰ ਕਹਿਣ ਲਗਿਆ ਸੀ,

''ਮਾਈ ਜੀਓ, ਸਤੀ ਹੋਣ ਦੀ ਗੱਲ ਕਦੇ ਭੁੱਲ ਕੇ ਵੀ ਨਾ ਸੋਚਿਓ, ਕੋਈ ਕਹਿੰਦਾ ਏ ਤਾਂ ਕਹਿੰਦਾ ਰਹਿਣ ਦਿਓ, ਤੁਸੀਂ ਜੱਟ ਸਿੱਖ ਓ, ਤੁਹਾਡੇ ਵਿਚ ਸਤੀ ਦੀ ਮਨਾਹੀ ਏ ਤੇ ਇਸ ਤੋਂ ਵੀ ਵੱਡੀ ਗੱਲ ਇਹ ਵੇ ਕਿ ਤੁਸੀਂ ਇਸ ਸ਼ਹਿਜ਼ਾਦੇ ਦੀ ਸੰਭਾਲ ਕਰਨੀ ਏ ਤੇ ਸਰਕਾਰ ਨੇ ਤੁਹਾਡੀ ਮਾਂ-ਪੁੱਤਰ ਦੀ ਰਖਵਾਲੀ ਦੀ ਮੇਰੀ ਜ਼ਿੰਮੇਵਾਰੀ ਲਗਾਈ ਹੋਈ ਏ।''

ਰਾਣੀ ਜਿੰਦਾਂ ਨੇ 'ਹਾਂ' ਵਿਚ ਸਿਰ ਮਾਰਿਆ ਸੀ। ਮੰਗਲਾ ਤੇ ਮੋਤੀਆ ਕੋਲ ਹੀ ਖੜੀਆਂ ਸਨ। ਉਹ ਤਾਂ ਇਹ ਗੱਲ ਪਹਿਲਾਂ ਹੀ ਨਹੀਂ ਸਨ ਹੋਣ ਦੇਣਾ ਚਾਹੁੰਦੀਆਂ। ਰਾਣੀ ਜਿੰਦਾਂ ਬਾਕੀ ਰਾਣੀਆਂ ਬਰਾਬਰ ਜਾ ਬੈਠੀ ਸੀ, ਮੰਗਲਾ ਨੇ ਮੋਤੀਆ ਨੂੰ ਰਾਣੀ ਦੇ ਨਾਲ ਜਾਣ ਦਾ ਇਸ਼ਾਰਾ ਕਰ ਦਿਤਾ ਹੋਇਆ ਸੀ ਤਾਂ ਜੋ ਰਾਣੀ ਜਿੰਦਾਂ ਨੂੰ ਸਹਾਰਾ ਰਹੇ। ਉਸ ਨੇ ਆਪ ਤਾਂ ਸ਼ਹਿਜ਼ਾਦੇ ਨੂੰ ਸੰਭਾਲਣਾਂ ਸੀ।

ਅੰਤਮ ਵਿਦਾਇਗੀ ਦੀ ਤੇ ਸਸਕਾਰ ਦੀ ਤਿਆਰੀ ਜ਼ੋਰਾਂ 'ਤੇ ਸੀ। ਸਰਕਾਰ ਦੇ ਦੋਸਤ ਪੁੱਜ ਰਹੇ ਸਨ। ਸਿੱਖ ਸਰਦਾਰ, ਇਲਾਕੇ ਦੇ ਰੱਈਸ ਤੇ ਜਗੀਰਦਾਰ ਵੀ ਸਰਕਾਰ ਦੀ ਆਖਰੀ ਯਾਤਰਾ ਵਿਚ ਸ਼ਾਮਲ ਹੋ ਗਏ ਸਨ। ਸਰਕਾਰ ਦੇ ਵਿਸ਼ੇਸ਼ ਦੋਸਤ ਫਿਰੰਗੀ ਵੀ ਤੇ ਹੋਰ ਬਹੁਤ ਸਾਰੇ ਵਿਦੇਸ਼ੀ ਵੀ। ਕੁਝ ਤਾਂ ਦੂਜੇ ਦੇਸ਼ਾਂ ਦੀਆਂ ਸਰਕਾਰਾਂ ਵਲੋਂ ਆਏ ਸਨ ਤੇ ਕੁਝ ਨਿੱਜੀ ਤੌਰ 'ਤੇ ਆਪਣੇ ਆਪ ਹੀ ਆ ਗਏ ਸਨ। ਬਹੁਤ ਸਾਰੇ ਹੋਰ ਲੋਕ ਵੀ ਰੌਸ਼ਨੀ ਦਰਵਾਜ਼ੇ ਕੋਲ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ। ਸਾਰੀਆਂ ਔਰਤਾਂ ਕਿਲ੍ਹੇ ਦੇ ਇਕ ਵੱਡੇ ਹਾਲ ਵਿਚ ਬੈਠੀਆਂ ਸਨ ਜਿਥੇ ਸਰਕਰ ਦੀ ਦੇਹ ਪਈ ਸੀ। ਸਰਕਾਰ ਦਾ ਜਨਾਜ਼ਾ ਪੂਰੀਆਂ ਸ਼ਾਹੀ ਰਸਮਾਂ ਨਾਲ ਸ਼ਾਹੀ ਕਿਲ੍ਹੇ ਵਿਚੋਂ ਨਿਕਲਿਆ। ਇਹ ਸਫਰ ਲੰਮਾ ਨਹੀਂ ਸੀ। ਪੰਜ ਗਰੰਥੀ ਪਾਠ ਕਰਦੇ ਜਾ ਰਹੇ ਸਨ, ਉਹਨਾਂ ਦੇ ਮਗਰ ਜਨੇਊ ਪਾਈ, ਨੰਗੇ ਸਰੀਰਾਂ ਤੇ ਗੰਜੇ ਸਿਰਾਂ ਵਾਲੇ ਬ੍ਰਾਮਣ ਮੰਤਰ ਪੜਦੇ ਜਾ ਰਹੇ ਸਨ ਤੇ ਉਸ ਦੇ ਮਗਰ ਹੀ ਮੌਲਵੀ ਕੁਰਾਨ ਦੀਆ ਆਇਤਾਂ ਦਾ ਪਾਠ ਕਰ ਰਹੇ ਸਨ। ਉਹਨਾਂ ਦੇ ਮਗਰ ਸਰਕਾਰ ਦਾ ਜਨਾਜ਼ਾ ਤੇ ਉਸ ਦੇ ਮਗਰ ਸਤੀ ਹੋਣ ਜਾ ਰਹੀਆਂ ਰਾਣੀਆਂ ਤੇ ਰਾਣੀਆਂ ਦੇ ਨਾਲ ਉਹਨਾਂ ਦੀਆਂ ਗੋਲੀਆਂ। ਇਹਨਾਂ ਸਭ ਮਗਰ ਡੋਗਰੇ ਰਾਜੇ ਤੇ ਸਿੱਖ ਸਰਦਾਰ ਤੇ ਹੋਰ ਜਗੀਰਦਾਰ, ਪਤਵੰਤੇ ਲੋਕ ਤੇ ਬਾਹਰੋਂ ਆਏ ਮਹਿਮਾਨ। ਗੁਰਦਵਾਰਾ ਡੇਰਾ ਸਾਹਿਬ ਤੇ ਰੌਸ਼ਨੀ ਦਰਵਾਜ਼ਾ ਲੰਘ ਕੇ ਖੱਬੇ ਹੱਥ ਚੰਦਨ ਦੀ ਚਿਤਾ ਸਜਾਈ ਹੋਈ ਸੀ। ਚਾਰੇ ਰਾਣੀਆਂ ਚਿਤਾ ਤੇ ਚੜ੍ਹ ਗਈਆਂ, ਰਾਣੀ ਗੁੱਡਾਂ, ਰਾਣੀ ਹਰਦੇਵੀ, ਰਾਣੀ ਰਾਜ ਕੰਵਰ, ਰਾਣੀ ਬਨਾਲੀ। ਸਾਰੀਆਂ ਦੀਆਂ ਸਾਰੀਆਂ ਸੋਨੇ-ਚਾਂਦੀ, ਹੀਰੇ-ਮੋਤੀਆਂ ਨਾਲ ਲੱਦੀਆਂ ਹੋਈਆਂ ਸਨ। ਇਹਨਾਂ ਦੇ ਨਾਲ ਹੀ ਸੱਤ ਗੋਲੀਆਂ ਵੀ ਸਨ ਜਿਹਨਾਂ ਨੂੰ ਨਾ ਕੋਈ ਜਾਣਦਾ ਸੀ ਤੇ ਨਾ ਹੀ ਪੱਛਾਣਦਾ ਸੀ, ਇਹਨਾਂ ਦੇ ਨਾਂਵਾਂ ਦਾ ਕਿਸੇ ਨੂੰ ਪਤਾ ਹੀ ਕੀ ਹੋਣਗੇ।

ਮ੍ਹੀਦਾ ਤੇ ਸ੍ਹੀਦਾ ਵੀ ਹਜ਼ਾਰਾਂ ਲੋਕਾਂ ਵਿਚ ਸ਼ਾਮਲ ਸਨ। ਇੰਨੀਆਂ ਔਰਤਾਂ ਨੂੰ ਚਿਤਾ ਵਿਚ ਬੈਠਦਿਆਂ ਦੇਖ ਮ੍ਹੀਦਾ ਕਹਿਣ ਲਗਿਆ,

''ਸ੍ਹੀਦਿਆ, ਦੇਖ ਕੁਰਬਾਨੀ ਦੇਣ ਲਈ ਕਿੰਨਾ ਮਹੈਣ 'ਕੱਠਾ ਕਰ ਲਿਆ!''

''ਮਰਾਸੀਆ, ਸਰਕਾਰ ਤਾਂ ਸਰਕਾਰ ਸੀ, ...ਵੱਡੇ ਬੰਦਿਆਂ ਦੀਆਂ ਵੱਡੀਆਂ ਗੱਲਾਂ!''

''ਓਹ ਤਾਂ ਤੇਰੀ ਗੱਲ ਠੀਕ ਏ ਪਰ ਆਹ ਗਰੀਬਣੀਆਂ ਦਾ ਕੀ ਕਸੂਰ ਸੀ?''

''ਹੌਲੀ ਬੋਲ ਕਿਤੇ ਢੂਹਾ ਨਾ ਕੁਟਵਾ ਬੈਠੀਂ।!

ਸ੍ਹੀਦੇ ਨੇ ਆਪਣੇ ਭਰਾ ਨੂੰ ਚੁੱਪ ਕਰਾਉਂਦਿਆ ਆਖਿਆ।

ਅੰਤਮ ਸਮੇਂ ਸਰਕਾਰ ਦੀ ਛਾਤੀ ਉਪਰ ਹੱਥ ਰੱਖ ਕੇ ਸ਼ਹਿਜ਼ਾਦਾ ਖੜਕ ਸਿੰਘ ਨੇ ਆਪਣੇ ਕੰਮ ਪ੍ਰਤੀ, ਆਪਣੇ ਲੋਕਾਂ ਪ੍ਰਤੀ ਤੇ ਦੇਸ਼ ਪ੍ਰਤੀ ਵਫਾਦਾਰੀ ਦੀ ਸੌਂਹ ਖਾਧੀ। ਰਾਣੀ ਗੁੱਡਾਂ ਨੇ ਖੜਕ ਸਿੰਘ ਦਾ ਹੱਥ ਰਾਜਾ ਧਿਆਨ ਸਿੰਘ ਦੇ ਹੱਥ ਵਿਚ ਫੜਾ ਦਿਤਾ। ਫਿਰ ਚਿਤਾ ਦੇ ਚਾਰੇ ਪਾਸੇ ਸੰਦਲ ਦੀ ਲਕੜੀ ਦੀ ਸੰਘਣੀ ਦੀਵਾਰ ਬਣਾ ਦਿਤੀ ਗਈ। ਇੰਨੀ ਸੰਘਣੀ ਕਿ ਕਿਸੇ ਦੀ ਚੀਖ ਤਕ ਬਾਹਰ ਨਾ ਸੁਣ ਸਕੇ। ਤੋਪਚੀਆਂ ਨੇ ਤੋਪਾਂ ਚਲਾ ਕੇ ਆਪਣੀ ਸਰਕਾਰ ਨੂੰ ਆਖਰੀ ਸਲਾਮੀ ਦਿਤੀ। ਖੜਕ ਸਿੰਘ ਨੇ ਚਿਤਾ ਨੂੰ ਇਕ ਖੂੰਜੇ ਤੋਂ ਅੱਗ ਦਿਖਾਈ। ਕੁਝ ਪਲਾਂ ਵਿਚ ਹੀ ਅੱਗ ਸਾਰੀ ਚਿਤਾ ਵਿਚ ਫੈਲ ਗਈ ਤੇ ਅੱਗ ਆਪਣੀ ਆਦਤ ਮੁਤਾਬਕ 'ਫੜ ਫੜ' ਦੀ ਅਵਾਜ਼ ਕਰਨ ਲਗੀ ਤੇ ਸਭ ਕੁਝ ਜਲ਼ ਕੇ ਸੁਆਹ ਹੋਣ ਲਗਿਆ। ਸਾਰੇ ਸਰਦਾਰਾਂ ਨੇ ਆਪਣੀਆਂ ਪੱਗਾਂ ਲਾਹ ਕੇ ਚਿਤਾ ਵਿਚ ਸੁੱਟ ਦਿਤੀਆਂ। ਚਿਤਾ ਵਿਚੋਂ ਉਠਦੇ ਧੂੰਏਂ ਦੇ ਬੱਦਲ ਰਾਵੀ ਉਪਰੋਂ ਦੀ ਹੋ ਕੇ ਪਹਾੜਾਂ ਵਲ ਜਾਣ ਲਗੇ। ਕਬੂਤਰਾਂ ਦੇ ਇਕ ਜੋੜੇ ਨੇ ਗਲਤੀ ਨਾਲ ਉਡਾਰੀ ਭਰੀ ਕਿ ਚਿਤਾ ਵਲ ਆ ਗਿਆ। ਚਿਤਾ ਦਾ ਇੰਨਾ ਸੇਕ ਸੀ ਕਿ ਪੰਛੀ ਲੂਹ ਹੋ ਕੇ ਚਿਤਾ ਵਿਚ ਹੀ ਆ ਡਿਗੇ ਤੇ ਨਾਲ ਹੀ ਸੜ੍ਹ ਕੇ ਸਵਾਹ ਹੋ ਗਏ। ਲੋਕਾਂ ਇਹਨਾਂ ਪੰਛੀਆਂ ਬਾਰੇ ਕਈ ਕਹਾਣੀਆਂ ਘੜਨ ਲਗੇ। ਕਈ ਲੋਕ ਤਾਂ ਬਹੁਤ ਹੀ ਭਾਵੁਕ ਹੋ ਰਹੇ ਸਨ। ਰਾਜਾ ਧਿਆਨ ਸਿੰਘ ਧਾਂਹਾਂ ਮਾਰ ਰਿਹਾ ਸੀ। ਉਸ ਕਹਿੰਦਾ ਜਾ ਰਿਹਾ ਸੀ ਕਿ

ਸਰਕਾਰ ਬਿਨਾਂ ਉਹ ਜੀਅ ਨਹੀਂ ਸਕੇਗਾ। ਉਸ ਨੇ ਤਿੰਨ ਵਾਰ ਚਿਤਾ ਵਿਚ ਛਾਲ ਮਾਰਨ ਦੀ ਕੋਸ਼ਿਸ਼ ਕੀਤੀ, ਉਸ ਦੇ ਵੱਡੇ ਭਰਾ ਗੁਲਾਬ ਸਿੰਘ ਨੇ ਉਸ ਨੂੰ ਬਹੁਤ ਮੁਸ਼ਕਲ ਨਾਲ ਰੋਕਿਆ। ਮ੍ਹੀਦਾ ਤੇ ਸ੍ਹੀਦਾ ਵੀ ਹਜ਼ਾਰਾਂ ਲੋਕਾਂ ਵਿਚ ਸ਼ਾਮਲ ਸਨ।

ਇਸ ਮੌਕੇ ਦੀਆਂ ਕਈ ਕਹਾਣੀਆਂ ਬਣਨ ਲਗੀਆਂ। ਕੋਈ ਆਖਦਾ ਕਿ ਸਰਕਾਰ ਦੇ ਵਿਯੋਗ ਵਿਚ ਆਲੇ ਦੁਆਲੇ ਦੇ ਦਰਖਤ ਸੁੱਕ ਗਏ ਹਨ। ਕੋਈ ਕਹਿੰਦਾ ਕਿ ਚਿਤਾ ਵਿਚ ਬੈਠੀਆਂ ਗੋਲੀਆਂ ਪੰਜਾਬ ਨੂੰ ਬਦਦੁਆ ਦਿੰਦੀਆਂ ਸਤੀ ਹੋਈਆਂ ਹਨ। ਕੋਈ ਕਹਿੰਦਾ ਕਿ ਚਿਤਾ ਵਿਚੋਂ ਕਿਸੇ ਨੇ ਸ਼ੇਰ ਸਿੰਘ ਨੂੰ ਅਵਾਜ਼ ਮਾਰੀ ਹੈ ਤੇ ਕੋਈ ਕੁਝ ਹੋਰ।

ਸ਼ਹਿਜ਼ਾਦਾ ਸ਼ੇਰ ਸਿੰਘ ਅਜਿਹੇ ਮੌਕੇ 'ਤੇ ਕਿਉਂ ਸ਼ਾਮਲ ਨਹੀਂ ਸੀ ਹੋਇਆ, ਬਹੁਤ ਸਾਰਿਆਂ ਨੂੰ ਇਹ ਗੱਲ ਰੜਕ ਰਹੀ ਸੀ। ਅੰਦਾਜ਼ਾ ਇਹੋ ਲਾਇਆ ਜਾ ਰਿਹਾ ਸੀ ਕਿ ਉਹ ਸ਼ਰਾਬ ਪੀ ਕੇ ਸੁੱਤਾ ਪਿਆ ਹੋਵੇਗਾ ਜਾਂ ਕੋਈ ਨਵੀਂ ਔਰਤ ਮਿਲ ਗਈ ਹੋਵੇਗੀ। ਸਿੱਖ ਸਰਦਾਰਾਂ ਨੇ ਇਸ ਗੱਲ ਦਾ ਕੁਝ ਇਤਰਾਜ਼ ਵੀ ਕੀਤਾ ਪਰ ਬਾਅਦ ਵਿਚ ਜਾ ਕੇ ਗੱਲ ਸਾਫ ਹੋਈ ਕਿ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਨਾ-ਆਉਣ ਦਾ ਕੀ ਕਾਰਨ ਸੀ। ਅਸਲ ਵਿਚ ਸ਼ਹਿਜ਼ਾਦਾ ਖੜਕ ਸਿੰਘ ਤੇ ਰਾਜਾ ਧਿਆਨ ਸਿੰਘ ਨੂੰ ਲਗ ਰਿਹਾ ਸੀ ਕਿ ਸ਼ੇਰ ਸਿੰਘ ਗੱਦੀ ਦਾ ਦਾਅਵੇਦਾਰ ਬਣ ਸਕਦਾ ਹੈ। ਇਹ ਸੱਚ ਵੀ ਸੀ ਕਿ ਸ਼ੇਰ ਸਿੰਘ ਖੜਕ ਸਿੰਘ ਨਾਲੋਂ ਕਿਤੇ ਵੱਧ ਕਾਬਲ ਰਾਜਾ ਬਣ ਸਕਦਾ ਸੀ। ਉਸ ਨੇ ਕਈ ਲੜਾਈਆਂ ਵੀ ਲੜੀਆਂ ਸਨ ਤੇ ਆਪਣੀ ਬਹਾਦਰੀ ਦਾ ਸਬੂਤ ਦਿਤਾ ਸੀ। ਕਈ ਮੁਹਿੰਮਾਂ ਦੀ ਉਸ ਨੇ ਅਗਵਾਈ ਕੀਤੀ ਸੀ। ਇਸ ਲਈ ਖਾਲਸਾ ਫੌਜ ਵਿਚ ਵੀ ਉਹ ਪਸੰਦ ਕੀਤਾ ਜਾਂਦਾ ਸੀ। ਅਸਲ ਵਿਚ ਤਾਂ ਖਾਲਸਾ ਫੌਜ ਚਾਹੁੰਦੀ ਹੀ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਸੀ ਪਰ ਸਰਕਾਰ ਦੀ ਕੀਤੀ ਤੇ ਕਹੀ ਨੂੰ ਉਹ ਉਲੱਦਣਾ ਨਹੀਂ ਸੀ ਚਾਹੁੰਦੇ। ਇਹੋ ਸੋਚ ਕੇ ਹੀ ਰਾਜਾ ਧਿਆਨ ਸਿੰਘ ਨੇ ਨਵੇਂ ਸ਼ਹਿਜ਼ਾਦਾ ਖੜਕ ਸਿੰਘ ਨੂੰ ਕਿਹਾ ਸੀ,

"ਟਿੱਕਾ ਸਾਹਿਬ, ਹਾਲੇ ਵੀ ਸ਼ੇਰ ਸਿੰਘ ਤੁਹਾਡੇ ਮੁਕਾਬਲੇ 'ਤੇ ਆ ਗਿਆ ਤਾਂ ਉਹ ਮਹਾਂਰਾਜਾ ਬਣ ਜਾਵੇਗਾ, ਹਾਲਾਤ ਉਸ ਦੇ ਹੱਕ ਵਿਚ ਜਾਂਦੇ ਨੇ, ਇਸ ਬਾਰੇ ਸਾਵਧਾਨ ਹੋਣ ਦੀ ਲੋੜ ਏ, ਉਸ ਕੋਲ ਨਿੱਜੀ ਫੌਜ ਵੀ ਏ।"

"ਰਾਜਾ ਜੀ, ਹੁਣ ਆਪਾਂ ਇਕੱਠਿਆਂ ਕੰਮ ਕਰਨਾ ਏ ਤਾਂ ਇਸ ਬਾਰੇ ਤੁਸੀਂ ਸੋਚੋ।"

"ਸਰਕਾਰ ਦੀ ਖਬਰ ਨੂੰ ਆਏ ਨੂੰ ਈ ਸ਼ੇਰ ਸਿੰਘ ਨੂੰ ਕੈਦ ਕਰ ਲਿਆ ਜਾਵੇ।"

ਇਹੋ ਖਬਰ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਦੋਸਤ ਸਰਦਾਰਾਂ ਨੂੰ ਮਿਲ ਗਈ ਤੇ ਉਹਨਾਂ ਨੇ ਉਸੇ ਵੇਲੇ ਹੀ ਸ਼ੇਰ ਸਿੰਘ ਨੂੰ ਲਹੌਰ ਆਉਣ ਤੋਂ ਮਨ੍ਹਾਂ ਕਰ ਦਿਤਾ। ਜਦ ਧਿਆਨ ਸਿੰਘ ਨੇ ਸਰਕਾਰ ਦੀ ਮੌਤ ਬਾਰੇ ਵੀ ਸੁਨੇਹਾ ਭੇਜਿਆ ਤਾਂ ਸ਼ੇਰ ਸਿੰਘ ਦਾ ਇਹੋ ਉਤਰ ਸੀ ਕਿ ਪਹਿਲਾਂ ਇਹ ਯਕੀਨ ਦਵਾਇਆ ਜਾਵੇ ਕਿ ਉਸ ਨੂੰ ਕੈਦ ਨਹੀਂ ਕੀਤਾ ਜਾਵੇਗਾ। ਸ਼ੇਰ ਸਿੰਘ ਆਪਣੀ ਜਗੀਰ, ਬਟਾਲੇ ਦੇ ਇਲਾਕੇ ਵਿਚ ਰਹਿ ਕੇ ਵਧੇਰੇ ਖੁਸ਼ ਸੀ। ਅੰਦਰਖਾਤੇ ਸੰਧਾਵਾਲੀਆਂ ਦੇ ਇਰਾਦਿਆਂ ਤੋਂ ਵੀ ਉਹ ਜਾਣੂੰ ਸੀ। ਧਿਆਨ ਸਿੰਘ ਵਲੋਂ ਕੋਈ ਵੀ ਮਹਾਂਰਾਜਾ ਬਣੇ ਵਜ਼ੀਰੀ ਉਸ ਨੂੰ ਚਾਹੀਦੀ ਸੀ। ਵਜ਼ੀਰੀ ਕਰਦਿਆਂ ਉਸ ਦੀ ਮਨਮਰਜ਼ੀ ਚਲਣੀ ਚਾਹੀਦੀ ਸੀ ਸੋ ਸ਼ਹਿਜ਼ਾਦਾ ਖੜਕ ਸਿੰਘ ਉਸ ਦੇ ਪੰਜੇ ਵਿਚ ਹੈ ਹੀ ਸੀ। ਫਿਰ ਕਾਫੀ ਦਿਨਾਂ ਬਾਅਦ ਜਦ ਧਿਆਨ ਸਿੰਘ ਨੂੰ ਯਕੀਨ ਹੋ ਗਿਆ ਕਿ ਹੁਣ ਸ਼ਹਿਜ਼ਾਦਾ ਸ਼ੇਰ ਸਿੰਘ ਕੁਝ ਨਹੀਂ ਕਰ ਸਕੇਗਾ, ਖਾਲਸਾ ਫੌਜ ਨੇ ਵੀ ਸ਼ਹਿਜ਼ਾਦਾ ਖੜਕ ਸਿੰਘ ਨੂੰ ਮਹਾਂਰਾਜਾ ਮੰਨ ਲਿਆ ਹੈ ਤਾਂ ਉਹ ਆਪ ਜਾ ਕੇ ਸ਼ੇਰ ਸਿੰਘ ਨੂੰ ਸਰਕਾਰ ਦੀਆਂ ਹੋਰ ਆਖਰੀ ਰਸਮਾਂ ਵਿਚ ਸ਼ਾਮਲ ਹੋਣ ਲਈ ਲਹੌਰ ਲੈ ਆਇਆ। ਉਸ ਨੇ ਮਹਾਂਰਾਜਾ ਖੜਕ ਸਿੰਘ ਨੂੰ ਕਹਿ ਕੇ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਜਗੀਰ ਵਿਚ ਇਕ ਲੱਖ ਰੁਪਏ ਦਾ ਵਾਧਾ ਵੀ ਕਰਾ ਦਿਤਾ ਸੀ ਜਿਸ ਨਾਲ ਉਸ ਨੇ ਸ਼ੇਰ ਸਿੰਘ ਦਾ ਦਿਲ ਵੀ ਜਿੱਤ ਲਿਆ। ਰਾਜਾ ਧਿਆਨ ਸਿੰਘ ਬਹੁਤ ਤੇਜ਼ ਦਿਮਾਗ ਬੰਦਾ ਸੀ। ਉਸ ਨੂੰ ਇਸ ਨਾਲ ਵਾਸਤਾ ਨਹੀਂ ਸੀ ਕਿ ਪੰਜਾਬ ਉਪਰ ਕਿਸ ਦੀ ਹਕੂਮਤ ਹੈ, ਉਸ ਨੂੰ ਸਿਰਫ ਇਹ ਸੀ ਕਿ ਵਜ਼ੀਰ ਉਹ ਹੋਣਾ ਚਾਹੀਦਾ ਹੈ। ਉਸ ਨੇ ਆਪਣੇ ਪੁੱਤਰ ਹੀਰਾ ਸਿੰਘ ਨੂੰ ਵੀ ਵਜ਼ੀਰ ਦੇ ਤੌਰ 'ਤੇ ਤਿਆਰ ਕਰਨਾ ਸ਼ੁਰੂ ਕਰ ਦਿਤਾ ਹੋਇਆ ਸੀ। ਰਾਜ ਕਿਵੇਂ ਚਲਾਉਣਾ ਹੈ ਇਹ ਸਿਰਫ ਧਿਆਨ ਸਿੰਘ ਹੀ ਜਾਣਦਾ ਸੀ, ਖੜਕ ਸਿੰਘ ਜਾਂ ਸ਼ੇਰ ਸਿੰਘ ਨਹੀਂ। ਧਿਆਨ ਸਿੰਘ ਤੋਂ ਬਾਅਦ ਹੀਰਾ ਸਿੰਘ ਹੁਣ ਸਮਝਣ ਲਗ ਪਿਆ ਸੀ। ਉਹ ਹਰ ਵੇਲੇ ਆਪਣੇ ਪਿਤਾ ਨਾਲ ਰਹਿ ਕੇ ਸਿਖਦਾ ਰਹਿੰਦਾ ਸੀ। ਰਾਜਾ ਧਿਆਨ ਸਿੰਘ ਸਮਝਦਾ ਸੀ ਕਿ ਅਜ ਖੜਕ ਸਿੰਘ ਹੈ ਤੇ ਕੱਲ ਨੂੰ ਸ਼ੇਰ ਸਿੰਘ ਵੀ ਹੋ ਸਕਦਾ ਹੈ, ਸੋ ਹਰ ਇਕ ਨੂੰ ਹੱਥ ਵਿਚ ਰੱਖਣ ਦੀ ਲੋੜ ਸੀ। ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਲਹੌਰ ਲਿਆ ਕੇ ਧਿਆਨ ਸਿੰਘ ਨੇ ਉਸ ਦਾ ਵਿਸ਼ਵਾਸ ਵੀ ਜਿੱਤ ਲਿਆ।

ਸਾਰੇ ਪੰਜਾਬ ਵਿਚ ਤੇਰਾਂ ਦਿਨ ਦਾ ਸੋਗ ਐਲਾਨ ਦਿਤਾ ਗਿਆ। ਹੁਣ ਤਕ ਦੇਸ਼ ਦੇ ਕੋਨੇ ਕੋਨੇ ਤਕ ਸਰਕਾਰ ਦੇ ਚਲਾਣੇ ਦੀ ਖਬਰ ਫੈਲ ਚੁੱਕੀ ਸੀ। ਸਾਰੀਆਂ ਦੁਕਾਨਾਂ ਬੰਦ ਸਨ। ਗੁਰਦਵਾਰਿਆਂ ਵਿਚ ਭੋਗ ਪਾਏ ਜਾ ਰਹੇ ਸਨ। ਮੰਦਰਾਂ ਵਿਚ ਵੀ ਸਰਕਾਰ ਦੀ ਰੂਹ ਦੀ ਸ਼ਾਂਤੀ ਲਈ ਅਰਦਾਸਾਂ ਕੀਤੀਆਂ ਜਾ ਰਹੀਆਂ ਸਨ। ਲੋਕ ਸਰਕਾਰ ਦੀ ਚਿਤਾ ਨੂੰ ਮੱਥਾ ਟੇਕਣ ਆ ਰਹੇ ਸਨ। ਬਹੁਤ ਸਾਰੇ ਰੌਸ਼ਨੀ ਦਰਵਾਜ਼ੇ ਕੋਲ ਖੜੇ ਰੋਂਦੇ ਰਹਿੰਦੇ। ਤੀਜੇ ਦਿਨ ਚਿਤਾ ਠੰਡੀ ਹੋਈ ਤਾਂ ਸਾਰੇ ਅਸਤ ਚੁਗਣ ਲਈ ਇਕੱਠੇ ਹੋ ਗਏ। ਭਾਵੇਂ ਖੜਕ ਸਿੰਘ ਦੀ ਮਹਾਂਰਾਜਾ ਬਣਨ ਦੀ ਰਸਮ ਪੂਰੀ ਨਹੀਂ ਸੀ ਹੋਈ ਪਰ ਉਹ ਮਹਾਂਰਾਜੇ ਵਾਲੇ ਫਰਜ਼ ਨਿਭਾਉਣ ਲਗ ਪਿਆ ਸੀ। ਹਿਰਨ ਦੀ ਖੱਲ ਦਾ ਇਕ ਥੈਲਾ ਬਣਾਇਆ ਗਿਆ। ਸਾਰੇ ਅਸਤ ਇਕੱਠੇ ਕਰਕੇ ਉਸ ਵਿਚ ਪਾਏ ਗਏ। ਇਕ ਵਿਸ਼ੇਸ਼ ਪਾਲਕੀ ਤਿਆਰ ਕਰਵਾਈ ਗਈ ਜਿਸ ਵਿਚ ਇਹ ਅਸਤ ਹਰਦੁਵਾਰ ਲੈ ਕੇ ਜਾਏ ਜਾਣੇ ਸਨ।

ਅਸਤਾਂ ਵਾਲੀ ਪਾਲਕੀ ਨੂੰ ਇਕ ਵਾਰ ਫਿਰ ਤੋਪਾਂ ਦੀ ਸਲਾਮੀ ਦਿਤੀ ਗਈ। ਸਾਰੀ ਫੌਜ ਰਾਹ ਵਿਚ ਪੰਕਤੀਆਂ ਬਣਾ ਕੇ, ਆਪਣੇ ਹਥਿਆਰ ਉਲਟੇ ਕਰ ਕੇ ਖੜ ਗਈ। ਆਪਣੀ ਸਰਕਾਰ ਨੂੰ ਆਖਰੀ ਵਾਰੀ ਅਲਵਿਦਾ ਆਖਦੀ ਲਗਭਗ ਸਾਰੀ ਫੌਜ ਹੀ ਰੋ ਰਹੀ ਸੀ। ਖੜਕ ਸਿੰਘ ਅਸਤ ਪਾਉਣ ਲਈ ਹਰਦੁਵਾਰ ਲਈ ਤੁਰ ਗਿਆ।...

ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਲਹੌਰ ਆਉਣਾ ਚੰਗਾ ਲਗਿਆ। ਉਸ ਦੇ ਮਨ ਵਿਚ ਕਈ ਸੁਫਨਿਆਂ ਨੇ ਜਨਮ ਲੈ ਲਿਆ। ਉਸ ਦੇ ਚਾਪਲੂਸ ਵਾਰ ਵਾਰ ਉਸ ਨੂੰ ਯਾਦ ਕਰਾ ਰਹੇ ਸਨ ਕਿ ਖੜਕ ਸਿੰਘ ਵਿਚ ਤਾਂ ਕੋਈ ਗੁਣ ਹੀ ਨਹੀਂ ਸੀ, ਮਹਾਂਰਾਜਾ ਉਸ ਨੂੰ ਹੀ ਬਣਨਾ ਚਾਹੀਦਾ ਸੀ। ਉਸ ਨੇ ਪੰਜਾਬ ਦਾ ਦੌਰਾ ਕੀਤਾ ਤੇ ਆਪਣੇ ਹੱਕ ਵਿਚ ਲੋਕਾਂ ਨੂੰ ਜਾਗਰਤ ਕਰਨਾ ਸ਼ੁਰੂ ਕਰ ਦਿਤਾ। ਉਹ ਕਾਂਗੜੇ ਤਕ ਗਿਆ ਤੇ ਸਤਲੁਜ ਤੋਂ ਪਾਰ ਅੰਗਰੇਜ਼ਾਂ ਤਕ ਵੀ। ਲਹੌਰ ਦੇ ਤਖਤ ਉਪਰ ਅੱਖ ਤਾਂ ਖੜਕ ਸਿੰਘ ਦੇ ਪੁੱਤਰ ਕੰਵਰ ਨੌਨਿਹਾਲ ਸਿੰਘ ਦੀ ਵੀ ਸੀ।

ਕੁੰਵਰ ਨੌਨਿਹਾਲ ਸਿੰਘ ਇਕ ਬਹੁਤ ਹੀ ਜਾਨਬਾਜ਼ ਸਿਪਾਹੀ ਸੀ। ਪਿਸ਼ਾਵਰ ਵਿਚ ਉਸ ਦੀ ਬਹੁਤ ਧਾਂਕ ਸੀ। ਅੰਗਰੇਜ਼ ਵੀ ਉਸ ਦੀ ਬਹਾਦਰੀ ਦੀਆਂ ਸਿਫਤਾਂ ਕਰਦੇ ਸਨ। ਉਹ ਜਰਨੈਲ ਹਰੀ ਸਿੰਘ ਨਲੂਏ ਦਾ ਚੰਡਿਆ ਹੋਇਆ ਸਿਪਾਹੀ ਸੀ। ਭਾਵੇਂ ਹਾਲੇ ਉਸ ਦੀ ਉਮਰ ਬਹੁਤੀ ਨਹੀਂ ਸੀ ਪਰ ਆਪਣੀ ਉਮਰ ਤੋਂ ਕਈ ਵੱਡੇ ਵੱਡੇ ਕਾਰਨਾਮੇ ਉਸ ਨੇ ਕੀਤੇ ਸਨ। ਬਹੁਤ ਸਾਰੇ ਲੋਕ ਕਿਹਾ ਕਰਦੇ ਕਿ ਉਹ ਹੀ ਪੰਜਾਬ ਦੇ ਤਖਤ ਦਾ ਅਸਲੀ ਹੱਕਦਾਰ ਹੈ। ਜੇ ਸਰਕਾਰ ਅੰਤਿਮ ਵੇਲੇ ਤਕ ਪੂਰੀ ਹੋਸ਼ ਵਿਚ ਹੁੰਦੇ ਤਾਂ ਸ਼ਾਇਦ ਉਹ ਹੀ ਉਹਨਾਂ ਦੀ ਚੋਣ ਹੁੰਦੀ। ਨੌਨਿਹਾਲ ਸਿੰਘ ਨੇ ਵੀ ਆਪਣੇ ਪਰ ਤੋਲਣੇ ਸ਼ੁਰੂ ਕਰ ਦਿਤੇ ਸਨ। ਉਹ ਸਿਧਾ ਤਾਂ ਗੱਦੀ ‘ਤੇ ਬੈਠ ਨਹੀਂ ਸੀ ਸਕਦਾ, ਖੜਕ ਸਿੰਘ ਰਾਹੀਂ ਹੀ ਗੱਦੀ ਤਕ ਪੁੱਜਿਆ ਜਾ ਸਕਦਾ ਸੀ। ਸਰਕਾਰ ਦੇ ਸਸਕਾਰ ਤੋਂ ਬਾਅਦ ਹੀ ਕੁੰਵਰ ਨੌਨਿਹਾਲ ਨੂੰ ਪਿਸ਼ਾਵਰ ਖਾਸ ਮੁਹਿੰਮ ਤੇ ਜਾਣ ਦਾ ਸੱਦਾ ਆ ਗਿਆ ਸੀ। ਜਾਂਦਾ ਹੋਇਆ ਉਹ ਹਿਦਾਇਤ ਕਰ ਗਿਆ ਕਿ ਉਸ ਦੇ ਆਉਣ ‘ਤੇ ਹੀ ਖੜਕ ਸਿੰਘ ਨੂੰ ਸਿੰਘਾਸਨ ‘ਤੇ ਬੈਠਾਉਣ ਦੀ ਰਸਮ ਕੀਤੀ ਜਾਵੇ।

ਕੁੰਵਰ ਨੌਨਿਹਾਲ ਸਿੰਘ ਦੀ ਇਸ ਹਿਦਾਇਤ ‘ਤੇ ਸਾਰੇ ਹੀ ਡੋਗਰੇ ਇਕ ਦੂਜੇ ਵਲ ਦੇਖਦੇ ਸੋਚਣ ਲਗੇ ਸਨ। ਸਾਰੇ ਆਪੋ ਆਪਣੀ ਜਗਾਹ ਫਿਕਰਵੰਦ ਸਨ। ਗੁਲਾਬ ਸਿੰਘ ਨੂੰ ਕਸ਼ਮੀਰ ਦਾ ਫਿਕਰ ਸੀ ਜਿਸ ਉਪਰ ਉਹ ਪੱਕੇ ਤੌਰ ਤੇ ਕਬਜ਼ਾ ਕਰਨਾ ਚਾਹੁੰਦਾ ਸੀ, ਰਾਜਾ ਧਿਆਨ ਸਿੰਘ ਨੂੰ ਆਪਣੀ ਵਜ਼ੀਰੀ ਦਾ ਸੀ ਪਰ ਸੁਚੇਤ ਸਿੰਘ ਨੂੰ ਰਾਣੀ ਜਿੰਦਾਂ ਦਾ ਫਿਕਰ ਸੀ। ਮੌਕਾ ਮਿਲਦੇ ਹੀ ਉਹ ਰਾਣੀ ਜਿੰਦਾਂ ਨਾਲ ਮੁਲਾਕਾਤ ਕਰਨ ਸੁਮਨ ਬੁਰਜ ਦੇ ਜਨਾਨਾਖਾਨੇ ਵਿਚ ਗਿਆ। ਆਮ ਤੌਰ ‘ਤੇ ਉਹ ਆਉਂਦਾ ਤਾਂ ਗੋਲੀਆਂ ਥੋੜੀ ਦੂਰ ਹੋ ਕੇ ਖੜ ਜਾਂਦੀਆਂ। ਉਸ ਨੇ ਕਾਫੀ ਸਾਰੀਆਂ ਗੱਲਾਂ ਰਾਣੀ ਜਿੰਦਾਂ ਨਾਲ ਕਰਨੀਆਂ ਹੁੰਦੀਆਂ ਪਰ ਉਸ ਦਿਨ ਮੋਤੀਆ ਉਹਨਾਂ ਦੇ ਨਜ਼ਦੀਕ ਹੀ ਖੜੀ ਰਹੀ। ਰਾਜਾ ਸੁਚੇਤ ਸਿੰਘ ਨੇ ਕਿਹਾ,

“ਮਾਈ ਜੀ, ਪੰਜਾਬ ਦੇ ਹਾਲਾਤ ਠੀਕ ਨਹੀਂ, ਲਗਦਾ ਏ ਕਿ ਕੁਝ ਗਲਤ ਹੋਣ ਵਾਲਾ ਏ, ਸ਼ਹਿਜ਼ਾਦਾ ਸ਼ੇਰ ਸਿੰਘ ਆਪਣੇ ਹੱਕ ਵਿਚ ਲੋਕ ਇਕੱਠੇ ਕਰ ਰਿਹਾ ਏ, ਕੁੰਵਰ ਨੌਨਿਹਾਲ ਸਿੰਘ ਦੇ ਚਾਲੇ ਵੀ ਠੀਕ ਨਹੀਂ ਜਾਪਦੇ ਤੇ ਮਹਾਰਾਜਾ ਖੜਕ ਸਿੰਘ ਤਾਂ ਜਦੋਂ ਨਸ਼ੇ ਵਿਚ ਹੁੰਦੇ ਨੇ ਉਹਨਾਂ ਦਾ ਪਤਾ ਨਹੀਂ ਹੁੰਦਾ ਕਿ ਕੀ ਕਰ ਦੇਣ, ਕਿਹੜਾ ਗਲਤ ਕਦਮ ਚੁੱਕ ਲੈਣ, ਮੂੰਹੋਂ ਕਿਹੜਾ ਹੁਕਮ ਸੁਣਾ ਦੇਣ।”

“ਰਾਜਾ ਜੀ, ਜੋ ਸਤਿਗੁਰੂ ਨੂੰ ਮਨਜ਼ੂਰ, ਸਾਨੂੰ ਤਾਂ ਸ਼ਹਿਜ਼ਾਦੇ ਦਲੀਪ ਦਾ ਬਹੁਤ ਫਿਕਰ ਏ, ਆਪਸ ਵਿਚ ਲੜਦੇ ਲੜਦੇ ਇਹਦੇ ਦੁਸ਼ਮਣ ਹੀ ਨਾ ਬਣ ਜਾਣ।”

“ਇਵੇਂ ਨਹੀਂ ਹੋਵੇਗੀ, ਜਦ ਤਕ ਮੈਂ ਹਾਂ, ਪੰਜਾਬ ਵਿਚ ਡੋਗਰੇ ਨੇ, ਸ਼ਹਿਜ਼ਾਦਾ ਦਲੀਪ ਸਿੰਘ ਦੀ ਹਵਾ ਵਲ ਵੀ ਨਹੀਂ ਕੋਈ ਦੇਖ ਸਕਦਾ।”

“ਪਰ ਰਾਜਾ ਜੀ, ਹਵਾ ਇੰਨੀ ਭੈੜੀ ਵਗੀ ਹੋਈ ਏ ਕਿ…!”

“ਮਾਈ ਜੀ, ਮੈਂ ਇਕ ਤਜ਼ਵੀਜ਼ ਲੈ ਕੇ ਆਇਆਂ, ਤਜ਼ਵੀਜ਼ ਨਹੀਂ ਬਲਕਿ ਇਕ ਗੁਜ਼ਾਰਿਸ਼ ਏ, ਬੇਨਤੀ ਏ। ਸਰਕਾਰ ਵਲੋਂ ਲਾਈ ਜ਼ਿੰਮੇਵਾਰੀ ਅਨੁਸਾਰ ਮੈਂ ਚਾਹੁੰਦਾ ਵੀ ਇਹੋ ਹਾਂ ਕਿ ਤੁਸੀਂ ਹੁਣ ਇਥੇ ਲਹੌਰ ਵਿਚ ਨਹੀਂ ਰਹੋਂਗੇ।”

ਰਾਣੀ ਜਿੰਦਾਂ ਸੋਚਾਂ ਵਿਚ ਪੈ ਗਈ ਕਿ ਰਾਜਾ ਸੁਚੇਤ ਸਿੰਘ ਕੀ ਕਹਿ ਰਿਹਾ ਸੀ। ਜੇ ਉਹ ਲਹੌਰ ਵਿਚ ਨਹੀਂ ਰਹੇਗੀ ਤਾਂ ਜਾਵੇਗੀ ਕਿਥੇ। ਉਸ ਦੇ ਮਾਂਪੇ ਤਾਂ ਪਹਿਲਾਂ ਹੀ ਕਮਜ਼ੋਰ ਜਿਹੇ ਲੋਕ ਹਨ, ਉਸ ਦੀ ਮੱਦਦ ਕੌਣ ਕਰੇਗਾ। ਇਥੇ ਸੁਮਨ ਬੁਰਜ ਦੇ ਜਨਾਨੇ ਖਾਨੇ ਵਿਚ ਜਿਸ ਦਾ ਦਿਲ ਕਰੇ ਮੂੰਹ ਚੁੱਕ ਕੇ ਆ ਵੜਦਾ ਹੈ ਚਾਹੇ ਉਹ ਖੜਕ ਸਿੰਘ ਹੋਵੇ ਜਾਂ ਕੁੰਵਰ ਨੌਨਿਹਾਲ ਸਿੰਘ। ਉਸ ਨੂੰ ਸੋਚਾਂ ਵਿਚ ਪਈ ਦੇਖ ਕੇ ਮੋਤੀਆ ਨੇ ਹੌਲੇ ਜਿਹੇ ਰਾਣੀ ਦੇ ਕੰਨ ਵਿਚ ਕਿਹਾ,

“ਰਾਣੀ ਸਾਹਿਬਾ, ਇਹ ਵੇਲਾ ਤਖਤ ਤੋਂ ਦੂਰ ਜਾਣ ਦਾ ਨਹੀਂ, ਸਮਾਂ ਬੜਾ ਬਲਵਾਨ ਏ, ਤੁਹਾਡਾ ਵੀ ਹੱਕ ਓਨਾ ਈ ਏ ਜਿੰਨਾ ਬਾਕੀਆਂ ਦਾ।”

ਰਾਜਾ ਸੁਚੇਤ ਸਿੰਘ ਨੂੰ ਇਕ ਗੋਲੀ ਦਾ ਰਾਣੀ ਜਿੰਦਾਂ ਦੇ ਕੰਨ ਵਿਚ ਇਵੇਂ ਗੱਲ ਕਰਨਾ ਚੰਗਾ ਨਾ ਲਗਿਆ ਪਰ ਉਹ ਚੁੱਪ ਰਿਹਾ। ਉਸ ਨੇ ਰਾਣੀ ਜਿੰਦਾਂ ਨੂੰ ਆਪਣੇ ਦਿਲ ਦੀ ਗੱਲ ਕਹਿ ਲੈਣ ਦਿਤੀ। ਰਾਣੀ ਬੋਲੀ,

“ਰਾਜਾ ਜੀ, ਲਹੌਰ ਦਰਬਾਰ ਇਥੇ ਵੇ, ਤਖਤ ਇਥੇ ਵੇ, ਸਾਨੂੰ ਜੋ ਕੁਝ ਮਿਲਣਾ ਏ ਇਥੋਂ ਈ ਮਿਲਣਾ ਏ, ਤੇ ਇਸ ਜਗਾਹ ਨੂੰ ਛੱਡ ਕੇ ਅਸੀਂ ਕਿਥੇ ਜਾਵਾਂਗੇ?”

“ਮਾਈ ਜੀ, ਮੈਂ ਸਾਰੀ ਗੱਲ ਸੋਚ ਰੱਖੀ ਏ, ਮੈਨੂੰ ਪਤਾ ਏ ਕਿ ਤੁਹਾਡਾ ਸਭ ਕੁਝ ਇਥੇ ਵੇ, ਮੈਂ ਤੁਹਾਡੇ ਸਭ ਕੁਝ ਦੀ ਰਖਵਾਲੀ ਕਰਨ ਲਈ ਜਿਉਂ ਵਾਂ। ਮਾਈ ਜੀ, ਮੈਂ ਆਪਣੇ ਪ੍ਰਮਾਤਮਾ ਨੂੰ ਹਾਜ਼ਰ-ਨਾਜ਼ਰ ਜਾਣ ਕੇ ਕਸਮ ਖਾਂਦਾ ਹਾਂ ਕਿ ਆਖਰੀ ਦਮ ਤਕ ਤੁਹਾਡੇ ਤੇ ਕੁੰਵਰ ਦਲੀਪ ਸਿੰਘ ਲਈ ਵਫਾਦਾਰ ਰਹਾਂਗਾ ਪਰ ਇਸ ਵੇਲੇ ਤੁਸੀਂ ਸਾਡੀ ਜੰਮੂ ਵਾਲੀ ਹਵੇਲੀ ਵਿਚ ਚਲੇ ਚਲੋ, ਉਥੇ ਰਹਿ ਕੇ ਸਹੀ ਸਮੇਂ ਦੀ ਉਡੀਕ ਕਰੋ, ਇਸ ਘੁਟਨ ਭਰੇ ਤੇ ਖਤਰਨਾਕ ਮਹੌਲ ਤੋਂ ਦੂਰ ਰਹਿ ਕੇ ਸ਼ਹਿਜ਼ਾਦਾ ਦਲੀਪ ਸਿੰਘ ਦੀ ਪਰਵਰਿਸ਼ ਕਰੋ।”

“ਜੰਮੂ ਤਾਂ ਲਹੌਰ ਤੋਂ ਬਹੁਤ ਦੂਰ ਪਵੇਗਾ!”

“ਤਿੰਨ ਦਿਨ ਦਾ ਰਾਹ ਏ ਸਾਰਾ, ਘੋੜੇ ਚੰਗੇ ਹੋਣ ਤਾਂ ਦੋ ਦਿਨ ਦਾ ਪਰ ਤੁਸੀਂ ਇਸ ਬਾਰੇ ਫਿਕਰ ਨਾ ਕਰੋ, ਤੁਹਾਨੂੰ ਲਹੌਰ ਦੀ ਹਰ ਖਬਰ ਮਿਲਦੀ ਰਹੇਗੀ, ਮੈਂ ਲਹੌਰ ਵਿਚ ਹੀ ਰਹਾਂਗਾ ਤੁਹਾਡੇ ਸਾਰੇ ਹਿੱਤਾਂ ਦੀ ਰਾਖੀ ਕਰਾਂਗਾ।”

## ਤੇਲ ਦੀ ਧਾਰ

ਪੰਜਾਬ ਦੀ ਸਿਆਸਤ ਡਾਵਾਂਡੋਲ ਹੋਈ ਪਈ ਸੀ। ਸਿੱਖ ਸਰਦਾਰ ਕਈ ਕਿਸਮ ਦੀਆਂ ਸਾਜ਼ਿਸ਼ਾਂ ਘੜਨ ਲਗੇ ਹੋਏ ਸਨ। ਡੋਗਰੇ ਭਰਾ ਹਾਲਾਤ ਬਾਰੇ ਬਹੁਤ ਫਿਕਰਵੰਦ ਸਨ। ਉਹ ਆਪਸ ਵਿਚ ਸਲਾਹਾਂ ਕਰਦੇ ਇਸੇ ਫੈਸਲੇ ਤੇ ਪੁਜੇ ਕਿ ਤੇਲ ਦੇਖੋ ਤੇ ਤੇਲ ਦੀ ਧਾਰ ਦੇਖੋ। ਉਹ ਸਿੱਖ ਸਰਦਾਰਾਂ ਮੁਹਰੇ ਕਿਸੇ ਕਿਸਮ ਨਾਲ ਕਮਜ਼ੋਰ ਨਹੀਂ ਸਨ ਦਿਸਣਾ ਚਾਹੁੰਦੇ। ਫੌਜ ਵਿਚ ਵੀ ਤਾਂ ਕਿੰਨੇ ਹੀ ਡੋਗਰੇ ਜਰਨੈਲ ਸਨ।

ਡੋਗਰੇ ਪੰਜਾਬ ਬਾਰੇ ਸਭ ਤੋਂ ਜ਼ਿਆਦਾ ਫਿਕਰਵੰਦ ਸਨ। ਭਾਵੇਂ ਉਹਨਾਂ ਦੇ ਆਪਣੇ ਹਿੱਤ ਮੁਹਰੇ ਸਨ ਪਰ ਹਿੱਤ ਵੀ ਤਾਂ ਹੀ ਰਹਿਣੇ ਸਨ ਜੇ ਪੰਜਾਬ ਰਹੇਗਾ। ਪੰਜਾਬ ਦੀ ਹੋਂਦ ਉਹਨਾਂ ਲਈ ਬਹੁਤ ਜ਼ਰੂਰੀ ਸੀ। ਪੰਜਾਬ ਲਈ ਉਹਨਾਂ ਨੇ ਸਦਾ ਹੀ ਕੁਰਬਾਨੀ ਕੀਤੀ ਸੀ। ਉਹਨਾਂ ਦੇ ਕਾਰਨ ਹੀ ਖਾਲਸਾ ਰਾਜ ਦੇ ਝੰਡੇ ਚੀਨ ਦੀ ਹੱਦ ਤਕ ਝੁਲਦੇ ਸਨ। ਸਰਕਾਰ ਡੋਗਰੇ ਭਰਾਵਾਂ ਤੋਂ ਬਹੁਤ ਖੁਸ਼ ਸੀ ਇਸੇ ਲਈ ਤਾਂ ਤਿੰਨਾਂ ਨੂੰ ਹੀ ਰਾਜਾ ਦਾ ਖਿਤਾਬ ਦਿਤਾ ਹੋਇਆ ਸੀ। ਰਾਜਾ ਗੁਲਾਬ ਸਿੰਘ ਨੂੰ ਕਸ਼ਮੀਰ ਦਾ ਰਾਜ ਸੰਭਾਲਿਆ ਹੋਇਆ ਸੀ। ਰਾਜਾ ਧਿਆਨ ਸਿੰਘ ਵਜ਼ੀਰ ਚਲਿਆ ਆ ਰਿਹਾ ਸੀ, ਪੰਜਾਬ ਦਾ ਰਾਜ ਚਲਾਉਣ ਵਿਚ ਸਰਕਾਰ ਦੀ ਉਹ ਸੱਜੀ ਬਾਂਹ ਸੀ। ਧਿਆਨ ਸਿੰਘ ਦਾ ਪੁੱਤਰ ਹੀਰਾ ਸਿੰਘ ਵੀ ਸਰਕਾਰ ਦਾ ਚਹੇਤਾ ਰਿਹਾ ਸੀ। ਤੀਜੇ ਨੰਬਰ ਦਾ ਭਰਾ ਰਾਜਾ ਸੁਚੇਤ ਸਿੰਘ ਤਾਂ ਸਰਕਾਰ ਦਾ ਬਹੁਤ ਹੀ ਚਹੇਤਾ ਸੀ। ਉਹ ਸਵਾ ਛੇ ਫੁੱਟ ਲੰਮਾ ਦਰਸ਼ਨੀ ਜਵਾਨ ਸੀ ਤੇ ਪੂਰਾ ਲੜਾਕਾ ਯੋਧਾ। ਸਰਕਾਰ ਵਲੋਂ ਬਣਾਈ ਵਿਸ਼ੇਸ਼ ਰਸਾਲਾ ਫੌਜ, ਚਾਰ-ਯਾਰੀ ਦਾ ਮੁੱਖੀ ਸੀ। ਕਈ ਲੜਾਈਆਂ ਵਿਚ ਹਿੱਸਾ ਲੈ ਚੁੱਕਿਆ ਸੀ। ਉਹ ਦੂਜੇ ਭਰਾਵਾਂ ਤੋਂ ਜ਼ਰਾ ਕੁ ਅਲੱਗ ਸੀ। ਉਹ ਯਾਰਾਂ ਦਾ ਯਾਰ ਸੀ, ਔਖੇ ਵੇਲੇ ਖੜਨ ਵਾਲਾ। ਇਸ ਲਈ ਉਸ ਦੇ ਦੋਸਤਾਂ ਦੀ ਆਪਣੀ ਜੁੰਡਲੀ ਸੀ। ਸਰਕਾਰ ਨੂੰ ਉਸ ਤੇ ਵੀ ਬਹੁਤ ਭਰੋਸਾ ਸੀ ਇਸੇ ਲਈ ਹੀ ਉਸ ਦੀ ਜ਼ਿੰਮੇਵਾਰੀ ਲਗਾਈ ਹੋਈ ਸੀ ਕਿ ਜੇਕਰ ਉਸ ਨੂੰ ਕੁਝ ਹੋ ਗਿਆ ਤਾਂ ਉਹ ਜਿੰਦਾਂ ਦਾ ਤੇ ਦਲੀਪ ਸਿੰਘ ਦੀ ਰੱਖਿਆ ਕਰੇਗਾ। ਸਰਕਾਰ ਦੂਰ ਅੰਦੇਸ਼ ਸੀ। ਉਸ ਨੇ ਜੀਉਂਦੇ ਜੀ ਹੀ ਸਮਝ ਲਿਆ ਸੀ ਕਿ ਉਸ ਦੇ ਪੁੱਤਰਾਂ ਵਿਚੋਂ ਕੋਈ ਵੀ ਰਾਜ ਕਰਨ ਦੇ ਕਾਬਲ ਨਹੀਂ ਸੀ ਤੇ ਇਸ ਲਈ ਰਾਣੀ ਜਿੰਦਾਂ ਨੂੰ ਤੇ ਸ਼ਹਿਜ਼ਾਦੇ ਦਲੀਪ ਸਿੰਘ ਨੂੰ ਮੁਸੀਬਤਾਂ ਦਾ ਸਾਹਮਣਾ ਕਰਨਾ ਪੈ ਸਕਦਾ ਸੀ।...

ਕੁਝ ਸਾਲ ਪਹਿਲਾਂ; ਇਕ ਯੌਰਪੀਅਨ ਸਰਕਾਰ ਨੂੰ ਕੁਝ ਨਕਸ਼ੇ ਦਿਖਾ ਰਿਹਾ ਸੀ। ਦੁਨੀਆਂ ਭਰ ਦੇ ਨਕਸ਼ੇ। ਬਰਮਾ, ਹਿੰਦੁਸਤਾਨ, ਪੰਜਾਬ ਤੇ ਫਿਰ ਪੰਜਾਬ ਤੋਂ ਅਗੇ ਅਫਗਾਨਿਸਤਾਨ ਤੇ ਰੂਸ ਦੇ ਨਕਸ਼ੇ, ਫਿਰ ਸਾਰੇ ਯੌਰਪ ਦੇ। ਹਿੰਦੁਸਤਾਨ ਦਾ ਨਕਸ਼ਾ ਦਿਖਾਉਂਦਿਆਂ ਸਰਕਾਰ ਨੇ ਧਿਆਨ ਦਿਤਾ ਕਿ ਇਹ ਕਿਤਿਓਂ ਲਾਲ ਰੰਗ ਦਾ ਸੀ ਤੇ ਕਿਤਿਓਂ ਹੋਰ ਕਿਸੇ ਰੰਗ ਦਾ। ਸਰਕਾਰ ਇਸ ਨਕਸ਼ੇ ਨੂੰ ਫੜ ਕੇ ਕਾਫੀ ਦੇਰ ਤਕ ਦੇਖਦੇ ਰਹੇ ਤੇ ਫਿਰ ਪੁੱਛਣ ਲਗੇ,

"ਇਹ ਵੱਖਰੇ ਰੰਗਾਂ ਦੇ ਕਿਉਂ ਨੇ ਬਈ?"

"ਸਰਕਾਰ, ਇਹ ਜਿਹੜਾ ਲਾਲ ਰੰਗਾ ਦਾ ਇਲਾਕਾ ਏ ਇਹ ਅੰਗਰੇਜ਼ਾਂ ਅਧੀਨ ਏ ਤੇ ਪੀਲੇ ਰੰਗ ਵਾਲਾ ਆਪ ਦੇ।"

ਸਰਕਾਰ ਨੇ ਨਕਸ਼ਾ ਵਾਪਸ ਯੌਰਪੀਅਨ ਨੂੰ ਫੜਾਉਂਦਿਆਂ ਕਿਹਾ,

"ਜਲਦੀ ਹੀ ਇਹ ਪੀਲਾ ਵੀ ਲਾਲ ਹੀ ਹੋ ਜਾਏਗਾ।"

ਸਰਕਾਰ ਨੂੰ ਪਤਾ ਸੀ ਕਿ ਅੰਗਰੇਜ਼ ਉਸ ਦੇ ਦੋਸਤ ਨਹੀਂ ਹਨ ਬਲਕਿ ਉਹ ਮੌਕਾ ਉਡੀਕ ਰਹੇ ਹਨ ਕਿ ਕਦੋਂ ਪੰਜਾਬ ਉਪਰ ਝਪਟਾ ਮਾਰਨ। ਆਪਣੇ ਪੁੱਤਰਾਂ ਨਾਲੋਂ ਉਹਨਾਂ ਨੂੰ ਪੋਤਰੇ ਕੁੰਵਰ ਨੌਨਿਹਾਲ ਸਿੰਘ ਉਪਰ ਜ਼ਿਆਦਾ ਭਰੋਸਾ ਸੀ ਪਰ ਉਹ ਹਾਲੇ ਉਮਰ ਵਿਚ ਛੋਟਾ ਸੀ ਤੇ ਸਰਕਾਰ ਡਰਦੇ ਵੀ ਸਨ ਕਿ ਗੱਦੀ ਦੀ ਖਾਤਰ ਕਿਧਰੇ ਪਿਓ-ਪੁੱਤਰ ਹੀ ਇਕ ਦੂਜੇ ਦੀ ਜਾਨ ਦੇ ਦੁਸ਼ਮਣ ਨਾ ਬਣ ਜਾਣ ਇਸ ਲਈ ਸਰਕਾਰ ਚੁੱਪ ਰਹੇ ਤੇ ਇਸ ਗੱਲ ਦੇ ਫੈਸਲੇ ਨੂੰ ਵਕਤ ਉਪਰ ਛੱਡ ਦਿਤਾ।...

ਇਸ ਗੱਲ ਦਾ ਡੋਗਰਿਆਂ ਨੂੰ ਵੀ ਪਤਾ ਸੀ ਕਿ ਸਰਕਾਰ ਨੂੰ ਆਪਣੀ ਔਲਾਦ ਉਪਰ ਭਰੋਸਾ ਨਹੀਂ। ਸਰਕਾਰ ਨੇ ਰਾਜਾ ਧਿਆਨ ਸਿੰਘ ਤੋਂ ਇਹ ਵਾਅਦਾ ਵੀ ਲਿਆ ਹੋਇਆ ਸੀ ਕਿ ਉਹ ਪੰਜਾਬ ਛੱਡ ਕੇ ਨਹੀਂ ਜਾਵਗੇ ਕਿਉਂਕਿ ਪੰਜਾਬ ਦਾ ਰਾਜ ਉਸ ਤੋਂ ਬਿਨਾਂ ਨਹੀਂ ਚਲ ਸਕਣਾ। ਸਰਕਾਰ ਦੇ ਬਿਮਾਰ ਪੈਂਦਿਆਂ ਜਿਥੇ ਸਿੱਖ ਸਰਦਾਰਾਂ ਵਿਚ ਸੋਚ-ਵਿਚਾਰਾਂ ਹੋ ਰਹੀਆਂ ਸਨ ਉਥੇ ਡੋਗਰਿਆਂ ਵਿਚ ਵੀ ਹੋ ਰਹੀਆਂ ਸਨ। ਭਾਵੇਂ ਤਿੰਨੋਂ ਭਰਾਵਾਂ ਦੇ ਆਪੋ ਆਪਣੇ ਵੱਖਰੇ ਹਿੱਤ ਵੀ ਸਨ ਤੇ ਆਪੋ ਆਪਣੀ ਸੋਚ ਵੀ ਪਰ ਫਿਰ ਵੀ ਇਕ ਦੂਜੇ ਦਾ ਪੂਰਾ ਪੂਰਾ ਸਾਥ ਦਿੰਦੇ ਸਨ। ਇਕ ਦੂਜੇ ਲਈ ਆਪਣਾ ਆਪ ਵਾਰਨ ਲਈ ਤਿਆਰ ਰਹਿੰਦੇ ਸਨ। ਸਰਕਾਰ ਦੇ ਪੂਰੇ ਹੁੰਦਿਆਂ ਹੀ ਹਵਾ ਦਾ ਰੁੱਖ ਬਦਲਦਾ ਦਿਸਣ ਲਗ ਪਿਆ ਤੇ ਡੋਗਰੇ ਇਸ ਬਦਲਦੀ ਹਵਾ ਨੂੰ ਮੁਹਰੇ ਹੋ ਕੇ ਟਕਰਨ ਲਈ ਤਿਆਰ ਹੋਣ ਲਗੇ।

ਉਸ ਦਿਨ ਗੁਲਾਬ ਸਿੰਘ ਨੇ ਆਪਣੀ ਹਵੇਲੀ ਵਿਚ ਸਾਰੇ ਭਰਾਵਾਂ ਦਾ ਇਕੱਠ ਕੀਤਾ। ਤਿੰਨਾਂ ਭਰਾਵਾਂ ਦੇ ਨਾਲ ਨਾਲ ਰਾਜਾ ਗੁਲਾਬ ਸਿੰਘ ਦਾ ਮੁੰਡਾ ਮੀਆਂ ਊਧਮ ਸਿੰਘ ਤੇ ਧਿਆਨ ਸਿੰਘ ਦਾ ਮੁੰਡਾ ਹੀਰਾ ਸਿੰਘ ਵੀ ਇਸ ਇਕੱਠ ਵਿਚ ਸ਼ਾਮਲ ਹੋਏ। ਰਾਜਾ ਸੁਚੇਤ ਸਿੰਘ ਦੇ ਕੋਈ ਪੁੱਤਰ ਹੈ ਨਹੀਂ ਸੀ ਇਸ ਲਈ ਉਹ ਇਕੱਲਾ ਹੀ ਸੀ। ਰਾਜਾ ਗੁਲਾਬ ਸਿੰਘ ਨੇ ਕਈ ਵਾਰ ਚਾਹਿਆ ਕਿ ਉਹ ਉਸ ਦੇ ਛੋਟੇ ਮੁੰਡੇ ਮੀਆਂ ਲਾਭ ਸਿੰਘ ਨੂੰ ਮੁਤਬੰਨਾ ਬਣਾ ਲਵੇ ਪਰ ਰਾਜਾ ਸੁਚੇਤ ਸਿੰਘ ਇਸ ਲਈ ਤਿਆਰ ਨਹੀਂ ਸੀ। ਰਾਜਾ ਗੁਲਾਬ ਸਿੰਘ ਨੇ ਸਭ ਨੂੰ ਕਹਿਣ ਸ਼ੁਰੂ ਕੀਤਾ,

"ਦੇਖੋ ਭਰਾਵੋ, ਤੁਸੀਂ ਮੇਰੇ ਤੋਂ ਛੋਟੇ ਹੋ ਇਸ ਲਈ ਮੈਂ ਆਪਣੇ ਤਜਰਬੇ ਤੋਂ ਇਕ ਗੱਲ ਕਹਿਣੀ ਏ ਕਿ ਇਸ ਦੁਨੀਆਂ ਵਿਚ ਕੋਈ ਕਿਸੇ ਲਈ ਕੰਮ ਨਹੀਂ ਕਰਦਾ, ਹਰ ਕੋਈ ਆਪਣੇ ਲਈ ਕਰਦਾ ਏ, ਹਰ ਕੋਈ ਆਪਣੇ ਲਈ ਲੜਦਾ ਏ, ਰਾਜਾ ਰਾਜ ਲਈ, ਸਿਪਾਹੀ ਤਨਖਾਹ ਲਈ, ਅਸੀਂ ਵੀ ਕਸ਼ਮੀਰ ਲਈ ਲੜਦੇ ਆ ਰਹੇ ਵਾਂ, ਹੁਣ ਅਸੀਂ ਕਸ਼ਮੀਰ ਨਹੀਂ ਛੱਡਾਂਗੇ। ਇਸ ਬਾਰੇ ਆਪਾਂ ਬਾਅਦ ਵਿਚ ਗੱਲਾਂ ਕਰਾਗੇ, ਇਸ ਵੇਲੇ ਦੀ ਗੱਲ ਕਰੀਏ ਤਾਂ ਅਸੀਂ ਪੰਜਾਬ ਰਾਜ ਦੇ ਥੰਮ ਹਾਂ। ਸਾਡੇ ਤੋਂ ਬਿਨਾਂ ਇਹ ਰਾਜ, ਰਾਜ ਨਹੀਂ ਸੀ ਹੋ ਸਕਦਾ, ਅਸੀਂ ਭਰਾਵਾਂ ਨੇ ਪੰਜਾਬ ਲਈ ਬਹੁਤ ਕੁਰਬਾਨੀਆਂ ਦਿਤੀਆਂ ਨੇ, ਅਸੀਂ ਹੀ ਇਸ ਰਾਜ ਦੀਆਂ ਸਰਹੱਦਾਂ ਏਨੀ ਦੂਰ ਤਕ ਲੈ ਕੇ ਗਏ ਹਾਂ ਤੇ ਹੁਣ ਅਸੀਂ ਇਸ ਨੂੰ ਕਿਸੇ ਤਰ੍ਹਾਂ ਵੀ ਛੱਡ ਨਹੀਂ ਸਕਦੇ। ...ਕਸ਼ਮੀਰ ਤਾਂ ਹੁਣ ਸਾਡਾ ਹੀ ਰਹੇਗਾ, ਇਸ ਮਕਸਦ ਲਈ ਸਾਡੀ ਆਪਣੀ ਫੌਜ ਤਿਆਰ ਹੋ ਰਹੀ ਏ।"

"ਠੀਕ ਏ ਭਰਾ ਜੀ ਪਰ ਖਾਲਸਾ ਫੌਜ ਨਾਲ ਟੱਕਰ ਲੈਣੀ ਬਹੁਤ ਮੁਸ਼ਕਲ ਹੋਵੇਗੀ ਤੇ ਇਹ ਵੀ ਹੋ ਸਕਦਾ ਏ ਕਿ ਕੋਈ ਗਲਤ ਕਦਮ ਚੁੱਕ ਕੇ ਅਸੀ ਸਭ ਕੁਝ ਗੁਆ ਲਈਏ।"

"ਨਹੀਂ ਰਾਜਾ ਸੁਚੇਤ ਸਿੰਘ, ਖਾਲਸਾ ਫੌਜ ਕਸ਼ਮੀਰ ਵਰਗੇ ਹਾਲਾਤ ਵਿਚ ਲੜਨ ਜੋਗੀ ਨਹੀਂ ਏ, ਖਾਲਸਾ ਫੌਜ ਹੁਣ ਬਹੁਤ ਸਾਲਾਂ ਦੀ ਵਿਹਲੀ ਬੈਠੀ ਏ ਤੇ ਆਲਸੀ ਬਣ ਚੁੱਕੀ ਏ।"

ਰਾਜਾ ਗੁਲਾਬ ਸਿੰਘ ਨੇ ਆਖਿਆ। ਰਾਜਾ ਧਿਆਨ ਸਿੰਘ ਇਸ ਗੱਲ ਨੂੰ ਹੋਰ ਤਰ੍ਹਾਂ ਲੈਂਦਾ ਸੀ। ਉਸ ਨੇ ਕਹਿਣਾ ਸ਼ੁਰੂ ਕੀਤਾ,

"ਭਰਾਤਾ ਜੀ, ਜਿਥੋਂ ਤਕ ਤੁਸੀਂ ਕਸ਼ਮੀਰ ਦੀ ਗੱਲ ਕਰਦੇ ਓ ਇਹ ਠੀਕ ਏ, ਸਿੱਖਾਂ ਦਾ ਮਨ ਕਸ਼ਮੀਰ ਵਿਚ ਨਹੀਂ ਏ। ਸਰਕਾਰ ਦੇ ਕਿਸੇ ਵੀ ਪੁੱਤਰ ਨੂੰ ਪੰਜਾਬ ਦੀ ਸਰਹੱਦ ਵਧਾਉਣ ਦਾ ਫਿਕਰ ਨਹੀਂ ਏ, ਉਹਨਾਂ ਨੂੰ ਤਾਂ ਸਿਰਫ ਗੱਦੀ ਦੀ ਪਈ ਹੋਈ ਏ। ਕਸ਼ਮੀਰ ਬਾਰੇ ਉਹ ਸੋਚਣਗੇ ਵੀ ਨਹੀਂ ਪਰ ਅਸਲੀ ਮੁੱਦਾ ਤਾਂ ਪੰਜਾਬ ਏ, ਪੰਜਾਬ ਵਿਚ ਅਸੀਂ ਰਾਜ ਤਾਂ ਕਰ ਨਹੀਂ ਸਕਣਾ ਪਰ ਵਜ਼ਾਰਤ ਕਿਸੇ ਕੀਮਤ 'ਤੇ ਨਹੀਂ ਅਸੀਂ ਛੱਡਾਂਗੇ, ਇਸ ਨੂੰ ਕਿਸੇ ਨਾ ਕਿਸੇ ਤਰ੍ਹਾਂ ਆਪਣੇ ਹੱਥ ਵਿਚ ਰੱਖਣਾ ਪਵੇਗਾ, ਰਾਜਾ ਕੋਈ ਵੀ ਬਣੇ ਪਰ ਵਜ਼ੀਰ ਅਸੀਂ ਹੋਈਏ, ਮੈਂ ਨਾ ਰਿਹਾ ਤਾਂ ਮੇਰਾ ਪੁੱਤਰ ਹੀਰਾ ਸਿੰਘ ਤਿਆਰ ਏ।"

ਰਾਜਾ ਧਿਆਨ ਸਿੰਘ ਦੇ ਕਹਿਣ 'ਤੇ ਰਾਜਾ ਸੁਚੇਤ ਸਿੰਘ ਦੇ ਕੰਨ ਖੜੇ ਹੋ ਗਏ। ਉਹ ਤਾਂ ਆਪਣੇ ਆਪ ਨੂੰ ਰਾਜਾ ਧਿਆਨ ਸਿੰਘ ਦਾ ਜਾਨਸ਼ੀਨ ਸਮਝੀ ਬੈਠਾ ਸੀ। ਦੂਜੇ ਪਾਸੇ ਮੀਆਂ ਊਧਮ ਸਿੰਘ ਵੀ ਵਜ਼ੀਰੀ ਦਾ ਉਮੀਦਵਾਰ ਬਣ ਰਿਹਾ ਸੀ, ਉਹ ਹੀਰਾ ਸਿੰਘ ਤੋਂ ਵੱਡਾ ਵੀ ਸੀ ਤੇ ਉਸ ਦੀ ਕੁੰਵਰ ਨੌਨਿਹਾਲ ਸਿੰਘ ਨਾਲ ਦੋਸਤੀ ਵੀ ਬਹੁਤ ਸੀ ਤੇ ਅਗੇ ਕੁੰਵਰ ਨੌਨਿਹਾਲ ਸਿੰਘ ਦਾ ਆਪਣੇ ਪਿਤਾ ਨਵੇਂ ਮਹਾਂਰਾਜਾ ਖੜਕ ਸਿੰਘ ਉਪਰ ਪੂਰਾ ਪ੍ਰਭਾਵ ਸੀ। ਮੀਆਂ ਊਧਮ ਸਿੰਘ ਵੀ ਕੁੰਵਰ ਰਾਹੀਂ ਵਜ਼ੀਰ ਬਣਨ ਦਾ ਸੁਫਨਾ ਲੈ ਰਿਹਾ ਸੀ। ਰਾਜਾ ਧਿਆਨ ਸਿੰਘ ਦਾ ਹੀਰਾ ਸਿੰਘ ਨੂੰ ਮੂਹਰੇ ਰੱਖਣਾ ਉਸ ਨੂੰ ਵੀ ਚੰਗਾ ਨਾ ਲਗਿਆ ਪਰ ਕਿਸੇ ਨੇ ਇਸ ਗੱਲ ਦਾ ਵਿਰੋਧ ਵੀ ਨਹੀਂ ਕੀਤਾ। ਉਹ ਸਾਰੇ ਹੀ ਪਰਿਵਾਰ ਵਿਚ ਸ਼ਾਂਤੀ ਬਣਾਈ ਰਖਣੀ ਚਾਹੁੰਦੇ ਸਨ। ਇਸ ਵੇਲੇ ਸਭ ਤੋਂ ਵੱਡੀ ਗੱਲ ਇਹ ਸੀ ਕਿ ਸ਼ਹਿਜ਼ਾਦਾ ਖੜਕ ਸਿੰਘ ਨੂੰ ਗੱਦੀ ਉਪਰ ਬੈਠਾਲਣ ਦੀ ਰਸਮ ਹੋਣੀ ਸੀ। ਖੜਕ ਸਿੰਘ ਸਰਕਾਰ ਦੇ ਅਸਤ ਹਰਦੁਵਾਰ ਜਲ ਪ੍ਰਵਾਹ ਕਰਕੇ ਵਾਪਸ ਆ ਚੁਕਿਆ ਸੀ ਤੇ ਪੰਡਤਾਂ ਤੋਂ ਇਸ ਜਾਨਸ਼ੀਨੀ ਦੀ ਰਸਮ ਦਾ ਮਹੂਰਤ ਕਢਵਾਇਆ ਜਾ ਰਿਹਾ ਸੀ।

ਰਾਜਾ ਧਿਆਨ ਸਿੰਘ ਨੇ ਆਪਣੇ ਪੁੱਤਰ ਹੀਰਾ ਸਿੰਘ ਨੂੰ ਬੁਲਾਇਆ ਤੇ ਕਹਿਣਾ ਸ਼ੁਰੂ ਕੀਤਾ,

"ਦੇਖੋ ਹੀਰਾ ਸਿੰਘ, ਅਜ ਮੈਂ ਪਹਿਲੀ ਚਾਲ ਚਲ ਰਿਹਾਂ, ਤੈਨੂੰ ਹਰ ਸਮੇਂ ਕਿਸੇ ਵੀ ਆਫਤ ਲਈ ਤਿਆਰ ਰਹਿਣਾ ਪਵੇਗਾ, ਪੰਜਾਬ ਦੀ ਵਜ਼ਾਰਤ ਸਾਡੀ ਏ, ਮੈਂ ਇਸ ਲਈ ਬਹੁਤ ਕੁਰਬਾਨੀਆਂ ਕੀਤੀਆਂ ਨੇ, ਭਰਾਤਾ ਰਾਜਾ ਗੁਲਾਬ ਸਿੰਘ ਨੂੰ ਤਾਂ ਕਸ਼ਮੀਰ ਦਾ ਰਾਜ ਮਿਲ ਗਿਆ ਪਰ ਮੈਨੂੰ ਕੁਝ ਨਹੀਂ ਮਿਲਿਆ, ਮੇਰੇ ਹਿੱਸੇ ਇਹ ਵਜ਼ਾਰਤ ਹੀ ਏ ਤੇ ਇਹੋ ਤੇਰੇ ਲਈ ਛੱਡ ਕੇ ਜਾਵਾਂਗਾ।"

"ਪਿਤਾ ਜੀ, ਤੁਸੀਂ ਫਿਕਰ ਨਾ ਕਰੋ, ਮੈਂ ਇਸ ਜ਼ਿੰਮੇਵਾਰੀ ਦੇ ਬਿਲਕੁਲ ਕਾਬਲ ਹਾਂ।"

"ਫਿਕਰ ਦੀ ਗੱਲ ਇਹ ਵੇ ਕਿ ਮੀਆਂ ਊਧਮ ਸਿੰਘ ਦੀ ਤੇ ਕੁੰਵਰ ਨੌਨਿਹਾਲ ਸਿੰਘ ਦੀ ਦੋਸਤੀ ਮੇਰੇ ਲਈ ਸਿਰਦਰਦੀ ਬਣੀ ਹੋਈ ਏ, ਖੜਕ ਸਿੰਘ ਬਹੁਤ ਕਮਜ਼ੋਰ ਆਦਮੀ ਏ ਤੇ ਨੌਨਿਹਾਲ ਦਾ ਉਸ ਉਪਰ ਪੂਰਾ ਰੋਅਬ ਚਲਦਾ ਏ ਤੇ ਹੋ ਸਕਦਾ ਏ ਕਿ ਨੌਨਿਹਾਲ ਮੀਆਂ ਊਧਮ ਸਿੰਘ ਦੇ ਵਜ਼ੀਰ ਬਣਨ ਦੀ ਸ਼ਿਫਾਰਸ਼ ਕਰੇ।"

"ਪਰ ਪਿਤਾ ਜੀ, ਇਹ ਗੱਲ ਤਾਂ ਸਰਕਾਰ ਦੇ ਹੁੰਦਿਆਂ ਹੀ ਤੈਅ ਹੋ ਚੁਕੀ ਏ ਕਿ ਤੁਸੀਂ ਵਜ਼ੀਰ ਹੋਵੋਂਗੇ।"

"ਬਿਲਕੁਲ ਹੋ ਚੁਕੀ ਏ, ਸਰਕਾਰ ਦੇ ਸਸਕਾਰ ਵੇਲੇ ਵੀ ਕਸਮਾਂ ਖਾਧੀਆ ਜਾ ਚੁੱਕੀਆਂ ਨੇ ਪਰ ਇਹਨਾਂ ਸਿੱਖ ਸਰਦਾਰਾਂ ਦਾ ਕੁਝ ਨਹੀਂ ਪਤਾ ਕਿ ਖੜਕ ਸਿੰਘ ਦੇ ਕੰਨ ਵਿਚ ਕੀ ਫੂਕ ਮਾਰਨ ਤੇ ਸਾਰੀ ਬਾਜ਼ੀ ਪਲਟ ਕੇ ਰੱਖ ਦੇਣ, ਖੜਕ ਸਿੰਘ ਠਹਿਰਿਆ ਕਮਜ਼ੋਰ ਬੰਦਾ।"

ਪਿਓ ਦੀ ਗੱਲ ਸੁਣ ਕੇ ਹੀਰਾ ਸਿੰਘ ਵੀ ਸੋਚਾਂ ਵਿਚ ਪੈ ਗਿਆ। ਵੈਸੇ ਤਾਂ ਨੌਨਿਹਾਲ ਉਸ ਦਾ ਵੀ ਦੋਸਤ ਸੀ, ਇਕੱਠੇ ਹੀ ਸਰਕਾਰ ਦੀ ਗੋਦੀ ਵਿਚ ਖੇਡਦੇ ਰਹੇ ਸਨ ਪਰ ਉਸ ਦੀ ਨੇੜਤਾ ਮੀਆਂ ਊਧਮ ਸਿੰਘ ਨਾਲ ਜ਼ਿਆਦਾ ਸੀ ਤੇ ਧਿਆਨ ਸਿੰਘ ਦਾ ਫਿਕਰ ਸੱਚਾ ਸੀ। ਸੋਚਾਂ ਵਿਚ ਫਸੇ ਹੀਰਾ ਸਿੰਘ ਨੇ ਕਿਹਾ,

"ਪਿਤਾ ਜੀ, ਗੱਲ ਤਾਂ ਤੁਹਾਡੀ ਸੌ ਵਿਸਵੇ ਠੀਕ ਏ ਪਰ ਹੁਣ ਕੀਤਾ ਕੀ ਜਾਵੇ, ਖਾਲਸਾ ਫੌਜ ਤੁਹਾਡੇ ਕਹਿਣੇ ਵਿਚ ਏ, ਉਹਦੇ ਨਾਲ ਗੱਲ ਕਰੋ ਜਾਂ ਸਿੱਖ ਸਰਦਾਰਾਂ ਨਾਲ ਦੋਸਤੀ ਗੰਢੋ, ਜਾਂ ਕੁਝ ਹੋਰ।"

"ਸਿੱਖ ਸਰਦਾਰ ਤਾਂ ਸਾਡੇ ਪੱਕੇ ਦੁਸ਼ਮਣ ਨੇ, ਉਹ ਸਾਨੂੰ ਲਹੌਰ ਦਰਬਾਰ ਵਿਚ ਦੇਖ ਕੇ ਬਿਲਕੁਲ ਖੁਸ਼ ਨਹੀਂ ਨੇ। ਸ਼ਹਿਜ਼ਾਦਾ ਸ਼ੇਰ ਸਿੰਘ ਤਾਂ ਆਪਣੇ ਹੱਕ ਵਿਚ ਹੀ ਏ ਪਰ ਨੌਨਿਹਾਲ ਦਾ ਕੁਝ ਨਹੀਂ ਪਤਾ।"

"ਪਿਤਾ ਜੀ, ਅਸਲ ਵਿਚ ਸ਼ੇਰ ਸਿੰਘ ਵਧੀਆ ਮਹਾਂਰਾਜਾ ਬਣਨ ਦੇ ਕਾਬਲ ਏ।"

"ਠੀਕ ਏ, ਉਹ ਬਹਾਦਰ ਏ ਲੋਕਾਂ ਵਿਚ ਵਕਾਰ ਵੀ ਏ ਭਾਵੇਂ ਜ਼ਰਾ ਕੁ ਸਿੱਧਾ ਏ ਪਰ ਇਸ ਵੇਲੇ ਸਾਡੇ ਲਈ ਇਹ ਖੜਕ ਸਿੰਘ ਹੀ ਠੀਕ ਰਹੇਗਾ। ਇਸ ਵੇਲੇ ਸਭ ਤੋਂ ਵੱਡਾ ਮਸਲਾ ਏ ਕਿ ਜੇ ਕੁੰਵਰ ਨੌਨਿਹਾਲ ਦੀ ਚੱਲ ਗਈ ਤਾਂ ਉਸ ਨੇ ਊਧਮ ਸਿੰਘ ਨੂੰ ਵਜ਼ੀਰ ਬਣਾ ਲਿਆ ਤਾਂ ਕੀ ਹੋਵੇਗਾ!"

"ਫਿਰ?"

"ਇਕ ਤਰਕੀਬ ਏ ਮੇਰੇ ਮਨ ਵਿਚ, ਉਹ ਇਹ ਕਿ ਨੌਨਿਹਾਲ ਦੇ ਪਿਸ਼ਾਵਰ ਤੋਂ ਮੁੜਨ ਤੋਂ ਪਹਿਲਾਂ ਪਹਿਲਾਂ ਖੜਕ ਸਿੰਘ ਨੂੰ ਗੱਦੀ ਉਪਰ ਬੈਠਾਉਣ ਦੀ ਰਸਮ ਪੂਰੀ ਕਰ ਦਿਤੀ ਜਾਵੇ।"

"ਪਰ ਉਹ ਤਾਂ ਖਾਸ ਹਿਦਾਇਤ ਕਰ ਕੇ ਗਿਆ ਹੋਇਆ ਏ ਕਿ ਉਸ ਦੇ ਪਿਸ਼ਾਵਰ ਤੋਂ ਵਾਪਸ ਮੁੜਨ 'ਤੇ ਹੀ ਇਹ ਰਸਮ ਨਿਭਾਈ ਜਾਵੇ, ਉਹ ਇਸ ਮੌਕੇ 'ਤੇ ਹਾਜ਼ਰ ਹੋਣਾ ਚਾਹੁੰਦਾ ਏ।"

"ਇਸ ਦਾ ਹੱਲ ਇਹ ਵੇ ਕਿ ਪੰਡਤਾਂ ਤੋਂ ਇਸ ਰਸਮ ਦਾ ਮਹੂਰਤ ਉਸ ਦੇ ਵਾਪਸ ਮੁੜਨ ਤੋਂ ਪਹਿਲਾਂ ਪਹਿਲਾਂ ਦਾ ਕੱਢਵਾ ਦਿਤਾ ਜਾਵੇ। ਪੰਡਤ ਜੱਲੇ ਨਾਲ ਤੇਰੀ ਦੋਸਤੀ ਏ, ਤੇਰਾ ਅਧਿਆਪਕ ਰਿਹਾ ਏ ਤੇ ਤੇਰੀ ਹਰ ਗੱਲ ਮੰਨਦਾ ਏ, ਅਜਿਹੇ ਕੰਮਾਂ ਨੂੰ ਉਹ ਤੇਜ਼ ਵੀ ਏ। ਜੋਤਸ਼ੀਆਂ ਤੇ

ਪਾਂਧਿਆਂ ਨਾਲ ਉਸ ਦਾ ਮੇਲ ਜੋਲ ਵੀ ਏ ਤੂੰ ਉਸ ਰਾਹੀਂ ਇਹਨਾਂ ਲੋਕਾਂ ਨੂੰ ਰਿਸ਼ਵਤ ਦੇ ਕੇ ਗਦੀ-ਨਸ਼ੀਨੀ ਦਾ ਜਲਦੀ ਦਾ ਮਹੂਰਤ ਕੱਢਵਾ ਦੇ, ਇਹ ਇਕੋ ਬਚਾਅ ਏ।"

ਹੀਰਾ ਸਿੰਘ ਸਾਰੀ ਯੋਯਨਾ ਸਮਝ ਗਿਆ। ਉਹ ਜਾ ਕੇ ਪੰਡਿਤ ਜੱਲੇ ਨੂੰ ਮਿਲਿਆ। ਪੰਡਿਤ ਜੱਲੇ ਨੂੰ ਸ਼ਾਹੀ ਪਰਿਵਾਰ ਵਿਚ ਬਹੁਤਾ ਵਧੀਆ ਆਦਮੀ ਨਹੀਂ ਸੀ ਮੰਨਿਆਂ ਜਾਂਦਾ। ਇਹ ਗੱਲ ਪੰਡਿਤ ਜੱਲਾ ਵੀ ਜਾਣਦਾ ਸੀ। ਸਰਕਾਰ ਦੇ ਜੀਂਦੇ ਜੀਅ ਉਹ ਮਹੱਲਾਂ ਤੋਂ ਦੂਰ ਹੀ ਰਿਹਾ ਸੀ ਪਰ ਹੀਰਾ ਸਿੰਘ ਰਾਹੀਂ ਉਸ ਨੂੰ ਵੀ ਜਾਪਣ ਲਗ ਪਿਆ ਕਿ ਇਕ ਦਿਨ ਕੋਈ ਨਾ ਕੋਈ ਤਾਕਤ ਉਸ ਦੇ ਹੱਥ ਵਿਚ ਆ ਜਾਵੇਗੀ। ਉਸ ਨੇ ਮੁਹਰੇ ਹੋ ਕੇ ਖੜਕ ਸਿੰਘ ਦੀ ਜਾਨਸ਼ੀਨੀ ਦੀ ਤਰੀਕ ਜਲਦੀ ਦੀ ਲੈ ਲਈ।

ਸ਼ਹਿਜ਼ਾਦਾ ਖੜਕ ਸਿੰਘ ਦੇ ਰਾਜ-ਤਿਲਕ ਦੀ ਤਿਆਰੀ ਸ਼ੁਰੂ ਹੋ ਗਈ। ਗੰਗਾ ਤੇ ਹੋਰ ਸੱਤਾਂ ਦਰਿਆਵਾਂ ਦੇ ਪਾਣੀ ਨਾਲ ਉਸ ਨੂੰ ਇਸ਼ਨਾਨ ਕਰਾਇਆ ਗਿਆ। ਇਕ ਵੱਡਾ ਇਕੱਠ ਚਾਹਿਲ ਸਤੂਨ ਵਿਚ ਹੋਇਆ, ਇਹ ਵੱਡਾ ਹਾਲ ਚਾਲੀ ਸਤੰਬਾਂ ਵਾਲਾ ਮੁਗਲ ਕਾਲ ਸਮੇਂ ਤੋਂ ਚਲਿਆ ਆ ਰਿਹਾ ਸੀ ਜਿਥੇ ਹਜ਼ਾਰਾਂ ਲੋਕ ਇਕੱਠੇ ਹੋ ਸਕਦੇ ਸਨ। ਬ੍ਰਾਹਮਣਾਂ ਨੇ ਪੂਜਾ ਕਰਨੀ ਸ਼ੁਰੂ ਕਰ ਦਿਤੀ, ਗਰੰਥੀਆਂ ਨੇ ਪਾਠ ਅਰੰਭ ਦਿਤਾ। ਖੜਕ ਸਿੰਘ ਚਿੱਟੇ ਰੰਗ ਦੀ ਪੌਸ਼ਾਕ ਪਹਿਨ ਕੇ ਆਇਆ। ਉਸ ਦੀ ਬਾਂਹ ਉਪਰ ਕੋਹੇਨੂਰ ਬੰਨਿਆਂ ਹੋਇਆ ਸੀ ਬਿਲਕੁਲ ਉਸੇ ਤਰ੍ਹਾਂ ਜਿਵੇਂ ਸਰਕਾਰ ਦੇ ਬੰਨਿਆਂ ਹੁੰਦਾ ਸੀ। ਉਹ ਆ ਕੇ ਚੌਂਕੀ ਉਪਰ ਬੈਠ ਗਿਆ। ਊਨੇ ਤੋਂ ਆਏ ਪ੍ਰਮੁੱਖ ਗਰੰਥੀ ਬੇਦੀ ਬਿਕਰਮ ਸਿੰਘ ਨੇ ਅਰਦਾਸ ਕਰਨ ਤੋਂ ਬਾਅਦ ਉਸ ਦੇ ਮੱਥੇ ਉਪਰ ਕੇਸਰ ਦਾ ਤਿਲਕ ਲਗਾਇਆ। ਚਾਰੇ ਪਾਸਿਆਂ ਤੋਂ ਵਧਾਈਆਂ ਮਿਲਣ ਲਗੀਆਂ। ਹੁਣ ਉਹ ਮਹਾਂਰਾਜਾ ਸੀ। ਉਹ ਚੌਂਕੀ ਤੋਂ ਉਠ ਕੇ ਸਿੰਘਾਸਨ ਤੇ ਜਾ ਬੈਠਾ। ਨਾਲ ਹੀ ਰਾਜਾ ਧਿਆਨ ਸਿੰਘ ਨੂੰ ਵਜ਼ੀਰ ਬਣਾਉਣ ਦੀ ਰਸਮ ਵੀ ਨਿਭਾਈ ਗਈ। ਮਹਾਂਰਾਜੇ ਖੜਕ ਸਿੰਘ ਨੇ ਅਗਲੇ ਦਿਨ ਆਪਣਾ ਦਰਬਾਰ ਸਜਾਇਆ ਜਿਵੇਂ ਕਿ ਸਰਕਾਰ ਸਜਾਇਆ ਹੀ ਕਰਦੇ ਸਨ। ਉਸ ਨੇ ਸਾਰੇ ਸਿੱਖ ਸਰਦਾਰ ਵੀ ਸੱਦੇ ਤੇ ਸ਼ਹਿਰ ਦੇ ਹੋਰ ਅਮੀਰ ਤੇ ਪਤਵੰਤੇ ਸੱਜਣ ਵੀ। ਰਾਜਾ ਧਿਆਨ ਸਿੰਘ ਵਜ਼ੀਰ ਸੀ। ਉਸ ਨੇ ਦਰਬਾਰ ਦੀ ਸਾਰੀ ਕਾਰਵਾਈ ਬਹੁਤ ਹੀ ਖੂਬਸੂਰਤੀ ਨਾਲ ਨਿਭਾਈ। ਸਿੱਖ ਸਰਦਾਰ ਜਿਥੇ ਧਿਆਨ ਸਿੰਘ ਦੀ ਇਸ ਨਿਪੁੰਨਤਾ ਦੀ ਮਨ ਹੀ ਮਨ ਦਾਦ ਦੇ ਰਹੇ ਸਨ ਉਥੇ ਅੰਦਰੋ ਅੰਦਰ ਜ਼ਹਿਰ ਵੀ ਘੋਲ ਰਹੇ ਸਨ। ਇਸ ਮੌਕੇ 'ਤੇ ਸ਼ਹਿਜ਼ਾਦਾ ਸ਼ੇਰ ਸਿੰਘ ਵੀ ਪੂਰਾ ਬਣ ਠਣ ਕੇ ਸ਼ਾਮਲ ਹੋਇਆ ਸੀ। ਉਹ ਤਖਤ ਵਲ ਬਹੁਤ ਦੀ ਧਿਆਨ ਨਾਲ ਦੇਖਦਾ ਜਾ ਰਿਹਾ ਸੀ। ਰਾਜ ਤਿਲਕ ਦੀ ਸਾਰੀਆਂ ਰਸਮਾਂ ਸੁਖ-ਸਬੀਲੀ ਨਾਲ ਪੂਰੀਆਂ ਹੋ ਗਈਆਂ। ਸ਼ਹਿਜ਼ਾਦਾ ਸ਼ੇਰ ਸਿੰਘ ਇਸ ਤੋਂ ਬਾਅਦ ਬਟਾਲੇ ਨੂੰ ਮੁੜ ਗਿਆ। ਇਸ ਤਾਜਪੋਸ਼ੀ ਦੀ ਰਸਮ ਨੇ ਉਸ ਨੂੰ ਹੋਰ ਵੀ ਸੁਫਨਮਈ ਬਣਾ ਦਿਤਾ ਹੋਇਆ ਸੀ।

ਕੁੰਵਰ ਨੌਨਿਹਾਲ ਸਿੰਘ ਪਿਸ਼ਾਵਰ ਤੋਂ ਵਾਪਸ ਆਏ ਨੂੰ ਜਦ ਪਤਾ ਚਲਿਆ ਕਿ ਤਾਜਪੋਸ਼ੀ ਹੋ ਚੁੱਕੀ ਹੈ ਤਾਂ ਉਹ ਬਹੁਤ ਗੁੱਸੇ ਵਿਚ ਆਇਆ। ਉਹ ਹਾਲੇ ਉਨੀ ਸਾਲ ਦੀ ਉਮਰ ਵਿਚ ਸੀ ਇਸ ਲਈ ਵੀ ਉਸ ਵਿਚ ਕਰੋਧ ਬਹੁਤਾ ਸੀ। ਉਹ ਇੰਨੇ ਹਿਰਖ ਵਿਚ ਸੀ ਕਿ ਉਹਨੀਂ ਪੈਰੀ ਹੀ ਵਾਪਸ ਮੁੜ ਗਿਅ। ਉਸ ਨੇ ਆਪਣੇ ਪਿਓ ਨੂੰ ਮਹਾਂਰਾਜਾ ਬਣਨ ਦੀਆ ਵਧਾਈਆਂ ਵੀ ਨਹੀਂ ਦਿਤੀਆਂ। ਉਹ ਜੋਤਸ਼ੀਆਂ ਦੇ ਮਹੂਤਰ ਪਹਿਲਾਂ ਕੱਢ ਵਾਲਾ ਬਹਾਨਾ ਸੁਣਨ ਲਈ ਤਿਆਰ ਹੀ ਨਹੀਂ ਸੀ।

ਕੁੰਵਰ ਨੌਨਿਹਾਲ ਸਿੰਘ ਪਿਸ਼ਾਵਰ ਵਿਚ ਦੱਰਾ ਖੈਬਰ ਲੰਘ ਕੇ ਅਫਗਾਨਿਸਤਾਨ ਵਿਚ ਅੰਗਰੇਜ਼ਾਂ ਦੀ ਮੱਦਦ ਕਰ ਰਿਹਾ ਸੀ। ਅੰਗਰੇਜ਼ ਉਸ ਤੋਂ ਬਹੁਤ ਖੁਸ਼ ਸਨ ਪਰ ਕੁੰਵਰ ਉਹਨਾਂ ਵਿਚ ਰਹਿਣ ਕਾਰਨ ਉਹਨਾਂ ਦੀਆਂ ਕਾਫੀ ਸਾਰੀਆਂ ਹੇਰਾਫੇਰੀਆਂ ਦਾ ਜਾਣੂ ਵੀ ਹੋ ਗਿਆ ਸੀ ਤੇ ਉਹਨਾਂ ਤੋਂ ਸਾਵਧਾਨ ਵੀ ਰਹਿਣ ਲਗਿਆ ਸੀ। ਕੁੰਵਰ ਨੌਨਿਹਾਲ ਸਿੰਘ ਬਚਪਨ ਵਿਚ ਹਰੀ ਸਿੰਘ ਨਲਵੇ ਦੇ ਨਾਲ ਰਿਹਾ ਸੀ ਤੇ ਨਲਵੇ ਦੇ ਜਿੱਤੇ ਹੋਏ ਇਲਾਕਿਆਂ ਵਿਚ ਕੁੰਵਰ ਨੇ ਆਪਣਾ ਦਬ ਦਬਾ ਨਵਲੇ ਵਾਂਗ ਹੀ ਕਾਇਮ ਰਖਿਆ ਹੋਇਆ ਸੀ।...

ਮਹਾਂਰਾਜਾ ਖੜਕ ਸਿੰਘ ਨੇ ਲਹੌਰ ਦਰਬਾਰ ਦਾ ਕੰਮ ਕਰਨਾ ਸ਼ੁਰੂ ਕਰ ਦਿਤਾ। ਰਾਜਾ ਧਿਆਨ ਸਿੰਘ ਨੇ ਆਪਣਾ ਕੰਮ ਵੀ ਪੂਰੀ ਤਰ੍ਹਾਂ ਸੰਭਾਲ ਲਿਆ। ਹਾਲੇ ਮਹੀਨਾ ਕੁ ਹੀ ਲੰਘਿਆ ਹੀ ਸੀ ਬਾਅਦ ਸਿੱਖ ਸਰਦਾਰ ਮਹਾਂਰਾਜਾ ਖੜਕ ਸਿੰਘ ਨੂੰ ਮਿਲਣ ਆਏ। ਰਾਜਾ ਧਿਆਨ ਸਿੰਘ ਵੀ ਹਾਜ਼ਰ ਸੀ। ਸਰਦਾਰ ਆਤਮਾ ਸਿੰਘ ਨੇ ਕਿਹਾ,

"ਮਹਾਂਰਾਜਾ ਜੀਓ, ਅਸੀਂ ਤੁਹਾਨੂੰ ਇਕੱਲਿਆਂ ਮਿਲਣਾ ਚਾਹੁੰਦੇ ਹਾਂ।"

ਮਹਾਂਰਾਜਾ ਖੜਕ ਸਿੰਘ ਦੇ ਬੋਲਣ ਤੋਂ ਪਹਿਲਾਂ ਹੀ ਰਾਜਾ ਧਿਆਨ ਸਿੰਘ ਕਹਿਣ ਲਗਿਆ,

"ਇਥੇ ਸਰਕਾਰੀ ਕੰਮ ਇਵੇਂ ਹੀ ਹੁੰਦੇ ਨੇ, ਵਜ਼ੀਰ ਹਰ ਵੇਲੇ ਹਾਜ਼ਰ ਹੁੰਦਾ ਏ।"

"ਮਹਾਂਰਾਜਾ ਜੀਓ, ਇਹ ਸਿੱਖਾਂ ਦੀ ਆਪਸੀ ਗੱਲਬਾਤ ਏ, ਸਾਨੂੰ ਗੈਰ-ਸਿੱਖ ਦੀ ਹਾਜ਼ਰੀ ਮਨਜ਼ੂਰ ਨਹੀਂ।"

ਆਤਮਾ ਸਿੰਘ ਨੇ ਫਿਰ ਕਿਹਾ। ਮਹਾਂਰਾਜੇ ਨੂੰ ਸਮਝ ਨਹੀਂ ਸੀ ਪੈ ਰਹੀ ਕਿ ਕੀ ਕਹੇ। ਆਖਰ ਉਸ ਨੇ ਰਾਜਾ ਧਿਆਨ ਸਿੰਘ ਨੂੰ ਕਿਹਾ,

"ਰਾਜਾ ਜੀ, ਤੁਸੀਂ ਦੂਜੇ ਕਮਰੇ ਵਿਚ ਜਾਓ, ਜਦੋਂ ਤੁਹਾਡੀ ਲੋੜ ਹੋਈ ਬੁਲਾ ਲਵਾਂਗੇ।"

"ਮਹਾਂਰਾਜਾ ਜੀਓ, ਇਹ ਸਰਕਾਰ ਦੇ ਵੇਲੇ ਤੋਂ ਹੀ ਚਲਿਆ ਆ ਰਿਹਾ ਏ ਕਿ ਵਜ਼ੀਰ ਦਾ ਹਰ ਵੇਲੇ ਹਾਜ਼ਰ ਰਹਿਣਾ ਲਾਜ਼ਮੀ ਏ।"

ਰਾਜਾ ਧਿਆਨ ਸਿੰਘ ਦੀ ਰੋਅਬਦਾਰ ਅਵਾਜ਼ ਮੂਹਰੇ ਮਹਾਂਰਾਜਾ ਝਿਪ ਗਿਆ ਪਰ ਆਤਮਾ ਸਿੰਘ ਨੇ ਆਪਣੀ ਗੱਲ 'ਤੇ ਜ਼ੋਰ ਪਾਉਂਦਿਆਂ ਤੇ ਸਿੱਧਾ ਰਾਜਾ ਧਿਆਨ ਸਿੰਘ ਨੂੰ ਮੁਖਾਤਬ ਹੁੰਦਿਆਂ ਕਿਹਾ,

"ਰਾਜਾ ਜੀ, ਮਹਾਂਰਾਜਾ ਤੁਸੀਂ ਓ ਜਾਂ ਖੜਕ ਸਿੰਘ ਜੀ?"

"ਜਨਾਬ, ਮਹਾਂਰਾਜਾ ਤਾਂ ਇਹੋ ਨੇ।"

"ਫਿਰ ਤੁਹਾਨੂੰ ਇਹਨਾਂ ਦੀ ਗੱਲ ਸਮਝ ਕਿਉਂ ਨਹੀਂ ਲਗੀ ਕਿ ਦੂਜੇ ਕਮਰੇ ਵਿਚ ਜਾਓ।"

ਸਰਦਾਰ ਆਤਮਾ ਸਿੰਘ ਦੇ ਕਹਿਣ 'ਤੇ ਰਾਜਾ ਧਿਆਨ ਸਿੰਘ ਹਿੱਲ ਗਿਆ। ਅਜ ਤਕ ਕਿਸੇ ਨੇ ਉਸ ਨਾਲ ਇਵੇਂ ਗੱਲ ਨਹੀਂ ਸੀ ਕੀਤੀ। ਉਹ ਅੰਦਰੋਂ ਤੜਫ ਉਠਿਆ। ਮਹਾਂਰਜਾ ਖੜਕ ਸਿੰਘ ਦੀ ਕਮਜ਼ੋਰੀ ਦਾ ਤਾਂ ਉਸ ਨੂੰ ਪਤਾ ਹੀ ਸੀ ਪਰ ਇਹ ਸਰਦਾਰ ਲੋਕ ਵੀ ਇਸ

ਕਮਜ਼ੋਰੀ ਨੂੰ ਇਵੇਂ ਵਰਤ ਜਾਣਗੇ ਇਸ ਬਾਰੇ ਨਹੀਂ ਸੀ ਸੋਚਿਆ। ਉਸ ਵੇਲੇ ਉਸ ਦੂਜੇ ਕਮਰੇ ਵਿਚ ਚਲੇ ਗਿਆ ਪਰ ਨਾਲ ਦੀ ਨਾਲ ਆਪਣੀ ਅਗਲੀ ਚਾਲ ਬਾਰੇ ਵੀ ਸੋਚਣ ਲਗ ਪਿਆ।

ਸਿੱਖ ਸਰਦਾਰਾਂ ਨੇ ਮਹਾਂਰਾਜਾ ਖੜਕ ਸਿੰਘ ਨੂੰ ਚੜ੍ਹਦੀ ਕਲਾ ਵਿਚ ਲਿਆਉਣ ਲਈ ਉਸ ਦੀਆਂ ਤਰੀਫਾਂ ਦੇ ਢੇਰ ਲਗਾ ਦਿਤੇ। ਮਹਾਂਰਾਜਾ ਖੜਕ ਸਿੰਘ ਵੀ ਸਰਦਾਰਾਂ ਨਾਲ ਗੱਲ ਬਾਤ ਕਰਕੇ ਬਹੁਤ ਖੁਸ਼ ਹੋ ਗਿਆ। ਬਹੁਤ ਦੇਰ ਬਾਅਦ ਕਿਸੇ ਨੇ ਉਸ ਨੂੰ ਇੰਨਾ ਜ਼ਿੰਮੇਵਾਰ ਜਾਂ ਇੰਨਾ ਤਾਕਤਵਰ ਸਮਝਦਿਆਂ ਗੱਲ ਕੀਤੀ ਸੀ। ਸਰਦਾਰ ਆਤਮਾ ਸਿੰਘ ਤੇ ਬਾਕੀ ਦੇ ਵੀ ਇਕ ਸੁਰ ਵਿਚ ਕਹਿਣ ਲਗੇ,

"ਮਹਾਰਾਜਾ ਜੀਓ, ਇਹ ਡੋਗਰੇ ਭਰਾ ਸੱਪ ਨੇ, ਸਾਰੀ ਉਮਰ ਸਰਕਾਰ ਦੀ ਬੁਕਲ਼ ਵਿਚ ਪਲ਼ਦੇ ਰਹੇ ਨੇ। ਇਹਨਾਂ ਨੇ ਸਿੱਖੀ ਦਾ ਤੇ ਪੰਜਾਬ ਦਾ ਬਹੁਤ ਨੁਕਸਾਨ ਕੀਤਾ ਏ, ਹੁਣ ਵਕਤ ਆ ਗਿਆ ਏ ਕਿ ਏਹਨਾਂ ਤੋਂ ਖਹਿੜਾ ਛੁਡਵਾਓ, ਪੰਜਾਬ ਨੂੰ ਡੋਗਰਿਆਂ ਤੋਂ ਅਜ਼ਾਦ ਕਰਾਓ, ...ਕੀ ਸਿੱਖਾਂ ਵਿਚੋਂ ਤੁਹਾਨੂੰ ਕੋਈ ਸਲਾਹਕਾਰ ਨਹੀਂ ਮਿਲ ਰਿਹਾ?"

ਗੱਲ ਤਾਂ ਸਰਦਾਰਾਂ ਦੀ ਠੀਕ ਸੀ। ਇਹ ਮੁਫਤ ਵਿਚ ਹੀ ਪੰਜਾਬ ਦੇ ਮਾਲਕ ਬਣੇ ਫਿਰਦੇ ਸਨ, ਜਿੰਨਾ ਕੁ ਇਹਨਾਂ ਦਾ ਕੰਮ ਸੀ ਉਸ ਦੇ ਬਦਲੇ ਵਿਚ ਇਹਨਾਂ ਨੂੰ ਜਗੀਰਾਂ ਮਿਲੀਆਂ ਹੋਈਆਂ ਸਨ। ਮਹਾਂਰਾਜਾ ਖੜਕ ਸਿੰਘ ਆਪਣਾ ਮਨ ਬਣਾਉਣ ਲਗਿਆ ਕਿ ਰਾਜਾ ਧਿਆਨ ਸਿੰਘ ਦੀ ਛੁੱਟੀ ਕਰ ਦਿਤੀ ਜਾਵੇ। ਸਾਰੇ ਸਰਦਾਰ ਚਲੇ ਗਏ ਪਰ ਮਹਾਂਰਾਜਾ ਸੋਚਾਂ ਵਿਚ ਪੈ ਗਿਆ। ਮਹਾਂਰਾਜੇ ਦੇ ਸਪੰਰਕ ਵਿਚ ਇਕ ਨੌਜਵਾਨ ਚੇਤ ਸਿੰਘ ਬਾਜਵਾ ਸੀ ਜੋ ਕਿ ਬਹੁਤ ਬਹਾਦਰ ਤੇ ਅਕਲਵੰਦ ਨੌਜਵਾਨ ਸੀ। ਮਹਾਂਰਾਜੇ ਦੀ ਛੋਟੀ ਰਾਣੀ ਈਸ਼ਰ ਕੋਰ ਦੀ ਭਤੀਜੀ ਚੇਤ ਸਿੰਘ ਬਾਜਵੇ ਨੂੰ ਵਿਆਹੀ ਹੋਈ ਸੀ। ਮਹਾਂਰਾਜਾ ਆਪਣੀਆਂ ਬਹੁਤੀਆਂ ਸਲਾਹਾਂ ਬਾਜਵੇ ਤੋਂ ਹੀ ਲਿਆ ਕਰਦਾ ਸੀ। ਇਕ ਦਿਨ ਚੇਤ ਸਿੰਘ ਬਾਜਵੇ ਨੇ ਕਿਹਾ,

"ਮਹਾਂਰਾਜਾ ਜੀਓ, ਇਹ ਹੀਰਾ ਸਿੰਘ ਸ਼ਾਹੀ ਜਾਨਾਨਾਖਾਨੇ ਵਿਚ ਬਿਨਾਂ ਕਿਸੇ ਦੀ ਇਜਾਜ਼ਤ ਦੇ ਆ ਵੜਦਾ ਏ ਤੇ ਔਰਤਾਂ ਇਸ ਗੱਲ ਤੋਂ ਬਹੁਤ ਦੁਖੀ ਨੇ, ਇਸ ਨੂੰ ਰੋਕਿਆ ਜਾਣਾ ਚਾਹੀਦਾ ਏ।"

ਮਹਾਂਰਾਜਾ ਕੁਝ ਨਾ ਬੋਲਿਆ ਤੇ ਉਸ ਵਲ ਦੇਖਦਾ ਰਿਹਾ। ਚੇਤ ਸਿੰਘ ਨੇ ਫਿਰ ਆਖਣਾ ਸ਼ੁਰੂ ਕੀਤਾ,

"ਮਹਾਂਰਾਜਾ ਜੀਓ, ਮੈਨੂੰ ਪਤਾ ਏ ਕਿ ਹੀਰਾ ਸਿੰਘ ਸਰਕਾਰ ਵੇਲੇ ਉਹਨਾਂ ਦੇ ਹਰਮ ਵਿਚ ਵੀ ਜਾਂਦਾ ਰਿਹਾ ਏ ਪਰ ਉਹ ਵੇਲਾ ਹੁਣ ਲੰਘ ਗਿਆ ਏ, ਹੁਣ ਤੁਹਾਡਾ ਰਾਜ ਏ ਤੇ ਸਭ ਕੁਝ ਤੁਹਾਡੇ ਮੁਤਾਬਕ ਹੋਣਾ ਚਾਹੀਦਾ ਏ।"

ਮਹਾਂਰਾਜਾ ਖੜਕ ਸਿੰਘ ਨੇ ਅਗਲੇ ਦਿਨ ਹੀ ਹੁਕਮ ਜਾਰੀ ਕਰ ਦਿਤਾ ਕਿ ਰਾਜਾ ਧਿਆਨ ਸਿੰਘ ਤੇ ਉਸ ਦਾ ਪੁੱਤਰ ਹੀਰਾ ਸਿੰਘ ਸ਼ਾਹੀ ਜਨਾਨਾਖਾਨੇ ਵਿਚ ਜਾਣਾ ਬੰਦ ਕਰ ਦਿਤਾ। ਰਾਜਾ ਧਿਆਨ ਸਿੰਘ ਲਈ ਇਹ ਬਹੁਤ ਵੱਡੀ ਸੱਟ ਸੀ। ਉਸ ਨੇ ਆਉਂਦਿਆਂ ਹੀ ਮਹਾਂਰਾਜੇ ਨੂੰ ਸਵਾਲ ਕੀਤਾ,

"ਮਹਾਂਰਾਜਾ ਜੀਓ, ਇਹ ਮੈਂ ਕੀ ਸੁਣ ਰਿਹਾਂ, ਜਿਥੇ ਮੈਂ ਸਰਕਾਰ ਵੇਲੇ ਸ਼ਰੇਆਮ ਆਉਂਦਾ ਜਾਂਦਾ ਰਿਹਾਂ ਤੇ ਜਿਥੇ ਹੀਰਾ ਸਿੰਘ ਪਲਿਆ ਤੇ ਵੱਡਾ ਹੋਇਆ ਹੁਣ ਉਥੇ ਇਜਾਜ਼ਤ ਲੈ ਕੇ ਜਾਣਾ ਪਿਆ ਕਰੇਗਾ?"

"ਰਾਜਾ ਜੀ, ਤੁਸੀਂ ਇਜਾਜ਼ਤ ਲੈ ਕੇ ਵੀ ਨਹੀਂ ਜਾ ਸਕੋਂਗੇ। ...ਇਹੋ ਨਹੀਂ, ਅਗਲੀ ਗੱਲ ਵੀ ਸੁਣ ਲਓ, ਹੁਣ ਤੁਹਾਡੀ ਕੋਈ ਜ਼ਰੂਰਤ ਨਹੀਂ ਏ, ਅਸੀਂ ਚੇਤ ਸਿੰਘ ਬਾਜਵਾ ਨੂੰ ਵਜ਼ੀਰ ਨਾਮਜ਼ਦ ਕਰ ਦਿਤਾ ਏ।"

"ਮਹਾਂਰਾਜਾ ਜੀਓ, ਤੁਸੀਂ ਮੇਰੀ ਬੇਇਜ਼ਤੀ ਕਰ ਰਹੇ ਓ, ਮੈਂ ਇਸ ਰਾਜ ਨੂੰ ਆਪਣੇ ਖੂਨ ਨਾਲ ਸਿੰਜਿਆ ਏ, ਮੈਂ ਆਪਣਾ ਸਭ ਕੁਝ ਕੁਰਬਾਨ ਕੀਤਾ ਏ, ਸਰਕਾਰ ਨਾਲ ਪੂਰੀ ਵਫਾਦਾਰੀ ਨਿਭਾਈ ਏ, ਹੁਣ ਤੁਹਾਡੀ ਮਹਾਂਰਾਜਾ ਬਣਨ ਵਿਚ ਵੀ ਮੱਦਦ ਕੀਤੀ ਏ ਤੇ ਹੁਣ ਤੁਸੀਂ ਕਹਿ ਰਹੇ ਓ ਕਿ ਮੈਂ ਚਲੇ ਜਾਵਾਂ?"

"ਬਦਲੇ ਵਿਚ ਤੁਹਾਡੇ ਕੋਲ ਜਗੀਰ ਏ ਰਾਜਾ ਜੀ, ਹੁਣ ਜਾ ਕੇ ਆਪਣੀ ਜਗੀਰ ਸੰਭਾਲੋ।"

"ਇਹ ਨਹੀਂ ਹੋ ਸਕਦਾ ਮਹਾਂਰਾਜਾ, ਇਹ ਮੇਰੀ ਬੇਇਜ਼ਤੀ ਏ, ਤੁਸੀਂ ਮੇਰੀ ਥਾਂ ਇਕ ਨੌਸਿਖੀਏ ਨੂੰ ਦੇ ਰਹੇ ਓ, ਮੈਂ ਇਹ ਗੱਲ ਬਿਲਕੁਲ ਬਰਦਾਸ਼ਤ ਨਹੀਂ ਕਰ ਸਕਦਾ।"

ਧਿਆਨ ਸਿੰਘ ਦੇ ਬੋਲਣ ਦਾ ਤਰੀਕਾ ਬਹੁਤ ਹੀ ਰੋਅਬ ਵਾਲਾ ਸੀ। ਉਸੇ ਵੇਲੇ ਚੇਤ ਸਿੰਘ ਬਾਜਵਾ ਵੀ ਮੌਕੇ ਤੇ ਆ ਪੁੱਜਿਆ। ਮਹਾਂਰਾਜਾ ਖੜਕ ਸਿੰਘ ਤੈਸ਼ ਵਿਚ ਆਉਂਦਾ ਬੋਲਿਆ,

"ਰਾਜਾ ਜੀ, ਇਸ ਤੋਂ ਪਹਿਲਾਂ ਕਿ ਤੁਹਾਨੂੰ ਗ੍ਰਿਫਤਾਰ ਕਰ ਲਿਆ ਜਾਵੇ ਤੁਸੀਂ ਚੁਪ-ਚਾਪ ਮਹਿਲਾਂ ਵਿਚੋਂ ਚਲੇ ਜਾਵੋ।"

"ਮਹਾਂਰਾਜਾ, ਮੈਂ ਚੁੱਪ-ਚਾਪ ਨਹੀਂ ਜਾਵਾਂਗਾ, ਮੇਰੇ ਜਾਣ ਦੀ ਅਵਾਜ਼ ਨਾਲ ਤੁਹਾਡੇ ਕੰਨ ਨਾ ਪਾਟੇ ਤਾਂ ਕਹਿਣਾ, ਮੈਂ ਤੁਹਾਨੂੰ ਬਣਾ ਸਕਦਾ ਹਾਂ ਤਾਂ ਢਾਹ ਵੀ ਸਕਦਾ ਹਾਂ, ਤੁਹਾਡੇ ਦੁਸ਼ਮਣ ਤੁਹਾਡੇ ਬੂਹਿਆਂ ਤੇ ਬੈਠੇ ਨੇ, ਸਿਰਫ ਇਕ ਮੈਂ ਈ ਹਾਂ ਤੁਹਾਡੇ ਲਈ ਵਫਾਦਾਰ।"

ਧਿਆਨ ਸਿੰਘ ਉੱਚੀ ਅਵਾਜ਼ ਵਿਚ ਕਹਿ ਰਿਹਾ ਸੀ। ਮਹਾਂਰਾਜਾ ਨੇ ਆਪਣੇ ਅੰਗ-ਰੱਖਿਅਕਾਂ ਨੂੰ ਹੁਕਮ ਦਿਤਾ ਕਿ ਰਾਜਾ ਧਿਆਨ ਸਿੰਘ ਨੂੰ ਬਾਹਰ ਕੱਢ ਦਿਤਾ ਜਾਵੇ। ਰਾਜਾ ਧਿਆਨ ਸਿੰਘ ਸ਼ਾਹੀ ਕਿਲ੍ਹੇ ਵਿਚੋਂ ਆ ਗਿਆ। ਉਸ ਨੇ ਆਪਣੇ ਆਪ ਨੂੰ ਬਹੁਤ ਬੇਇਜ਼ਤ ਮਹਿਸੂਸ ਕਰ ਰਿਹਾ ਸੀ। ਉਹ ਸੋਚਣ ਲਗਿਆ ਕਿ ਹੁਣ ਕੀ ਕੀਤਾ ਜਾਵੇ। ਕੁੰਵਰ ਨੌਨਿਹਾਲ ਸਿੰਘ ਵਾਪਸ ਪਿਸ਼ਾਵਰ ਜਾ ਚੁਕਿਆ ਸੀ, ਜੇਕਰ ਉਹ ਲਹੌਰ ਵਿਚ ਹੁੰਦਾ ਤਾਂ ਸ਼ਾਇਦ ਉਸ ਨੂੰ ਖੜਕ ਸਿੰਘ ਦੇ ਖਿਲਾਫ ਤਿਆਰ ਕੀਤਾ ਜਾ ਸਕਦਾ। ਉਸ ਨੇ ਸਭ ਸੋਚ ਕੇ ਇਕ ਗੁਪਤ ਚਿੱਠੀ ਕੁੰਵਰ ਨੌਨਿਹਾਲ ਸਿੰਘ ਨੂੰ ਲਿਖੀ ਕਿ ਉਸ ਦਾ ਪਿਓ ਰਾਜ ਸੰਭਾਲਣ ਦੇ ਕਾਬਲ ਨਹੀਂ ਇਸ ਕਰਕੇ ਉਹ ਵਾਪਸ ਆਕੇ ਰਾਜ ਸੰਭਾਲੇ।...

ਕੁੰਵਰ ਨੂੰ ਇਸ ਗੱਲ ਦਾ ਪਤਾ ਸੀ ਕਿ ਉਸ ਦਾ ਪਿਓ ਮਹਾਂਰਾਜਾ ਬਣਨ ਯੋਗ ਨਹੀਂ ਹੈ ਤੇ ਇਸੇ ਲਈ ਕਿਸੇ ਨਾ ਕਿਸੇ ਤਰ੍ਹਾਂ ਉਹ ਗੱਦੀ ਉਪਰ ਆਪਣਾ ਹੱਕ ਵੀ ਜਤਾਉਣਾ ਚਾਹੁੰਦਾ ਸੀ। ਇਸੇ ਸੋਚ ਨੂੰ ਸਾਹਮਣੇ ਰੱਖਦਾ ਉਹ ਜਾਨਸ਼ੀਨੀ ਦੀ ਰਸਮ ਵੇਲੇ ਆਪ ਹਾਜ਼ਰ ਹੋਣਾ ਚਾਹੁੰਦਾ ਸੀ। ਉਸ ਨੇ ਚਿੱਠੀ ਪੜ੍ਹੀ ਤੇ ਸੋਚਾਂ ਵਿਚ ਪੈ ਗਿਆ ਕਿ ਇਹ ਕਿਸ ਨੇ ਲਿਖੀ ਹੋਈ, ਕੌਣ ਹੋਇਆ ਉਸ ਦਾ ਖੈਰ-ਖੁਆਹ। ਉਹ ਵਾਪਸ ਲਹੌਰ ਆ ਗਿਆ। ਹੁਣ ਤਕ ਮਹਾਂਰਾਜਾ ਖੜਕ ਸਿੰਘ ਨੇ ਡੋਗਰਿਆਂ ਦੇ ਨਾਲ ਨਾਲ ਕੁਝ ਸਰਦਾਰ ਵੀ ਆਪਣੇ ਖਿਲਾਫ ਕਰ ਲਏ ਸਨ।

ਸੰਧਾਂਵਾਲੀਏ ਜਾਂ ਹੋਰ ਸਰਦਾਰ ਤਾਂ ਆਪ ਵਜ਼ੀਰ ਬਣਨਾ ਚਾਹੁੰਦੇ ਸਨ ਨਾ ਕਿ ਚੇਤ ਸਿੰਘ ਬਾਜਵੇ ਨੂੰ। ਦੂਜੇ ਪਾਸੇ ਚੇਤ ਸਿੰਘ ਬਾਜਵਾ ਬਹੁਤ ਸਖਤੀ ਵਰਤਣ ਲਗਿਆ ਤੇ ਮਹਾਂਰਾਜਾ ਖੜਕ ਸਿੰਘ ਦੇ ਆਲੇ ਦੁਆਲੇ ਦੇ ਵਾਧੂ ਲੋਕਾਂ ਦੀ ਉਹ ਉਹਨਾਂ ਦੀ ਛਾਂਟੀ ਵੀ ਕਰ ਰਿਹਾ ਸੀ। ਵੈਸੇ ਹੁਣ ਦਰਬਾਰ ਦੁਬਾਰਾ ਠੀਕ ਢੰਗ ਨਾਲ ਲਗਣ ਲਗੇ ਪਏ ਸਨ। ਰਾਜਾ ਧਿਆਨ ਸਿੰਘ ਵੀ ਦਰਬਾਰ ਵਿਚ ਜਾਂਦਾ ਪਰ ਆਪਣੀ ਕੁਰਸੀ ਉਪਰ ਚੇਤ ਸਿੰਘ ਬਾਜਵਾ ਬੈਠਾ ਦੇਖ ਕੇ ਉਸ ਤੋਂ ਸਹਿਣ ਨਾ ਕਰ ਹੁੰਦਾ।

ਮਹਾਂਰਾਜੇ ਨੂੰ ਚੇਤ ਸਿੰਘ ਬਾਜਵਾ ਉਪਰ ਹੁਣ ਲੋਹੜੇ ਦਾ ਯਕੀਨ ਬਣ ਚੁੱਕਾ ਸੀ ਬਿਲਕੁਲ ਉਸੇ ਤਰ੍ਹਾਂ ਹੀ ਜਿਵੇਂ ਕਦੇ ਸਰਕਾਰ ਨੂੰ ਧਿਆਨ ਸਿੰਘ ਉਪਰ ਸੀ। ਕੁੰਵਰ ਨੌਨਿਹਾਲ ਸਿੰਘ ਵਾਪਸ ਸ਼ਾਹੀ ਕਿਲ੍ਹੇ ਵਿਚ ਆਇਆ ਤਾਂ ਉਹ ਆਪਣੇ ਪਿਓ ਨੂੰ ਚੇਤ ਸਿੰਘ ਬਾਜਵਾ ਤੋਂ ਦੂਰ ਰਹਿਣ ਲਈ ਪ੍ਰੇਰਨ ਲਗਿਆ ਪਰ ਮਹਾਂਰਾਜਾ ਉਸ ਨੂੰ ਵੀ ਆਪਣੇ ਲਾਗੇ ਨਹੀਂ ਸੀ ਲਗਣ ਦੇ ਰਿਹਾ। ਉਸ ਨੂੰ ਨੌਨਿਹਾਲ ਉਪਰ ਭਰੋਸਾ ਨਹੀਂ ਸੀ ਰਿਹਾ। ਪਿਓ-ਪੁੱਤਰ ਵਿਚ ਝਗੜਾ ਰਹਿਣ ਲਗਿਆ। ਝਗੜਾ ਵਧ ਗਿਆ। ਇਸ ਝਗੜੇ ਨੇ ਸਰਦਾਰਾਂ ਵਿਚ ਨਵਾਂ ਫਿਕਰ ਖੜਾ ਕਰ ਦਿਤਾ। ਸਿਆਸੀ ਖੇਡ ਬਦਲਣ ਲਗੀ। ਸੰਧਾਵਾਲੀਏ ਤੇ ਅਟਾਰੀਵਾਲੇ ਡੋਗਰਿਆਂ ਨਾਲ ਦੋਸਤੀ ਪਾਉਣ ਲਗੇ। ਉਹ ਰਾਜਨੀਤਕ ਖੇਡ ਵਿਚ ਡੋਗਰਿਆਂ ਦੀ ਅਹਿਮੀਅਤ ਨੂੰ ਸਮਝਦੇ ਸਨ। ਡੋਗਰੇ ਤਾਂ ਪਹਿਲਾਂ ਹੀ ਮਹਾਂਰਾਜਾ ਖੜਕ ਸਿੰਘ ਦੇ ਖਿਲਾਫ ਹੋ ਚੁੱਕੇ ਸਨ। ਖੜਕ ਸਿੰਘ ਦੀ ਬੜਬੋਲੀ ਰਾਣੀ ਚੰਦ ਕੋਰ ਵੀ ਆਪਣੇ ਪੁੱਤਰ ਕੁੰਵਰ ਨੌਨਿਹਾਲ ਸਿੰਘ ਦੀ ਮੱਦਦ ਲਈ ਲਹੌਰ ਆ ਗਈ, ਆਮ ਤੌਰ ਤੇ ਉਹ ਸ਼ੇਖੂਪੁਰੇ ਹੀ ਰਿਹਾ ਕਰਦੀ ਸੀ। ਮਹਾਂਰਾਜੇ ਦੀ ਛੋਟੀ ਰਾਣੀ ਈਸ਼ਰ ਕੋਰ ਹੀ ਉਸ ਕੋਲ ਸੀ। ਕੁੰਵਰ ਨੌਨਿਹਾਲ ਸਿੰਘ ਦਾ ਇਕ ਅਲੱਗ ਧੜਾ ਬਣ ਗਿਆ। ਇਸ ਧੜੇ ਦੇ ਲੋਕ ਉਸ ਵਿਚੋਂ ਅਗਲਾ ਮਹਾਂਰਾਜਾ ਦੇਖਣ ਲਗੇ ਸਨ। ਸਾਰਿਆਂ ਪਾਸਿਆਂ ਤੋਂ ਕੋਸ਼ਿਸ਼ਾਂ ਕਰਨ ਦੇ ਬਾਵਜੂਦ ਵੀ ਕੁੰਵਰ ਨੌਨਿਹਾਲ ਸਿੰਘ ਮਹਾਂਰਾਜਾ ਖੜਕ ਸਿੰਘ ਦੇ ਨੇੜੇ ਢੁੱਕਣ ਵਿਚ ਕਾਮਯਾਬ ਨਹੀਂ ਸੀ ਹੋ ਰਿਹਾ। ਹਾਰ ਕੇ ਉਸ ਨੇ ਆਪਣੀ ਹਵੇਲੀ, ਜਿਹੜੀ ਕਿ ਕਿਲ੍ਹੇ ਦੇ ਨਾਲ ਹੀ ਸੀ, ਵਿਚ ਦਿਨ ਵਿਚ ਦੋ ਵਾਰ ਅਲੱਗ ਦਰਬਾਰ ਲਾਉਣੇ ਸ਼ੁਰੂ ਕਰ ਦਿਤੇ ਜਿਥੇ ਉਹ ਮੁਲਕ ਦੇ ਅਮੀਰਾਂ ਤੇ ਜਗੀਰਦਾਰਾਂ ਨੂੰ ਦਸਦਾ ਕਿ ਕਿਵੇਂ ਉਸ ਦਾ ਪਿਓ ਅਫੀਮ ਦੇ ਨਸ਼ੇ ਕਾਰਨ ਤੇ ਧਰਮ ਤੋਂ ਦੂਰ ਹੋ ਜਾਣ ਕਾਰਨ ਰਾਜ ਕਰਨ ਤੋਂ ਅਸਮਰਥ ਹੈ ਤੇ ਉਹਨਾਂ ਨੂੰ ਆਪਣੀ ਮੱਦਦ ਲਈ ਪ੍ਰੇਰਦਾ।

ਮਹਾਂਰਾਜਾ ਖੜਕ ਸਿੰਘ ਨੂੰ ਇਹ ਗੱਲ ਰੜਕਣ ਲਗੀ ਤੇ ਨਾਲ ਹੀ ਡਰ ਵੀ ਲਗਣ ਲਗ ਪਿਆ ਕਿ ਸੱਚ ਹੀ ਕੁੰਵਰ ਨੌਨਿਹਾਲ ਸਿੰਘ ਰਾਜ ਪਲਟਾ ਨਾ ਲਿਆ ਦੇਵੇ। ਇਸ ਬਾਰੇ ਸੋਚਦਿਆਂ ਚੇਤ ਸਿੰਘ ਬਾਜਵੇ ਨੇ ਤਰਕੀਬ ਬਣਾਈ ਤੇ ਕੁੰਵਰ ਨੌਨਿਹਾਲ ਸਿੰਘ ਨੂੰ ਸਾਰਾ ਦੁਆਬਾ ਤੇ ਬਹੁਤ ਸਾਰੇ ਹਾਥੀ ਘੋੜੇ ਤੇ ਨਾਲ ਹੀ ਵੀਹ ਲੱਖ ਦੀ ਸਲਾਨਾ ਜਗੀਰ ਦੇਣ ਦਾ ਵਾਅਦਾ ਕੀਤਾ ਤੇ ਬਦਲੇ ਵਿਚ ਆਪਣੇ ਸਾਰੇ ਦਾਅਵੇ ਤਿਆਗ ਦੇਣ ਲਈ ਕਿਹਾ। ਕੁੰਵਰ ਸੋਚ ਹੀ ਰਿਹਾ ਸੀ ਕਿ ਕੀ ਕੀਤਾ ਜਾਵੇ। ਉਸ ਨੇ ਦੇਖ ਲਿਆ ਮਹਾਂਰਾਜਾ ਖੜਕ ਸਿੰਘ ਚੇਤ ਸਿੰਘ ਬਾਜਵੇ ਨੂੰ ਆਪਣੇ ਤੋਂ ਅਲੱਗ ਨਹੀਂ ਕਰੇਗਾ ਤੇ ਪੰਜਾਬ ਦੇ ਰਾਜ ਵਿਚ ਕੁੰਵਰ ਕੋਈ ਵੱਡਾ ਹਿੱਸਾ ਨਹੀਂ ਪਾ ਸਕੇਗਾ। ਉਸ ਨੇ ਚੇਤ ਸਿੰਘ ਦੀ ਪੇਸ਼ਕਸ਼ ਮੰਨ ਕੇ ਵਪਾਸ ਆਪਣੇ ਪਿਸ਼ਾਵਰ ਵਾਲੇ ਕਿਲ੍ਹੇ ਵਿਚ ਜਾਣ ਦਾ ਫੈਸਲਾ ਕਰ ਲਿਆ। ਅਜਿਹੇ ਸਮੇਂ ਹੀ ਰਾਜਾ ਧਿਆਨ ਸਿੰਘ ਉਸ ਦੇ ਸਾਹਮਣੇ ਆਇਆ ਤੇ ਕਹਿਣ ਲਗਿਆ,

"ਨੌਜਵਾਨ ਕੁੰਵਰ, ਮੈਂ ਪੰਜਾਬ ਦੇ ਤਖਤ ਪ੍ਰਤੀ ਵਫਾਦਾਰ ਹਾਂ, ਮੇਰੀ ਵਫਾਦਾਰੀ ਸਰਕਾਰ ਵਲ ਸੀ, ਮੈਂ ਉਸ ਦੇ ਤਖਤ ਨੂੰ ਕਦੇ ਵੀ ਗਲਤ ਹੱਥ ਵਿਚ ਨਹੀਂ ਜਾਣ ਦੇਣਾ ਚਾਹੁੰਦਾ ਤੇ ਜੋ ਕੁਝ ਇਸ ਤਖਤ ਉਪਰ ਹੋ ਰਿਹਾ ਏ ਮੈਂ ਨਹੀਂ ਹੋਣ ਦੇਣਾ ਚਾਹੁੰਦਾ, ਇਸੇ ਲਈ ਮੈਂ ਹੀ ਤੁਹਾਨੂੰ ਉਹ ਚਿੱਠੀ ਲਿਖੀ ਸੀ।"

"ਰਾਜਾ ਜੀ, ਤੁਸੀਂ! ਤੁਸੀਂ ਪਹਿਲਾਂ ਕਿਉਂ ਨਹੀਂ ਦਸਿਆ?"

"ਮੈਂ ਸੋਚ ਰਿਹਾ ਸਾਂ ਕਿ ਤੁਸੀਂ ਖੁਦ ਹੀ ਇਸ ਗੱਲ ਨੂੰ ਨਿਪਟਾ ਲਵੋਂਗੇ ਪਰ ਮੈਂ ਦੇਖ ਲਿਆ ਕਿ ਤੁਹਾਡਾ ਵੱਸ ਨਹੀਂ ਚਲ ਰਿਹਾ, ਤੁਸੀਂ ਤਾਂ ਛੋਟੀ ਜਿਹੀ ਜਗੀਰ ਨਾਲ ਹੀ ਵਰਚ ਗਏ ਓ ਤੇ ਆਪਣੀ ਸਾਰੀ ਜ਼ਿੰਦਗੀ ਸੂਬਾ ਸਰਹੱਦ ਉਪਰ ਗੁਜ਼ਾਰਨ ਲਈ ਤਿਆਰ ਹੋ ਗਏ ਹੋ।"

"ਤੁਸੀਂ ਠੀਕ ਕਿਹਾ ਏ ਰਾਜਾ ਜੀ ਪਰ ਪਿਤਾ ਜੀ ਚੇਤ ਸਿੰਘ ਬਾਜਵੇ ਦੇ ਪਰਛਾਵੇਂ ਵਿਚੋਂ ਹੀ ਨਹੀਂ ਨਿਕਲ ਰਹੇ, ਕੀ ਕੀਤਾ ਜਾਵੇ!"

"ਕੁੰਵਰ ਜੀ, ਜਿਵੇਂ ਮੈਂ ਕਿਹਾ ਏ ਕਿ ਮੈਂ ਪੰਜਾਬ ਦੇ ਤਖਤ ਪ੍ਰਤੀ ਵਫਾਦਾਰ ਹਾਂ, ਮੈਂ ਸਮਝਦਾ ਹਾਂ ਕਿ ਤਖਤ ਦੇ ਅਸਲੀ ਹੱਕਦਾਰ ਤੁਸੀਂ ਹੋ, ਤੁਸੀਂ ਤਿਆਰ ਹੋ ਤਾਂ ਮੈਂ ਹਰ ਤਰ੍ਹਾਂ ਤੁਹਾਡੀ ਮੱਦਦ ਕਰਨ ਲਈ ਤਿਆਰ ਹਾਂ, ਤੁਹਾਡੀ ਖਾਤਰ ਮੈਂ ਸੰਧਾਵਾਲੀਆਂ ਨਾਲ ਵੀ ਸਮਝੌਤਾ ਕਰਨ ਲਈ ਤਿਆਰ ਹਾਂ, ਸਾਰੇ ਸਿੱਖ ਸਰਦਾਰ ਵੀ ਚੇਤ ਸਿੰਘ ਬਾਜਵਾ ਤੋਂ ਦੁਖੀ ਹੋਏ ਪਏ ਨੇ। ਸਿੱਖ ਸਰਦਾਰਾਂ ਦੀ ਬੇਇਜ਼ਤੀ ਕਰਨ ਲਗਿਆ ਚੇਤ ਸਿੰਘ ਬਾਜਵਾ ਇਕ ਪਲ ਵੀ ਨਹੀਂ ਲਾਉਂਦਾ, ਹਾਲੇ ਕੁਝ ਦਿਨ ਪਹਿਲਾਂ ਹੀ ਅਜੀਤ ਸਿੰਘ ਸੰਧਾਵਾਲੀਆ ਨੂੰ ਤਲਵਾਰ ਲੈ ਕੇ ਆਣ ਪਿਆ ਸੀ, ਮੈਨੂੰ ਵੀ ਕੱਲ ਹੀ ਉਸ ਨੇ ਅੱਠ ਦਿਨਾਂ ਵਿਚ ਮਾਰ ਦੇਣ ਦੀ ਧਮਕੀ ਦਿਤੀ ਏ। ਅਸੀਂ ਹੁਣ ਤੁਹਾਨੂੰ ਮਹਾਂਰਾਜਾ ਬਣਿਆਂ ਦੇਖਣਾ ਚਾਹੁੰਦੇ ਹਾਂ, ਇਸ ਲਈ ਮੈਂ ਹਰ ਤਰ੍ਹਾਂ ਨਾਲ ਤੁਹਾਡੀ ਸਹਇਤਾ ਕਰਾਂਗਾ।"

ਧਿਆਨ ਸਿੰਘ ਦੀਆਂ ਗੱਲਾਂ ਸੁਣ ਕੇ ਕੁੰਵਰ ਦੇ ਸੁਫਨਿਆਂ ਨੂੰ ਫਿਰ ਤੋਂ ਖੰਭ ਲਗਾ ਦਿਤੇ। ਉਸ ਨੂੰ ਸੋਚਾਂ ਵਿਚ ਪਏ ਨੂੰ ਦੇਖ ਕੇ ਧਿਆਨ ਸਿੰਘ ਨੇ ਫਿਰ ਕਿਹਾ,

"ਪੰਜਾਬ ਦੇ ਤਖਤ ਨੂੰ ਤੁਹਾਡੇ ਵਰਗੇ ਬਹਾਦਰ ਤੇ ਨੌਜਵਾਨ ਖੂਨ ਦੀ ਜ਼ਰੂਰਤ ਏ ਨਾ ਕਿ ਕਿਸੇ ਬਿਮਾਰ ਬੰਦੇ ਦੀ, ਜੇ ਤੁਸੀਂ ਇਸ ਬਾਰੇ ਢਿੱਲ ਕਰ ਦਿਤੀ ਤਾਂ ਓਧਰ ਸ਼ਹਿਜ਼ਾਦਾ ਸ਼ੇਰ ਸਿੰਘ ਵੀ ਆਪਣੇ ਪਰ ਤੋਲਦਾ ਫਿਰ ਰਿਹਾ ਏ। ਉਹ ਤਾਂ ਰਾਜ ਲੈਣ ਲਈ ਅੰਗਰੇਜ਼ਾਂ ਤੋਂ ਮੱਦਦ ਵੀ ਮੰਗ ਰਿਹਾ ਏ ਤੇ ਬਦਲੇ ਵਿਚ ਪੰਜਾਬ ਦਾ ਕੁਝ ਹਿੱਸਾ ਵੀ ਉਹਨਾਂ ਨੂੰ ਦੇਣ ਲਈ ਤਿਆਰ ਏ ਤੇ ਨਾਲ ਦੀ ਨਾਲ ਇਹ ਵੀ ਅਫਵਾਹ ਏ ਕਿ ਮਹਾਂਰਾਜਾ ਖੜਕ ਸਿੰਘ ਚੇਤ ਸਿੰਘ ਬਾਜਵੇ ਨੂੰ ਹੀ ਆਪਣਾ ਜਾਨਸ਼ੀਨ ਘੋਸ਼ਿਤ ਕਰਨ ਬਾਰੇ ਸੋਚ ਰਹੇ ਨੇ।"

"ਨਹੀਂ ਰਾਜਾ ਜੀ, ਇਹ ਕਦੇ ਨਹੀਂ ਹੋ ਸਕਦਾ, ਮੈਂ ਇਹ ਨਹੀਂ ਹੋਣ ਦੇਵਾਂਗਾ।"

"ਕੁੰਵਰ ਜੀ, ਫਿਰ ਆਓ, ਆਪਾਂ ਸਭ ਰਲ਼ ਕੇ ਚੇਤ ਸਿੰਘ ਬਾਜਵੇ ਨੂੰ ਰਸਤੇ ਵਿਚੋਂ ਹਟਾ ਦੇਈਏ, ਉਸ ਦਾ ਖਾਤਮਾ ਹੋ ਜਾਵੇਗਾ, ਮਹਾਂਰਾਜਾ ਖੜਕ ਸਿੰਘ ਤਾਂ ਪਹਿਲਾਂ ਹੀ ਬਿਮਾਰ ਨੇ, ਉਹ ਸੁਮਨ ਬੁਰਜ ਵਿਚ ਰਹਿਣਗੇ ਤੇ ਤੁਸੀਂ ਰਾਜ ਭਾਗ ਚਲਾਉਗੇ ਬਸ਼ਰਤੇ ਮੈਂ ਵਜ਼ੀਰ ਹੋਵਾਂਗਾ।"

ਕੁੰਵਰ ਨੌਨਿਹਾਲ ਸਿੰਘ ਨੂੰ ਹੋਰ ਕੀ ਚਾਹੀਦਾ ਸੀ। ਧਿਆਨ ਸਿੰਘ ਨੇ ਸਾਰੀ ਯੋਯਨਾ ਪਹਿਲਾਂ ਹੀ ਤਿਆਰ ਕੀਤੀ ਹੋਈ ਸੀ। ਉਸ ਨੂੰ ਪਤਾ ਸੀ ਕਿ ਚੇਤ ਸਿੰਘ ਕਦੇ ਵੀ ਇਕੱਲਾ ਨਹੀਂ ਹੁੰਦਾ, ਉਸ ਨਾਲ ਅੰਗ ਰੱਖਿਅਕ ਨਾਲ ਹੁੰਦੇ ਤੇ ਬਹੁਤੀ ਵਾਰ ਮਹਾਂਰਾਜਾ ਵੀ। ਦਰਬਾਰ ਵਿਚ ਤਾਂ ਹਮਲਾ ਕੀਤਾ ਨਹੀਂ ਸੀ ਜਾ ਸਕਦਾ। ਰਾਜਾ ਧਿਆਨ ਸਿੰਘ ਇਸ ਮੁਹਿੰਮ ਦਾ ਆਗੂ ਸੀ ਪਰ ਉਹ ਸਭ ਨੂੰ ਆਪਣੇ ਨਾਲ ਰੱਖਣਾ ਚਾਹੁੰਦਾ ਸੀ। ਉਹ ਇਸ ਯੋਯਨਾ ਨੂੰ ਆਪਣੇ ਹੱਥੀਂ ਅੰਜਾਮ ਤਕ ਲੈ ਜਾਣੀ ਚਾਹੁੰਦਾ ਸੀ ਤਾਂ ਜੋ ਕਿਧਰੇ ਕੁਝ ਅਧੂਰਾ ਨਾ ਰਹਿ ਜਾਵੇ। ਚੇਤ ਸਿੰਘ ਬਾਜਵਾ ਨੂੰ ਵੀ ਕੁਝ ਕੁਝ ਖਬਰ ਹੋ ਚੁੱਕੀ ਸੀ। ਧਿਆਨ ਸਿੰਘ ਨੇ ਚੇਤ ਸਿੰਘ ਨੂੰ ਅੜਿੱਕੇ ਵਿਚ ਲੈਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਉਹ ਹੱਥ ਨਹੀਂ ਸੀ ਆ ਰਿਹਾ। ਅੰਤ ਉਸ ਨੂੰ ਸ਼ਾਹੀ ਮਹੱਲ ਵਿਚ ਦਾਖਲ ਹੋ ਕੇ ਫੜਨ ਦਾ ਫੈਸਲਾ ਕਰ ਲਿਆ ਗਿਆ। ਧਿਆਨ ਸਿੰਘ ਤੇ ਉਸ ਦੇ ਦੋਵੇਂ ਭਰਾ ਤੇ ਉਸ ਦਾ ਪੁੱਤਰ ਹੀਰਾ ਸਿੰਘ, ਅੰਗਰੇਜ਼ ਜਰਨੈਲ ਅਲੈਗਜ਼ੈਂਡਰ ਗਾਰਡਨਰ, ਚਾਰੇ ਸੰਧਾਵਾਲੀਏ ਸਰਦਾਰ, ਰਾਓ ਕੇਸਰੀ ਸਿੰਘ ਤੇ ਕੁੰਵਰ ਨੌਨਿਹਾਲ ਸਿੰਘ ਸਮੇਤ ਪੰਦਰਾਂ ਕੁ ਆਦਮੀ ਪਹਿਲੀ ਕੱਤਕ ਦੀ ਰਾਤ ਨੂੰ ਸਿੱਧੇ ਹੀ ਮਹਾਂਰਾਜਾ ਖੜਕ ਸਿੰਘ ਦੀ ਖ਼ੁਆਬਗਾਹ ਅੰਦਰ ਜਾ ਵੜੇ। ਇਹ ਅਜਿਹੀ ਜਗਾਹ ਸੀ ਜਿਥੇ ਚਿੜੀ ਵੀ ਪਰ ਨਹੀਂ ਮਾਰ ਸਕਦੀ, ਓਪਰੇ ਬੰਦੇ ਦਾ ਸਾਹ ਵੀ ਨਹੀਂ ਸੀ ਸੁਣਿਆਂ ਜਾ ਸਕਦਾ, ਸੁਰੱਖਿਆ ਵਿਚ ਹਲਕੀ ਜਿਹੀ ਵੀ ਝੀਤ ਨਹੀਂ ਸੀ ਪਰ ਉਹ ਸਾਰੇ ਹੀ ਜਾ ਵੜੇ। ਸ਼ਾਹੀ ਕਿਲ੍ਹੇ ਦੇ ਸਾਰੇ ਸਿਪਾਹੀ ਉਹਨਾਂ ਨੂੰ ਪੱਛਾਣਦੇ ਸਨ, ਜਿਹੜਾ ਵੀ ਉਹਨਾਂ ਮੂਹਰੇ ਅੜਿਆ ਉਹਨਾਂ ਕਤਲ ਕਰ ਦਿਤਾ। ਚੇਤ ਸਿੰਘ ਬਾਜਵਾ ਤੇ ਮਹਾਂਰਾਜਾ ਖੜਕ ਸਿੰਘ ਅਰਾਮ ਨਾਲ ਸੁੱਤੇ ਪਏ ਸਨ। ਰਾਜਾ ਧਿਆਨ ਸਿੰਘ ਨੇ ਤਲਵਾਰ ਦੀ ਨੋਕ ਨਾਲ ਚੇਤ ਸਿੰਘ ਬਾਜਵੇ ਨੂੰ ਜਗਾਇਆ ਤੇ ਤਿਆਰ ਹੋਣ ਲਈ ਕਿਹਾ। ਮਹਾਂਰਾਜਾ ਭਾਵੇਂ ਨਸ਼ੇ ਵਿਚ ਸੀ ਪਰ ਉਹ ਵੀ ਜਾਗ ਪਿਆ, ਵਕਤ ਦੀ ਨਜ਼ਾਕਤ ਦੇਖਦਾ ਉਹ ਸਭ ਨੂੰ ਰੋਕਦਾ ਰਿਹਾ ਤੇ ਚੇਤ ਸਿੰਘ ਦੀ ਜਾਨ ਬਖਸ਼ਣ ਲਈ ਸਾਰਾ ਰਾਜ ਤਿਅਗਾਣ ਲਈ ਤਿਆਰ ਹੋ ਗਿਆ ਪਰ ਰਾਜਾ ਧਿਆਨ ਸਿੰਘ ਇਸ ਕੰਮ ਲਈ ਨਹੀਂ ਸੀ ਗਿਆ। ਉਸ ਨੇ ਨੌਨਿਹਾਲ ਸਿੰਘ ਨੂੰ ਚੇਤ ਸਿੰਘ ਉਪਰ ਵਾਰ ਕਰਨ ਲਈ ਲਲਕਾਰਿਆ। ਚੇਤ ਸਿੰਘ ਆਪਣੀ ਤਲਵਾਰ ਵਲ ਵਧਿਆ ਤਾਂ ਰਾਜਾ ਧਿਆਨ ਸਿੰਘ ਨੇ ਇਕੋ ਵਾਰ ਨਾਲ ਹੀ ਉਸ ਦਾ ਖਾਤਮਾ ਕਰ ਦਿਤਾ ਤੇ ਨਾਲ ਹੀ ਪੂਰੀ ਨਫਰਤ ਨਾਲ ਕਿਹਾ,

"ਇਹ ਲੈ ਰਣਜੀਤ ਸਿੰਘ ਦੀ ਯਾਦ ਵਿਚ।"

ਚੇਤ ਸਿੰਘ ਬਾਜਵਾ ਖੂਨ ਵਿਚ ਲੱਥਪੱਥ ਚਿੱਤ ਪਿਆ ਸੀ। ਮਹਾਂਰਾਜਾ ਖੜਕ ਸਿੰਘ ਉਸ ਵਲ ਦੇਖ ਦੇਖ ਪਾਗਲ ਹੁੰਦਾ ਜਾ ਰਿਹਾ ਸੀ। ਉਹ ਉਸ ਨਾਲ ਚੁੰਬੜਦਾ ਵਰਲਾਪ ਕਰਨ ਲਗਿਆ,

"ਤੁਸੀਂ ਮੇਰੇ ਸਭ ਤੋਂ ਪਿਆਰੇ ਇਨਸਾਨ ਨੂੰ ਮਾਰਿਆ ਏ, ਰੱਬ ਕਰਕੇ ਤੁਹਾਡਾ ਕੱਖ ਨਾ ਰਹੇ, ਤੁਸੀਂ ਕਸ਼ਮੀਰ ਦੇ ਰਾਜੇ, ਤੁਸੀਂ ਸਾਰੇ ਸਿੱਖ ਸਰਦਾਰ ਤੇ ਵਿਚੇ ਹੀ ਮੇਰਾ ਪੁੱਤਰ ਰੱਬ ਕਰੇ ਇਸੇ ਰਸਤੇ ਹੀ ਜਾਵੋਂ, ਤੁਹਾਡਾ ਅੰਤ ਵੀ ਅਜਿਹਾ ਹੀ ਹੋਵੇ, ਇਹ ਸਾਰਾ ਰਾਜ ਹੀ ਤਬਾਹ ਹੋ ਜਾਵੇ, ...ਇਹੋ ਹੋਵੇਗਾ, ਇਵੇਂ ਹੀ ਹੋਵੇਗਾ ਜਿਵੇਂ ਮੈਂ ਕਹਿ ਰਿਹਾਂ, ...ਮੈਂ ਸਰਾਪ ਦੇ ਰਿਹਾਂ, ਤੁਸੀਂ ਸਾਰੇ ਇਕ ਇਕ ਕਰਕੇ ਇਵੇਂ ਹੀ ਖਤਮ ਹੋਵੋਂਗੇ!"

## ਲਹੌਰੋਂ ਆਉਂਦਾ ਰਾਹ

ਜੰਮੂ ਸ਼ਹਿਰ ਨੂੰ ਕਈ ਪਾਸੇ ਤੋਂ ਰਾਹ ਆਉਂਦੇ ਹਨ, ਕਸ਼ਮੀਰ ਤੋਂ ਪਠਾਨਕੋਟ ਤੋਂ ਆਦਿ। ਇਕ ਰਾਹ ਲਹੌਰ ਤੋਂ ਵੀ ਆਉਂਦਾ ਹੈ।

ਜੰਮੂ ਬਹੁਤ ਪੁਰਾਣਾ ਸ਼ਹਿਰ ਹੈ, ਸਦੀਆਂ ਪੁਰਾਣਾ। ਇਥੇ ਪੁਰਾਣੀਆਂ ਪੁਰਾਣੀਆਂ ਇਮਾਰਤਾਂ ਹਨ, ਪੁਰਾਣੇ ਪੁਰਾਣੇ ਮੰਦਰ। ਕਸ਼ਮੀਰ ਇਥੋਂ ਹੀ ਸ਼ੁਰੂ ਹੁੰਦਾ ਹੈ। ਬਰਫਾਂ ਨਾਲ ਲੱਦੇ ਪਹਾੜਾਂ ਦਾ ਨਜ਼ਾਰਾ ਮਨ ਨੂੰ ਬਹੁਤ ਖਿਚ ਪਾਉਂਦਾ ਹੈ। ਜਿਥੇ ਗਰਮੀਆਂ ਨੂੰ ਮੈਦਾਨਾਂ ਵਲੋਂ ਗਰਮ ਹਵਾਵਾਂ ਲੋਹੜੇ ਦੀ ਗਰਮੀ ਕਰ ਦਿੰਦੀਆਂ ਹਨ ਉਥੇ ਸਰਦੀਆਂ ਨੂੰ ਬਰਫਾਨੀ ਹਵਾਵਾਂ ਕਾਰਨ ਅੱਤ ਦੀ ਸਰਦੀ ਵੀ ਹੋ ਜਾਂਦੀ ਹੈ। ਬਰਸਾਤਾਂ ਨੂੰ ਤਵੀ ਦਰਿਆ ਇਵੇਂ ਚੜ੍ਹ ਜਾਂਦਾ ਹੈ ਜਿਵੇਂ ਸਾਰਾ ਸ਼ਹਿਰ ਹੀ ਕਲ਼ਾਵੇ ਵਿਚ ਲੈ ਲੈਣਾ ਹੋਵੇ ਤੇ ਬਰਸਾਤੋਂ ਬਾਅਦ ਜਿਵੇਂ ਉਥੇ ਦਰਿਆ ਹੋਵੇ ਹੀ ਨਾ, ਬਸ ਕੁਝ ਪੱਥਰ ਜਿਹੇ ਪਏ ਦਿਸਣ ਲਗਦੇ ਹਨ ਤੇ ਦਰਿਆ ਵਾਲੀ ਜਗਾਹ ਬੱਚੇ ਖੇਲਦੇ ਫਿਰਦੇ ਮਿਲ ਜਾਂਦੇ ਹਨ। ਤਵੀ ਦੇ ਆਪੇ ਦੁਆਲੇ ਮੱਧਰੀਆ ਜਿਹੀਆਂ ਪਹਾੜੀਆਂ ਹਨ। ਅਜਿਹੀ ਇਕ ਪਹਾੜੀ ਉਪਰ ਸੀ ਇਕ ਵੱਡੀ ਸਾਰੀ ਹਵੇਲੀ। ਇਕ ਪਾਸੇ ਤਵੀ ਦਰਿਆ ਤੇ ਦੂਜੇ ਪਾਸੇ ਜੰਮੂ ਸ਼ਹਿਰ। ਤਵੀ ਦੇ ਉਪਰੋਂ ਦੀ ਪਹਿਲਾਂ ਛੋਟੇ ਪਹਾੜ ਤੇ ਫਿਰ ਉਸ ਦੇ ਮਗਰ ਬਰਫ ਦੀਆਂ ਛੱਤਾਂ ਵਾਲੇ ਉਚੇ ਪਹਾੜ ਇਵੇਂ ਦਿਸਦੇ ਜਿਵੇਂ ਬੱਚਿਆਂ ਪਿੱਛੇ ਉਹਨਾਂ ਦੇ ਬਿਜ਼ੁਰਗ ਖੜੇ ਹੋਣ। ਇਸ ਹਵੇਲੀ ਦੀ ਛੱਤ ਉਪਰ ਚੜਿਆਂ ਇਕ ਦੂਰ ਤਕ ਲੰਮਾ ਵਿਛਿਆ ਹੋਇਆ ਰਸਤਾ ਵੀ ਨਜ਼ਰੀਂ ਪੈਂਦਾ। ਇਹ ਰਸਤਾ ਸਿੱਧਾ ਲਹੌਰੋਂ ਆਉਂਦਾ ਸੀ। ਦੂਰੋਂ ਹੀ ਉਡਦੀ ਧੂੜ ਤੋਂ ਪਤਾ ਚਲ ਜਾਂਦਾ ਕਿ ਕਿੰਨੇ ਕੁ ਲੋਕ ਆ ਰਹੇ ਹਨ। ਫੌਜ ਹੈ ਜਾਂ ਸਧਾਰਨ ਕਾਫਲਾ। ਪੈਦਲ ਹਨ ਜਾਂ ਘੋੜਿਆਂ ਉਪਰ।

ਇਹ ਹਵੇਲੀ ਕਾਹਦੀ ਕਿਲ੍ਹਾ ਹੀ ਸੀ। ਉਚੀਆਂ ਉਚੀਆਂ ਕੰਧਾਂ ਤੇ ਵੱਡਾ ਸਾਰਾ ਇਕ ਦਰਵਾਜ਼ਾ। ਦੋ ਨਿੱਕੇ ਨਿੱਕੇ ਚੋਰ ਦਰਵਾਜ਼ੇ। ਹਵੇਲੀ ਦੇ ਵਿਚ ਹੀ ਬਾਗ ਸੀ ਜਿਸ ਵਿਚ ਅਮਰੂਦ ਤੇ ਸੇਬਾਂ ਦੇ ਫਲ਼ਦਾਰ ਦਰਖਤ ਸਨ। ਹੋਰ ਵੀ ਸਰੀਂਹ, ਨਿੰਮਾਂ, ਟਾਹਲੀਆਂ ਤੇ ਪਿੱਪਲ ਵੀ ਸਨ। ਫੁੱਲਾਂ ਦੀਆਂ ਤਾਂ ਬੇਅੰਤ ਕਿਸਮਾਂ ਸਨ। ਪਹਾੜੀ ਉਪਰ ਹੋਣ ਕਰਕੇ ਹਵੇਲੀ ਨੂੰ ਆਉਣ ਵਾਲੇ ਵਿਅਕਤੀਆਂ ਦਾ ਦੂਰੋਂ ਹੀ ਪਤਾ ਚਲ ਜਾਂਦਾ ਸੀ। ਜੇ ਕਦੇ ਕੋਈ ਖਤਰੇ ਵਾਲੀ ਗੱਲ ਹੋਵੇ ਤਾਂ ਸਾਵਧਾਨ ਹੋਇਆ ਜਾ ਸਕਦਾ ਸੀ ਪਰ ਕਦੇ ਵੀ ਅਜਿਹੀ ਸਥਿਤੀ ਪੈਦਾ ਨਹੀਂ ਸੀ ਹੋਈ। ਇਸ ਹਵੇਲੀ ਨੂੰ ਜੰਮੂ ਸ਼ਹਿਰ ਵਿਚ ਬਹੁਤ ਇਜ਼ਤ ਦੀ ਨਜ਼ਰ ਨਾਲ ਦੇਖਿਆ ਜਾਂਦਾ ਸੀ। ਇਹ ਡੋਗਰਿਆਂ ਦੀ ਹਵੇਲੀ ਸੀ। ਛੋਟੇ ਭਰਾ ਸੁਚੇਤ ਸਿੰਘ ਦੇ ਹਿੱਸੇ ਵਿਚ ਆਈ ਹੋਈ। ਲਹੌਰ ਤੋਂ ਚਲ ਕੇ ਰਾਣੀ ਜਿੰਦਾਂ ਤੇ ਸ਼ਹਿਜ਼ਾਦਾ ਦਲੀਪ ਸਿੰਘ ਇਥੇ ਆ ਕੇ ਹੀ ਠਹਿਰੇ ਸਨ।

ਹਵੇਲੀ ਵਿਚ ਨੌਕਰ-ਚਾਕਰ ਤਾਂ ਪਹਿਲਾਂ ਵੀ ਸਨ ਹੀ ਪਰ ਰਾਣੀ ਜਿੰਦਾਂ ਦੀਆਂ ਆਪਣੀਆਂ ਗੋਲੀਆਂ ਤੇ ਨੌਕਰ ਵੀ ਨਾਲ ਆਏ ਸਨ। ਹਵੇਲੀ ਵਿਚ ਹਰ ਵੇਲੇ ਰੌਣਕਾਂ ਲਗੀਆਂ ਰਹਿੰਦੀਆਂ ਸਨ। ਸਰਕਾਰ ਦੀ ਮੌਤ ਤੋਂ ਬਾਅਦ ਜਲਦੀ ਹੀ ਰਾਣੀ ਜਿੰਦਾਂ ਇਥੇ ਆ ਗਈ ਸੀ। ਉਸ ਵਕਤ ਹਾਲੇ ਸ਼ਹਿਜ਼ਾਦੇ ਨੇ ਤੁਰਨਾ ਵੀ ਨਹੀਂ ਸਿਖਿਆ। ਦਲੀਪ ਨੇ ਪਹਿਲਾ ਕਦਮ ਇਸ ਹਵੇਲੀ ਵਿਚ ਆ ਕੇ ਹੀ ਪੁਟਿਆ ਸੀ। ਜਿਸ ਦਿਨ ਪਹਿਲਾ ਕਦਮ ਪੁੱਟਿਆ ਤਾਂ ਮੋਤੀਆ ਭੱਜਦੀ ਹੋਈ ਰਾਣੀ ਕੋਲ ਦੱਸਣ ਆਈ ਸੀ,

"ਰਾਣੀ ਜੀਓ, ਰਾਣੀ ਜੀਓ, ਆ ਕੇ ਦੇਖੋ, ਦੁੱਲਾ ਜੀ ਨੇ ਪਹਿਲਾ ਪੈਰ ਪੁੱਟ ਲਿਆ।"

ਰਾਣੀ ਵੀ ਦੌੜਦੀ ਹੋਈ ਗਈ ਸੀ ਤੇ ਸਾਰੀਆਂ ਗੋਲੀਆਂ ਨੂੰ ਦਲੀਪ ਦੇ ਸਿਰ ਉਪਰ ਦੀ ਵਾਰ ਕੇ ਮੋਹਰਾਂ ਦਿਤੀਆਂ ਗਈਆਂ ਸਨ। ਉਸੇ ਦਿਨ ਹੀ ਰਾਜਾ ਸੁਚੇਤ ਸਿੰਘ ਵਲੋਂ ਲਿਆਂਦਾ ਗਿਆ ਰੰਗਲਾ ਗਡੀਰਾ ਦਲੀਪ ਨੂੰ ਫੜਾ ਦਿਤਾ ਗਿਆ ਸੀ। ਮੰਗਲਾ ਕਹਿੰਦੀ ਰਹਿ ਗਈ ਸੀ ਕਿ ਹਾਲੇ ਦੁੱਲਾ ਜੀ ਨੂੰ ਚੰਗੀ ਤਰ੍ਹਾਂ ਖੜਨਾ ਸਿੱਖ ਲੈਣ ਦਿਓ ਫਿਰ ਗਡੀਰੇ ਨਾਲ ਤੁਰਨਾ ਸਿਖਾਵਾਂਗੇ ਪਰ ਰਾਣੀ ਤਾਂ ਜਿਵੇਂ ਚਾਹੁੰਦੀ ਸੀ ਕਿ ਉਹ ਅਜ ਹੀ ਤੁਰਨ ਲਗ ਪਵੇ ਤੇ ਕੱਲ੍ਹ ਨੂੰ ਦੌੜਨ ਲਗ ਪਏ ਤੇ ਪਰਸੋਂ ਨੂੰ ਉਹ ਲਹੌਰ ਲਈ ਤੁਰ ਪੈਣ।

ਇਸ ਹਵੇਲੀ ਵਿਚ ਰਾਣੀ ਲਹੌਰ ਨਾਲੋਂ ਕਿਤੇ ਵੱਧ ਸੁਰੱਖਿਅਤ ਸੀ ਤੇ ਉਸ ਦਾ ਦਿਲ ਲਾਉਣ ਲਈ ਸਭ ਕੁਝ ਸੀ ਪਰ ਫਿਰ ਵੀ ਉਸ ਦਾ ਦਿਲ ਨਹੀਂ ਸੀ ਲਗ ਰਿਹਾ। ਜਦ ਵੀ ਵਿਹਲ ਮਿਲਦੀ ਉਹ ਛੱਤ 'ਤੇ ਜਾ ਚੜਦੀ ਤੇ ਲਹੌਰੋਂ ਆਉਂਦੇ ਰਾਹ ਵਲ ਦੇਖਣ ਲਗ ਪੈਂਦੀ। ਉਸ ਨੂੰ ਲਹੌਰ ਦੀ ਖਬਰ ਵਲ ਬਹੁਤ ਧਿਆਨ ਰਹਿੰਦਾ। ਲਹੌਰ ਬੈਠਾ ਸੁਚੇਤ ਸਿੰਘ ਆਪਣਾ ਕੋਈ ਨਾ ਕੋਈ ਏਲਚੀ ਜੰਮੂ ਨੂੰ ਭੇਜਦਾ ਰਹਿੰਦਾ ਸੀ ਜਿਸ ਹੱਥ ਸ਼ਹਿਜ਼ਾਦੇ ਲਈ ਤੇ ਰਾਣੀ ਜਿੰਦਾਂ ਲਈ ਤੋਹਫੇ ਹੁੰਦੇ, ਲਹੌਰ ਦੀ ਕੋਈ ਨਾ ਕੋਈ ਛੋਟੀ ਮੋਟੀ ਖਬਰ ਵੀ ਹੁੰਦੀ। ਇਸ ਸਭ ਦੇ ਬਾਵਜੂਦ ਇਕ ਬੇਚੈਨੀ ਜਿਹੀ ਰਾਣੀ ਜਿੰਦਾਂ ਦੇ ਮਨ ਨੂੰ ਘੇਰੀ ਰੱਖਦੀ ਪਰ ਆਪਣੀ ਬੇਚੈਨੀ ਕਿਸੇ ਨੂੰ ਮਹਿਸੂਸ ਨਾ ਹੋਣ ਦਿੰਦੀ ਤੇ ਹਰ ਵੇਲੇ ਖੁਸ਼ ਰਹਿਣ ਦੀ ਕੋਸ਼ਿਸ਼ ਕਰਦੀ।

ਜੰਮੂ ਵਿਚ ਰਾਣੀ ਜਿੰਦਾਂ ਦੀ ਹਾਜ਼ਰੀ ਬਹੁਤ ਅਹਿਮ ਸੀ। ਸ਼ਹਿਰ ਦੇ ਲੋਕਾਂ ਵਿਚ ਤੇ ਵਿਓਪਾਰੀਆਂ ਵਿਚ ਇਕ ਵੱਖਰੀ ਕਿਸਮ ਦਾ ਉਤਸ਼ਾਹ ਸੀ। ਵਪਾਰੀ ਲੋਕ ਆਪਣਾ ਮਾਲ ਵੇਚਣ ਲਈ ਹਵੇਲੀ ਤਕ ਪਹੁੰਚ ਕਰਦੇ। ਕਪੜਿਆਂ ਵਾਲੇ ਅਲੱਗ ਤੇ ਗਹਿਣੇ-ਗੱਟੇ ਵਾਲੇ ਅਲੱਗ। ਰਾਣੀ ਅਗੇ ਪੇਸ਼ ਹੋ ਕੇ ਕੋਈ ਵਪਾਰੀ ਆਪਣੇ ਚੌੜੇ ਬਰ ਵਾਲੇ ਰੇਸ਼ਮ ਦੀ ਤਰੀਫ ਕਰਦਾ ਤੇ ਕੋਈ ਆਪਣੇ ਗਹਿਣਿਆਂ ਉਪਰਲੀ ਮੀਨਾਕਾਰੀ ਦੀ। ਕਈ ਵਾਰ ਉਪਰੋਂ ਪਹਾੜਾਂ ਵਿਚੋਂ ਵੀ ਕਸ਼ਮੀਰੀ ਸ਼ਾਲ ਆਦਿ ਵੇਚਣ ਵਾਲੇ ਹਵੇਲੀ ਵਿਚ ਆ ਜਾਂਦੇ। ਰਾਣੀ ਜਿੰਦਾਂ ਪਜਾਮੇ ਨਾਲ ਲੱਕ ਤਕ ਕੁੜਤੀ ਪਹਿਨਦੀ ਤੇ ਉਪਰ ਛਾਤੀਆਂ ਕੱਜਦੀ ਚੋਲੀ। ਕਈ ਵਾਰ ਉਹ ਗੋਡਿਆਂ ਤਕ ਖੁਲ੍ਹਾ ਕੁੜਤਾ ਵੀ ਪਹਿਨਦੀ। ਕਪੜਿਆਂ ਹੇਠ ਉਸ ਨੇ ਬਨੈਣ ਇਵੇਂ ਪਾਈ ਹੁੰਦੀ ਕਿ ਜੁੱਸਾ ਭਰਵਾਂ ਲੱਗੇ। ਜੰਮੂ ਸ਼ਹਿਰ ਵਿਚ ਉਸ ਨੂੰ ਭਰਵੇਂ ਜੁੱਸੇ ਵਾਲੀ ਰਾਣੀ ਹੀ ਕਿਹਾ ਜਾਣ ਲਗਿਆ ਸੀ। ਕਈ ਵਾਰ ਉਹ ਪਜਾਮੀ ਪਾ ਕੇ ਉਪਰ ਦੀ ਘਗਰਾ ਵੀ ਪਹਿਨ ਲੈਂਦੀ। ਡੋਗਰਿਆਂ ਦੀਆਂ ਰਾਣੀਆਂ ਆਮ ਤੌਰ ਤੇ ਸਾੜੀ ਪਹਿਨਦੀਆਂ। ਜੰਮੂ ਦੀਆਂ ਜਵਾਨ ਕੁੜੀਆਂ ਕਈ ਵਾਰ ਰਾਣੀ ਜਿੰਦਾਂ ਦੀ ਨਕਲ ਕਰਦੀਆਂ ਪੰਜਾਬੀ ਕਪੜੇ ਪਹਿਨਣ ਲਗਦੀਆਂ। ਗਹਿਣਿਆਂ ਦਾ ਸ਼ੌਂਕ ਡੋਗਰਿਆਂ ਵਿਚ ਵੀ ਬਹੁਤ ਸ਼ੌਂਕ ਸੀ। ਡੋਗਰਾ ਪਰਿਵਾਰ ਦੀਆਂ ਔਰਤਾਂ ਜਦ ਵੀ ਰਾਣੀ ਜਿੰਦਾਂ ਨੂੰ ਮਿਲਣ ਆਉਂਦੀਆਂ ਤਾਂ ਬਹੁਤੀਆਂ ਗੱਲਾਂ ਕਪੜਿਆਂ ਤੇ ਗਹਿਣਿਆਂ ਬਾਰੇ ਹੀ ਹੁੰਦੀਆਂ।

ਰਾਣੀ ਜਿੰਦਾਂ ਆਮ ਤੌਰ ਤੇ ਪੰਜਾਬੀ ਲਹਿਜ਼ੇ ਦੇ ਗਹਿਣੇ ਹੀ ਪਹਿਨਦੀ। ਸਿਰ ਦੇ ਵਾਲ ਗੁੰਦ ਕੇ ਚੀਰ ਕੱਢਦੀ ਤੇ ਚੀਰ ਵਿਚ ਲੜੀਵਾਰ ਕਈ ਕਿਸਮ ਦੇ ਗਹਿਣੇ ਪਾਏ ਹੁੰਦੇ। ਮੱਥੇ ਦੇ ਇਕ ਪਾਸੇ ਚਾਂਦੀ ਦੀ ਚੇਨ ਨਾਲ ਕੰਨਪਟੀ ਤਕ ਲਟਕਦੀਆਂ ਨਿੱਕੀਆਂ ਨਿੱਕੀਆ ਟੱਲੀਆਂ ਹੁੰਦੀਆਂ। ਉਹ ਚਾਂਦੀ ਜਾਂ ਸੋਨੇ ਦੇ ਝੁਮਕਿਆਂ ਨਾਲ ਤਿੰਨ ਕੁ ਉਂਗਲ ਦਾ ਥੋਡੂ ਨਾਂ ਦਾ ਗਹਿਣਾ ਵੀ ਪਹਿਨਦੀ। ਵੱਖਰੇ ਵੱਖਰੇ ਮੌਕੇ ਦੇ ਅਨੁਸਾਰ ਉਹ ਭਿੰਨ ਗਹਿਣੇ ਪਹਿਨਣ ਦਾ ਸ਼ੌਂਕ ਰੱਖਦੀ ਸੀ। ਹੱਸੀ ਨਾਂ ਦਾ ਹਾਰ ਤਾਂ ਉਸ ਦੇ ਗਲ਼ ਵਿਚ ਹਰ ਵੇਲੇ ਹੀ ਹੁੰਦਾ। ਉਸ ਕੋਲ ਪੰਜਾਂਹ ਤੋਲੇ ਤਕ ਦੇ ਹੱਸੀ ਹਾਰ ਸਨ। ਉਸ ਦੇ ਗਹਿਣਿਆਂ ਵਿਚ ਸੋਨੇ-ਚਾਂਦੀ ਦੀ ਜੜਾਊ ਜੁਗਨੀ ਅਤੇ ਹਾਫਜ਼ੀ, ਹੀਰਿਆਂ ਮੋਤੀਆਂ ਦੀਆਂ ਮਾਲਾਵਾਂ, ਚੰਨਾ ਕਲੀ, ਨਗੀਨਿਆਂ ਦੀ ਜੜੀ ਸੁਨਿਹਰੀ ਧੁਖ-ਧੁਖੀ, ਖੱਬੇ-ਸੱਜੇ ਸੋਨਾ-ਚਾਂਦੀ ਵਾਲਾ ਹੈਂਕਲ, ਸੋਨੇ-ਚਾਂਦੀ ਦੇ ਬਟਣ, ਮੱਥੇ ਲਈ ਟਿੱਕੇ, ਪੈਰਾਂ ਲਈ ਸੋਨੇ ਚਾਂਦੀ ਦੀਆਂ ਝਾਂਝਰਾਂ, ਪੈਰਾਂ ਦੀਆਂ ਉਂਗਲਾਂ ਲਈ ਕਸ਼ਮੀਰੀ ਮੀਨਾਕਾਰੀ ਵਾਲੇ ਛੱਲੇ, ਬਾਜ਼ੂਬੰਦ, ਬੀਰ ਬਲੀਆਂ, ਕਮਰੀਆਂ, ਗੋਖੜੂ, ਮੋਤੀਆਂ ਜੜਿਆ ਪਰਾਂਦਾ ਆਦਿ ਵਰਗੇ ਗਹਿਣਿਆਂ ਦਾ ਇਕ ਵੱਡਾ ਭੰਡਾਰ ਸੀ। ਮੋਤੀਆ ਰਾਣੀ ਜਿੰਦਾਂ ਦੀ ਕਪੜੇ ਤੇ ਗਹਿਣਿਆਂ ਦੀ ਚੋਣ ਵਿਚ ਮੱਦਦ ਕਰਦੀ।

ਜੰਮੂ ਸ਼ਹਿਰ ਦੇ ਰਈਸਾਂ ਵਿਚ ਰਾਣੀ ਜਿੰਦਾਂ ਦੀਆਂ ਦੰਦ ਕਥਾਵਾਂ ਤੁਰਦੀਆਂ। ਉਹ ਕਈ ਵਾਰ ਬਾਗ-ਏ-ਬਹੂ ਦੀ ਸੈਰ ਕਰਨ ਨਿਕਲਦੀ ਤੇ ਕਦੇ ਜੰਮੂ ਸ਼ਹਿਰ ਦੀ ਵੀ। ਉਸ ਦੀਆਂ ਗੋਲੀਆਂ, ਬਾਂਦੀਆਂ ਉਸ ਦੇ ਨਾਲ ਹੁੰਦੀਆਂ। ਕਈ ਵਾਰ ਡੋਗਰੇ ਜਾਂ ਹੋਰ ਅਮੀਰਜ਼ਦਿਆਂ ਦੀਆਂ ਔਰਤਾਂ ਵੀ। ਲੋਕ ਰਾਣੀ ਜਿੰਦਾਂ ਨੂੰ ਅੱਡੀਆਂ ਚੁੱਕ ਚੁੱਕੇ ਕੇ ਦੇਖਦੇ। ਅਜਿਹੇ ਮੌਕੇ 'ਤੇ ਸ਼ਹਿਰ ਵਿਚ ਹਾਜ਼ਰ ਦੇਸੀ-ਵਿਦੇਸ਼ੀ ਕਲਾਕਾਰ ਉਸ ਦੀਆ ਤਸਵੀਰਾਂ ਵੀ ਬਣਾਉਂਦੇ। ਕਈ ਵਿਦੇਸ਼ੀ ਵੀ ਰਾਣੀ ਜਿੰਦਾਂ ਨੂੰ ਦੇਖਣ ਲਈ ਉਤਾਵਲੇ ਰਹਿੰਦੇ।

ਰਾਜਾ ਸੁਚੇਤ ਸਿੰਘ ਵੀ ਰਾਣੀ ਜਿੰਦਾਂ ਨੂੰ ਮਿਲਣ ਆਇਆ ਹੀ ਰਹਿੰਦਾ। ਜਦ ਉਹ ਆਉਂਦਾ ਤਾਂ ਹਵੇਲੀ ਨੂੰ ਦੁਲਹਨ ਦੀ ਤਰਾਂ ਸਜਾ ਦਿਤਾ ਜਾਂਦਾ। ਖਾਸ ਰੌਸ਼ਨੀਆਂ ਦਾ ਇੰਤਜ਼ਾਮ ਕੀਤਾ ਜਾਂਦਾ। ਰਾਣੀ ਜਿੰਦਾਂ ਨੂੰ ਵੀ ਉਸ ਦੇ ਆਏ ਤੇ ਚਾਅ ਚੜ ਜਾਂਦਾ। ਉਹ ਵੀ ਪੂਰੀ ਤਰ੍ਹਾਂ ਤਿਆਰ ਹੋ ਕੇ ਰਹਿੰਦੀ। ਰਾਜਾ ਸੁਚੇਤ ਸਿੰਘ ਗੋਰੇ ਰੰਗ ਦਾ ਦਰਸ਼ਨੀ ਜਵਾਨ ਸੀ। ਉਹ ਸਫੈਦ ਰੰਗ ਦਾ ਰੇਸ਼ਮੀ ਕੁੜਤਾ ਪਜਾਮਾ ਪਹਿਨਦਾ। ਚੂੜੀਦਾਰ ਪਜਾਮਾ ਤੇ ਖੁਲ੍ਹਾ ਜਿਹਾ ਕੁੜਤਾ ਉਸ ਨੂੰ ਬਹੁਤ ਹੀ ਫਬਦੇ। ਉਹ ਦਾਹੜੀ ਚਾੜ੍ਹ ਕੇ ਰੱਖਦਾ ਤੇ ਮੁੱਛਾਂ ਖੁੰਡੀਆਂ। ਸਿਰ ਉਪਰ ਛੋਟੀ ਜਿਹੀ ਬੂਟੀਆਂ ਵਾਲੀ ਪੱਗ ਹੁੰਦੀ। ਸਿਪਾਹੀ ਹੋਣ ਕਰਕੇ ਤਲਵਾਰ ਤਾਂ ਹਰ ਵੇਲੇ ਹੀ ਲਟਕਦੀ ਹੁੰਦੀ ਤੇ ਇਕ ਅੰਗਰੇਜ਼ੀ ਪਿਸਤੌਲ ਵੀ। ਬਹੁਤੀ ਵਾਰ ਉਹ ਆਪਣੀ ਵਰਦੀ ਵਿਚ ਹੀ ਹੁੰਦਾ। ਵਰਦੀ ਵਿਚ ਵੀ ਉਹ ਇੰਨਾ ਫਬਦਾ ਕਿ ਦੇਖਦਿਆਂ ਹੀ ਆਮ ਦੁਸ਼ਮਣ ਦਾ ਤ੍ਰਾਹ ਨਿਕਲ ਜਾਵੇ। ਉਸ ਦਿਨ ਰਾਜਾ ਸੁਚੇਤ ਸਿੰਘ ਕੁਝ ਦੇਰ ਨਾਲ ਹੀ ਹਵੇਲੀ ਪੁੱਜਿਆ, ਹਨੇਰਾ ਹੋਣ ਲਗਿਆ ਸੀ। ਉਸ ਦੇ ਆਉਣ ਦਾ ਸੁਨੇਹਾ ਆ ਗਿਆ ਹੋਣ ਕਰਕੇ ਸਾਰੇ ਹੀ ਉਸ ਦੀ ਉਡੀਕ ਕਰ ਰਹੇ ਸਨ। ਖਾਸ ਤੌਰ ਤੇ ਰਾਣੀ ਜਿੰਦਾਂ। ਉਹ ਤਾਂ ਪੂਰੀ ਸ਼ਾਮ ਹਵੇਲੀ ਦੀ ਛੱਤ 'ਤੇ ਚੜ ਕੇ ਲਹੌਰੋਂ

ਆਉਂਦੇ ਰਾਹ ਵਲ ਦੇਖਦੀ ਰਹੀ ਸੀ। ਰਾਣੀ ਜਿੰਦਾਂ ਨੂੰ ਚੇਤ ਸਿੰਘ ਬਾਜਵੇ ਦੇ ਮਾਰੇ ਜਾਣ ਦੀ ਖਬਰ ਮਿਲ ਚੁੱਕੀ ਸੀ। ਉਹ ਇਸ ਘਟਨਾ ਬਾਰੇ ਹੋਰ ਜਾਨਣਾ ਚਾਹੁੰਦੀ ਸੀ। ਪੰਜਾਬ ਦੇ ਤਖਤ ਵਿਚ ਹੁਣ ਉਸ ਦੀ ਦਿਲਚਸਪੀ ਦਿਨੋ ਦਿਨ ਵਧਦੀ ਜਾ ਰਹੀ ਸੀ। ਰਾਣੀ ਨੇ ਨੌਕਰਾਂ ਨੂੰ ਕਹਿ ਕੇ ਹਵੇਲੀ ਦੀ ਛੱਤ ਉਪਰ ਕੁਰਸੀਆਂ ਲਗਵਾ ਦਿਤੀਆਂ ਹੋਈਆਂ ਸਨ। ਇਥੇ ਰਾਣੀ ਆਪ ਵੀ ਕਈ ਵਾਰ ਆ ਬੈਠਦੀ ਸੀ। ਹਵੇਲੀ ਤੋਂ ਪਹਾੜੀ ਦੇ ਪੈਰਾਂ ਵਿਚ ਤਵੀ ਵਗਦੀ ਸੀ ਜਿਸ ਵਿਚ ਪਾਣੀ ਬਹੁਤ ਘੱਟ ਹੁੰਦਾ ਸੀ। ਤਵੀ ਦੇ ਪਾਰ ਉਚੇ ਉਚੇ ਪਹਾੜ ਸਨ। ਪਹਾੜਾਂ ਦੀਆਂ ਸਫੈਦ ਚੋਟੀਆਂ ਲੋਅ ਜਿਹੀ ਕਰਨ ਲਗਦੀਆਂ।

ਰਾਜਾ ਸੁਚੇਤ ਸਿੰਘ ਆਇਆ ਤਾਂ ਰਾਣੀ ਜਿੰਦਾਂ ਨੇ ਸਿਧਾ ਹੀ ਸਵਾਲ ਕਰ ਦਿਤਾ,

"ਰਾਜਾ ਜੀ, ਸ਼ਾਹੀ ਕਿਲ੍ਹੇ ਵਿਚ ਇਹ ਕਤਲ ਕਿਵੇਂ ਹੋ ਗਿਆ?"

"ਮਾਈ ਜੀ, ਇਹ ਕਤਲ ਨਹੀਂ ਸੀ, ਇਹ ਦੋਸ਼ੀ ਨੂੰ ਦਿਤੀ ਗਈ ਸਜ਼ਾ ਸੀ। ਚੇਤ ਸਿੰਘ ਬਾਜਵਾ ਨਾਂ ਦਾ ਬੰਦਾ ਸਾਡੇ ਨਵੇਂ ਮਹਾਂਰਾਜਾ ਦੇ ਜ਼ਿਹਨ ਉਪਰ ਕਬਜ਼ਾ ਕਰ ਕੇ ਪੂਰਾ ਰਾਜ ਸੰਭਾਲਣ ਦੀ ਕੋਸ਼ਿਸ਼ ਕਰ ਰਿਹਾ ਸੀ ਤੇ ਆਪਣਾ ਘਰ ਭਰ ਰਿਹਾ ਸੀ।"

"ਪਰ ਕਿਵੇਂ ਵਾਪਰੀ ਇਹ ਘਟਨਾ?"

"ਕੁੰਵਰ ਨੌਨਿਹਾਲ ਸਿੰਘ ਮਹਾਂਰਾਜੇ ਨਾਲ ਖੁਸ਼ ਨਹੀਂ ਸੀ, ਉਹ ਗੱਦੀ ਉਪਰ ਆਪਣੀ ਜਾਨਸ਼ੀਨੀ ਦੀ ਮੋਹਰ ਲਗਾਉਣੀ ਚਾਹੁੰਦਾ ਸੀ, ਆਮ ਸਰਦਾਰਾਂ ਤੋਂ ਆਪਣੀ ਇਸ ਗੱਲ ਉਪਰ ਸਹੀ ਵੀ ਪਵਾਉਣਾ ਚਾਹੁੰਦਾ ਸੀ ਪਰ ਮਹਾਂਰਾਜਾ ਉਸ ਨੂੰ ਲਾਗੇ ਨਹੀਂ ਸਨ ਲਗਣ ਦੇ ਰਹੇ ਬਲਕਿ ਇਕ ਮੌਕਾ ਤਾਂ ਅਜਿਹਾ ਵੀ ਆਇਆ ਕਿ ਕੁੰਵਰ ਦੀ ਜ਼ਿੰਦਗੀ ਨੂੰ ਵੀ ਖਤਰਾ ਜਾਪ ਰਿਹਾ ਸੀ, ਚੇਤ ਸਿੰਘ ਬਾਜਵਾ ਹਰ ਇਕ ਨੂੰ ਆਪਣੇ ਥੱਲੇ ਲਾ ਕੇ ਰੱਖਣਾ ਚਾਹੁੰਦਾ ਸੀ, ਮਿਸਰ ਬੇਲੀ ਰਾਮ ਉਸ ਦਾ ਮਤਿਹਤ ਸੀ ਜੋ ਆਪਣੇ ਭਰਾਵਾਂ ਨੂੰ ਲੈ ਕੇ ਉਸ ਦੀ ਮੱਦਦ ਕਰ ਰਿਹਾ ਸੀ ਤੇ ਨਤੀਜਾ ਇਹ ਹੋਇਆ ਕਿ ਇਕ ਰਾਤ ਕੁੰਵਰ ਆਪਣੇ ਬੰਦੇ ਲੈ ਕੇ ਕਿਲ੍ਹੇ ਵਿਚ ਜਾ ਵੜਿਆ, ਚੇਤ ਸਿੰਘ ਨੂੰ ਸਮਝਾਇਆ ਪਰ ਉਹ ਨਹੀਂ ਸਮਝਿਆ ਤੇ ਅੰਤ ਇਹ ਹੋ ਗਿਆ ਜੋ ਤੁਸੀਂ ਸੁਣਿਆਂ।"

ਰਾਜਾ ਸੁਚੇਤ ਸਿੰਘ ਨੇ ਆਪਣੇ ਜਾਂ ਆਪਣੇ ਭਰਾਵਾਂ ਦੇ ਨਾਲ ਹੋਣ ਵਾਲੀ ਗੱਲ ਛੇੜੀ ਹੀ ਨਾ ਪਰ ਰਾਣੀ ਜਿੰਦਾਂ ਕੋਲ ਜਿਹੜੀ ਖਬਰ ਪੁੱਜੀ ਸੀ ਉਸ ਵਿਚ ਇਹ ਸੀ ਕਿ ਸਾਰੇ ਹੀ ਸਿੱਖ ਸਰਦਾਰ ਤੇ ਡੋਗਰੇ ਇਸ ਕਤਲ ਵਿਚ ਸ਼ਾਮਲ ਸਨ। ਸੁਚੇਤ ਸਿੰਘ ਨੇ ਫਿਰ ਕਿਹਾ,

"ਮਾਈ ਜੀ, ਤੁਸੀਂ ਇਸ ਬਾਰੇ ਫਿਕਰ ਕਿਉਂ ਕਰਦੇ ਓ!"

"ਰਾਜਾ ਜੀ, ਸਾਨੂੰ ਕੋਈ ਫਿਕਰ ਨਹੀਂ ਤੁਹਾਡੇ ਹੁੰਦਿਆਂ, ਅਸੀਂ ਤਾਂ ਇਸ ਵਕੂਏ ਤੋਂ ਬਾਅਦ ਦੇ ਹਾਲਾਤ ਬਾਰੇ ਸੋਚ ਰਹੇ ਹਾਂ ਕਿ ਕਿਵੇਂ ਨੇ।"

"ਹੁਣ ਵੀ ਹਾਲਾਤ ਅਜਿਹੇ ਹੀ ਨੇ, ਚੇਤ ਸਿੰਘ ਬਾਜਵਾ ਦੀ ਜਾਇਦਾਦ ਸੱਠ ਸੱਤਰ ਲੱਖ ਦੀ ਹੋਵੇਗੀ, ਜ਼ਬਤ ਕਰ ਲਈ ਗਈ ਏ ਇਵੇਂ ਈ ਮਿਸਰ ਬੇਲੀ ਰਾਮ ਦੀ ਵੀ।"

"ਚੇਤ ਸਿੰਘ ਦਾ ਸਸਕਾਰ ਸ਼ਾਹੀ ਸਨਮਾਨ ਨਾਲ ਕੀਤਾ ਗਿਆ?"

"ਮਾਈ ਜੀ, ਤੁਸੀਂ ਉਸ ਨੂੰ ਜਾਣਦੇ ਸੀ?"

"ਨਹੀਂ।"

"ਫਿਰ ਕਿਉਂ ਪੁੱਛ ਰਹੇ ਓ?"

"ਅਸੀਂ ਉਹਦੀਆਂ ਵਿਧਵਾਵਾਂ ਬਾਰੇ ਜਾਨਣਾ ਚਾਹੁੰਨੇ ਵਾਂ, ਹਰ ਵਾਰੀ ਇਕ ਬੰਦੇ ਨਾਲ ਹੋਰ ਬੇਗੁਨਾਹਾਂ ਨੂੰ ਵੀ ਸਤੀ ਹੋਣਾ ਪੈਂਦਾ ਏ!"

"ਹਾਂ ਮਾਈ ਜੀ, ਉਸ ਦੀਆਂ ਦੋ ਜਵਾਨ ਵਿਧਵਾਵਾਂ ਸਤੀ ਹੋਈਆਂ ਨੇ ਪਰ ਕੀ ਕਰ ਸਕਦੇ ਵਾਂ, ਇਹ ਰਸਮ ਸਦੀਆ ਪੁਰਾਣੀ ਏ।"

ਕੁਝ ਦੇਰ ਲਈ ਚੁੱਪ ਛਾਈ। ਰਾਜਾ ਸੁਚੇਤ ਸਿੰਘ ਸਮਝਦਾ ਸੀ ਕਿ ਰਾਣੀ ਜਿੰਦਾਂ ਆਮ ਔਰਤ ਤੋਂ ਕੁਝ ਵੱਧ ਸੋਚਣ ਵਾਲੀ ਔਰਤ ਹੈ। ਉਹ ਅਕਸਰ ਸਮਾਜ ਵਿਚ ਔਰਤ ਦੀ ਹੋ ਰਹੀ ਦੁਰਗਤੀ ਬਾਰੇ ਗੱਲਾਂ ਕਰਨ ਲਗਦੀ ਸੀ। ਸੁਚੇਤ ਸਿੰਘ ਕਹਿਣ ਲਗਿਆ,

"ਮਾਈ ਜੀ, ਮਰਿਆਦਾ ਮਨੁੱਖ ਦੀ ਹੋਣੀ ਤੋਂ ਵੱਡੀ ਚੀਜ਼ ਏ ਬਲਕਿ ਮਰਿਆਦਾ ਮਨੁੱਖ ਦੀ ਹੋਣੀ ਤੈਅ ਕਰਨ ਲਗਦੀ ਏ।"

"ਰਾਜਾ ਜੀ, ਇਹ ਮਰਿਆਦਾ ਬਣਾਈ ਤਾਂ ਇਹ ਮਨੁੱਖ ਨੇ ਈ ਏ!"

"ਬਣਾ ਗਏ ਸਾਡੇ ਪੂਰਵਜ।"

"ਹੁਣ ਤੁਸੀਂ ਵੀ ਸਾਰੇ ਹੀ ਇਸ ਨੂੰ ਬਣਾਈ ਰੱਖਣੀ ਚਾਹੁੰਦੇ ਹੋ?"

"ਮਾਈ ਜੀ, ਤੁਹਾਡੀ ਗੱਲ ਠੀਕ ਵੇ ਪਰ ਇਸ ਵੇਲੇ ਆਪਣੇ ਹੋਰ ਫਿਕਰ ਬਹੁਤ ਨੇ, ਭਰਾਤਾ ਰਾਜਾ ਧਿਆਨ ਸਿੰਘ ਜੀ ਹੋਰੀਂ ਬਹੁਤ ਦੂਰ ਦੀ ਸੋਚਣ ਲਗੇ ਨੇ।"

"ਕੀ ਸੋਚ ਰਹੇ ਨੇ ਰਾਜਾ ਜੀ?"

"ਉਹਨਾਂ ਨੂੰ ਜਾਪ ਰਿਹਾ ਏ ਕਿ ਸਿੱਖ ਪੈ ਰਹੇ ਨੇ ਮੁਗਲਾਂ ਦੇ ਰਾਹ, ਇਹ ਹੁਣ ਇਕ ਦੂਜੇ ਨੂੰ ਖਤਮ ਕਰਨ ਦੀਆਂ ਕੋਸ਼ਿਸ਼ਾਂ ਕਰ ਸਕਦੇ ਨੇ।"

"ਰਾਜਾ ਜੀ, ਤੁਸੀਂ ਇਹ ਕਿਵੇਂ ਕਹਿ ਸਕਦੇ ਓ?"

"ਕੁੰਵਰ ਨੇ ਮਹਾਂਰਾਜਾ ਖੜਕ ਸਿੰਘ ਨੂੰ ਇਕ ਕਿਸਮ ਨਾਲ ਕੈਦੀ ਈ ਬਣਾ ਲਿਆ ਏ, ਬਾਹਰ ਨਹੀਂ ਨਿਕਲਣ ਦਿਤਾ ਜਾ ਰਿਹਾ, ਸਾਰਾ ਰਾਜ ਕੁੰਵਰ ਨੇ ਆਪਣੇ ਹੱਥ ਵਿਚ ਲੈ ਲਿਆ ਏ, ਆਪ ਹੀ ਦਰਬਾਰ ਲਗਾਉਂਦਾ ਏ। ਮਹਾਂਰਾਜੇ ਨੇ ਕਦੇ ਦਰਬਾਰੇ ਜਾਣਾ ਵੀ ਹੋਵੇ ਤਾਂ ਉਹ ਸ਼ਰਾਬ ਨਾਲ ਜਾਂ ਅਫੀਮ ਨਾਲ ਇਵੇਂ ਰੱਜੇ ਹੋਏ ਹੁੰਦੇ ਨੇ ਕਿ ਕਿਸੇ ਨਾਲ ਗੱਲ ਕਰਨ ਦੇ ਕਾਬਲ ਨਹੀਂ ਹੁੰਦੇ, ਅਜਿਹੀ ਹਾਲਤ ਵਿਚ ਬਾਕੀ ਸਿੱਖ ਸਰਦਾਰ ਜਾਂ ਹੋਰ ਜਗੀਰਦਾਰ ਦਰਬਾਰੀ ਇਹੋ ਚਾਹੁੰਦੇ ਕਿ ਸਭ ਕੁਝ ਕੁੰਵਰ ਨੌਨਿਹਾਲ ਹੀ ਸਭ ਸੰਭਾਲੇ।"

"ਰਾਜਾ ਜੀ, ਇਹਦਾ ਮਤਲਵ ਕਿ ਕੁੰਵਰ ਤੇਜ਼ ਬੰਦਾ ਏ।"

"ਹਾਂ ਪਰ ਦੂਜੇ ਪਾਸੇ ਸ਼ਹਿਜ਼ਾਦਾ ਸ਼ੇਰ ਸਿੰਘ ਵੀ ਕਮਰਕੱਸੇ ਕਰੀ ਫਿਰ ਰਿਹਾ ਏ, ਹੋ ਸਕਦਾ ਏ ਕਿ ਮੁਗਲਾਂ ਵਾਲਾ ਇਤਹਾਸ ਇਥੇ ਵੀ ਦੁਹਰਾਇਆ ਜਾਵੇ, ਇਸ ਲਈ ਭਰਾਤਾ ਜੀ, ਰਾਜਾ ਧਿਆਨ ਸਿੰਘ ਆਸ ਰੱਖ ਰਹੇ ਨੇ ਕਿ ਇਕ ਦਿਨ ਸਾਡੇ ਸ਼ਹਿਜ਼ਾਦਾ ਦਲੀਪ ਸਿੰਘ ਗੱਦੀ ਤੇ ਬੈਠਣਗੇ।"

"ਰਾਜਾ ਜੀ, ਤੁਹਾਡਾ ਮੂੰਹ ਬਖਤਾਵਰ ਹੋਵੇ ਤੇ ਵੱਡੇ ਰਾਜਾ ਜੀ ਦੀ ਸੋਚ ਵੀ, ਅਸੀਂ ਉਸ ਦਿਨ ਦਾ ਇੰਤਜ਼ਾਰ ਕਰਾਂਗੇ, ਵੈਸੇ ਰਾਜਾ ਜੀ, ਜ਼ਰਾ ਸੋਚ ਕੇ ਦੇਖੋ, ਇਹ ਸਾਰੇ ਤਾਂ ਕੁਝ ਨਾ ਕੁਝ ਲੈ ਕੇ ਬੈਠ ਗਏ ਨੇ ਪਰ ਸਾਨੂੰ ਮਾਂ-ਪੁੱਤਰ ਨੂੰ ਕੁਝ ਨਹੀਂ ਮਿਲਿਆ।"

"ਮਾਈ ਜੀ, ਫਿਕਰ ਨਾ ਕਰੋ, ਇਕ ਦਿਨ ਸਭ ਕੁਝ ਮਿਲੇਗਾ, ਪ੍ਰਮਾਤਮਾ ਅਗੇ ਦੁਆ ਕਰੋ ਕਿ ਇਕ ਦਿਨ ਇਹ ਸਭ ਤੁਹਾਡਾ ਹੀ ਹੋਵੇ!"

ਫਿਰ ਰਾਜਾ ਸੁਚੇਤ ਸਿੰਘ ਰਾਣੀ ਜਿੰਦਾਂ ਨਾਲ ਕੁਝ ਹੋਰ ਗੱਲਾਂ ਸਾਂਝੀਆਂ ਕਰਨ ਲਗਿਆ ਜਿਹੜੀਆਂ ਉਹ ਕਿਸੇ ਹੋਰ ਨਾਲ ਸ਼ਾਇਦ ਨਾ ਕਰਦਾ। ਉਸ ਨੇ ਕੁਝ ਜਾਇਦਾਦ ਸਤਲੁਜ ਪਾਰ ਜਾ ਕੇ ਖਰੀਦੀ ਸੀ ਤੇ ਕੁਝ ਪੈਸੇ ਫਿਰੰਗੀਆਂ ਦੀ ਬੈਂਕ ਵਿਚ ਜਮ੍ਹਾਂ ਕਰਾਏ ਸਨ, ਉਸ ਦੀ ਤਫਸੀਲ ਦਿੰਦਿਆਂ ਉਸ ਨੇ ਕਿਹਾ,

"ਮਾਈ ਜੀ, ਤੁਸੀਂ ਕੁਦਰਤੀ ਰਾਣੀ ਓ ਤੇ ਰਾਣੀ ਹੀ ਰਹੋਂਗੇ ਪਰ ਅਸੀਂ ਬਣਾਏ ਹੋਏ ਰਾਜੇ ਹਾਂ, ਸਾਨੂੰ ਆਪਣੇ ਭਵਿੱਖ ਬਾਰੇ ਸੋਚਣਾ ਪਵੇਗਾ ਤੇ ਇਸੇ ਲਈ ਮੈਂ ਕੁਝ ਜਾਇਦਾਦ ਦੂਜੇ ਪੰਜਾਬ ਵਿਚ ਖਰੀਦ ਕੇ ਆਇਆਂ ਤਾਂ ਜੋ ਜੇ ਸਿੱਖ ਰਾਜ ਨਾ ਰਿਹਾ ਤਾਂ ਕੁਝ ਨਾ ਕੁਝ ਪਾਸ ਹੋਵੇਗਾ।"

"ਕਿਹੋ ਜਿਹੀਆਂ ਗੱਲਾਂ ਕਰ ਰਹੇ ਓ ਰਾਜਾ ਜੀ!"

"ਮੈਂ ਸੱਚ ਬੋਲ ਰਿਹਾਂ, ਸਿੱਖ ਰਾਜ ਖਤਰੇ ਵਿਚ ਏ, ਸਭ ਨੂੰ ਆਪੋ-ਧਾਪੀ ਪਈ ਹੋਈ ਏ, ...ਕੁਝ ਵੀ ਹੋਵੇ, ਇਸ ਵੇਲੇ ਸਾਡਾ ਡੋਗਰੇ ਭਰਾਵਾਂ ਦਾ ਸਭ ਤੋਂ ਵੱਡਾ ਮਕਸਦ ਏ ਸਿੱਖ ਰਾਜ ਦੀਆਂ ਨੀਹਾਂ ਪੱਕੀਆਂ ਕਰਨਾ, ਭਰਾਤਾ ਜੀ ਦੀ ਦੂਰ-ਅੰਦੇਸ਼ੀ ਮੁਤਾਬਕ ਸ਼ਹਿਜ਼ਾਦਾ ਦਲੀਪ ਸਿੰਘ ਸਿੱਖ ਰਾਜ ਦਾ ਅਸਲੀ ਭਵਿੱਖ ਨੇ।"

ਰਾਣੀ ਜਿੰਦਾਂ ਨੂੰ ਸੁਚੇਤ ਸਿੰਘ ਦੀਆਂ ਗੱਲਾਂ ਬਹੁਤ ਚੰਗੀਆਂ ਲਗ ਰਹੀਆਂ ਸਨ ਪਰ ਨਾਲ ਦੀ ਨਾਲ ਸਿੱਖ ਰਾਜ ਦਾ ਫਿਕਰ ਵੀ ਹੋਣ ਲਗਿਆ ਸੀ।

ਕਈ ਵਾਰ ਜਿੰਦਾਂ ਅੰਗਰੇਜ਼ਾਂ ਬਾਰੇ ਵੀ ਸੋਚਣ ਲਗਦੀ। ਜਦੋਂ ਦੀ ਹੀ ਉਹ ਲਹੌਰ ਦੇ ਮਹਿਲਾਂ ਵਿਚ ਆਈ ਸੀ ਅੰਗਰੇਜ਼ਾਂ ਬਾਰੇ ਅਜੀਬ ਜਿਹੀਆਂ ਕਹਾਣੀਆਂ ਸੁਣਦੀ ਆ ਰਹੀ ਸੀ ਕਿ ਜਿਵੇਂ ਉਹ ਬਹੁਤ ਵੱਡਾ ਹਊਆ ਹੋਣ। ਸਰਕਾਰ ਵੇਲੇ ਕੋਈ ਨਾ ਕੋਈ ਯੌਰਪੀਅਨ ਦਰਬਾਰ ਵਿਚ ਆਇਆ ਹੀ ਰਹਿੰਦਾ ਸੀ, ਕੋਈ ਸਰਕਾਰ ਨੂੰ ਮਿਲਣ ਜਾਂ ਕੋਈ ਮੁਸਾਫਿਰ ਹੀ, ਨਹੀਂ ਤਾਂ ਕੋਈ ਮੁਸੱਵਰ ਹੀ। ਮਹਾਂਰਾਜੇ ਦੀਆਂ, ਸ਼ਾਹੀ ਦਰਬਾਰ ਦੀਆਂ, ਉਸ ਦੀਆਂ ਆਪਣੀਆਂ ਵੀ ਕਿੰਨੀਆਂ ਹੀ ਤਸਵੀਰਾਂ ਬਣਾਈਆਂ ਗਈਆਂ ਸਨ ਪਰ ਉਸ ਨੇ ਕਿਸੇ ਅੰਗਰੇਜ਼ ਨੂੰ ਇੰਨਾ ਬੁਰਾ ਨਹੀਂ ਸੀ ਦੇਖਿਆ ਜਿੰਨੀਆਂ ਲੋਕ ਉਸ ਬਾਰੇ ਗੱਲਾਂ ਕਰਦੇ ਰਹਿੰਦੇ ਸਨ। ਇਕ ਦਿਨ ਰਾਣੀ ਨੇ ਸੁਚੇਤ ਸਿੰਘ ਨੂੰ ਪੁੱਛਿਆ,

"ਰਾਜਾ ਜੀ, ਸਾਡੇ ਰਾਜ ਵਿਚ ਅੰਗਰੇਜ਼ਾਂ ਦਾ ਪਰਛਾਵਾਂ ਹਰ ਵੇਲੇ ਕਿਉਂ ਛਾਇਆ ਰਹਿੰਦਾ ਏ?"

"ਮਾਈ ਜੀ, ਇਹ ਅਜੀਬ ਮਾਇਆ ਏ, ਅੰਗਰੇਜ਼ ਵੱਡੀ ਤਾਕਤ ਏ ਪਰ ਡੋਗਰੇ ਜਰਨੈਲਾਂ ਤੇ ਖਾਲਸਾ ਫੌਜ ਤੋਂ ਡਰਦੀ ਏ, ਜੇ ਅਜਿਹਾ ਨਾ ਹੁੰਦਾ ਤਾਂ ਉਹ ਕਿਸੇ ਵੇਲੇ ਵੀ ਪੰਜਾਬ 'ਤੇ ਹਮਲਾ ਕਰ ਸਕਦੇ ਸਨ। ਹਾਲੇ ਵੀ ਉਹਨਾਂ ਦੀ ਅੱਖ ਪੰਜਾਬ 'ਤੇ ਵੇ, ਕੁਝ ਵੀ ਕਰ ਸਕਦੇ ਨੇ। ਇਹ ਸਿੱਖ ਸਰਦਾਰ ਅੰਦਰੋਂ ਅੰਦਰ ਅੰਗਰੇਜ਼ਾਂ ਨਾਲ ਮਿਲੇ ਹੋਏ ਨੇ, ਪੰਜਾਬ ਉਪਰ ਹਮਲਾ ਕਰਾਉਣ ਲਈ ਇਹ ਅੰਗਰੇਜ਼ਾਂ ਦੇ ਨਾਲ ਸਮਝੌਤੇ ਕਰਦੇ ਫਿਰਦੇ ਨੇ, ਮਹਾਂਰਾਜਾ ਖੜਕ ਸਿੰਘ ਆਪਣੀ ਹਕੂਮਤ ਦੀ ਸਥਿਰਤਾ ਲਈ ਅੰਗਰੇਜ਼ਾਂ ਨੂੰ ਮਿਲ ਕੇ ਆਏ ਨੇ, ਪਤਾ ਨਹੀਂ ਕੀ ਕੀ ਵਾਅਦਾ ਕਰਕੇ ਆਏ ਹੋਣ, ਸ਼ਹਿਜ਼ਾਦਾ ਸ਼ੇਰ ਸਿੰਘ ਨੇ ਅੰਗਰੇਜ਼ਾਂ ਨਾਲ ਵਾਅਦਾ ਕੀਤਾ ਹੋਇਆ ਏ ਕਿ ਉਹ ਉਸ ਨੂੰ ਮਹਾਂਰਾਜਾ ਬਣਾਉਣ ਵਿਚ ਮੱਦਦ ਕਰਨ ਤਾਂ ਉਹ ਦੁਆਬੇ ਦਾ ਇਲਾਕਾ ਉਹਨਾਂ ਨੂੰ ਦੇ ਦੇਵੇਗਾ।"

ਰਾਣੀ ਜਿੰਦਾਂ ਹੈਰਾਨ ਹੋਈ ਉਸ ਵਲ ਦੇਖਦੀ ਜਾ ਰਹੀ ਸੀ ਜਿਵੇਂ ਰਾਜਾ ਸੁਚੇਤ ਸਿੰਘ ਕਿਸੇ ਹੋਰ ਦੁਨੀਆਂ ਦੀ ਗੱਲ ਕਰ ਰਿਹਾ ਹੋਵੇ। ਉਸ ਨੇ ਅਗੇ ਕਿਹਾ,

"ਮਾਈ ਜੀ, ਮੇਰੇ ਬਹੁਤ ਸਾਰੇ ਅੰਗਰੇਜ਼ ਦੋਸਤ ਨੇ, ਉਹ ਸਾਰੀ ਗੱਲ ਸਾਨੂੰ ਦਸ ਦਿੰਦੇ ਨੇ, ਉਹ ਸਾਡੇ ਨਾਲ ਦੋਸਤੀਆਂ ਪਾ ਕੇ ਫਾਇਦੇ ਲੈਣੇ ਚਾਹੁੰਦੇ ਨੇ ਪਰ ਅਸੀਂ ਸਾਫ ਕਹਿ ਦਿੰਦੇ ਹਾਂ ਕਿ ਸਾਡੀ ਵਫਾਦਾਰੀ ਪੰਜਾਬ ਦੇ ਤਖਤ ਨਾਲ ਏ ਨਾ ਕਿ ਕਿਸੇ ਹੋਰ ਨਾਲ, ਅਸੀਂ ਸਿੱਖਾਂ ਵਾਂਗ ਵਿਕਾਊ ਨਹੀਂ ਹਾਂ। ਇਹ ਵੱਡੇ ਵੱਡੇ ਸਿੱਖ ਸਰਦਾਰ ਆਏ ਦਿਨ ਅੰਗਰੇਜ਼ਾਂ ਕੋਲ ਆਪੋ ਆਪਣੀ ਹਾਜ਼ਰੀ ਲਗਵਾਉਣ ਜਾਂਦੇ ਨੇ।"

"ਰਾਜਾ ਜੀ, ਇਹ ਆਪਣੇ ਮੁਲਕ ਨਾਲ, ਆਪਣੀ ਕੌਮ ਨਾਲ ਗੱਦਾਰੀ ਏ!"

"ਮੁਲਕ ਨਾਲ ਗੱਦਾਰੀ ਦੀ ਕਿਸ ਨੂੰ ਪ੍ਰਵਾਹ ਏ, ਫਿਕਰ ਏ ਤਾਂ ਸਿਰਫ ਜਗੀਰਾਂ, ਜਾਇਦਾਦਾਂ ਬਚਾਉਣ ਦਾ।"

ਰਾਜਾ ਸੁਚੇਤ ਸਿੰਘ ਨੂੰ ਰਾਣੀ ਜਿੰਦਾਂ ਨਾਲ ਗੱਲਾਂ ਕਰਨੀਆਂ ਚੰਗੀਆਂ ਲਗਦੀਆਂ ਸਨ। ਪੂਰੇ ਸਿੱਖ ਰਾਜ ਵਿਚ ਇਕ ਵੀ ਅਜਿਹੀ ਔਰਤ ਜਾਂ ਇਕ ਵੀ ਮਰਦ ਅਜਿਹਾ ਨਹੀਂ ਸੀ ਜਿਹੜਾ ਸਿੱਖ ਰਾਜ ਬਾਰੇ ਇੰਨੇ ਫਿਕਰ ਨਾਲ ਗੱਲ ਕਰਦਾ ਹੋਵੇ। ਇਕ ਦਿਨ ਉਹ ਹੋਰ ਵੀ ਹੈਰਾਨ ਰਹਿ ਗਿਆ ਜਦ ਜਿੰਦਾਂ ਪੁੱਛਣ ਲਗੀ,

"ਰਾਜਾ ਜੀ, ਸਰਕਾਰ ਦੇ ਅੰਤਲੇ ਵੇਲੇ ਮਾਲੀਆ ਇਕੱਠਾ ਨਾ ਕਰ ਸਕਣ ਕਾਰਨ ਖਜ਼ਾਨਾ ਖਾਲੀ ਪਿਆ ਸੀ, ਹੁਣ ਕਿਵੇਂ ਇਸ ਪਾਸੇ ਧਿਆਨ ਦਿਤਾ ਜਾ ਰਿਹਾ ਏ ਕਿ ਨਹੀਂ?"

"ਇਹ ਕੰਮ ਤਾਂ ਦੀਵਾਨ ਦੀਨਾਨਾਥ ਦਾ ਏ।"

"ਪਹਿਲਾਂ ਵੀ ਉਹਨਾਂ ਦਾ ਈ ਸੀ ਪਰ ਕੋਈ ਕਰ ਕੁਝ ਨਹੀਂ ਰਿਹਾ।"

ਇਕ ਦਿਨ ਰਾਣੀ ਜਿੰਦਾਂ ਦੀ ਹੋਰ ਗੱਲ ਨੇ ਵੀ ਸੁਚੇਤ ਸਿੰਘ ਨੂੰ ਹੈਰਾਨ ਕਰ ਦਿਤਾ ਸੀ। ਉਹ ਕਹਿਣ ਲਗੀ,

"ਰਾਜਾ ਜੀ, ਇਸ ਵੇਲੇ ਲਹੌਰ ਦਰਬਾਰ ਕਈ ਧਿਰਾਂ ਵਿਚ ਵੰਡਿਆ ਪਿਆ ਏ, ਇਕ ਧਿਰ ਤਾਂ ਉਹ ਹੋਈ ਜੋ ਹਕੂਮਤ ਕਰਨ ਲਈ ਕੁਝ ਵੀ ਕਰ ਸਕਦੀ ਏ, ਇਕ ਧਿਰ ਉਹ ਜਿਵੇਂ ਫਕੀਰ ਭਰਾ, ਇਹ ਦੀਵਾਨ ਦੀਨਾ ਨਾਥ ਤੇ ਉਹਦੇ ਬੇਟੇ ਅਮਰ ਨਾਥ ਵਰਗੇ ਜੋ ਪੰਜਾਬ ਦੇ ਸੱਚੇ ਹਿਤੈਸ਼ੀ ਨੇ, ਇਕ ਧਿਰ ਜੋ ਪੰਜਾਬ ਨੂੰ ਖਤਮ ਕਰਨ ਤੇ ਤੁਲੀ ਹੋਈ ਏ।"

"ਮਾਈ ਜੀ, ਤੁਸੀਂ ਭੁੱਲ ਰਹੇ ਓ ਕਿ ਇਕ ਧਿਰ ਅਸੀਂ ਵੀ ਹਾਂ ਜੋ ਪੰਜਾਬ ਦੇ ਸਹੀ ਜਰਨੈਲ ਹਾਂ ਸਦਾ ਪੰਜਾਬ ਦੇ ਨਾਲ ਖੜੇ ਹਾਂ।"

"ਮੁਆਫ ਕਰਨਾ ਰਾਜਾ ਜੀ, ਸਾਡੀ ਗੱਲ ਹਾਲੇ ਪੂਰੀ ਨਹੀਂ ਸੀ ਹੋਈ, ਇਕ ਧਿਰ ਅਸੀਂ ਮਾਂ-ਪੁੱਤ ਵੀ ਹਾਂ।"

"ਮਾਈ ਜੀ, ਤੁਸੀਂ ਸਾਡੇ ਨਾਲ ਓ, ਸਾਡੀ ਧਿਰ ਵਿਚ, ਇਕ ਦਿਨ ਜਿੱਤ ਆਪਣੀ ਈ ਹੋਣੀ ਏਂ, ਦੇਖਣਾ ਤੁਸੀਂ।"

"ਰਾਜਾ ਜੀ, ਅਸੀਂ ਵੀ ਤੁਹਾਡੇ ਨਾਲ ਮਰਦੇ ਦਮ ਤਕ ਖੜਾਂਗੇ।"...

ਵਾਪਸ ਲਹੌਰ ਜਾ ਕੇ ਰਾਜਾ ਸੁਚੇਤ ਸਿੰਘ ਨੇ ਰਾਜਾ ਧਿਆਨ ਸਿੰਘ ਨੂੰ ਰਾਣੀ ਜਿੰਦਾਂ ਦੀ ਦ੍ਰਿੜਤਾ ਬਾਰੇ ਦਸਿਆ ਤਾਂ ਰਾਜਾ ਧਿਆਨ ਸਿੰਘ ਨੂੰ ਜਾਪਿਆ ਕਿ ਉਸ ਦੀਆਂ ਉਮੀਦਾਂ ਨੂੰ ਫਲ਼ ਪੈਣ ਲਗ ਪਿਆ ਹੈ ਕਿ ਉਹ ਇਕ ਦਿਨ ਦਲੀਪ ਸਿੰਘ ਨੂੰ ਰਾਜ 'ਤੇ ਬੈਠਾਏਗਾ ਤੇ ਰਾਣੀ ਜਿੰਦਾਂ ਰਾਹੀਂ ਉਹ ਆਪ ਪੂਰੇ ਪੰਜਾਬ ਉਪਰ ਪੂਰੀ ਤਾਕਤ ਨਾਲ ਰਾਜ ਕਰੇਗਾ।

ਪਰ ਇਸ ਵੇਲੇ ਧਿਆਨ ਸਿੰਘ ਬਹੁਤ ਦੁਖੀ ਹੋਇਆ ਬੈਠਾ ਸੀ। ਪੰਜਾਬ ਵਿਚ ਇਕ ਵਾਰ ਫਿਰ ਧਿਆਨ ਸਿੰਘ ਨੂੰ ਅਖੋਂ ਪਰੋਖੇ ਕੀਤਾ ਜਾਣ ਲਗਿਆ ਸੀ। ਪਹਿਲਾਂ ਮਹਾਂਰਾਜਾ ਖੜਕ ਸਿੰਘ ਨੇ ਗੱਦੀ ਉਪਰ ਬੈਠਣ ਲਈ ਉਸ ਦੀ ਪੂਰੀ ਮੱਦਦ ਲਈ ਪਰ ਜਦ ਉਸ ਦੇ ਪੈਰ ਪੱਕੇ ਹੋ ਗਏ ਤਾਂ ਉਸ ਨੇ ਰਾਜਾ ਧਿਆਨ ਸਿੰਘ ਨੂੰ ਇਕ ਪਾਸੇ ਕਰਕੇ ਚੇਤ ਸਿੰਘ ਬਾਜਵਾ ਨੂੰ ਮੂਹਰੇ ਲੈ ਆਂਦਾ। ਰਾਜਾ ਧਿਆਨ ਸਿੰਘ ਨੇ ਕੰਵਰ ਦੀ ਸਹਾਇਤਾ ਕੀਤੀ ਤੇ ਚੇਤ ਸਿੰਘ ਬਾਜਵੇ ਦਾ ਖਾਤਮਾ ਕਰਕੇ ਸਾਰੀ ਤਾਕਤ ਕੰਵਰ ਦੇ ਹੱਥ ਵਿਚ ਦੇ ਦਿਤੀ। ਮਹਾਂਰਾਜੇ ਖੜਕ ਸਿੰਘ ਨੂੰ ਕੈਦ ਕਰਕੇ ਰੱਖਣ ਦੀ ਤਰਕੀਬ ਧਿਆਨ ਸਿੰਘ ਦੀ ਹੀ ਸੀ, ਫਿਰ ਜਦੋਂ ਇਕ ਵਾਰ ਮਹਾਂਰਾਜਾ ਖੜਕ ਸਿੰਘ ਹਿੰਮਤ ਕਰਕੇ ਸ਼ਾਹੀ ਕਿਲ੍ਹੇ ਦੀ ਕੈਦ ਵਿਚੋਂ ਭੱਜ ਗਿਆ ਤਾਂ ਇਹ ਧਿਆਨ ਸਿੰਘ ਹੀ ਸੀ ਜਿਸ ਨੇ ਮਹਾਂਰਾਜੇ ਖੜਕ ਸਿੰਘ ਨੂੰ ਵਾਪਸ ਲਿਆ ਕੇ ਕਿਲ੍ਹੇ ਵਿਚ ਬੰਦ ਕੀਤਾ ਸੀ। ਹੁਣ ਜਦ ਹਕੂਮਤ ਪੂਰੀ ਤਰ੍ਹਾਂ ਕੰਵਰ ਦੇ ਹੱਥ ਵਿਚ ਆ ਚੁੱਕੀ ਸੀ ਤਾਂ ਉਸ ਨੇ ਧਿਆਨ ਸਿੰਘ ਨੂੰ ਆਪਣੇ ਤੋਂ ਦੂਰ ਕਰਨਾ ਸ਼ੁਰੂ ਕਰ ਦਿਤਾ ਸੀ। ਕਈ ਵਾਰ ਉਸ ਦੀ ਸਲਾਹ ਦੀ ਜ਼ਰੂਰਤ ਹੀ ਨਹੀਂ ਸੀ ਸਮਝੀ ਜਾਂਦੀ। ਉਸ ਨੂੰ ਲਗਦਾ ਕਿ ਇਕ ਵਾਰ ਫਿਰ ਉਸ ਨਾਲ ਧੋਖਾ ਹੋਣ ਜਾ ਰਿਹਾ ਹੈ।

ਅਸਲ ਵਿਚ ਸੰਧਾਵਾਲੀਏ ਸਰਦਾਰ ਤੇ ਹੋਰ ਸਿੱਖ ਸਰਦਾਰ ਕੰਵਰ ਦੇ ਕਾਫੀ ਨੇੜੇ ਸਨ। ਜੱਸਾ ਸਿੰਘ ਆਹਲੂਵਾਲੀਆ ਤਾਂ ਉਸ ਦਾ ਸੁਹਰਾ ਹੀ ਸੀ। ਕੁਝ ਸਰਦਾਰਾਂ ਦੇ ਪ੍ਰਭਾਵ ਹੇਠ ਤੇ ਕੁਝ ਉਸ ਨੇ ਆਪ ਫੈਸਲੇ ਲਏ ਤੇ ਉਸ ਨੇ ਰਾਜ ਚਲਾਉਣ ਲਈ ਇਕ ਕੌਂਸਲ ਦਾ ਗਠਨ ਕਰ ਲਿਆ ਜਿਸ ਵਿਚ ਲਹਿਣਾ ਸਿੰਘ ਮਜੀਠੀਆ, ਅਜੀਤ ਸਿੰਘ ਸੰਧਾਵਾਲੀਆ, ਭਾਈ ਰਾਮ ਸਿੰਘ, ਜਮਾਂਦਾਰ ਖੁਸ਼ਹਾਲ ਸਿੰਘ, ਫਕੀਰ ਅਜ਼ੀਜ਼ੁਦੀਨ ਤੇ ਰਾਜਾ ਧਿਆਨ ਸਿੰਘ ਨੂੰ ਲਿਆ। ਜਿਸ ਦਾ ਭਾਵ ਇਹ ਸੀ ਕਿ ਵਜ਼ਾਰਤ ਵਾਲੇ ਅਧਿਕਾਰ ਹੁਣ ਇਕੱਲੇ ਰਾਜਾ ਧਿਆਨ ਸਿੰਘ ਕੋਲ ਨਹੀਂ ਸਨ ਰਹੇ। ਇਹ ਗੱਲ ਧਿਆਨ ਸਿੰਘ ਨੂੰ ਹਜ਼ਮ ਨਹੀਂ ਸੀ ਹੋ ਰਹੀ। ਕੰਵਰ ਨੌਨਿਹਾਲ ਸਿੰਘ ਆਪਣੇ ਆਪ ਨੂੰ ਇਕ ਵਧੀਆ ਸ਼ਾਸ਼ਕ ਸਿੱਧ ਕਰ ਰਿਹਾ ਸੀ। ਉਸ ਨੇ ਫੌਜ ਦੀ ਦੁਬਾਰਾ ਨਿਰੰਤਰ ਕਵਾਇਦ ਵੀ ਸ਼ੁਰੂ ਕਰਵਾ ਦਿਤੀ ਸੀ। ਪਹਾੜੀ ਰਾਜਿਆਂ ਪ੍ਰਤੀ ਵੀ ਸਖਤੀ ਵਰਤਣ ਲਗਿਆ ਸੀ। ਧਿਆਨ ਸਿੰਘ ਸਮਝ ਗਿਆ ਕਿ ਕੰਵਰ ਨਾਲ ਉਸ ਦੀ ਦਾਲ਼ ਨਹੀਂ ਗਲ਼ ਸਕਣੀ। ਉਹ ਉਸ ਦੇ ਬਦਲ ਬਾਰੇ ਸੋਚਣ ਲਗਿਆ ਸੀ।

ਧਿਆਨ ਸਿੰਘ ਦਾ ਸਾਰਾ ਧਿਆਨ ਹੁਣ ਸ਼ਹਿਜ਼ਾਦਾ ਸ਼ੇਰ ਸਿੰਘ ਵਲ ਸੀ। ਉਹ ਅਕਸਰ ਸੋਚਣ ਲਗਦਾ ਕਿ ਜੇ ਕਿਸੇ ਤਰ੍ਹਾਂ ਕੰਵਰ ਨੂੰ ਵੀ ਰਾਹ ਵਿਚੋਂ ਹਟਾ ਦਿਤਾ ਜਾਵੇ ਤੇ ਸ਼ੇਰ ਸਿੰਘ ਨੂੰ ਤਖਤ 'ਤੇ ਬੈਠਾ ਦਿਤਾ ਜਾਵੇ। ਉਹ ਫਿਰ ਸੋਚਣ ਲਗਦਾ ਕਿ ਸ਼ੇਰ ਸਿੰਘ ਨੇ ਵੀ ਮਹਾਂਰਾਜਾ ਬਣ ਕੇ ਉਹੋ ਕੁਝ ਹੀ ਕਰਨਾ ਹੈ ਜਿਹੜਾ ਖੜਕ ਸਿੰਘ ਨੇ ਤੇ ਕੰਵਰ ਨੌਨਿਹਾਲ ਨੇ ਕੀਤਾ ਹੈ। ਉਹਨਾਂ ਵਾਂਗ ਹੀ ਸ਼ੇਰ ਸਿੰਘ ਵੀ ਮਹਾਂਰਾਜਾ ਬਣਦਾ ਹੀ ਉਸ ਨੂੰ ਪਰ੍ਹਾਂ ਕਰ ਦੇਵੇਗਾ। ਉਹ ਅਜਿਹੇ ਵਹਿਣਾਂ ਵਿਚ ਵਹਿੰਦਾ ਤਾਂ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਵੀ ਇਕ ਪਾਸੇ ਛੱਡਦਾ ਸਿੱਧਾ ਸ਼ਹਿਜ਼ਾਦਾ ਦਲੀਪ ਸਿੰਘ ਤਕ ਜਾ ਪੁੱਜਦਾ। ਜਦ ਸੁਚੇਤ ਸਿੰਘ ਨੇ ਰਾਣੀ ਜਿੰਦਾਂ ਬਾਰੇ ਗੱਲਾਂ ਕੀਤੀਆਂ ਕਿ ਉਹ ਕਿਵੇਂ ਪੰਜਾਬ ਦੀ ਸਿਆਸਤ ਬਾਰੇ ਫਿਕਰਵੰਦ ਹੈ ਤਾਂ ਉਸ ਨੇ ਇਕ ਦਮ ਉਸ ਨੂੰ ਮਿਲਣ ਦੀ ਯੋਯਨਾ ਬਣਾ ਲਈ।...

ਉਸ ਦਿਨ ਰਾਣੀ ਜਿੰਦਾਂ ਛੱਤ 'ਤੇ ਖੜੀ ਲਹੌਰ ਵਲੋਂ ਆਉਂਦੇ ਰਾਹ ਵਲ ਹੀ ਦੇਖ ਰਹੀ ਸੀ। ਦੂਰੋਂ ਅਚਾਨਕ ਧੂੜ ਉਡਦੀ ਦਿਸੀ। ਕਾਫੀ ਗਿਣਤੀ ਵਿਚ ਘੋੜ-ਸਵਾਰ ਆਉਂਦੇ ਜਾਪਦੇ ਸਨ। ਉਹ ਸੋਚਣ ਲਗੀ ਕਿ ਸ਼ਾਇਦ ਰਾਜਾ ਸੁਚੇਤ ਸਿੰਘ ਹੀ ਹੋਵੇ ਪਰ ਉਹ ਤਾਂ ਹਾਲੇ ਕੁਝ ਦਿਨ ਪਹਿਲਾਂ ਹੀ ਇਥੋਂ ਗਿਆ ਸੀ। ਧੂੜ ਨਜ਼ਦੀਕ ਆਈ ਤਾਂ ਦੇਖਿਆ ਕਿ ਸਿਪਾਹੀ ਸਨ, ਡੋਗਰਾ ਫੌਜ ਦੀ ਵਰਦੀ ਵਾਲੇ। ਡੋਗਰਾ ਫੌਜ ਭਾਵੇਂ ਪੰਜਾਬ ਫੌਜ ਦਾ ਹੀ ਹਿੱਸਾ ਸੀ ਪਰ ਉਹਨਾਂ ਦੀ ਆਪਣੀ ਵੱਖਰੀ ਹੋਂਦ ਸੀ। ਆਉਣ ਵਾਲੇ ਸਿਪਾਹੀ ਜੰਮੂ ਸ਼ਹਿਰ ਵਿਚ ਜਾ ਵੜੇ। ਸ਼ਹਿਰ ਵਿਚ ਰਾਜਾ ਗੁਲਾਬ ਸਿੰਘ ਦੀ ਫੌਜ ਦੇ ਸਿਪਾਹੀ ਤਾਂ ਪਹਿਲਾਂ ਸਨ ਹੀ। ਸ਼ਾਮ ਤਕ ਸ਼ਹਿਰ ਦੇ ਹਰ ਮੋੜ 'ਤੇ ਸਿਪਾਹੀ ਹੀ ਸਿਪਾਹੀ ਖੜੇ ਦਿਸਣ ਲਗੇ। ਜਾਣਕਾਰ ਲੋਕ ਅੰਦਾਜ਼ਾ ਲਗਾਉਣ ਲਗੇ ਕਿ ਰਾਜਾ ਧਿਆਨ ਸਿੰਘ ਆ ਰਿਹਾ ਹੋਵੇਗਾ। ਉਸ ਦੇ ਆਉਣ ਵਕਤ ਇਵੇਂ ਹੀ ਹੁੰਦਾ ਸੀ। ਅਗਲੀ ਸਵੇਰ ਹੀ ਪੰਜ ਥਾਲ ਮਠਿਆਈ ਦੇ, ਪੰਜ ਥਾਲ ਮੇਵਿਆਂ ਦੇ, ਪੰਜ ਟੋਕਰੀਆਂ ਫਲਾਂ ਦੀਆਂ ਰਾਣੀ ਜਿੰਦਾਂ ਦੀ ਨਜ਼ਰ ਪੁੱਜ ਗਈਆਂ। ਰਾਜਾ ਧਿਆਨ ਸਿੰਘ ਜੰਮੂ ਵਿਚ ਆ ਚੁੱਕਾ ਸੀ ਤੇ ਜਲਦੀ ਹੀ ਰਾਣੀ ਨੂੰ ਮਿਲਣ ਆਉਣ ਵਾਲਾ ਸੀ। ਰਾਜਾ ਧਿਆਨ ਸਿੰਘ ਲਹੌਰ ਵਿਚ ਰਾਣੀ ਜਿੰਦਾਂ ਨੂੰ ਬਹੁਤ ਘੱਟ ਮਿਲਿਆ ਸੀ ਭਾਵੇਂ ਉਸ ਦਾ ਤੇ ਉਸ ਦੇ ਪੁੱਤਰ ਹੀਰਾ ਸਿੰਘ ਦਾ ਸ਼ਾਹੀ ਕਿਲ੍ਹੇ ਦੇ ਜਨਾਨਾਖਾਨੇ ਵਿਚ ਜਾਣਾ ਆਮ ਸੀ ਪਰ ਫਿਰ ਵੀ ਉਹ ਰਾਣੀ ਜਿੰਦਾਂ ਨਾਲ ਗਿਣਤੀ ਦੀ ਵਾਰ ਹੀ ਮੁਲਾਕਾਤ ਹੋਈ ਸੀ। ਕਿਸੇ ਵੇਲੇ ਹੀਰਾ ਸਿੰਘ ਸਰਕਾਰ ਦਾ ਨੌਨਿਹਾਲ ਵਾਂਗ ਹੀ ਲਾਡਲਾ ਰਿਹਾ ਸੀ ਤੇ ਹਰ ਸਵੇਰ ਸਰਕਾਰ ਉਸ ਨੂੰ ਸੌ ਰੁਪਏ ਆਪਣੇ ਸਰਾਹਣੇ ਹੇਠੋਂ ਕੱਢ ਕੇ ਦਿੰਦੇ ਤਾਂ ਜੋ ਉਹ ਗਰੀਬਾਂ ਵਿਚ ਵੰਡ ਦੇਵੇ। ਰਾਜਾ ਧਿਆਨ ਸਿੰਘ ਦੇ ਆਉਣ ਦਾ ਮਤਲਵ ਰਾਣੀ ਨਾਲ ਖਾਸ ਸਲਾਹ ਮਸ਼ਵਰਾ ਕਰਨਾ ਸੀ।

ਰਾਣੀ ਜਿੰਦਾਂ ਭਾਵੇਂ ਮਰਦਾਂ ਨਾਲ ਬਹੁਤੀਆਂ ਗੱਲਾਂ ਨਹੀਂ ਸੀ ਕਰਿਆ ਕਰਦੀ ਪਰ ਉਹ ਪੂਰੇ ਆਤਮ ਵਿਸ਼ਵਾਸ ਵਾਲੀ ਔਰਤ ਸੀ। ਰਾਜਾ ਸੁਚੇਤ ਸਿੰਘ ਨਾਲ ਤਾਂ ਉਹ ਬਿਨਾਂ ਝਿਜਕ ਉਸ ਦੇ ਬਰਾਬਰ ਬੈਠ ਕੇ ਸਾਰੀ ਗੱਲ ਕਰ ਲੈਂਦੀ ਸੀ। ਰਾਜਾ ਧਿਆਨ ਸਿੰਘ ਨਾਲ ਉਹ ਕਿਵੇਂ ਪੇਸ਼ ਆਵੇ ਇਸ ਬਾਰੇ ਉਹ ਬਹੁਤ ਦੇਰ ਤਕ ਸੋਚਦੀ ਰਹੀ। ਉਸ ਨੇ ਆਪਣੀਆਂ ਗੋਲੀਆਂ ਨੂੰ ਕਹਿ ਦਿਤਾ ਹੋਇਆ ਸੀ ਕਿ ਨਾ ਤਾਂ ਬਹੁਤੀ ਦੂਰ ਜਾਣ ਕਿ ਉਹ ਅਸਹਿਜ ਮਹਿਸੂਸ ਕਰੇ ਤੇ ਨਾ ਹੀ ਏਨੇ ਨਜ਼ਦੀਕ ਰਹਿਣ ਕਿ ਗੱਲਬਾਤ ਵਿਚ ਵਿਘਨ ਸਮਝਿਆ ਜਾਵੇ। ਸ਼ਾਮ ਨੂੰ ਰਾਜਾ ਧਿਆਨ ਸਿੰਘ ਆਇਆ। ਸਰਦੀਆਂ ਸ਼ੁਰੂ ਹੋ ਜਾਣ ਕਾਰਨ ਵੱਡੇ ਸਾਰੇ ਕਮਰੇ ਵਿਚ ਅੰਗੀਠੀਆਂ ਚਲ ਰਹੀਆਂ ਸਨ ਤੇ ਰਾਣੀ ਜਿੰਦਾਂ ਅੰਗੀਠੀ ਦੇ ਕੋਲ ਬੈਠੀ ਹੋਣ ਕਰਕੇ ਉਸ ਦਾ ਚਿਹਰਾ ਦਗ ਰਿਹਾ ਸੀ। ਧਿਆਨ ਸਿੰਘ ਨੇ ਕਮਰੇ ਵਿਚ ਵੜਦਿਆਂ ਜਿੰਦਾਂ ਨੂੰ ਦੇਖਿਆ ਤਾਂ ਇਕ ਵਾਰ ਤਾਂ ਉਹ ਝਿਪ ਗਿਆ। ਫਿਰ ਉਹ ਅਗਾਂਹ ਵਧਿਆ। ਉਸ ਨੇ ਸੁੱਤੇ ਪਏ ਸ਼ਹਿਜ਼ਾਦੇ ਨੂੰ ਹੀਰਿਆ ਦੇ ਹਾਰ ਨਾਲ ਪਿਆਰ ਦਿਤਾ ਤੇ ਫਿਰ ਰਾਣੀ ਮੂਹਰੇ ਝੁਕ ਕੇ ਕਹਿਣ ਲਗਿਆ,

''ਸਤਿ ਸ੍ਰੀ ਅਕਾਲ ਮਾਈ ਜੀ, ਆਪਣੀ ਰਾਣੀ ਨੂੰ ਸਰਕਾਰ ਦੇ ਇਸ ਨੌਕਰ ਦਾ ਅਦਾਬ!''

''ਸਤਿ ਸ੍ਰੀ ਅਕਾਲ ਰਾਜਾ ਸਾਹਿਬ, ਆਓ, ਤੁਹਾਡਾ ਸਵਾਗਤ ਏ, ਤੁਸੀਂ ਤਾਂ ਸਰਕਾਰ ਦੀ ਸੱਜੀ ਬਾਂਹ ਰਹੇ ਓ, ਉਹਨਾਂ ਦਾ ਮਾਣ ਰਹੇ ਓ, ਪੂਰੀ ਸਿੱਖ ਕੌਮ ਦਾ ਸਨਮਾਨ ਓ, ਆਓ ਬੈਠੋ।''

ਰਾਣੀ ਨੇ ਉਸ ਦੀ ਆਓ ਭਗਤ ਕਰਦਿਆਂ ਉਸ ਨੂੰ ਬੈਠਣ ਲਈ ਕਿਹਾ। ਇਹ ਪਹਿਲੀ ਵਾਰ ਸੀ ਕਿ ਰਾਜਾ ਧਿਆਨ ਸਿੰਘ ਸਹਿਜ ਨਹੀਂ ਸੀ। ਅਸਲ ਵਿਚ ਉਹ ਆਪਣੇ ਮਨ ਵਿਚ ਅਜ ਦੀ ਰਾਣੀ ਜਿੰਦਾਂ ਦੀ ਤਸਵੀਰ ਕੁਝ ਵੱਡੀ ਬਣਾ ਕੇ ਲਿਆਇਆ ਹੋਇਆ ਸੀ। ਇਹ ਉਹ ਨਿੱਕੀ ਜਿਹੀ ਕੁੜੀ ਨਹੀਂ ਸੀ ਜਿਸ ਉਪਰ ਸਰਕਾਰ ਚਾਦਰ ਪਾ ਕੇ ਲੈ ਆਇਆ ਸੀ, ਇਹ ਤਾਂ ਇਕ ਸ਼ਹਿਜ਼ਾਦੇ ਦੀ ਮਾਂ ਸੀ ਤੇ ਭਵਿੱਖ ਦੀ ਸੰਭਾਵਿਤ ਰਾਜਮਾਤਾ। ਰਾਜਾ ਸੁਚੇਤ ਸਿੰਘ ਨੇ ਉਸ ਦੀਆਂ ਕੁਝ ਹੋਰ ਵੀ ਤਰੀਫਾਂ ਵੀ ਕਰ ਦਿਤੀਆਂ ਸਨ। ਰਾਜਾ ਧਿਆਨ ਸਿੰਘ ਸੋਚ ਹੀ ਰਿਹਾ ਸੀ ਕਿ ਕੀ ਕਹੇ, ਰਾਣੀ ਜਿੰਦਾਂ ਨੇ ਹੀ ਗੱਲ ਸ਼ੁਰੂ ਕੀਤੀ,

''ਰਾਜਾ ਹੀ, ਲਹੌਰ ਦਰਬਾਰ ਦੀਆਂ ਕੀ ਖਬਰਾਂ ਨੇ?''

''ਬਹੁਤੀਆਂ ਚੰਗੀਆਂ ਨਹੀਂ ਜੀ, ਹਰ ਇਕ ਨੂੰ ਆਪੋ ਆਪਣੀ ਪਈ ਹੋਈ ਏ, ਇਕ ਦੂਜੇ ਦੀ ਪਿੱਠ ਵਿਚ ਛੁਰੀ ਮਾਰਨ ਲਈ ਤਿਆਰ ਫਿਰਦੇ ਨੇ, ਤੁਸੀਂ ਸੁਣਿਆਂ ਹੀ ਹੋਵੇਗਾ ਕਿ ਬਗਲ ਮੇਂ ਛੁਰੀ ਮੂੰਹ ਮੇਂ ਰਾਮ ਰਾਮ! ...ਸਰਕਾਰ ਨੇ ਇਕ ਇਕ ਇੱਟ ਲਾ ਕੇ ਇਹ ਰਾਜ ਖੜਾ ਕੀਤਾ ਸੀ ਤੇ ਇਹ ਸਰਕਾਰ ਦੀਆਂ ਕੁਰਬਾਨੀਆਂ ਭੁੱਲ ਗਏ, ਗੁਰੂਆਂ ਦੀਆਂ ਸਿਖਿਆਵਾਂ ਵਿਸਾਰ ਗਏ, ਜੋ ਕਦੇ ਸਰਕਾਰ ਨੇ ਸੋਚਿਆ ਵੀ ਨਹੀਂ ਸੀ ਇਹ ਉਹ ਕੰਮ ਕਰਨ ਲਗ ਪਏ, ਇਹ ਸਿੱਖਾਂ ਤੇ ਡੋਗਰਿਆਂ ਨੂੰ ਵੱਖ ਕਰ ਕੇ ਸੋਚਣ ਲਗ ਪਏ ਨੇ।''

''ਰਾਜਾ ਜੀ, ਇਹ ਉਹਨਾਂ ਦੀ ਬਹੁਤ ਗਲਤ ਗੱਲ ਏ, ਇਹ ਸੋਚ ਸਹੀ ਨਹੀਂ ਏ, ਤੁਹਾਡੀਆਂ ਕੁਰਬਾਨੀਆਂ ਨੂੰ ਕੌਣ ਭੁੱਲ ਸਕਦਾ ਏ।''

''ਪਰ ਇਹ ਸਭ ਭੁੱਲ ਰਹੇ ਨੇ, ਅਸੀਂ ਖਾਲਸੇ ਦਾ ਝੰਡਾ ਚੀਨ ਤਕ ਲਹਿਰਾਇਆ, ਹੁਣ ਦੇਖੋ ਕੁੰਵਰ ਨੇ ਹੁਣ ਕੀ ਕੀਤਾ! ...ਜਿਹੜੇ ਜਨਰਲ ਜ਼ੋਰਾਵਰ ਸਿੰਘ ਡੋਗਰਾ ਨੇ ਇਸਕਾਰਡੂ ਦਾ ਇਲਾਕੇ ਜਿੱਤੇ ਸਨ ਉਸ ਦੀ ਕਾਰਗੁਜ਼ਾਰੀ ਆਪਣੀ ਮਰਜ਼ੀ ਦੇ ਕਿਸੇ ਹੋਰ ਜਰਨੈਲ ਨੂੰ ਸੌਂਪ ਦਿਤੀ ਏ ਜਿਸ ਨਾਲ ਡੋਗਰਾ ਜਨਰਲ ਦੇ ਹਉਮੈ ਨੂੰ ਡੂੰਘੀ ਸੱਟ ਵੱਜੀ ਏ, ...ਅਸੀਂ ਇਹ ਸਭ ਖਾਲਸਾ ਸਰਕਾਰ ਲਈ ਹੀ ਕਰਦੇ ਹਾਂ।''

''ਇਹ ਤਾਂ ਉਹਨਾਂ ਦਾ ਗਲਤ ਫੈਸਲਾ ਏ ਰਾਜਾ ਜੀ।''

''ਪਹਿਲਾਂ ਮਹਾਂਰਾਜਾ ਖੜਕ ਸਿੰਘ ਨੇ ਮੇਰੇ ਉਪਰ ਯਕੀਨ ਨਹੀਂ ਕੀਤਾ ਤੇ ਕੋਈ ਚੇਤ ਸਿੰਘ ਬਾਜਵਾ ਨਾਂ ਦਾ ਬੰਦਾ ਲੈ ਆਂਦਾ, ਹੁਣ ਸਭ ਕੁਝ ਨੌਨਿਹਾਲ ਸਿੰਘ ਦੇ ਹੱਥ ਵਿਚ ਏ ਉਹ ਵੀ ਮੇਰੇ ਤੇ ਭਰੋਸਾ ਨਹੀਂ ਕਰ ਰਹੇ, ਅਜੀਬ ਜਿਹੇ ਲੋਕਾਂ ਦੀ ਕੌਂਸਲ ਦਾ ਗਠਨ ਕਰ ਲਿਆ ਜਿਹਨਾਂ ਵਿਚੋਂ ਜ਼ਿਆਦਾ ਲੋਕ ਅੰਗਰੇਜ਼ਾਂ ਨਾਲ ਵਾਹ ਰੱਖਦੇ ਨੇ। ...ਮਾਈ ਜੀਓ, ਇਸ ਲਈ ਮੈਂ ਦਰਬਾਰ ਤੋਂ ਦੂਰ ਰਹਿਣ ਦੀ ਸੋਚ ਲਈ ਏ।''

''ਨਹੀਂ ਰਾਜਾ ਜੀ, ਇਵੇਂ ਨਾ ਕਰਨਾ, ਤੁਸੀਂ ਸਰਕਾਰ ਦੀ ਚਿਤਾ ਤੇ ਕਸਮ ਖਾਧੀ ਏ, ਤੁਹਾਡੀ ਜ਼ਿੰਮੇਵਾਰੀ ਏ ਦਰਬਾਰ ਦੀ ਦੇਖ ਭਾਲ ਕਰਨੀ।''

''ਮਾਈ ਜੀ, ਕਸਮ ਖਾਧੀ ਏ ਇਸੇ ਲਈ ਤਾਂ ਮੈਂ ਲਹੌਰ ਨਹੀਂ ਛੱਡ ਰਿਹਾ ਤੇ ਆਪਣੀਆਂ ਸੇਵਾਵਾਂ ਨੂੰ ਉਹਨਾਂ ਲਈ ਰਾਖਵੀਆਂ ਰੱਖਿਆ ਹੋਇਆ ਏ, ਜਦੋਂ ਵੀ ਮੇਰੀ ਲੋੜ ਹੋਈ ਮੈਂ ਤਿਆਰ ਹੋਵਾਂਗਾ, ਉਹ ਮੈਨੂੰ ਪਸੰਦ ਕਰਨ ਜਾਂ ਨਾ ਕਰਨ ਪਰ ਮੈਂ ਦਰਬਾਰ ਤੋਂ ਇਕ ਵਿੱਥ 'ਤੇ ਰਹਾਂਗਾ।''

''ਰਾਜਾ ਜੀ, ਇਹ ਵਿੱਥ ਨਾ ਪਾਓ, ਅਜਿਹੇ ਹਾਲਾਤ ਵਿਚ ਸਗੋਂ ਦਰਬਾਰ ਨੂੰ ਤੁਹਾਡੀ ਹੋਰ ਵੀ ਲੋੜ ਏ।''

''ਮਾਈ ਜੀ, ਦੁਸ਼ਮਣ ਪੰਜਾਬ ਵਲ ਮੈਲ਼ੀ ਅੱਖ ਨਾਲ ਦੇਖਣ ਲਗੇ ਨੇ।''

''ਰਾਜਾ ਜੀ, ਜਿਸ ਮੁਲਕ ਕੋਲ ਤੁਹਾਡੇ ਜਿਹੇ ਵਜ਼ੀਰ ਹੋਣਗੇ ਉਸ ਵਲ ਕੋਈ ਮੈਲ਼ੀ ਅੱਖ ਨਾਲ ਕਿਵੇਂ ਦੇਖ ਸਕੇਗਾ!''

''ਮਾਈ ਜੀ, ਇਹ ਲੋਕ ਅੰਗਰੇਜ਼ਾਂ ਨੂੰ ਲੋੜੋਂ ਵਧ ਸ਼ਹਿ ਦਿੰਦੇ ਜਾ ਰਹੇ ਨੇ, ਹੁਣੇ ਈ ਕੁੰਵਰ ਨੇ ਮੇਰੀ ਸਲਾਹ ਦੇ ਖਿਲਾਫ ਜਾ ਕੇ ਅਜਿਹਾ ਕੰਮ ਕਰ ਦਿਤਾ ਏ ਜਿਸ ਦੇ ਭਿਆਨਕ ਨਤੀਜੇ ਭੁਗਤਣੇ ਪੈ ਸਕਦੇ ਨੇ।''

''ਅਜਿਹਾ ਕੀ ਹੋ ਗਿਆ ਰਾਜਾ ਜੀ?''

''ਕੁਝ ਅਜਿਹਾ ਕਿ ਸਰਕਾਰ ਨੇ ਵੀ ਇਜਾਜ਼ਤ ਨਹੀਂ ਸੀ ਦਿਤੀ, ਕਾਬਲ ਜਾ ਰਹੀ ਅੰਗਰੇਜ਼ ਫੌਜ ਨੂੰ ਪੰਜਾਬ ਵਿਚ ਦੀ ਲੰਘਣ ਦੀ ਆਗਿਆ ਦੇ ਦਿਤੀ, ਸਾਰੀ ਫੌਜ ਲੰਘ ਗਈ ਪਰ ਨਾਲ ਦੀ ਨਾਲ ਸਾਡੇ ਪੰਜਾਬ ਦੀ ਸੂਹ ਵੀ ਲੈ ਗਈ, ਦੁਸ਼ਮਣ ਨਾਲ ਇੰਨੀ ਰਿਆਇਤ ਕੌਣ ਕਰਦਾ ਏ?''

''ਇਹ ਤਾਂ ਕੁੰਵਰ ਦੀ ਨਦਾਨੀ ਏ ਪਰ ਰਾਜਾ ਜੀ ਸਾਡੀ ਬੇਨਤੀ ਏ ਕਿ ਤੁਸੀਂ ਦਰਬਾਰ ਦੇ ਬਹੁਤ ਨਜ਼ਦੀਕ ਰਹੋ ਤੇ ਨਜ਼ਰ ਰੱਖੋ।''

ਰਾਜਾ ਧਿਆਨ ਸਿੰਘ ਖੁਸ਼ ਹੋ ਗਿਆ। ਉਹ ਤਾਂ ਸਿਰਫ ਕਹਿ ਹੀ ਰਿਹਾ ਸੀ ਪਰ ਦਰਬਾਰ ਤੋਂ ਉਹ ਇਕ ਮਿੰਟ ਲਈ ਵੀ ਪਰ੍ਹਾਂ ਨਹੀਂ ਸੀ ਹੁੰਦਾ। ਉਸ ਨੇ ਇਕ ਵਾਰ ਫਿਰ ਸੁੱਤੇ ਪਏ ਦਲੀਪ ਸਿੰਘ ਵਲ ਦੇਖਿਆ ਤੇ ਪੁੱਛਣ ਲਗਿਆ,

''ਇਸ ਸ਼ਹਿਰ ਵਿਚ ਤੁਹਾਨੂੰ ਕਿਸੇ ਕਿਸਮ ਦੀ ਤਕਲੀਫ ਤਾਂ ਨਹੀਂ? ਮੇਰੇ ਭਰਾਵਾਂ ਦੀ ਪ੍ਰਾਹੁਣਚਾਰੀ ਕਿਹੋ ਜਿਹੀ ਏ?''

''ਰਾਜਾ ਜੀ, ਮੈਂ ਤਾਂ ਇਥੇ ਘਰ ਵਾਂਗ ਹੀ ਰਹਿ ਰਹੀ ਵਾਂ, ਮੈਂ ਤਾਂ ਇਹ ਸੋਚਦੀ ਵਾਂ ਕਿ ਇਥੇ ਨਾ ਆਉਂਦੀ ਤਾਂ ਮੇਰੇ ਲਈ ਕਿੰਨਾ ਮੁਸ਼ਕਲ ਹੋ ਜਾਂਦਾ, ਇਹ ਜ਼ਰੂਰ ਏ ਕਿ ਕਦੇ ਕਦੇ ਲਹੌਰ ਦੀ ਯਾਦ ਆਉਣ ਲਗਦੀ ਏ।''

''ਮਾਈ ਜੀ, ਸੱਚ ਪੁੱਛੋ ਤੋਂ ਲਹੌਰ ਵੀ ਤੁਹਾਡੇ ਬਿਨਾਂ ਓਦਾਸ ਏ, ਸ਼ਾਹੀ ਕਿਲ੍ਹਾ ਤੇ ਹੁਣ ਤੁਹਾਡੇ ਬਿਨਾਂ ਜਿਵੇਂ ਉਜਾੜ ਹੋਵੇ, ਸਰਕਾਰ ਦੇ ਸਾਰੇ ਕਰਮਚਾਰੀ ਘਰੀਂ ਭੇਜ ਦਿਤੇ ਗਏ ਨੇ, ਬਹੁਤ ਸਾਰੀਆਂ ਗੋਲੀਆਂ-ਬਾਂਦੀਆਂ ਵੀ, ਸ਼ਾਹੀ ਮਹਿਲਾਂ ਵਿਚ ਮਹਾਂਰਾਜਾ ਖੜਕ ਸਿੰਘ ਈ ਏ, ਰਾਣੀ ਈਸ਼ਰ ਕੋਰ ਨਾਲ, ...ਮੈਂ ਤੁਹਾਡੀ ਹਵੇਲੀ ਦੀ ਦੇਖ ਭਾਲ ਕਰਵਾ ਰਿਹਾਂ ਵੈਸੇ ਤੁਹਾਡੇ ਲਈ ਤਾਂ ਮੇਰੀ ਚੂਨਾ ਮੰਡੀ ਵਾਲੀ ਹਵੇਲੀ ਵੀ ਤਿਆਰ ਏ ਪਰ ਹਾਲੇ ਹਾਲਾਤ ਸਹੀ ਨਹੀਂ, ਜਦੋਂ ਵੀ ਹਾਲਾਤ ਇਜਾਜ਼ਤ ਦੇਣਗੇ ਤੁਹਾਨੂੰ ਲਹੌਰ ਸੱਦ ਲਿਆ ਜਾਵੇਗਾ।''

ਹੁਣ ਤਕ ਉਹਨਾਂ ਦੀਆਂ ਗੱਲਾਂ ਦੀ ਅਵਾਜ਼ ਸੁਣ ਕੇ ਸ਼ਹਿਜ਼ਾਦਾ ਦਲੀਪ ਸਿੰਘ ਵੀ ਜਾਗ ਚੁਕਿਆ ਸੀ। ਰਾਜਾ ਧਿਆਨ ਸਿੰਘ ਨੇ ਅਗੇ ਵਧ ਕੇ ਉਸ ਨੂੰ ਗੋਦੀ ਵਿਚ ਚੁੱਕ ਲਿਆ। ਉਸ ਦੀ ਗੱਲ ਤੇ ਚੁੰਮਣ ਦਿਤਾ ਤੇ ਰਾਣੀ ਜਿੰਦਾਂ ਨੂੰ ਕਹਿਣ ਲਗਿਆ,

''ਮਾਈ ਜੀ, ਸਾਡੇ ਮਹਾਂਰਾਜਾ ਦਾ ਧਿਆਨ ਰਖਿਓ।''

## ਕੌਣ ਕਿਸੇ ਦਾ

ਮਹਾਂਰਾਜਾ ਖੜਕ ਸਿੰਘ ਨੂੰ ਸ਼ਾਹੀ ਕਿਲ੍ਹੇ ਵਿਚ ਬੰਦ ਕਰ ਦਿਤਾ ਗਿਆ। ਉਹ ਹਰ ਵੇਲੇ ਇਕੋ ਸਵਾਲ ਕਰਦਾ ਰਹਿੰਦਾ ਕਿ ਕੌਣ ਕਿਸੇ ਦਾ। ਕਦੇ ਉਹ ਆਪਣੇ ਆਪ ਨੂੰ ਪੁੱਛਣ ਲਗਦਾ ਤੇ ਕਦੇ ਮਿਲਣ-ਗਿਲਣ ਆਇਆਂ ਨੂੰ।

ਪੁੱਤਰ 'ਤੇ ਹੀ ਕਿਸੇ ਨੂੰ ਮਾਣ ਹੋ ਸਕਦਾ ਹੈ ਪਰ ਪੁੱਤਰ ਨੇ ਤਾਂ ਉਸ ਨੂੰ ਚੁੱਕ ਕੇ ਕੈਦ ਵਿਚ ਸੁੱਟ ਦਿਤਾ ਸੀ, ਕਿਸੇ ਨੂੰ ਮਿਲਣ ਨਹੀਂ ਸੀ ਦਿਤਾ ਜਾ ਰਿਹਾ। ਜੇ ਮਿਲਣਾ ਵੀ ਹੁੰਦਾ ਤਾਂ ਹਰ ਵੇਲੇ ਕੋਈ ਨਾ ਕੋਈ ਨਾਲ ਹੁੰਦਾ। ਉਸ ਦੀ ਦੂਜੀ ਪਤਨੀ ਰਾਣੀ ਈਸ਼ਰ ਕੋਰ ਉਸ ਦੀ ਸੰਭਾਲ ਕਰਦੀ ਸੀ ਪਰ ਉਹ ਸ਼ਰੀਫ ਔਰਤ ਸੀ ਤੇ ਮਹਾਂਰਾਜੇ ਦੇ ਨਾਲ ਹੀ ਉਹ ਵੀ ਸਾਰੀ ਯਾਤਨਾ ਝੱਲੀ ਜਾਂਦੀ। ਜਿਸ ਰਾਤ ਮਹਾਂਰਾਜਾ ਦੋ ਬੰਦੇ ਲੈ ਕੇ ਕਿਲ੍ਹੇ ਵਿਚੋਂ ਨਿਕਲਣ ਵਿਚ ਕਾਮਯਾਬ ਹੋ ਗਿਆ ਸੀ ਇਕ ਵਾਰ ਤਾਂ ਰਾਣੀ ਈਸ਼ਰ ਕੋਰ ਨੂੰ ਲਗਿਆ ਸੀ ਕਿ ਮਹਾਂਰਾਜਾ ਬਾਹਰ ਜਾ ਕੇ ਅਜਿਹਾ ਕੁਝ ਕਰੇਗਾ ਕਿ ਉਹ ਇਸ ਕੈਦ ਤੋਂ ਛੁਟਕਾਰਾ ਪਾ ਲੈਣਗੇ ਪਰ ਛੇਤੀ ਹੀ ਕੁੰਵਰ ਨੌਨਿਹਾਲ ਸਿੰਘ ਨੂੰ ਮਹਾਂਰਾਜੇ ਦੇ ਕਿਲ੍ਹੇ ਵਿਚੋਂ ਦੌੜਨ ਦੀ ਸੂਹ ਮਿਲ ਗਈ। ਉਸ ਨੇ ਧਿਆਨ ਸਿੰਘ ਨੂੰ ਨਾਲ ਲਿਆ ਤੇ ਖੜਕ ਸਿੰਘ ਨੂੰ ਸ਼ੇਖੂਪੁਰੇ ਜਾ ਰੋਕਿਆ। ਜੇ ਮਹਾਂਰਾਜਾ ਅਫਗਾਨਿਸਤਾਨ ਵਲ ਨਿਕਲਣ ਵਲ ਸਫਲ ਹੋ ਜਾਂਦਾ ਤਾਂ ਸ਼ਾਇਦ ਬਚ ਜਾਂਦਾ ਪਰ ਜਲਦੀ ਪਤਾ ਚਲ ਜਾਣ ਕਾਰਨ ਨੇੜੇ ਹੀ ਫੜਿਆ ਗਿਆ। ਰਾਣੀ ਈਸ਼ਰ ਕੋਰ ਨੇ ਵੀ ਥੋੜੇ ਤਸੀਹੇ ਨਾਲ ਹੀ ਨੌਨਿਹਾਲ ਨੂੰ ਦਸ ਦਿਤਾ ਕਿ ਉਸ ਦਾ ਪਿਓ ਬਚ ਕੇ ਕਿਸ ਪਾਸੇ ਨਿਕਲਿਆ ਹੈ। ਰਾਜਾ ਧਿਆਨ ਸਿੰਘ ਨੇ ਤਾਂ ਮਹਾਂਰਾਜੇ ਨੂੰ ਸਬਕ ਦੇਣਾ ਹੀ ਸੀ ਕਿਉਂਕਿ ਉਸ ਦੀ ਵਜ਼ੀਰੀ ਖੋਹ ਕੇ ਚੇਤ ਸਿੰਘ ਨੂੰ ਦਿਤੀ ਸੀ। ਖੜਕ ਸਿੰਘ ਫੜਿਆ ਗਿਆ ਤੇ ਮੁੜ ਕੇ ਫਿਰ ਸੁਮਨ ਬੁਰਜ ਵਾਲੀ ਕੈਦ ਵਿਚ ਆ ਗਿਆ। ਉਸ ਦੀ ਸ਼ਰਾਬ ਵਧਾ ਦਿਤੀ ਗਈ, ਅਫੀਮ ਵੀ। ਰਾਣੀ ਈਸ਼ਰ ਕੋਰ ਨੂੰ ਸਭ ਦਿਸਦਾ ਸੀ ਕਿ ਕੀ ਹੋ ਰਿਹਾ ਸੀ ਪਰ ਉਹ ਆਪ ਵੀ ਉਸ ਦੇ ਨਾਲ ਹੀ ਕੈਦਣ ਸੀ।

ਰਾਜਾ ਧਿਆਨ ਸਿੰਘ ਨੂੰ ਜਦ ਕੁੰਵਰ ਨੇ ਵਜ਼ੀਰੀ ਤੋਂ ਵਿਹਲਾ ਕਰ ਦਿਤਾ ਤਾਂ ਉਹ ਇਕ ਵਾਰ ਫਿਰ ਸੱਪ ਵਾਗ ਜ਼ਹਿਰ ਘੋਲਣ ਲਗਿਆ ਤੇ ਅਗਲੀ ਸਕੀਮ ਬਣਾਉਣ ਲਗਿਆ ਕਿ ਹੁਣ ਕੀ ਕੀਤਾ ਜਾਵੇ। ਖੜਕ ਸਿੰਘ ਦੇ ਜਿਉਂਦੇ ਹੋਣ ਕਰਕੇ ਕੁੰਵਰ ਹਾਲੇ ਮਹਾਂਰਾਜਾ ਨਹੀਂ ਸੀ ਬਣਿਆ। ਹੁਣ ਰਾਜਾ ਧਿਆਨ ਸਿੰਘ ਇਹ ਵੀ ਸੋਚਣ ਲਗਦਾ ਕਿ ਹੋ ਸਕਦਾ ਹੈ ਕਿ ਜਦ ਕੁੰਵਰ ਨੌਨਿਹਾਲ ਸਿੰਘ ਤਖਤ 'ਤੇ ਬੈਠੇਗਾ ਤਾਂ ਉਹ ਮੀਆਂ ਊਧਮ ਸਿੰਘ ਨੂੰ ਹੀ ਵਜ਼ੀਰ ਬਣਾ ਦਿਤਾ ਦੇਵੇ ਕਿਉਂਕਿ ਮੀਆਂ ਊਧਮ ਸਿੰਘ ਕੁੰਵਰ ਨੌਨਿਹਾਲ ਦੇ ਬਹੁਤ ਨੇੜੇ ਸੀ ਤੇ ਵਜ਼ੀਰ ਬਣਨ ਦੀ ਖਾਹਸ਼ ਵੀ ਰਖਦਾ ਸੀ। ਰਾਜਾ ਧਿਆਨ ਸਿੰਘ ਆਪਣੇ ਭਰਾਵਾਂ ਨੂੰ ਲੱਖ ਪਿਆਰ ਕਰਦਾ ਹੋਵੇ ਪਰ ਉਹ ਚਾਹੁੰਦਾ ਇਹੋ ਸੀ ਕਿ ਵਜ਼ਾਰਤ ਉਸ ਕੋਲ ਰਹੇ ਤੇ ਉਸ ਤੋਂ ਬਾਅਦ ਉਸ ਦੇ ਪੁੱਤਰ ਹੀਰਾ ਸਿੰਘ ਨੂੰ ਮਿਲੇ। ਉਸ ਨੇ ਆਪਣੇ ਨਾਲ ਆਪਣੇ ਵਫਾਦਾਰਾਂ ਨੂੰ ਗੰਢਣਾਂ ਸ਼ੁਰੂ ਕਰ ਦਿਤਾ।...

ਕੁੰਵਰ ਨੌਨਿਹਾਲ ਸਿੰਘ ਦੇ ਰਾਜ ਸਮੇਂ ਇਕ ਵਾਰ ਫਿਰ ਪੰਜਾਬ ਅੰਦਰ ਸਥਿਰਤਾ ਦਿਖਾਈ ਦੇਣ ਲਗੀ। ਚਾਰੇ ਪਾਸੇ ਸ਼ਾਂਤੀ ਹੋ ਗਈ ਸੀ। ਮਹਾਂਰਾਜਾ ਖੜਕ ਸਿੰਘ ਕੈਦ ਵਿਚ ਸੀ ਜਾਂ ਕਿਤੇ ਹੋਰ ਇਸ ਦਾ ਜ਼ਿਕਰ ਬਹੁਤਾ ਨਹੀਂ ਸੀ ਹੋ ਰਿਹਾ। ਸ਼ਹਿਜ਼ਾਦਾ ਸ਼ੇਰ ਸਿੰਘ ਬਟਾਲੇ ਤੇ ਪਿਸ਼ੌਰਾ ਸਿੰਘ ਉਪਰ ਸਰਹੱਦੀ ਇਲਾਕੇ ਵਿਚ ਤੇ ਕਸ਼ਮੀਰਾ ਸਿੰਘ ਸਿਆਲਕੋਟ ਦੇ ਇਲਾਕੇ ਵਿਚ ਰੁਝ ਗਏ ਸਨ। ਸਰਕਾਰ ਦੇ ਦੋ ਹੋਰ ਪੁੱਤਰ ਤਾਰਾ ਸਿੰਘ ਤੇ ਮੁਲਤਾਨ ਸਿੰਘ ਤਖਤ ਦੀ ਦੌੜ ਵਿਚ ਆਉਣ ਦੇ ਕਾਬਲ ਹੀ ਨਹੀਂ ਸਨ। ਡੋਗਰਿਆਂ ਨਾਲ ਨੌਨਿਹਾਲ ਸਿੰਘ ਦੀ ਥੋੜੀ ਗੜਬੜ ਚਲਦੀ ਜਾ ਰਹੀ ਸੀ। ਚੀਨ ਦੀ ਸਰਹੱਦ ਦੇ ਕੁਝ ਮਸਲਿਆਂ ਨੂੰ ਲੈ ਕੇ ਪਹਾੜਾਂ ਵਿਚ ਤਾਇਨਾਤ ਜਨਰਲ ਜ਼ੋਰਾਵਰ ਸਿੰਘ ਨਾਲ ਗੁੱਸਾ-ਗਿਲਾ ਚੱਲ ਹੀ ਰਿਹਾ ਸੀ ਦੂਜੇ ਪਾਸੇ ਉਸ ਨੇ ਲੂਣ ਦੀਆਂ ਖਾਨਾਂ ਉਪਰ ਕਬਜ਼ਾ ਕਰਨ ਲਈ ਮੰਡੀ ਦੇ ਰਾਜੇ ਨੂੰ ਵੀ ਕੈਦ ਕਰ ਲਿਆ। ਪਹਾੜਾਂ ਦੇ ਉਸ ਇਲਾਕੇ ਦਾ ਇੰਤਜ਼ਾਮ ਅਜੀਤ ਸਿੰਘ ਸੰਧਾਵਾਲੀਆ ਤੇ ਜਨਰਲ ਵੈਂਚੂਰਾ ਨੂੰ ਦੇ ਦਿਤਾ। ਜਨਰਲ ਵੈਂਚੂਰਾ ਫਰਾਂਸੀਸੀ ਸੀ ਤੇ ਸਰਕਾਰ ਦੇ ਸਮੇਂ ਤੋਂ ਹੀ ਹੋਰ ਕਈ ਯੌਰਪੀਅਨ ਜਰਨੈਲਾਂ ਵਾਂਗ ਖਾਲਸਾ ਫੌਜ ਵਿਚ ਸੀ। ਨੌਨਿਹਾਲ ਨੇ ਪਹਾੜਾਂ ਵਿਚ ਚਲਦੀਆਂ ਕੁਝ ਗਲਤ ਪ੍ਰਥਾਵਾਂ, ਜਿਵੇਂ ਕਿ ਬੱਚੇ ਤੇ ਔਰਤਾਂ ਵੇਚਣਾ ਵੀ ਬੰਦ ਕਰਵਾਈਆਂ ਜਿਸ ਕਰਕੇ ਲੋਕ ਉਸ ਦੀ ਤਰੀਫ ਵੀ ਕਰਦੇ ਸਨ। ਪਹਾੜੀਆਂ ਵਿਚ ਡੋਗਰੇ ਭਾਵੇਂ ਖਾਲਸਾ ਰਾਜ ਲਈ ਜਿੱਤਾਂ ਪ੍ਰਾਪਤ ਕਰਦੇ ਜਾ ਰਹੇ ਸਨ ਪਰ ਫਿਰ ਵੀ ਨੌਨਿਹਾਲ ਉਹਨਾਂ ਨਾਲ ਵਧੀਆ ਰਿਸ਼ਤੇ ਬਣਾਉਣ ਦੀ ਕੋਸ਼ਿਸ਼ ਨਹੀਂ ਸੀ ਕਰ ਰਿਹਾ। ਸਿੱਖ ਸਰਦਾਰ ਹਰ ਵੇਲੇ ਡੋਗਰਿਆਂ ਖਿਲਾਫ ਉਸ ਦੇ ਕੰਨ ਭਰਦੇ ਰਹਿੰਦੇ ਸਨ ਇਸ ਲਈ ਵੀ ਉਹ ਡੋਗਰਿਆਂ ਉਪਰ ਸਖਤੀ

ਵਰਤਣ ਲਗਿਆ ਸੀ। ਗੁਲਾਬ ਸਿੰਘ ਬਚਦੇ ਕੁਝ ਮਾਮਲੇ ਨੂੰ ਵਸੂਲਣ ਕੰਵਰ ਨੌਨਿਹਾਲ ਸਿੰਘ ਨੇ ਅਜੀਤ ਸਿੰਘ ਸੰਧਾਵਾਲੀਆ ਤੇ ਜਨਰਲ ਵੈਂਚੂਰਾ ਨੂੰ ਹੀ ਭੇਜਿਆ। ਉਹ ਦੋਵੇਂ ਡੋਗਰਿਆਂ ਦੇ ਪੱਕੇ ਦੁਸ਼ਮਣ ਸਨ।

ਕੁੰਵਰ ਨੌਨਿਹਾਲ ਸਿੰਘ ਭਾਵੇਂ ਪੂਰੀ ਕੁਸ਼ਲਤਾ ਨਾਲ ਰਾਜ ਚਲਾਉਣ ਲਗਿਆ ਸੀ ਪਰ ਆਪਣੀ ਬਣਾਈ ਕੌਂਸਲ ਤੋਂ ਉਹ ਪੂਰੀ ਤਰ੍ਹਾਂ ਸੰਤੁਸ਼ਟ ਨਹੀਂ ਸੀ, ਜਿਸ ਕਾਰਨ ਉਹ ਇਕ ਵਿਸ਼ੇਸ਼ ਦਬਾਅ ਹੇਠ ਵੀ ਰਹਿੰਦਾ। ਇਹਨਾਂ ਲੋਕਾਂ ਦਾ ਕੰਮ ਵਲ ਧਿਆਨ ਘੱਟ ਹੁੰਦਾ ਤੇ ਸਾਜ਼ਿਸ਼ਾਂ ਰਚਣ ਵਲ ਜ਼ਿਆਦਾ। ਦਰਬਾਰ ਦੇ ਕਈ ਕੰਮ ਪਿੱਛੇ ਪੈਣ ਲਗਦੇ। ਇਹਨਾਂ ਵਿਚ ਰਾਜਾ ਧਿਆਨ ਸਿੰਘ ਵਰਗਾ ਕੋਈ ਨਿਪੁੰਨ ਵਜ਼ੀਰ ਵੀ ਨਹੀਂ ਸੀ। ਕਦੇ ਕਦੇ ਕੁੰਵਰ ਸੋਚਣ ਲਗਦਾ ਕਿ ਮੁੜ ਕੇ ਸਾਰੇ ਅਧਿਕਾਰ ਰਾਜਾ ਧਿਆਨ ਸਿੰਘ ਨੂੰ ਹੀ ਕਿਉਂ ਨਾ ਦੇ ਦਿਤੇ ਜਾਣ। ਅੰਗਰੇਜ਼ਾਂ ਨਾਲ ਕੁੰਵਰ ਦੇ ਸਬੰਧ ਬੁਰੇ ਨਹੀਂ ਸਨ। ਉਹਨਾਂ ਨੇ ਕੁੰਵਰ ਨੂੰ ਪਿਸ਼ਾਵਰ ਵਿਚ ਲੜਾਈ ਲੜਦਿਆਂ ਦੇਖਿਆ ਹੋਇਆ ਸੀ ਇਸ ਲਈ ਉਸ ਦੀ ਕਦਰ ਵੀ ਕਰਦੇ ਸਨ ਹਾਲਾਂਕਿ ਕਰਨਲ ਵੇਡ, ਜੋ ਮਹਾਂਰਾਜਾ ਖੜਕ ਸਿੰਘ ਦਾ ਦੋਸਤ ਸੀ, ਕੁੰਵਰ ਦੇ ਆਪੇ ਬਣੇ ਖੁਦਮਖਤਾਰ ਹੋਣ ਨੂੰ ਮਾਨਤਾ ਨਹੀਂ ਸੀ ਦਿੰਦਾ। ਇਹਨਾਂ ਦਿਨਾਂ ਵਿਚ ਅਫਗਾਨ ਲੋਕ ਬਹੁਤਾ ਮਹਿਨਾ ਨਹੀਂ ਸਨ ਰਖਦੇ, ਉਹ ਕਾਫੀ ਕਮਜ਼ੋਰ ਹੋ ਚੁੱਕੇ ਸਨ।...

ਰਾਜਾ ਧਿਆਨ ਸਿੰਘ ਲਹੌਰ ਵਿਚ ਹੀ ਸੀ। ਉਹ ਅਕਸਰ ਦਰਬਾਰ ਵਿਚ ਵੀ ਚਲੇ ਜਾਂਦਾ ਸੀ ਜਿਵੇਂ ਕਿ ਉਸ ਨੇ ਤਖਤ ਦੇ ਨੇੜੇ ਨੇੜੇ ਹੀ ਰਹਿਣਾ ਸੀ। ਇਕ ਦਿਨ ਉਹ ਕਿਧਰੇ ਜਾ ਰਿਹਾ ਸੀ ਕਿ ਕੁਝ ਰਾਜ-ਮਿਸਤਰੀ ਇਕ ਦਰਵਾਜ਼ਾ ਬਣਾ ਰਹੇ ਸਨ। ਉਹ ਰੁਕ ਕੇ ਉਸ ਉਸਰ ਰਹੇ ਡਾਟ ਵਾਲੇ ਦਰਵਾਜ਼ੇ ਵਲ ਦੇਖਣ ਲਗਿਆ। ਇਕ ਮਿਸਤਰੀ, ਜੋ ਉਸ ਨੂੰ ਪੱਛਾਣਦਾ ਸੀ, ਨੇ ਪੁੱਛਿਆ,

"ਰਾਜਾ ਜੀ, ਕੀ ਦੇਖ ਰਹੇ ਓ?"

"ਮੈਂ ਤੁਹਾਡੇ ਦਰਵਾਜ਼ਾ ਬਣਾਉਣ ਦੀ ਕਾਰੀਗਰੀ ਦੇਖ ਰਿਹਾਂ, ਹੈਰਾਨ ਹਾਂ ਕਿ ਇਸ ਨੂੰ ਕਿਸ ਸਹਾਰੇ ਟਿਕਾਂਦੇ ਓ, ਹੇਠ ਕੋਈ ਮੱਦਦ ਵੀ ਨਹੀਂ।"

"ਰਾਜਾ ਜੀ, ਤੁਹਾਡੇ ਸਾਰੇ ਹਵੇਲੀਆਂ ਦੇ, ਕਿਲ੍ਹਿਆਂ ਦੇ ਦਰਵਾਜ਼ੇ ਇਵੇਂ ਹੀ ਬਣੇ ਹੁੰਦੇ ਨੇ, ਇਹ ਅਰਧ-ਗੋਲ ਦਰਵਾਜ਼ਾ ਇਕ ਇਟ ਉਪਰ ਉਸਰਿਆ ਹੁੰਦਾ ਏ, ਇਕ ਇੱਟ ਪੂਰੇ ਦਰਵਾਜ਼ੇ ਦੀ ਚਾਬੀ ਹੁੰਦੀ ਏ, ਅਸਲ ਵਿਚ ਇਹ ਇਕ ਇੱਟ ਹੀ ਡਾਟ ਹੁੰਦੀ ਏ, ਇਸ ਇਟ ਨੂੰ ਲਗਾਉਣ ਦਾ ਹਿਸਾਬ ਹੁੰਦਾ ਏ, ਜੇ ਇਹ ਇੱਟ ਨਿਕਲ ਜਾਵੇ ਤਾਂ ਸਾਰੇ ਦਾ ਸਾਰਾ ਦਰਵਾਜ਼ਾ ਡਿਗ ਪੈਂਦਾ ਏ।"

"ਕਮਾਲ ਦੀ ਕਾਰੀਗਰੀ ਏ! ਵੈਸੇ ਇਹ ਇੱਟ ਕਦੇ ਨਿਕਲਦੀ ਨਹੀਂ ਦੇਖੀ।"

"ਰਾਜਾ ਜੀ, ਇਹ ਨਿਕਲਦੀ ਨਹੀਂ ਕੱਢਣੀ ਪੈਂਦੀ ਏ, ਆਹ ਦੇਖੋ, ...ਇਵੇਂ ਨਿਕਲ ਸਕਦੀ ਏ ਪਰ ਇਹ ਆਮ ਬੰਦੇ ਦਾ ਕੰਮ ਨਹੀਂ ਏ।"

ਆਖਦਾ ਹੋਇਆ ਮਿਸਤਰੀ ਇੱਟ ਕੱਢਣ ਕੇ ਦਿਖਾਉਣ ਲਗ ਪਿਆ। ਧਿਆਨ ਸਿੰਘ ਹੈਰਾਨ ਹੁੰਦਾ ਉਥੋਂ ਤੁਰ ਆਇਆ। ਇੰਨੀ ਉਮਰ ਹੋ ਗਈ ਸੀ ਉਸ ਦੀ, ਇਸ ਬਾਰੇ ਕਦੇ ਸੋਚਿਆ ਹੀ ਨਹੀਂ ਸੀ। ਉਸੇ ਸ਼ਾਮ ਹੀ ਖੜਾ ਉਹ ਆਪਣੀ ਹਵੇਲੀ ਦੇ ਡਾਟ ਦੇਖ ਰਿਹਾ ਸੀ ਕਿ ਇਕ ਸ਼ਾਹੀ ਘੋੜ ਸਵਾਰ ਆਇਆ। ਉਸ ਦੇ ਹੱਥ ਵਿਚ ਇਕ ਫਰਮਾਨ ਸੀ। ਉਹ ਰਾਜਾ ਧਿਆਨ ਸਿੰਘ ਨੂੰ ਦਿੰਦਾ ਹੋਇਆ ਬੋਲਿਆ,

"ਰਾਜਾ ਜੀ, ਕੁੰਵਰ ਨੌਨਿਹਾਲ ਸਿੰਘ ਨੇ ਤੁਹਾਨੂੰ ਬੁਲਾਇਆ ਏ।"

"ਮੇਰੀ ਕੀ ਲੋੜ ਪੈ ਗਈ ਉਹਨਾਂ ਨੂੰ?"

"ਰਾਜਾ ਜੀ, ਸ਼ਾਇਦ ਤੁਹਾਡੇ ਬਿਨਾਂ ਕੰਮ ਨਾ ਚਲ ਰਿਹਾ ਹੋਵੇ।"

ਇਹੋ ਗੱਲ ਨਿਕਲੀ। ਕੁੰਵਰ ਨੂੰ ਧਿਆਨ ਸਿੰਘ ਦੀ ਦੁਬਾਰਾ ਲੋੜ ਪੈ ਗਈ ਸੀ ਕਿਉਂਕਿ ਸਾਰਾ ਕੰਮ ਸੰਭਾਲਿਆ ਨਹੀਂ ਸੀ ਜਾ ਰਿਹਾ। ਇਸੇ ਮੌਕੇ ਦੀ ਧਿਆਨ ਸਿੰਘ ਉਡੀਕ ਕਰ ਰਿਹਾ ਸੀ। ਮੀਆਂ ਉਧਮ ਸਿੰਘ ਉਸ ਵੇਲੇ ਰਾਜਾ ਗੁਲਾਬ ਸਿੰਘ ਦੀ ਫੌਜ ਦੀ ਲਦਾਖ ਵਿਚ ਅਗਵਾਈ ਕਰ ਰਿਹਾ ਸੀ ਨਹੀਂ ਤਾਂ ਸ਼ਾਇਦ ਧਿਆਨ ਸਿੰਘ ਨੂੰ ਇਹ ਮੌਕਾ ਨਾ ਹੀ ਮਿਲਦਾ ਪਰ ਧਿਆਨ ਸਿੰਘ ਹੁਣ ਇਸ ਤਰ੍ਹਾਂ ਵਜ਼ਾਰਤ ਉਪਰ ਗਲਬਾ ਪਾਉਣਾ ਚਾਹੁੰਦਾ ਸੀ। ਉਹ ਅਜਿਹਾ ਕੁਝ ਕਰਨ ਦੀ ਸੋਚਣ ਲਗਿਆ ਕਿ ਉਸ ਤੋਂ ਬਿਨਾਂ ਰਾਜ-ਭਾਗ ਚਲਾਉਣ ਦਾ ਕੋਈ ਹੋਰ ਕੰਮ ਕਰ ਹੀ ਨਾ ਸਕੇ। ਉਸ ਨੇ ਦਰਬਾਰ ਦੇ ਕੰਮਾਂ ਨੂੰ ਦੋ ਹਿੱਸਿਆਂ ਵਿਚ ਵੰਡ ਲਿਆ। ਇਕ ਹਿੱਸਾ ਜਿਹੜਾ ਬਹੁਤਾ ਮਹੱਤਵਪੂਰਨ ਨਹੀਂ ਸੀ ਤੇ ਉਸ ਦੀ ਸਾਰੀ ਜਾਣਕਾਰੀ ਦਰਬਾਰੀਆਂ ਨੂੰ ਨਿਰੰਤਰ ਦਿਤੀ ਜਾਂਦੀ ਰਹੇ ਤੇ ਦੂਜਾ ਦਰਬਾਰ ਦਾ ਔਖਾ ਕੰਮ ਜਿਸ ਦੀ ਆਮ ਦਰਬਾਰੀ ਨੂੰ ਸਮਝ ਨਾ ਪਵੇ ਤੇ ਉਸ ਕੰਮ ਨੂੰ ਇਸ ਤਰੀਕੇ ਨਾਲ ਅੱਧਾ-ਅਧੂਰਾ ਰੱਖੇ ਕਿ ਕੋਈ ਹੋਰ ਕੰਮ ਕਰ ਹੀ ਨਾ ਸਕੇ। ਜੇਕਰ ਕੱਲ ਨੂੰ ਉਸ ਨੂੰ ਦੁਬਾਰਾ ਵਜ਼ਾਰਤ ਤੋਂ ਕੱਢਿਆ ਗਿਆ ਤਾਂ ਨਵੇਂ ਵਜ਼ੀਰ ਨੂੰ ਕਿਸੇ ਗੱਲ ਦੀ ਸਮਝ ਹੀ ਨਾ ਪਵੇ।...

ਸ਼ਾਹੀ ਕਿਲ੍ਹੇ ਵਿਚ ਕੀ ਹੋ ਰਿਹਾ ਹੈ ਲਹੌਰ ਦੇ ਬਜ਼ਾਰਾਂ ਵਿਚ ਲੋਕ ਇਸ ਦੀ ਖਬਰ ਰੱਖਣ ਦੀ ਕੋਸ਼ਿਸ਼ ਕਰਦੇ ਰਹਿੰਦੇ। ਲੋਕ ਕਿਲ੍ਹੇ ਦੇ ਨੌਕਰਾਂ ਨੂੰ ਲੱਭ ਲੱਭ ਕੇ ਅੰਦਰਲੀਆਂ ਗੱਲਾਂ ਪੁੱਛਦੇ। ਇਹ ਨੌਕਰ ਵੀ ਕਈ ਵਾਰ ਮਸਾਲਾ ਲਾ ਕੇ ਗੱਲ ਅਗੇ ਤੋਰਦੇ ਜੋ ਖੰਭਾਂ ਦੀਆਂ ਡਾਰਾਂ ਬਣ ਜਾਂਦੀਆਂ। ਸ਼ਾਹੀ ਕਿਲ੍ਹੇ ਵਿਚ ਵਾਪਰਦੀ ਸ਼ਾਇਦ ਹੀ ਕੋਈ ਅਜਿਹੀ ਘਟਨਾ ਹੋਵੇ ਜਿਹੜੀ ਬਾਹਰ ਆਮ ਲੋਕਾਂ ਤਕ ਨਾ ਪੁੱਜਦੀ ਹੋਵੇ। ਗੋਲੀਆਂ ਦਾ ਭਾਵੇਂ ਬਹੁਤਾ ਸਮਾਂ ਆਪਣੇ ਮਾਲਕਾਂ-ਮਾਲਕਣਾਂ ਨੂੰ ਖੁਸ਼ ਰੱਖਣ ਵਿਚ ਬੀਤਦਾ ਪਰ ਅਗੇ ਦਾਸੀਆਂ ਤੇ ਫਿਰ ਕੰਮ ਕਰਨ ਵਾਲੇ ਹੋਰ ਛੋਟੇ ਵਰਗਾਂ ਦੇ ਲੋਕਾਂ ਨਾਲ ਸ਼ਾਹੀ ਮਹਿਲਾਂ ਵਿਚ ਬਹੁਤ ਬੁਰਾ ਵਤੀਰਾ ਹੁੰਦਾ ਸੀ। ਇਸ ਲਈ ਹੇਠਲੇ ਵਰਗ ਦੇ ਇਹਨਾਂ ਲੋਕਾਂ ਵਿਚ ਇਕ ਖਾਸ ਸਾਂਝ ਬਣੀ ਹੋਈ ਸੀ ਤੇ ਆਪਸ ਵਿਚ ਹਰ ਤਰ੍ਹਾਂ ਦੀ ਕਾਨਾਫੂਸੀ ਸਾਂਝੀ ਕਰ ਲੈਂਦੇ ਸਨ। ਇਹ ਤਾਂ ਹੁਣ ਆਮ ਲੋਕਾਂ ਨੂੰ ਹੀ ਪਤਾ ਸੀ ਕਿ ਮਹਾਂਰਾਜਾ ਖੜਕ ਸਿੰਘ ਇਕ ਕਿਸਮ ਨਾਲ ਕੈਦ ਵਿਚ ਹੀ ਸੀ, ਨਾ ਕਿਤੇ ਉਸ ਆਪਣੀ ਮਰਜ਼ੀ ਨਾਲ ਜਾ ਸਕਦਾ ਸੀ ਤੇ ਨਾ ਹੀ ਕਿਸੇ ਨੂੰ ਮਿਲ ਸਕਦਾ ਸੀ। ਇਕ ਖਬਰ ਇਹ ਵੀ ਮਿਲ ਰਹੀ ਸੀ ਕਿ ਸ਼ਾਹੀ ਕਿਲ੍ਹੇ ਅੰਦਰ ਖਾਸ ਕਿਸਮ ਦੀ 'ਸਫੈਦ ਕਸਕਰੀ' ਤੇ 'ਰਸ ਕਪੂਰ' ਵਰਗੀਆਂ ਜ਼ਹਿਰਾਂ ਵੀ ਪੁੱਜ ਰਹੀਆਂ ਸਨ। ਇਹ ਦੋਨੋਂ ਚੀਜ਼ਾਂ ਜੇ ਕਿਸੇ ਨੂੰ ਸ਼ਰਾਬ ਵਿਚ ਘੋਲ ਕੇ ਪਿਆ ਦਿਤੀਆਂ ਜਾਣ ਤਾਂ ਇਸ ਦਾ ਪਤਾ ਵੀ ਨਹੀਂ ਚਲਦਾ ਤੇ ਪੀਣ ਵਾਲਾ ਹੌਲੀ ਹੌਲੀ ਇਸ ਦੁਨੀਆਂ ਤੋਂ ਤੁਰਦਾ ਬਣਦਾ ਹੈ।

ਸ਼ਾਹੀ ਕਿਲ੍ਹੇ ਦਾ ਸੁਮਨ ਬੁਰਜ ਆਪਣੀ ਖੂਬਸੂਰਤੀ ਲਈ ਮਸ਼ਹੂਰ ਸੀ, ਰਾਜਿਆਂ ਰਾਣੀ ਦੀ ਰਿਹਾਇਸ਼ ਲਈ ਇਹ ਢੁਕਵੀ ਜਗਾਹ ਮੰਨੀ ਜਾਂਦੀ ਸੀ। ਬਹੁਤ ਘੱਟ ਲੋਕ ਸਮੁਨ ਬੁਰਜ ਤਕ ਪਹੁੰਚ ਕਰ ਸਕਦੇ। ਜਦ ਕਦੇ ਮਹਾਂਰਾਜਾ ਖੜਕ ਸਿੰਘ ਨੇ ਡੇਰਾ ਸਾਹਿਬ ਗੁਰਦਵਾਰੇ

ਵੀ ਜਾਣਾ ਹੁੰਦਾ ਤਾਂ ਕੁੰਵਰ ਨੌਨਿਹਾਲ ਦੇ ਵਿਸ਼ੇਸ਼ ਬੰਦੇ ਉਸ ਨਾਲ ਹੁੰਦੇ। ਕੁੰਵਰ ਕਈ ਵਾਰ ਕੋਸ਼ਿਸ਼ ਕਰ ਚੁਕਿਆ ਸੀ ਕਿ ਮਹਾਂਰਾਜਾ ਉਸ ਨੂੰ ਚੇਤ ਸਿੰਘ ਦੇ ਕਤਲ ਦੇ ਦੋਸ਼ ਵਿਚੋਂ ਬਰੀ ਕਰ ਦੇਵੇ। ਉਸ ਨੇ ਕਈ ਸੁਨੇਹੇ ਵੀ ਭੇਜੇ। ਇਹਨਾਂ ਸੁਨੇਹਿਆਂ ਵਿਚ ਉਸ ਨੇ ਚੇਤ ਸਿੰਘ ਦੇ ਕਤਲ ਦਾ ਪਛਤਾਵਾ ਵੀ ਕੀਤਾ ਤੇ ਮੁਆਫੀ ਵੀ ਮੰਗੀ। ਮਹਾਂਰਾਜਾ ਖੜਕ ਸਿੰਘ ਆਪਣੇ ਪੁੱਤਰ ਨੂੰ ਤਾਂ ਮਿਲਣ ਲਈ ਤੜਫ ਰਿਹਾ ਸੀ ਪਰ ਉਸ ਨੂੰ ਚੇਤ ਸਿੰਘ ਦੇ ਕਤਲ ਵਿਚੋਂ ਬਰੀ ਕਰਨ ਲਈ ਤਿਆਰ ਨਹੀਂ ਸੀ। ਉਸ ਦਾ ਕਹਿਣਾ ਸੀ ਕਿ ਕਾਤਲ ਲਈ ਕੋਈ ਮੁਆਫੀ ਨਹੀਂ, ਇਸ ਸਮੇਂ ਜੇ ਉਹ ਸਜ਼ਾ ਨਹੀਂ ਦੇ ਸਕਦਾ ਤਾਂ ਇਕ ਦਿਨ ਸਤਿਗੁਰੂ ਜ਼ਰੂਰ ਗੁਨਾਹਗਾਰ ਨੂੰ ਦੰਡ ਦੇਵੇਗਾ। ਕੁੰਵਰ ਵੀ ਆਪਣੇ ਪਿਓ ਨੂੰ ਇੰਨੀ ਨਫਰਤ ਕਰਦਾ ਸੀ ਕਿ ਸਿਰਫ ਇਕ ਵਾਰ ਹੀ ਮਿਲਣ ਗਿਆ, ਉਹ ਵੀ ਆਖਰੀ ਦਿਨਾਂ ਵਿਚ ਹੀ। ਉਸ ਵੇਲੇ ਵੀ ਰਾਜਾ ਧਿਆਨ ਸਿੰਘ ਉਸ ਦੇ ਨਾਲ ਸੀ। ਮਹਾਂਰਾਜੇ ਨੇ ਉਸ ਨੂੰ ਮਿਲਦਿਆਂ ਹੀ ਸਵਾਲ ਕੀਤਾ,

"ਕੁੰਵਰ ਬੇਟੇ, ਮੈਂ ਕੋਈ ਪਾਗਲ ਵਾਂ?"

"ਪਿਤਾ ਜੀ, ਤੁਸੀ ਇਹ ਸਵਾਲ ਹਰ ਕਿਸੇ ਨੂੰ ਕਰਦੇ ਹੋ, ਇਹੋ ਜਿਹਾ ਕੁਝ ਵੀ ਨਹੀਂ ਏ।"

"ਫਿਰ ਤੂੰ ਮੈਨੂੰ ਇਥੇ ਕਿਉਂ ਡੱਕ ਛੱਡਿਆ ਜੇ?"

"ਪਿਤਾ ਜੀ, ਤੁਹਾਡੇ ਈ ਫਾਇਦੇ ਲਈ, ਦੇਖੋ ਕਿੰਨੀ ਹਵਾਦਾਰ ਜਗਾਹ ਏ ਇਹ, ਹਰ ਸਹੂਲਤ ਵੇ ਇਥੇ, ਤੁਸੀਂ ਹੁਕਮ ਕਰੋ ਤੁਹਾਨੂੰ ਕੀ ਚਾਹੀਦਾ ਏ?"

"ਮੈਂ ਦਰਬਾਰ ਵਿਚ ਜਾਣਾ ਏਂ।"

"ਪਿਤਾ ਜੀ, ਤੁਸੀਂ ਨਸ਼ੇ ਦੀ ਹਾਲਤ ਵਿਚ ਦਰਬਾਰ ਵਿਚ ਜਾਵੋਂਗੇ ਤਾਂ ਬੇਇਜ਼ਤੀ ਹੋਵੇਗੀ, ਜਦੋਂ ਵੀ ਤੁਸੀਂ ਠੀਕ ਹੋਵੋਂਗੇ ਤਾਂ ਜ਼ਰੂਰ ਜਾਵੋਂਗੇ, ਮੈਂ ਆਪ ਤੁਹਾਨੂੰ ਲੈ ਕੇ ਜਾਵਾਂਗਾ ਪਰ ਹੁਣ ਇਸ ਦਿਵਾਲੀ ਉਪਰ ਮੈਂ ਤੁਹਾਨੂੰ ਅਮ੍ਰਿਤਸਰ ਲੈ ਕੇ ਚਲਾਂਗਾ, ਤੁਸੀਂ ਉਥੇ ਦੀ ਦਿਵਾਲੀ ਦੇਖੋਂਗੇ ਤੇ ਮੱਥਾ ਟੇਕੋਂਗੇ, ਹਾਲੇ ਆਹ ਦੇਖੋ, ਤੁਹਾਡੇ ਦੋਸਤ ਨੇ ਖਾਸ ਤੋਹਫਾ ਤੁਹਾਡੇ ਲਈ ਭੇਜਿਆ ਏ।"

ਕੁੰਵਰ ਦੇ ਇਸ਼ਾਰੇ 'ਤੇ ਸਿਪਾਹੀ ਵਿਸਕੀ ਦੀਆਂ ਬੋਤਲਾਂ ਲਿਆ ਕੇ ਮਹਾਂਰਾਜੇ ਦੀ ਦੀਵਾਨ ਦੇ ਨਜ਼ਦੀਕ ਰਖ ਦਿਤੀਆਂ। ਮਹਾਂਰਾਜੇ ਨੇ ਇਕ ਬੋਤਲ ਨੂੰ ਚੁੱਕ ਕੇ ਦੇਖੀ ਤੇ ਖੁਸ਼ ਹੋ ਕੇ ਸੋਚਣ ਲਗਿਆ ਕਿ ਇਹ ਫਿਰੰਗੀ ਦੋਸਤਾਂ ਦੇ ਦੋਸਤ ਹਨ। ਮਹਾਂਰਾਜਾ ਖੜਕ ਸਿੰਘ ਨੇ ਧਿਆਨ ਸਿੰਘ ਵਲ ਦੇਖਿਆ ਤੇ ਕਿਹਾ,

"ਧਿਆਨ ਸਿਆਂ, ਰੱਬ ਤੋਂ ਡਰ, ਇਕ ਦਿਨ ਤੇਰੇ ਨਾਲ ਵੀ ਇਵੇਂ ਈ ਹੋਵੇਗੀ, ਆਹ ਜਿਹੜੀ ਤੂੰ ਸਰਕਾਰ ਦੀ ਦਿਤੀ ਵਰਦੀ ਪਾਈ ਫਿਰਦਾ ਏਂ ਇਹਦੀ ਲਾਜ ਰੱਖਣੀ ਸਿਖ, ਤੂੰ ਚੇਤ ਸਿੰਘ ਦਾ ਕਾਤਲ ਏਂ, ਤੂੰ ਈ ਕੁੰਵਰ ਨੂੰ ਇਸ ਰਾਹੇ ਤੋਰਿਆ ਏ ਤੇ ਸਤਿਗੁਰੂ ਤੈਨੂੰ ਕਦੇ ਨਹੀਂ ਬਖਸ਼ਣ ਲਗਿਆ।"

ਰਾਜਾ ਧਿਆਨ ਸਿੰਘ ਉਸ ਵਲ ਦੇਖ ਕੇ ਤਰਸ ਵਿਚ ਹੱਸਣ ਲਗਿਆ। ਧਿਆਨ ਸਿੰਘ ਦੇ ਮਨ ਵਿਚ ਖੜਕ ਸਿੰਘ ਲਈ ਨਫਤਰ ਤਾਂ ਹੈ ਹੀ ਸੀ ਪਰ ਉਪਰੋਂ ਦੀ ਕਈ ਵਾਰ ਉਸ ਨੂੰ ਝੇਡਾਂ ਜਿਹੀਆਂ ਵੀ ਕਰਦਾ ਮਹਾਂਰਾਜੇ ਨੂੰ ਹੋਰ ਖਿਝਾਉਣ ਲਗਦਾ। ਉਸ ਨੂੰ ਚਿਤਾਰਦਾ ਕਿ ਉਸ ਦੀ ਇਹ ਹਾਲਤ ਉਸ ਨੂੰ ਵਜ਼ਾਰਤ ਤੋਂ ਹਟਾਉਣ ਕਰਕੇ ਹੈ।…

ਕਤਕ ਦਾ ਮਹੀਨਾ ਸੀ। ਠੰਡ ਉਤਰਨੀ ਸ਼ੁਰੂ ਹੋ ਚੁੱਕੀ ਸੀ। ਸਵੇਰ ਸਾਰ ਤ੍ਰੇਲ ਮੀਂਹ ਵਾਂਗ ਪਈ ਹੁੰਦੀ ਪਰ ਸੂਰਜ ਨਿਕਲਦਿਆਂ ਹੀ ਗਰਮੀ ਜਿਹੀ ਹੋ ਜਾਂਦੀ ਤੇ ਮੌਸਮ ਸੁਹਾਵਣਾ ਹੋ ਜਾਂਦਾ। ਸੂਰਜ ਦੇ ਨਿਕਲਣ ਨਾਲ ਹੀ ਭੰਗੀ ਲੋਕ ਨਿੱਕੀਆਂ ਇੱਟਾਂ ਦੀਆਂ ਗਲ਼ੀਆਂ ਨੂੰ ਸੁੰਬਰ ਰਹੇ ਸਨ ਤੇ ਨਾਲ ਹੀ ਗੱਲਾਂ ਕਰ ਰਹੇ ਸਨ ਕਿ ਹੁਣੇ ਹੀ ਇਹ ਗਲ਼ੀਆਂ ਘੋੜਿਆਂ ਦੀ ਲਿੱਦ ਨਾਲ ਫਿਰ ਭਰਨ ਲਗਣਗੀਆਂ। ਕੱਚੀਆਂ ਗਲੀਆਂ ਵਿਚ ਮਾਛੀ ਪਿੱਠਾਂ ਪਿੱਛੇ ਪਾਣੀ ਦੀਆਂ ਮੱਛਕਾਂ ਬੰਨੀ ਧੂੜ ਤੋਂ ਛਿੜਕਾ ਕਰ ਰਹੇ ਸਨ। ਹੌਲੀ ਹੌਲੀ ਗਲ਼ੀਆਂ ਵਿਚ ਰੌਣਕ ਵਧਣ ਲਗੀ। ਲਹੌਰ ਸ਼ਹਿਰ ਕਈ ਪੁਰਬਾਂ ਵਿਚੋਂ ਦੀ ਨਿਕਲ ਰਿਹਾ ਸੀ। ਗੁਰੂਨਾਨਕ ਦੇਵ ਦਾ ਜਨਮ ਦਿਹਾੜਾ ਵੀ ਅਜਕਲ ਹੀ ਸੀ, ਈਦ ਵੀ ਤੇ ਦਿਵਾਲੀ ਵੀ। ਹਾਲੇ ਸਵੇਰ ਹੋਣ ਕਰਕੇ ਦੁਕਾਨਾਂ ਖੁਲ੍ਹ ਹੀ ਰਹੀਆਂ ਸਨ। ਸ੍ਹੀਦਾ ਤੇ ਮ੍ਹੀਦਾ ਬਜ਼ਾਰ ਵਿਚ ਦੀ ਲੰਘ ਰਹੇ ਸਨ। ਲਾਲਾ ਭਗੀਰਥ ਰਾਮ ਪਾਠ ਪੂਜਾ ਕਰਕੇ ਹਟਿਆ ਸੀ ਕਿ ਉਸ ਨੇ ਦੋਨਾਂ ਮਰਾਸੀਆਂ ਨੂੰ ਦੇਖ ਲਿਆ। ਜੇ ਮਰਾਸੀ ਉਸ ਵਲ ਨਾ ਆ ਰਹੇ ਹੁੰਦੇ ਤਾਂ ਉਹ ਕਦੇ ਨਾ ਬੁਲਾਉਂਦਾ। ਉਸ ਨੇ ਦੂਰੋਂ ਹੀ ਪੁੱਛਿਆ,

"ਓ ਮਰਾਸੀਓ, ਸਵੇਰੇ ਸਵੇਰੇ ਕਿਧਰ ਨੂੰ ਵਹੀਰਾਂ ਘੱਤੀਆਂ ਨੇ?"

"ਲਾਲਾ, ਤੈਨੂੰ ਈ ਵਧਾਈਆਂ ਦੇਣ ਆਏ ਆਂ।"

ਸ੍ਹੀਦੇ ਨੇ ਅਗੇ ਹੋ ਕੇ ਆਖਿਆ। ਮ੍ਹੀਦਾ ਇਕ ਲੱਤ ਅਗੇ ਨੂੰ ਕੱਢਦਾ ਉਸ ਦੇ ਸਾਹਮਣੇ ਆ ਖੜਿਆ ਤੇ ਉਸ ਵਲ ਅਜੀਬ ਜਿਹੀਆਂ ਨਜ਼ਰਾਂ ਨਾਲ ਦੇਖਣ ਲਗਿਆ। ਲਾਲੇ ਨੇ ਪੁੱਛਿਆ,

"ਕਾਹਦੀਆਂ ਵਧਾਈਆਂ ਓਏ?"

"ਇਹੋ ਕਿ ਤੇਰਾ ਮਾਲ ਬੜਾ ਖਾਲਸ ਨਿਕਲਿਆ।"

ਹੁਣ ਮ੍ਹੀਦਾ ਕਹਿ ਰਿਹਾ ਸੀ। ਲਾਲੇ ਨੇ ਹੈਰਾਨ ਹੁੰਦਿਆਂ ਫਿਰ ਪੁੱਛਿਆ,

"ਕਿਹੜਾ ਮਾਲ?"

"ਆਹੀ, ਸਫੈਦ ਕਸਕਰੀ ਤੇ ਰਸ ਕਪੂਰ।"

ਲਾਲਾ ਭਗੀਰਥ ਰਾਮ ਸੋਚਾਂ ਵਿਚ ਪੈ ਗਿਆ ਕਿ ਕਿਹੜੇ ਮਾਲ ਦੀ ਗੱਲ ਕਰਦੇ ਹੋਏ। ਸ੍ਹੀਦੇ ਨੇ ਫਿਰ ਕਿਹਾ,

"ਆਹੀ ਜਿਹੜਾ ਸ਼ਾਹੀ ਕਿਲ੍ਹੇ ਵਾਲ਼ੇ ਲੈ ਕੇ ਜਾਂਦੇ ਰਹੇ ਨੇ।"

"ਬੁਝਾਰਤਾਂ ਨਾ ਪਾਓ ਓਏ, ਸਾਫ ਸਾਫ ਦੱਸੋ ਕਿ ਕੀ ਹੋਇਆ ਵੇ?"

"ਹੋਇਆ ਇਹ ਕਿ ਮਹਾਂਰਾਜਾ ਖੜਕ ਸਿੰਘ ਰਾਤੀਂ ਤੁਰ ਗਿਆ।"

ਕਹਿੰਦੇ ਮ੍ਹੀਦੇ ਨੇ ਅੱਖਾਂ ਭਰ ਲਈਆਂ। ਸ੍ਹੀਦਾ ਵੀ ਰੋਣ ਲਗਿਆ ਤੇ ਬੋਲਿਆ,

''ਲੋਕਾਂ ਦਾ ਹੋਊ ਮਹਾਂਰਾਜਾ, ਸਾਡਾ ਤਾਂ ਮਾਈਬਾਪ ਸੀ!''

ਲਾਲਾ ਭਗੀਰਥ ਰਾਮ ਵੀ ਹੈਰਾਨ ਹੋਇਆ ਖੜਾ ਸੀ। ਆਲੇ ਦੁਆਲੇ ਹੋਰ ਲੋਕ ਵੀ ਜਮਾਂ ਹੋਣੇ ਸ਼ੁਰੂ ਹੋ ਗਏ। ਮਹਾਂਰਾਜੇ ਖੜਕ ਸਿੰਘ ਦੀ ਮੌਤ ਸਾਰੇ ਲਹੌਰ ਵਿਚ ਫੈਲਰਨ ਲਗੀ। ਬਹੁਤੇ ਲੋਕਾਂ ਨੂੰ ਆਸ ਤਾਂ ਸੀ ਕਿ ਇਹ ਕੰਮ ਹੋਣਾ ਹੀ ਹੈ ਪਰ ਇੰਨੀ ਜਲਦੀ ਹੋ ਜਾਵੇਗਾ ਇਸ ਬਾਰੇ ਕੋਈ ਨਹੀਂ ਸੀ ਸੋਚ ਰਿਹਾ। ਸਾਰੇ ਲੋਕ ਗਮਗੀਨ ਹੋ ਗਏ। ਸਭ ਨੂੰ ਹੀ ਮਹਾਂਰਾਜੇ ਨਾਲ ਹਮਦਰਦੀ ਸੀ। ਲਾਲਾ ਭਗੀਰਥ ਰਾਮ ਹੋਰ ਗੱਲਾਂ ਤੋਂ ਡਰਦਾ ਹੱਟੀ ਦੇ ਅੰਦਰ ਜਾ ਵੜਿਆ। ਉਸ ਦਾ ਛੋਟਾ ਮੁੰਡਾ ਜਿਸ ਦੇ ਹੁਣੇ ਜਿਹੇ ਹੀ ਭੱਦਣ ਹੋਏ ਸਨ ਬਾਹਰ ਨਿਕਲਿਆ ਤਾਂ ਸ੍ਹੀਦਾ ਉਸ ਦੇ ਸਿਰ ਵਿਚ ਠੋਲਾ ਮਾਰਦਾ ਉੱਚੀ ਦੇਣੀ ਭਗੀਰਥ ਰਾਮ ਨੂੰ ਸੁਣਾਉਂਦਾ ਕਹਿਣ ਲਗਿਆ,

''ਲਾਲਾ, ਜੋ ਕੁਜਰਤ ਨੂੰ ਮਨਜੂਰ!''

ਇਹ ਗੱਲ ਸੁਣ ਕੇ ਮ੍ਹੀਦਾ ਭੜਕਦਾ ਹੋਇਆ ਬੋਲਿਆ,

''ਨਹੀਂ ਓਏ ਸ੍ਹੀਦਿਆ, ਇਹ ਕੁਜਰਤ ਦੀ ਗੱਲ ਨਹੀਂ, ਇਹ ਜੋ ਬੰਦੇ ਨੂੰ ਮਨਜੂਰ ਉਹੀ ਹੋਇਆ ਏ, ਮਹਾਂਰਾਜਾ ਦੋ ਘੱਟ ਚਾਲੀ ਦਾ ਜਵਾਨ, ਕੋਈ ਬਿਮਾਰੀ ਨਾ ਕੋਈ ਠਿਮਾਰੀ, ਏਵੇਂ ਮਰਨਾ ਕੁਜਰਤ ਦੇ ਹੱਥ ਨਹੀਂ, ਬੰਦਿਆਂ ਦੇ ਹੱਥ ਹੁੰਦਾ ਏ।''

''ਮਰਾਸੀਆ, ਹੌਲ਼ੀ ਬੋਲ, ਕਿਤੇ ਚੱਕੀ ਨਾ ਪੀਂਹਦਾ ਫਿਰੇਂ।''

''ਭਾਊ, ਚੱਕੀ ਵੀ ਪੀਹ ਲਾਂਗੇ, ਆਪਣੇ ਅੰਨਦਾਤੇ ਦੀ ਖਾਤਰ ਚੱਕੀ ਵੀ ਪੀਹ ਲਾਂਗੇ, ਉਹਨੇ ਕਦੇ ਮਣੀ ਦੀ ਤੋਟ ਨਹੀਂ ਸੀ ਆਉਣ ਦਿਤੀ, ਕਹਿੰਦਾ ਸੀ ਮਰਾਸੀਓ ਆ ਕੇ ਦਰਬਾਨ ਨੂੰ ਕਹਿ ਦਿਆ ਕਰੋ, ਪਿਓ ਨੌਨਿਹਾਲ ਦਾ ਨਹੀਂ ਸਾਡਾ ਮਰਿਆ ਏ!''

ਆਖਦਾ ਮ੍ਹੀਦਾ ਰੋਣ ਲਗਿਆ। ਕਾਫੀ ਸਾਰੀ ਭੀੜ ਜੁੜ ਗਈ ਹੋਈ ਸੀ। ਕਿਸੇ ਹੋਰ ਨੇ ਕਿਹਾ,

''ਕਹਿੰਦੇ ਨੇ ਬਈ ਮਹਾਂਰਾਜੇ ਨੂੰ ਟੱਟੀਆਂ ਲਗ ਗਈਆਂ ਤੇ ਨਾਲ ਹੋ ਗਿਆ ਬੁਖਾਰ।''

''ਓ ਭਰਾਓ, ਹੁਣ ਤੁਸੀਂ ਦੱਸੋ ਬਈ ਅਮਲੀ ਬੰਦੇ ਨੂੰ ਕਦੇ ਟੱਟੀਆਂ ਲਗਦੀਆਂ! ਮੈਨੂੰ ਤਾਂ ਸਾਲ਼ਾ ਜੰਗਲ ਚੌਥੇ ਦਿਨ ਔਂਦਾ ਨਾਲੇ ਮੈਂ ਹਾਲੇ ਮਹਾਂਰਾਜੇ ਜਿੱਡਾ ਗਰਾੜੀ ਨਹੀਂ, ਤੁਸੀਂ ਆਪ ਕਰੋ ਇਨਸਾਫ!''

ਮ੍ਹੀਦਾ ਕਹਿ ਰਿਹਾ ਸੀ। ਜਦ ਤਕ ਉਸ ਨੇ ਦੋ ਸਿਪਾਹੀ ਤੁਰੇ ਆਉਂਦੇ ਦੇਖ ਲਏ ਤੇ ਉਹ ਦੋਵੇਂ ਭਰਾ ਉਥੋਂ ਖਿਸਕ ਗਏ।...

ਹਰ ਬਜ਼ਾਰ ਵਿਚ, ਹਰ ਚੌਂਕ ਵਿਚ, ਹਰ ਮੁਹੱਲੇ ਵਿਚ ਜਿੰਨੇ ਮੂੰਹ ਸਨ ਓਨੀਆਂ ਹੀ ਗੱਲਾਂ। ਇਸ ਵਿਚੋਂ ਕੀ ਸੱਚ ਸੀ ਜਾਂ ਕੀ ਨਹੀਂ ਇਹ ਗੱਲ ਅਲੱਗ ਸੀ ਪਰ ਇਹ ਸੱਚ ਸੀ ਕਿ ਮਹਾਂਰਾਜਾ ਪੂਰਾ ਹੋ ਚੁਕਿਆ ਸੀ ਤੇ ਉਸ ਦੇ ਸਸਕਾਰ ਦੀਆਂ ਤਿਆਰੀਆਂ ਹੋਣ ਲਗੀਆਂ ਸਨ। ਸਰਕਾਰੀ ਤੌਰ ਤੇ ਸੋਗ ਮਨਾਉਣ ਦੀ ਘੋਸ਼ਣਾ ਹੋ ਗਈ। ਮਿਸਤਰੀ ਲੋਕ ਅਰਥੀ ਤਿਆਰ ਕਰਨ ਲਗੇ। ਸੰਦਲ ਦੀ ਲਕੜੀ ਦੀ ਚਿਤਾ ਬਣਾਈ ਜਾਣ ਲਗੀ। ਲੋਕ ਰੌਸ਼ਨੀ ਦਰਵਾਜ਼ੇ ਦੇ ਨੇੜੇ ਇਕੱਠੇ ਹੋ ਰਹੇ ਸਨ ਜਿਥੇ ਉਹਨਾਂ ਆਪਣੇ ਮਹਾਂਰਾਜੇ ਦੇ ਅੰਤਮ ਦਰਸ਼ਨ ਕਰਨੇ ਸਨ। ਦੁਪਿਹਰ ਤਕ ਸਸਕਾਰ ਕਰ ਦਿਤੇ ਜਾਣ ਦੀ ਗੱਲ ਹੋ ਰਹੀ ਸੀ। ਸਿੱਖ ਸਰਦਾਰ, ਜਗੀਰਦਾਰ ਤੇ ਸ਼ਹਿਰ ਦੇ ਹੋਰ ਅਮੀਰ ਲੋਕ ਸ਼ਾਹੀ ਕਿਲ੍ਹੇ ਵਿਚ ਪੁੱਜ ਰਹੇ ਸਨ। ਹੋਰਨਾਂ ਸ਼ਹਿਰਾਂ ਤੋਂ ਵੀ ਲੋਕ ਆ ਰਹੇ ਸਨ। ਕੁਝ ਅੰਗਰੇਜ਼ ਅਫਸਰ ਪਹਿਲਾਂ ਹੀ ਸ਼ਹਿਰ ਵਿਚ ਸਨ। ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਸੁਨੇਹਾ ਭੇਜ ਦਿਤਾ ਗਿਆ ਪਰ ਉਹ ਨਾ ਆਇਆ। ਉਸ ਨੂੰ ਪਤਾ ਸੀ ਕਿ ਤਖਤ ਤਾਂ ਨੌਨਿਹਾਲ ਸਿੰਘ ਨੂੰ ਹੀ ਮਿਲਣਾ ਸੀ। ਵੈਸੇ ਧਿਆਨ ਸਿੰਘ ਉਸ ਨਾਲ ਵੀ ਨਿਰੰਤਰ ਰਾਬਤੇ ਵਿਚ ਸੀ।

ਸ਼ਾਹੀ ਕਿਲ੍ਹੇ ਵਿਚ ਕੁਝ ਹੋਰ ਬਹਿਸਾਂ ਵੀ ਚਲਣ ਲਗੀਆਂ ਸਨ। ਰਾਣੀ ਈਸ਼ਰ ਕੌਰ ਸੰਧੂ ਸਰਦਾਰਾਂ ਦੀ ਧੀ ਸੀ। ਉਹ ਇੰਨੀ ਸੁਹਣੀ ਸੀ ਕਿ ਇਸ ਉਮਰ ਵਿਚ ਵੀ ਲਗਦੀ ਸੀ ਜਿਵੇਂ ਹੁਣੇ ਹੀ ਵਿਆਹ ਕੇ ਆਈ ਹੋਵੇ। ਸੰਧੂ ਸਰਦਾਰ ਵੀ ਇਸ ਮੌਕੇ ਤੇ ਪੁੱਜ ਚੁੱਕੇ ਸਨ। ਰਾਣੀ ਈਸ਼ਰ ਕੌਰ ਦੀ ਇਕ ਰਿਸ਼ਤੇਦਾਰ ਔਰਤ ਨੇ ਸਵਾਲ ਉਠਾਉਂਦਿਆਂ ਕਿਹਾ,

''ਅਸੀਂ ਸਿੱਖ ਹਾਂ ਇਸ ਲਈ ਸਾਡੀ ਕੁੜੀ ਸਤੀ ਨਹੀਂ ਹੋਵੇਗੀ।''

ਉਸ ਦੀ ਗੱਲ ਨਾਲ ਬਹੁਤ ਸਾਰੇ ਲੋਕ ਸਹਿਮਤ ਸਨ। ਸਤੀ ਹੋਣਾ ਤਾਂ ਹਿੰਦੂਆਂ ਦੀ ਰਸਮ ਸੀ। ਸਰਕਾਰ ਨਾਲ ਵੀ ਸਤੀ ਹੋਣ ਵਾਲੀਆਂ ਜ਼ਿਆਦਾਤਰ ਹਿੰਦੂ ਰਾਣੀਆਂ ਹੀ ਸਨ। ਇਹ ਗੱਲ ਤੈਹ ਵੀ ਹੋ ਗਈ ਕਿ ਸਤੀ ਦੀ ਰਸਮ ਨਾ ਕੀਤੀ ਜਾਵੇ। ਇਹ ਖਬਰ ਰਾਜਾ ਧਿਆਨ ਸਿੰਘ ਤਕ ਵੀ ਪੁੱਜਦੀ ਹੋ ਗਈ। ਉਹ ਇਕ ਦਮ ਕੁੰਵਰ ਨੌਨਿਹਾਲ ਸਿੰਘ ਨੂੰ ਮਿਲਿਆ ਤੇ ਕਹਿਣ ਲਗਿਆ,

''ਕੁੰਵਰ ਜੀ, ਰਾਣੀ ਈਸ਼ਰ ਕੌਰ ਦਾ ਸਤੀ ਹੋਣਾ ਬਹੁਤ ਜ਼ਰੂਰੀ ਏ, ਇਹ ਕਿਵੇਂ ਹੋ ਸਕਦਾ ਏ ਕਿ ਮਹਾਂਰਾਜਾ ਖੜਕ ਸਿੰਘ ਨਾਲ ਕੋਈ ਰਾਣੀ ਸਤੀ ਹੀ ਨਾ ਹੋਵੇ।''

ਕੁੰਵਰ ਸੋਚਾਂ ਵਿਚ ਪੈ ਗਿਆ। ਉਸ ਨੇ ਇਸ ਰਸਮ ਬਾਰੇ ਬਹੁਤਾ ਸੋਚਿਆ ਵੀ ਨਹੀਂ ਸੀ। ਧਿਆਨ ਸਿੰਘ ਨੇ ਫਿਰ ਕਿਹਾ,

''ਕੁੰਵਰ, ਇਹ ਸੋਚਣ ਦਾ ਵਕਤ ਨਹੀਂ, ਇਹ ਕੁਝ ਕਰਨ ਦਾ ਵਕਤ ਏ, ਜੇ ਰਾਣੀ ਈਸ਼ਰ ਕੌਰ ਜੀਊਂਦੀ ਰਹਿ ਗਈ ਤਾਂ ਆਪਣੇ ਲਈ ਮੁਸ਼ਕਲ ਹੋ ਜਾਵੇਗੀ ਕਿਉਂਕਿ ਉਹ ਬਹੁਤ ਕੁਝ ਜਾਣਦੀ ਏ, ਬਾਕੀ ਸਭ ਤੁਹਾਨੂੰ ਪਤਾ ਈ ਏ।''

ਉਸੇ ਵੇਲੇ ਕੁੰਵਰ ਨੌਨਿਹਾਲ ਸਿੰਘ ਨੇ ਰਾਣੀ ਈਸ਼ਰ ਕੌਰ ਨੂੰ ਮਹਾਂਰਾਜੇ ਦੇ ਨਾਲ ਹੀ ਸਤੀ ਹੋਣ ਦਾ ਹੁਕਮ ਸੁਣਾ ਦਿਤਾ। ਕੁੰਵਰ ਦੀ ਆਪਣੀ ਸਕੀ ਮਾਂ ਚੰਦ ਕੌਰ ਇਸ ਮੌਕੇ ਤੇ ਹਾਜ਼ਰੀ ਲਗਾਉਣ ਵੀ ਨਾ ਆਈ। ਉਸ ਦੀ ਤਾਂ ਮਹਾਂਰਾਜਾ ਖੜਕ ਸਿੰਘ ਨਾਲ ਬਹੁਤੀ ਬਣਦੀ ਹੀ ਨਹੀਂ ਸੀ ਸੋ ਉਸ ਦਾ ਸਤੀ ਹੋਣਾ ਤਾਂ ਦੂਰ ਦੀ ਗੱਲ ਸੀ।

ਅਰਥੀ ਦੀ ਤਿਆਰੀ ਸਰਕਾਰ ਦੀ ਅਰਥੀ ਵਾਂਗ ਹੀ ਹੋਈ ਭਾਵੇਂ ਉਸ ਵਾਲੀ ਸ਼ਾਨ ਨਹੀਂ ਸੀ ਪਰ ਫਿਰ ਵੀ ਬਹੁਤ ਲੋਕ ਸ਼ਾਮਲ ਸਨ। ਉਵੇਂ ਹੀ ਮੂਹਰੇ ਗਰੰਥੀ, ਫਿਰ ਬ੍ਰਾਹਮਣ ਤੇ ਫਿਰ ਮੌਲਵੀ ਸਨ। ਉਸ ਦੇ ਮਗਰ ਅਰਥੀ ਤੇ ਅਰਥੀ ਮਗਰ ਰਾਣੀ ਈਸ਼ਰ ਕੌਰ ਇਵੇਂ ਤਿਆਰ ਹੋ ਕੇ ਚਲ ਰਹੀ ਸੀ ਜਿਵੇਂ ਵਿਆਹ ਦੀਆਂ ਲਾਵਾਂ ਲੈਣ ਜਾ ਰਹੀ ਹੋਵੇ। ਉਸ ਦੇ ਨਾਲ ਤਿੰਨ ਗੋਲੀਆਂ ਸਨ। ਨਾਲ ਹੀ ਸ਼ਬਦ ਪੜ ਰਹੀਆਂ ਹੋਰ ਔਰਤਾਂ। ਉਸ ਦੇ ਮਗਰ ਜਨਾਜ਼ੇ ਵਿਚ ਸ਼ਾਮਲ ਹੋਣ ਆਏ ਮਹਿਮਾਨ। ਅਰਥੀ ਰੌਸ਼ਨੀ ਦਰਵਾਜ਼ੇ ਕੋਲ ਜੁੜੀ ਭੀੜ ਲਈ ਕੁਝ ਦੇਰ

ਲਈ ਰੁਕੀ। ਸਰਕਾਰ ਦੀ ਸਮਾਧ ਦੇ ਨਾਲ ਹੀ ਖੜਕ ਸਿੰਘ ਲਈ ਚਿਤਾ ਬਣਾਈ ਹੋਈ ਸੀ। ਰੌਸ਼ਨੀ ਦਰਵਾਜ਼ਾ ਲੰਘ ਕੇ ਮਹਾਂਰਾਜਾ ਦੀ ਦੇਹ ਨੂੰ ਚਿਤਾ 'ਤੇ ਟਿਕਾ ਦਿਤਾ ਗਿਆ। ਰਸਮ ਅਨੁਸਾਰ ਕੁੰਵਰ ਨੌਨਿਹਾਲ ਸਿੰਘ ਤੇ ਰਾਜਾ ਧਿਆਨ ਸਿੰਘ ਨੇ ਮਹਾਂਰਾਜਾ ਖੜਕ ਸਿੰਘ ਦੀ ਛਾਤੀ ਉਪਰ ਹੱਥ ਰੱਖ ਕੇ ਪੰਜਾਬ ਤੇ ਪੰਜਾਬ ਦੇ ਲੋਕਾਂ ਲਈ ਵਫਾਦਾਰ ਰਹਿਣ ਦੀ ਕਸਮ ਖਾਧੀ। ਰਾਣੀ ਈਸ਼ਰ ਕੋਰ ਨੇ ਉਹਨਾਂ ਦੋਨਾਂ ਦੇ ਮੱਥਿਆਂ 'ਤੇ ਕੇਸਰ ਦੇ ਟਿੱਕੇ ਲਗਾਏ ਤੇ ਫਿਰ ਰਾਣੀ ਮਹਾਂਰਾਜੇ ਦਾ ਸਿਰ ਆਪਣੇ ਗੋਦੀ ਵਿਚ ਰੱਖ ਕੇ ਚਿਤਾ ਵਿਚ ਬੈਠ ਗਈ ਤੇ ਨਾਲ ਹੀ ਤਿੰਨ ਗੋਲੀਆਂ ਵੀ। ਬਾਕੀ ਦੀ ਚਿਤਾ ਨੂੰ ਚਿਣਨ ਤੋਂ ਪਹਿਲਾਂ ਰਾਜਾ ਧਿਆਨ ਸਿੰਘ ਰਾਣੀ ਈਸ਼ਰ ਕੋਰ ਨੂੰ ਬੋਲਿਆ,

''ਮਾਈ ਜੀ, ਮਹਾਂਰਾਜਾ ਖੜਕ ਸਿੰਘ ਜੀ ਦੀ ਕਲਗੀ ਉਤਾਰ ਕੇ ਕੁੰਵਰ ਨੌਨਿਹਾਲ ਸਿੰਘ ਜੀ ਨੂੰ ਦੇ ਦਿਓ, ਪਿਓ ਦੀ ਕਲਗੀ ਪੁੱਤਰ ਨੂੰ ਲਗਣੀ ਸੁਭ ਹੁੰਦੀ ਏ।''

''ਰਾਜਾ ਜੀ, ਸਭ ਕੁਝ ਸਤਿਗੁਰੂ ਦਾ ਬਣਾਇਆ ਹੋਇਆ ਹੁੰਦਾ ਏ, ਇਹ ਕਲਗੀ ਮਹਾਂਰਾਜਾ ਜੀ ਦੀ ਏ, ਇਹ ਨਹੀਂ ਮਿਲੇਗੀ, ਸੁਭ, ਨਾ-ਸੁਭ ਵਾਲੀ ਕੋਈ ਗੱਲ ਨਹੀਂ ਹੁੰਦੀ, ਹਰ ਕਿਸੇ ਨੇ ਉਹੀ ਵੱਢਣਾ ਏ ਜੋ ਕੁਝ ਬੀਜਿਆ ਏ।''

ਲੋਕ ਦੇਖਦੇ ਰਹਿ ਗਏ। ਰਾਜਾ ਧਿਆਨ ਸਿੰਘ ਇਸ ਤੋਂ ਅਗੇ ਬੋਲ ਹੀ ਨਾ ਸਕਿਆ। ਇੱਕੀ ਤੋਪਾਂ ਦੀ ਸਲਾਮੀ ਦਿਤੀ ਗਈ। ਕੁੰਵਰ ਨੌਨਿਹਾਲ ਨੇ ਚਿਤਾ ਨੂੰ ਅੱਗ ਦਿਖਾਈ। ਸਾਰੀ ਚਿਤਾ ਪਲਾਂ ਵਿਚ ਹੀ ਮਚ ਉਠੀ। ਸਭ ਤੋਂ ਜ਼ਿਆਦਾ ਕੁੰਵਰ ਰੋ ਰਿਹਾ ਸੀ। ਇਕ ਖੂੰਜੇ ਵਿਚ ਸ੍ਹੀਦਾ ਤੇ ਮ੍ਹੀਦਾ ਖੜੇ ਦੇਖ ਰਹੇ ਸਨ। ਮ੍ਹੀਦੇ ਨੇ ਕਿਹਾ,

''ਦੇਖ ਓਏ ਸ੍ਹੀਦਿਆ, ਜਿਹਨਾਂ ਦੇ ਪਿਓ ਮਰਦੇ ਨੇ ਕਿਵੇਂ ਰੋਂਦੇ ਨੇ!''

''ਨਹੀਂ ਓਏ ਮ੍ਹੀਦਿਆ, ਇਹ ਕਿਸੇ ਔਣ ਵਾਲੇ ਵਕਤ ਨੂੰ ਰੋ ਰਿਹਾ ਏ।''

ਕੁੰਵਰ ਦਾ ਦੋਸਤ ਮੀਆਂ ਊਧਮ ਸਿੰਘ ਉਸ ਨੂੰ ਹੌਂਸਲਾ ਰੱਖਣ ਲਈ ਕਹਿ ਰਿਹਾ ਸੀ। ਕੁੰਵਰ ਤੇ ਮੀਆਂ ਊਧਮ ਸਿੰਘ ਵਿਚਕਾਰ ਲੱਦਾਖ ਦੀ ਸਰਹੱਦ ਨੂੰ ਲੈ ਕੇ ਕੁਝ ਨਰਾਜ਼ਗੀ ਸੀ ਪਰ ਹੁਣ ਉਹ ਨਰਾਜ਼ਗੀ ਦੂਰ ਹੋ ਚੁੱਕੀ ਸੀ। ਚਿਤਾ ਨੂੰ ਅੱਗ ਪੂਰੀ ਤਰ੍ਹਾਂ ਪੈ ਗਈ। ਲੋਕ ਹੁਣ ਉਥੋਂ ਹਿਲਣ ਲਗ ਪਏ। ਪਹਿਲਾਂ ਸਭ ਨੇ ਕਿਲ੍ਹੇ ਨਾਲ ਵਗਦੀ ਛੋਟੀ ਰਾਵੀ ਵਿਚੋਂ ਹੱਥ ਪੈਰ ਧੋਤੇ ਜਿਵੇਂ ਸਸਕਾਰ ਤੋਂ ਬਾਅਦ ਕਰਿਆ ਹੀ ਕਰਦੇ ਹਨ ਤੇ ਆਪੋ ਆਪਣੇ ਰਾਹ ਪੈਣ ਲਗੇ। ਰਾਜਾ ਧਿਆਨ ਸਿੰਘ ਹੌਲੀ ਹੌਲੀ ਆਲਾ ਦੁਆਲਾ ਦੇਖਦਾ ਜਾ ਰਿਹਾ ਸੀ। ਵਾਪਸ ਜਾਣ ਵਾਲੀ ਭੀੜ ਵਿਚ ਮੀਆਂ ਊਧਮ ਸਿੰਘ ਆਪਣੇ ਦੋਸਤ ਕੁੰਵਰ ਨੌਨਿਹਾਲ ਸਿੰਘ ਨੂੰ ਸਾਂਭਦਾ ਹੋਇਆ ਚਲ ਰਿਹਾ ਸੀ। ਜਦ ਉਹ ਰੌਸ਼ਨੀ ਗੇਟ ਲੰਘ ਕੇ ਸ਼ਾਹੀ ਬੁਰਜ ਦਰਵਾਜ਼ੇ ਦੇ ਐਨ ਹੇਠ ਆਏ ਤਾਂ ਦਰਵਾਜ਼ੇ ਦੇ ਡਾਟ ਦੀ ਵਿਚਕਾਰਲੀ ਇੱਟ ਅਚਾਨਕ ਨਿਕਲ ਗਈ ਤੇ ਸਾਰੇ ਦਾ ਦਰਵਾਜ਼ਾ ਹੇਠ ਆ ਡਿਗਿਆ, ਇੰਨੇ ਜ਼ੋਰ ਦੀ ਅਵਾਜ਼ ਆਈ ਜਿਵੇਂ ਜ਼ਮੀਨ ਫਟ ਗਈ ਹੋਵੇ। ਦਰਵਾਜ਼ੇ ਦੇ ਹੇਠਲੇ ਲੋਕ ਇਸ ਦੇ ਥੱਲੇ ਹੀ ਦਰੜੇ ਗਏ। ਅਚਾਨਕ ਇਹ ਐਡਾ ਵੱਡਾ ਤੇ ਮਜ਼ਬੂਤ ਦਰਵਾਜ਼ਾ ਕਿਵੇਂ ਡਿਗ ਪਿਆ ਕੁਝ ਸਮਝ ਨਹੀਂ ਸੀ ਪੈ ਰਹੀ। ਸ਼ਾਇਦ ਤੋਪਾਂ ਦੀ ਸਲਾਮੀ ਕਾਰਨ ਇਹ ਜਰਜਰਿਆ ਡਾਟ ਕਮਜ਼ੋਰ ਹੋ ਗਿਆ ਸੀ ਤੇ ਇਸ ਦੀ ਵਿਚਕਾਰਲੀ ਤੂਲ ਨਿਕਲ ਗਈ ਸੀ ਜਾਂ ਕੁਝ ਹੋਰ ਪਰ ਇਹ ਮਣਾਂ ਦੇ ਮਣ ਪੱਥਰ ਤੇ ਇੱਟਾਂ ਹੇਠ ਆ ਡਿਗੇ। ਮੀਆਂ ਊਧਮ ਸਿੰਘ ਤੇ ਦੋ ਹੋਰ ਬੰਦੇ ਥਾਂਵੇਂ ਹੀ ਮਰ ਗਏ। ਕੁੰਵਰ ਨੌਨਿਹਾਲ ਸਿੰਘ ਦੇ ਸਿਰ ਵਿਚ ਸੱਟਾਂ ਵੱਜੀਆਂ। ਇਸ ਘਟਨਾ ਨਾਲ ਚਾਰੇ ਪਾਸੇ ਲੋਕਾਂ ਵਿਚ ਭਗਦੜ ਪੈ ਗਈ। ਸਿਪਾਹੀ ਵੀ ਭੱਜ ਤੁਰੇ। ਘੋੜੇ ਤੇ ਹਾਥੀ ਬੇਕਾਬੂ ਹੋ ਗਏ। ਰਾਜਾ ਧਿਆਨ ਸਿੰਘ ਦਰਵਾਜ਼ੇ ਤੋਂ ਥੋੜਾ ਹਟਵਾਂ ਦੀਵਾਨ ਦੀਨਾ ਨਾਲ ਨਾਲ ਚਲ ਰਿਹਾ ਸੀ। ਉਸ ਨੇ ਭੱਜ ਕੇ ਜਾ ਕੇ ਕੁੰਵਰ ਨੌਨਿਹਾਲ ਸਿੰਘ ਨੂੰ ਸੰਭਾਲਿਆ। ਉਸ ਦੀਆਂ ਸੱਟਾਂ ਦੇਖੀਆਂ ਤੇ ਉਸ ਨੂੰ ਚੁਕਵਾ ਕੇ ਬਾਰਾਦਰੀ ਵਿਚ ਲੈ ਗਿਆ। ਉਸ ਨੇ ਦਰਵਾਜ਼ੇ ਬੰਦ ਕਰਵਾ ਦਿਤੇ ਤੇ ਅੰਦਰ ਕੁਝ ਗਿਣਤੀ ਦੇ ਬੰਦੇ ਹੀ ਰਹਿ ਗਏ। ਹੋਰ ਭੀੜ ਨਾਲ ਨਾਲ ਹੈਰਾਨ ਹੋਏ ਖੜੇ ਮ੍ਹੀਦਾ ਤੇ ਸ੍ਹੀਦਾ ਵੀ ਡਿਗੇ ਪਏ ਗੇਟ ਦੇ ਮਲਬੇ ਨੂੰ ਦੇਖ ਰਹੇ ਸਨ। ਸ੍ਹੀਦੇ ਨੇ ਕਿਹਾ,

''ਦੇਖ ਮ੍ਹੀਦਿਆ, ਕੁਜਰਤ ਦੇ ਰੰਗ!''

''ਨਹੀਂ ਸ੍ਹੀਦਿਆ, ਇਹ ਵੀ ਬੰਦੇ ਦੇ ਰੰਗ ਈ ਨੇ, ਤੂੰ ਚਲ ਆਪਾਂ ਕੋਈ ਸਾਮੀ ਲੱਭੀਏ ਤੇ ਮਣੀ ਦੇ ਦਾਣੇ ਜੋਗੇ ਹੋਈਏ।''

ਹਜ਼ੂਰੀ ਬਾਗ ਦੇ ਬਾਹਰ ਲੋਕ ਕੁੰਵਰ ਦੀ ਖਬਰ ਜਾਨਣ ਲਈ ਬੇਤਾਬੀ ਨਾਲ ਉਡੀਕ ਰਹੇ ਸਨ। ਵੈਦ ਆਏ, ਅੰਗਰੇਜ਼ੀ ਡਾਕਟਰ ਵੀ ਪੁੱਜ ਗਏ। ਕੁੰਵਰ ਦੇ ਜ਼ਖਮ ਉਮੀਦ ਤੋਂ ਜ਼ਿਆਦਾ ਡੂੰਘੇ ਨਿਕਲੇ। ਜਨਰਲ ਗਾਰਡਨਰ ਜੋ ਕੁੰਵਰ ਨੂੰ ਸੱਟ ਲਗਣ ਤੋਂ ਬਾਅਦ ਦੂਜੀ ਵਾਰ ਦੇਖ ਰਿਹਾ ਸੀ, ਹੇਠ ਫਰਸ਼ ਉਪਰ ਕਾਫੀ ਸਾਰਾ ਖੂਨ ਡੁਲਿਆ ਦੇਖ ਕੇ ਮਨ ਹੀ ਮਨ ਕਹਿਣ ਲਗਿਆ, 'ਮਿਸਟਰ ਧਿਆਨ ਸਿੰਘ, ਕੱਢ ਦਿਤਾ ਇਹ ਕੰਡਾ ਵੀ, ਤੁਸੀਂ ਠੀਕ ਜਾ ਰਹੇ ਓ, ਹੁਣ ਰਹਿ ਗਿਆ ਪਰਿੰਸ ਸ਼ੇਰ ਸਿੰਘ, ਉਹ ਬਹਾਦਰ ਜ਼ਰੂਰ ਏ ਪਰ ਸਿੱਧਾ ਏ ਤੁਹਾਡੇ ਕਾਬੂ ਵਿਚ ਆ ਜਾਵੇਗਾ, ਤੁਹਾਡਾ ਹੁਣ ਪੀੜ੍ਹੀਆਂ ਤਕ ਸੂਤ ਰਹੇਗਾ।'

ਕੁੰਵਰ ਦੀ ਮੌਤ ਇਕ ਦਮ ਨਹੀਂ ਐਲਾਨੀ ਗਈ। ਸਾਰੀ ਕੌਂਸਲ ਦੇ ਮੈਂਬਰ ਆ ਚੁੱਕੇ ਸਨ। ਪੰਜ ਘੋੜ ਸਵਾਰ ਉਸੇ ਵੇਲੇ ਹੀ ਬਟਾਲੇ ਨੂੰ ਭਜਾ ਦਿਤੇ ਗਏ ਤਾਂ ਜੋ ਸ਼ੇਰ ਸਿੰਘ ਨੂੰ ਖਬਰ ਕੀਤੀ ਜਾ ਸਕੇ। ਹੁਣ ਅਗਲਾ ਮਹਾਂਰਾਜਾ ਉਸ ਨੂੰ ਹੀ ਬਣਾਇਆ ਜਾਣਾ ਸੀ। ਕੁੰਵਰ ਦੀ ਮਾਂ ਚੰਦ ਕੋਰ ਨੂੰ ਵੀ ਸੁਨੇਹਾ ਭੇਜ ਦਿਤਾ ਗਿਆ। ਪਤੀ ਦੀ ਮੌਤ 'ਤੇ ਤਾਂ ਉਹ ਆਈ ਨਹੀਂ ਸੀ ਪਰ ਪੁੱਤਰ ਵਾਰ ਤਾਂ ਆਉਣਾ ਹੀ ਪੈਣਾ ਸੀ। ਰਾਣੀ ਚੰਦ ਕੋਰ ਆਈ ਤਾਂ ਰਾਜਾ ਧਿਆਨ ਸਿੰਘ ਉਸ ਨਾਲ ਅਗਲੇ ਜਾਨਸ਼ੀਨ ਦੀਆਂ ਗੱਲਾਂ ਕਰਨ ਲਗਿਆ ਪਰ ਉਸ ਨੂੰ ਇਸ ਵੇਲੇ ਕੋਈ ਹੋਸ਼ ਨਹੀਂ ਸੀ। ਉਸ ਤੋਂ ਕਿਸੇ ਵੀ ਗੱਲ ਵਿਚ ਬਹੁਤਾ ਦਖਲ ਨਹੀਂ ਦਿਤਾ ਗਿਆ। ਪੁੱਤਰ ਦੀ ਮੌਤ ਕਾਰਨ ਚੰਦ ਕੋਰ ਝੰਬੀ ਗਈ ਸੀ ਨਹੀਂ ਤਾਂ ਉਸ ਦੇ ਬੜਬੋਲੇ ਹੋਣ ਬਾਰੇ ਕਈ ਕਹਾਣੀਆਂ ਮਸ਼ਹੂਰ ਸਨ। ਉਹਦੀ ਭੈੜੀ ਜ਼ੁਬਾਨ ਕਾਰਨ ਬਹੁਤੇ ਸਾਰੇ ਲੋਕ ਉਸ ਨਾਲ ਗੱਲ ਕਰਨ ਤੋਂ ਡਰਦੇ ਸਨ। ਰਾਜਗੱਦੀ ਦੀ ਤੋੜ-ਜੋੜ ਚਲਦੀ ਰਹੀ। ਲਹੌਰ ਦਰਬਾਰ ਦੇ ਮੈਂਬਰਾਂ ਨਾਲ ਵੀ ਸਲਾਹ ਹੋਈ, ਸ਼ਹਿਜ਼ਾਦਾ ਸ਼ੇਰ ਸਿੰਘ ਹੀ ਸਭ ਤੋਂ ਢੁਕਵਾਂ ਵਿਅਕਤੀ ਸੀ ਜਿਸ ਨੂੰ ਰਾਜਗੱਦੀ ਦਿਤੀ ਜਾ ਸਕਦੀ ਸੀ। ਸਾਰਾ ਫੈਸਲਾ ਕਰਕੇ ਕੁੰਵਰ ਦੀ ਮੌਤ ਦੀ ਖਬਰ ਬਾਹਰ ਕੱਢੀ ਗਈ ਭਾਵੇਂ ਲੋਕਾਂ ਨੂੰ ਹੌਲੀ ਹੌਲੀ ਪਤਾ ਚਲ ਚੁਕਿਆ ਸੀ ਤੇ ਸੋਗ ਦੀ ਲਹਿਰ ਇਕ ਵਾਰ ਫਿਰ ਸਾਰੇ ਲਹੌਰ ਵਿਚ ਫੈਲ ਗਈ ਸੀ। ਜਿਹਨਾਂ ਲੋਕਾਂ ਨੇ ਖੜਕ ਸਿੰਘ

ਦਾ ਬਹੁਤਾ ਅਫਸੋਸ ਨਹੀਂ ਸੀ ਮਨਾਇਆ ਹੁਣ ਉਹ ਵੀ ਸੋਗ ਵਿਚ ਡੁੱਬ ਗਏ ਤੇ ਸਰਕਾਰ ਦੀ ਤੇ ਫਿਰ ਪੰਜਾਬ ਦੀ ਮਾੜੀ ਕਿਸਮਤ ਨੂੰ ਕੋਸਣ ਲਗੇ।

ਇਕ ਦਿਨ ਛੱਡ ਕੇ ਇਕ ਵਾਰ ਫਿਰ ਅਰਥੀ ਤਿਆਰ ਕੀਤੀ ਗਈ। ਉਹੀ ਕੱਲ ਵਾਲਾ ਹੀ ਅਰਥੀ ਲੈ ਜਾਣ ਦਾ ਤਰੀਕਾ ਸੀ। ਗਰੰਥੀ, ਪੰਡਤ, ਮੌਲਵੀ, ਅਰਥੀ, ਸਤੀ ਹੋਣ ਵਾਲੀਆਂ ਦੋ ਰਾਣੀਆਂ ਤੇ ਤਿੰਨ ਗੋਲੀਆਂ ਤੇ ਇਹਨਾਂ ਸਭ ਮਗਰ ਲੋਕ। ਨੌਨਿਹਾਲ ਦੀ ਇਕ ਪਤਨੀ ਦੇ ਬੱਚਾ ਹੋਣ ਵਾਲਾ ਕਰਕੇ ਉਸ ਨੂੰ ਸਤੀ ਨਹੀਂ ਸੀ ਹੋਣ ਦਿਤਾ ਗਿਆ। ਚੰਦ ਕੌਰ ਦੇ ਵੈਣ ਅਸਮਾਨ ਪਾੜ ਰਹੇ ਸਨ। ਸ਼ਹਿਜ਼ਾਦਾ ਸ਼ੇਰ ਸਿੰਘ ਵੀ ਪੁੱਜ ਗਿਆ ਹੋਇਆ ਸੀ। ਉਸ ਨੇ ਰਾਜਾ ਧਿਆਨ ਸਿੰਘ ਤੇ ਦਰਬਾਰ ਦੇ ਬਾਕੀ ਮੰਤਰੀਆਂ ਨਾਲ ਕੁਝ ਦੇਰ ਗੱਲਾਂ ਕੀਤੀਆਂ। ਫਿਰ ਉਹ ਤੇ ਰਾਜਾ ਧਿਆਨ ਸਿੰਘ ਤੁਰਦੇ ਹੋਏ ਚਿਤਾ ਤਕ ਆਏ। ਦੋਨਾਂ ਨੇ ਕੁੰਵਰ ਦੀ ਛਾਤੀ ਉਪਰ ਹੱਥ ਰੱਖ ਕੇ ਪੰਜਾਬ ਲਈ ਤੇ ਪੰਜਾਬ ਦੇ ਲੋਕਾਂ ਪ੍ਰਤੀ ਵਫਾਦਾਰ ਰਹਿਣ ਦੀਆਂ ਕਸਮ ਖਾਧੀ, ਕੁੰਵਰ ਦੀ ਸਤੀ ਹੋ ਰਹੀ ਇਕ ਪਤਨੀ ਨੇ ਉਹਨਾਂ ਦੇ ਮੱਥਿਆਂ ਉਪਰ ਤਿਲਕ ਲਗਾਏ। ਚਿਤਾ ਚੰਗੀ ਤਰ੍ਹਾਂ ਚਿਣ ਦਿਤੀ ਗਈ। ਸ਼ਹਿਜ਼ਾਦਾ ਸ਼ੇਰ ਸਿੰਘ ਨੇ ਚਿਤਾ ਨੂੰ ਅੱਗ ਦਿਖਾਈ। ਇਕ ਵਾਰ ਫਿਰ ਸਭ ਨੂੰ ਛੋਟੀ ਰਾਵੀ ਵਿਚ ਹੱਥ ਪੈਰ ਧੋਣੇ ਪਏ। ਸਸਕਾਰ ਤੋਂ ਵਾਪਸ ਪਰਤਦਿਆਂ ਬਹੁਤ ਸਾਰੇ ਲੋਕ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਵਧਾਈਆਂ ਵੀ ਦੇ ਰਹੇ ਸਨ। ਸ਼ਹਿਜ਼ਾਦਾ ਆਪਣੇ ਆਪ ਨੂੰ ਇਕ ਜਾਂਬਾਜ਼ ਸਿਪਾਹੀ ਸਿਧ ਕਰ ਚੁੱਕਾ ਸੀ ਇਸ ਲਈ ਬਹੁਤ ਸਾਰੇ ਲੋਕ ਉਸ ਦੇ ਰਾਜਾ ਬਣਨ ਤੋਂ ਖੁਸ਼ ਵੀ ਸਨ। ਲਹਿਣਾ ਸਿੰਘ ਸੰਧੇਵਾਲੀਆ ਤੇ ਅਤਰ ਸਿੰਘ ਸੰਧੇਵਾਲੀਆ ਸ਼ੇਰ ਸਿੰਘ ਦੇ ਮਹਾਂਰਾਜਾ ਬਣਨ ਤੇ ਜਲ-ਭੁੱਜ ਰਹੇ ਸਨ। ਅਜੀਤ ਸਿੰਘ ਸੰਧਾਵਾਲੀਆ ਤਲਵਾਰ ਦੀ ਮੁੱਠ ਨੂੰ ਘੁੱਟਦਾ ਕਹਿਣ ਲਗਿਆ,

"ਇਹ ਕੁੱਬਾ ਕਿਵੇਂ ਮਹਾਂਰਾਜਾ ਬਣ ਸਕਦਾ ਏ?"

## ਮਹਾਂਰਾਣੀ

ਰਾਣੀ ਚੰਦ ਕੌਰ ਪਹਿਲਾਂ ਤੋਂ ਹੀ ਆਪਣੇ ਆਪ ਨੂੰ ਮਹਾਂਰਾਣੀ ਅਖਵਾਉਂਦੀ ਸੀ। ਉਹ ਆਪਣੇ ਅੱਖੜ ਤੇ ਬੜਬੋਲੇ ਸੁਭਾਅ ਕਰਕੇ ਜਾਣੀ ਜਾਂਦੀ ਸੀ। ਆਮ ਬੰਦਾ ਉਸ ਨਾਲ ਗੱਲ ਤੋਂ ਗੁਰੇਜ਼ ਕਰਦਾ।

ਉਸ ਬਾਰੇ ਮਸ਼ਹੂਰ ਸੀ ਕਿ ਬੋਲਣ ਲਗੀ ਅਗਾ ਪਿੱਛਾ ਨਹੀਂ ਸੀ ਦੇਖਦੀ ਤੇ ਨਾ ਹੀ ਉਸ ਕਿਸੇ ਨੂੰ ਨਹੀਂ ਬਖਸ਼ਦੀ ਸੀ। ਪਤੀ ਦੀ ਤਾਂ ਉਸ ਨੇ ਕਦੇ ਪਰਵਾਹ ਕੀਤੀ ਹੀ ਨਹੀਂ ਸੀ। ਸਾਲਾਂ ਦੇ ਸਾਲ ਨਿਕਲ ਗਏ ਸਨ ਉਸ ਨੂੰ ਲਹੌਰ ਆਈ ਨੂੰ। ਮਹਾਂਰਾਜੇ ਦੀ ਮੌਤ ਦਾ ਵੀ ਉਸ ਉਪਰ ਬਹੁਤਾ ਫਰਕ ਨਹੀਂ ਸੀ ਪਿਆ ਇਸ ਲਈ ਉਹ ਦਾਗਾਂ ਵੇਲੇ ਨਹੀਂ ਸੀ ਆਈ ਪਰ ਪੁੱਤਰ ਦੀ ਅਚਾਨਕ ਇਸ ਤਰ੍ਹਾਂ ਹੋਈ ਮੌਤ ਨੇ ਉਸ ਨੂੰ ਹਿਲਾ ਕੇ ਰੱਖ ਦਿਤਾ। ਦੋ ਦਿਨ ਤਕ ਉਹ ਚੰਗੀ ਤਰ੍ਹਾਂ ਖਾ ਪੀ ਵੀ ਨਾ ਸਕੀ। ਫਿਰ ਹੌਲੀ ਹੌਲੀ ਇਸ ਗਮ ਵਿਚੋਂ ਨਿਕਲਣ ਲਗੀ। ਇਹ ਖਬਰ ਉਸ ਦੇ ਆਲੇ ਦੁਆਲੇ ਘੁੰਮ ਰਹੀ ਸੀ ਕਿ ਸ਼ਹਿਜ਼ਾਦਾ ਸ਼ੇਰ ਸਿੰਘ ਅਗਲਾ ਮਹਾਂਰਾਜਾ ਹੋਵੇਗਾ। ਸ਼ੇਰ ਸਿੰਘ ਨਾਲ ਉਸ ਨੂੰ ਬਹੁਤ ਨਫਰਤ ਸੀ। ਨਫਰਤ ਸ਼ੇਰ ਸਿੰਘ ਨਾਲੋਂ ਵੀ ਜ਼ਿਆਦਾ ਉਸ ਦੀ ਮਾਂ ਨਾਲ ਸੀ ਜੋ ਕਿ ਵੱਡੀ ਮਹਾਂਰਾਣੀ ਸੀ। ਜਿਸ ਨੂੰ ਸਰਕਾਰ ਉਸ ਸਮੇਂ ਆਪਣੀ ਵੱਡੀ ਮਹਾਂਰਾਣੀ ਕਹਿ ਕੇ ਬੁਲਾਇਆ ਕਰਦੇ ਸਨ। ਉਸ ਨੇ ਆਪਣੇ ਆਪ ਨੂੰ ਇਕ ਦਮ ਕਿਹਾ, 'ਇਹ ਹਰਾਮੀ ਸ਼ੇਰੂ ਕੁੱਬਾ ਕਿਵੇਂ ਮਹਾਂਰਾਜਾ ਬਣ ਸਕਦਾ ਏ, ਮਰਿਆ ਉਸ ਦਾ ਪਤੀ ਜਾਂ ਉਸ ਦਾ ਪੁੱਤਰ ਏ ਤੇ ਰਾਜ ਇਹ ਹਰਾਮੀ ਲੈ ਜਾਵੇ, ਇਹ ਭਲਾ ਕਿਵੇਂ ਹੋ ਸਕਦਾ ਏ!' ਸੰਧਾਵਾਲੀਏ ਸਰਦਾਰ ਪਹਿਲਾਂ ਹੀ ਉਡੀਕ ਕਰ ਰਹੇ ਸਨ ਕਿ ਚੰਦ ਕੌਰ ਦੀ ਮਾਨਸਿਕ ਤੌਰ 'ਤੇ ਬੇਟੇ ਦੀ ਮੌਤ ਵਿਚੋਂ ਉਭਰੇ ਤਾਂ ਕੋਈ ਗੱਲ ਹੋ ਸਕੇ। ਉਹ ਪੰਜਾਬ ਦੀ ਵਜ਼ਾਰਤ ਲੈਣੀ ਚਾਹੁੰਦੇ ਸਨ। ਰਾਜਾ ਧਿਆਨ ਸਿੰਘ ਦੇ ਖਿਲਾਫ ਤਾਂ ਉਹ ਸਨ ਹੀ ਤੇ ਸ਼ੇਰ ਸਿੰਘ ਨੂੰ ਵੀ ਪਸੰਦ ਨਹੀਂ ਸਨ ਕਰਦੇ। ਉਹਨਾਂ ਦੀ ਸਲਾਹ 'ਤੇ ਚੰਦ ਕੌਰ ਨੇ ਉਸੇ ਵੇਲੇ ਹੀ ਰਾਜਾ ਧਿਆਨ ਸਿੰਘ ਨੂੰ ਤਲਬ ਕਰ ਲਿਆ। ਰਾਜੇ ਨੂੰ ਪਤਾ ਸੀ ਕਿ ਉਸ ਨੇ ਗੱਲ ਕਹਿਣ ਵੇਲੇ ਕਿਸੇ ਕਿਸਮ ਦੀ ਲਿਹਾਜ਼ ਨਹੀਂ ਕਰਨੀ ਇਸ ਲਈ ਡਰਦਾ ਡਰਦਾ ਚੰਦ ਕੌਰ ਕੋਲ ਗਿਆ। ਚੰਦ ਕੌਰ ਨੇ ਉਸ ਨੂੰ ਸਿਧਿਆਂ ਹੀ ਪੁੱਛਿਆ,

"ਰਾਜਾ, ਤੈਨੂੰ ਕੁੱਬੇ ਸ਼ੇਰੂ ਨੂੰ ਲੈ ਕੇ ਕਸਮਾਂ ਖਾਣ ਦੀ ਕਾਹਦੀ ਕਾਹਲ਼ੀ ਸੀ?"

"ਮਾਈ ਜੀ, ਰਾਜਨੀਤੀ ਦਾ ਅਸੂਲ ਏ ਕਿ ਮਹਾਂਰਾਜਾ ਦੀ ਗੱਦੀ ਖਾਲੀ ਨਹੀਂ ਰਹਿਣੀ ਚਾਹੀਦੀ, ਜੇ ਅਸਲੀ ਜਾਨਸ਼ੀਨ ਨਹੀਂ ਸੰਭਾਲੇਗਾ ਤਾਂ ਕੋਈ ਹੋਰ ਲੈ ਜਾਵੇਗਾ।"

"ਉਹ ਕੁੱਬਾ ਸ਼ੇਰੂ, ਲਲਾਰੀ ਦੀ ਔਲਾਦ! ...ਉਹ ਕਿਧਰੋਂ ਦਾ ਜਾਨਸ਼ੀਨ ਹੋ ਗਿਆ?"

"ਮਾਈ ਜੀ, ਤੁਹਾਡੇ ਨਾਲ ਸਾਰੀ ਸਲਾਹ ਹੋਈ ਏ।"

"ਮੈਨੂੰ ਨਹੀਂ ਮਨਜੂਰ, ਤੂੰ ਵੀ ਪਾਸੇ ਹੋ ਤੇ ਉਹ ਵੀ, ਮੈਂ ਆਪ ਸੋਚਾਂਗੀ ਕਿ ਕੀ ਕਰਨਾ ਵੇ।"

ਜਦ ਤਕ ਸੰਧਾਵਾਲੀਏ ਸਰਦਾਰ ਚੰਦ ਕੌਰ ਦੇ ਨਾਲ ਆ ਖੜੇ ਹੋਏ। ਰਾਜਾ ਸਮਝ ਗਿਆ ਕਿ ਹੁਣ ਇਹ ਲੋਕ ਅੜਿੱਕਾ ਪਾਉਣਗੇ ਹੀ ਪਾਉਣਗੇ। ਹੁਣ ਸਭ ਕੁਝ ਇੰਨਾ ਅਸਾਨ ਨਹੀਂ ਹੋਣ ਲਗਿਆ ਜਿੰਨਾ ਉਸ ਸਮਝੀ ਬੈਠਾ ਸੀ। ਉਹ ਉਥੋਂ ਆ ਗਿਆ ਤੇ ਆ ਕੇ ਦਰਬਾਰੀਆਂ ਦੀ ਬੈਠਕ ਬੁਲਾਈ ਤੇ ਸਾਰੀ ਗੱਲ ਦਸੀ। ਬੈਠਕ ਵਿਚ ਫੌਜ ਦੇ ਪੰਚ ਵੀ ਸੱਦੇ ਗਏ। ਉਹ ਸਭ ਵੀ ਪਰੇਸ਼ਾਨ ਹੋਣ ਲਗੇ। ਰਾਣੀ ਚੰਦ ਕੌਰ ਦੀ ਮਰਜ਼ੀ ਬਿਨਾਂ ਕੁਝ ਕਰਨਾ ਇੰਨਾ ਸੌਖਾ ਨਹੀਂ ਸੀ। ਧਿਆਨ ਸਿੰਘ ਨੇ ਸਭ ਤੋਂ ਪਹਿਲਾਂ ਜਿਹੜੀ ਗੱਲ ਕੀਤੀ ਉਹ ਇਹ ਕਿ ਆਪਣੇ ਵੱਡੇ ਭਰਾ

ਰਾਜਾ ਗੁਲਾਬ ਸਿੰਘ ਨੂੰ ਚੰਦ ਕੋਰ ਦੇ ਖੇਮੇ ਵਿਚ ਭੇਜ ਦਿਤਾ। ਉਸ ਦਾ ਮਤਲਵ ਸੀ ਕਿ ਜੇ ਉਹ ਨਹੀਂ ਤਾਂ ਉਸ ਦਾ ਭਰਾ ਹੀ ਸਹੀ, ਰਾਜ ਦਰਬਾਰ ਵਿਚ ਤਾਂ ਕੋਈ ਨਾ ਕੋਈ ਡੋਗਰਾ ਰਹੇਗਾ ਹੀ। ਰਾਜਾ ਧਿਆਨ ਸਿੰਘ ਇਕ ਵਾਰ ਫਿਰ ਚੰਦ ਕੋਰ ਨੂੰ ਮਿਲਿਆ ਤੇ ਬੋਲਿਆ,

"ਮਾਈ ਜੀ, ਹੁਣ ਸਤੀ ਹੋਣ ਵਾਲੀ ਰਾਣੀ ਸ਼ੇਰ ਸਿੰਘ ਨੂੰ ਤਿਲਕ ਲਗ ਚੁਕੀ ਏ, ਕੁਝ ਹੋਰ ਕਰਨ ਨਾਲ ਸਾਰੇ ਪਾਸੇ ਹਫੜਾ ਦਫੜੀ ਪੈ ਸਕਦੀ ਏ, ਫੌਜ ਤਾਂ ਪਹਿਲਾਂ ਈ ਸ਼ੇਰ ਸਿੰਘ ਨਾਲ ਏ, ਹੱਕ ਵੀ ਸ਼ੇਰ ਸਿੰਘ ਦਾ ਵੀ ਬਣਦਾ ਏ।"

"ਧਿਆਨਿਆਂ, ਤੂੰ ਮੈਨੂੰ ਬਹੁਤੇ ਹੱਕ ਨਾ ਦੱਸ, ਹੱਕ ਮੇਰਾ ਬਣਦਾ ਏ, ਮੈਂ ਬਣਾਂਗੀ ਪੰਜਾਬ ਦੀ ਮਹਾਂਰਾਣੀ।"

"ਮਾਈ ਜੀ, ਲੜਾਈ ਹੋ ਜਾਵੇਗੀ, ਤੁਹਾਨੂੰ ਪਤਾ ਏ ਕਿ ਸ਼ਹਿਜ਼ਾਦਾ ਸ਼ੇਰ ਸਿੰਘ ਕੋਲ ਆਪਣੀ ਫੌਜ ਏ ਤੇ ਉਹ ਜਾਂਬਾਜ਼ ਸਿਪਾਹੀ ਵੀ ਏ।"

"ਮੈਨੂੰ ਇਸ ਗੱਲ ਦੀ ਪਰਵਾਹ ਨਹੀਂ, ਉਹ ਹੈ ਤਾਂ ਕੁੱਬਾ ਸ਼ੇਰੂ ਹੀ, ਹਰਾਮ ਦੀ ਔਲਾਦ! ਉਸ ਦਾ ਤਖਤ ਤੇ ਕੋਈ ਹੱਕ ਨਹੀਂ ਏ।"

"ਮਾਈ ਜੀ, ਮੇਰਾ ਮਕਸਦ ਏ ਖਾਲਸੇ ਨੂੰ ਇਕੱਠੇ ਰੱਖਣਾ ਪਰ ਤੁਸੀਂ ਖਾਲਸੇ ਨੂੰ ਪਾੜ ਰਹੇ ਓ।"

"ਮੈਂ ਨਹੀਂ ਪਾੜ ਰਹੀ ਧਿਆਨਿਆਂ, ਤੂੰ ਪਾੜ ਰਿਹਾ ਏਂ।"

"ਤੁਹਾਡੀ ਮਰਜ਼ੀ ਮਾਈ ਜੀ ਪਰ ਹੱਕ ਤੁਹਾਡਾ ਨਹੀਂ ਤੇ ਰਾਜ ਤੁਹਾਨੂੰ ਨਹੀਂ ਮਿਲਣਾ, ਤਖਤ ਲਈ ਤੁਹਾਨੂੰ ਦੋਨਾਂ ਧਿਰਾਂ ਵਿਚਕਾਰ ਯੁੱਧ ਹੋਵੇਗਾ।"

ਉਸ ਦੀ ਗੱਲ 'ਤੇ ਕੋਲ ਖੜਾ ਅਤਰ ਸਿੰਘ ਸੰਧਾਵਾਲੀਆ ਭੜਕ ਉਠਿਆ ਤੇ ਤਲਵਾਰ ਮਿਆਨ ਵਿਚੋਂ ਕੱਢਦਾ ਬੋਲਿਆ,

"ਓ ਡੋਗਰਿਆ, ਤੈਨੂੰ ਹੁਣੇ ਈ ਯੁੱਧ ਵੀ ਦਿਖਾ ਦੇਈਏ! ...ਮਾਈ ਜੀ ਦਾ ਹੱਕ ਬਣਦਾ ਏ ਉਸ ਦੀ ਮਰਜ਼ੀ ਈ ਚਲੇਗੀ।"

ਧਿਆਨ ਸਿੰਘ ਨੇ ਦੇਖਿਆ ਕਿ ਸੰਧਾਵਾਲੀਏ ਭੜਕੇ ਹੋਏ ਹਨ ਤੇ ਉਹ ਕਿਸੇ ਕਿਸਮ ਦੇ ਸਮਝੌਤੇ ਦੇ ਹੱਕ ਵਿਚ ਨਹੀਂ ਹਨ, ਉਹ ਵਾਪਸ ਆ ਗਿਆ। ਉਸ ਨੇ ਸ਼ੇਰ ਸਿੰਘ ਨਾਲ ਸਲਾਹ ਕੀਤੀ। ਸ਼ੇਰ ਸਿੰਘ ਨੂੰ ਰਾਜਨੀਤੀ ਬਾਰੇ ਕੁਝ ਨਹੀਂ ਸੀ ਪਤਾ। ਉਹ ਤਾਂ ਮੈਦਾਨ ਵਿਚ ਲੜ ਸਕਦਾ ਸੀ ਹੋਰ ਕੁਝ ਨਹੀਂ। ਰਾਜਾ ਧਿਆਨ ਸਿੰਘ ਨੇ ਦੀਵਾਨ ਦੀਨਾ ਨਾਥ ਤੇ ਫਕੀਰ ਅਜ਼ੀਜ਼ੁਦੀਨ ਨਾਲ ਵਿਚਾਰਾਂ ਸ਼ੁਰੂ ਕਰ ਦਿਤੀਆਂ। ਦੋਨੋਂ ਧਿਰਾਂ ਹੀ ਗੱਦੀ ਉਪਰ ਆਪਣਾ ਹੱਕ ਜਮਾ ਰਹੀਆਂ ਸਨ। ਇਸ ਦਾ ਕੋਈ ਹੱਲ ਨਹੀਂ ਸੀ ਲੱਭ ਰਿਹਾ। ਫੌਜ ਦੇ ਕਈ ਪੰਚ ਰਾਣੀ ਚੰਦ ਕੋਰ ਵਲ ਵੀ ਸਨ। ਕਈ ਘੜੀਆਂ ਦੀ ਬਹਿਸ ਬਾਅਦ ਇਕ ਦਲੀਲ ਆਈ ਕਿ ਕੋਈ ਅਜਿਹਾ ਰਾਹ ਲਭਿਆ ਜਾਵੇ ਜਿਹਦੇ ਨਾਲ ਦੋਨਾਂ ਧਿਰਾਂ ਨੂੰ ਖੁਸ਼ ਕਰ ਲਿਆ ਜਾਵੇ। ਕਿਸੇ ਨੇ ਕਿਹਾ ਕਿ ਕਿਉਂ ਨਾ ਸ਼ਹਿਜ਼ਾਦਾ ਸ਼ੇਰ ਸਿੰਘ ਚੰਦ ਕੋਰ ਨਾਲ ਵਿਆਹ ਕਰਾ ਲਵੇ, ਆਖਰ ਭਰਾ ਦੀ ਵਿਧਵਾ ਹੀ ਤਾਂ ਹੈ। ਜਵਾਨੀ ਵੇਲੇ ਚੰਦ ਕੋਰ ਬਹੁਤ ਸੁਹਣੀ ਹੋਇਆ ਕਰਦੀ ਸੀ। ਕਦੇ ਸ਼ੇਰ ਸਿੰਘ ਉਸ ਉਪਰ ਮੋਹਿਤ ਵੀ ਰਿਹਾ ਸੀ। ਉਹ ਤਾਂ ਇਸ ਤਜਵੀਜ਼ ਉਪਰ ਬਹੁਤ ਹੀ ਪ੍ਰਸੰਨ ਸੀ। ਇਹ ਗੱਲ ਹੋਰ ਸਭਨਾਂ ਨੂੰ ਵੀ ਠੀਕ ਲਗੀ ਪਰ ਇਹ ਸੁਣ ਕੇ ਚੰਦ ਕੋਰ ਚਾਰੇ ਪੈਰ ਚੁੱਕ ਕੇ ਪੈ ਗਈ। ਉਹ ਤਾਂ ਸ਼ੇਰ ਸਿੰਘ ਦਾ ਨਾਂ ਸੁਣ ਕੇ ਵੀ ਖੁਸ਼ ਨਹੀਂ ਸੀ। ਉਸ ਬਾਰੇ ਗੱਲ ਕਰਦੀ ਵੀ ਹਰਾਮੀ ਸ਼ਬਦ ਵਰਤਦੀ।

ਅਗਲੀ ਪੇਸ਼ਕਸ਼ ਰਾਜਾ ਧਿਆਨ ਸਿੰਘ ਨੇ ਆਪਣੇ ਭਰਾ ਰਾਜਾ ਗੁਲਾਬ ਸਿੰਘ ਰਾਹੀਂ ਹੀ ਕੀਤੀ। ਗੁਲਾਬ ਸਿੰਘ ਕਹਿਣ ਲਗਿਆ,

"ਮਾਈ ਜੀ, ਇਹ ਮਾਮਲਾ ਬਹੁਤ ਉਲਝ ਗਿਆ ਏ, ਇਸ ਦਾ ਹੱਲ ਵੀ ਜ਼ਰੂਰੀ ਏ, ਕੱਲ ਖਾਲਸਾ ਪੰਚਾਇਤ ਨਾਲ ਵੀ ਸਲਾਹ ਹੋਈ ਸੀ, ਪੰਚ ਵੀ ਅੱਕੇ ਪਏ ਨੇ, ਇਵੇਂ ਨਾ ਹੋਵੇ ਕਿ ਦੋਨਾਂ ਧਿਰਾਂ ਨੂੰ ਇਕ ਪਾਸੇ ਕਰ ਕੇ ਪੰਚ ਆਪ ਹੀ ਰਾਜ ਸੰਭਾਲ ਲੈਣ।"

"ਰਾਜਾ ਗੁਲਾਬ ਸਿੰਘ, ਪੂਰਾ ਪੰਜਾਬ ਚੰਦ ਕੋਰ ਦੇ ਨਾਲ ਏ, ਤੂੰ ਕਿਧਰ ਭੁੱਲਾ ਫਿਰਦਾ ਏਂ?"

"ਮਾਈ ਜੀ, ਰਾਜਨੀਤੀ ਇੰਨੀ ਅਸਾਨ ਨਹੀਂ ਹੁੰਦੀ, ਇਸ ਵਿਚ ਜੋ ਕੁਝ ਤੁਸੀਂ ਚਾਹੋਂ ਨਹੀਂ ਮਿਲ ਸਕਦਾ, ਤੁਹਾਡਾ ਕਿਸੇ ਤਰ੍ਹਾਂ ਹੱਕ ਬਣਦਾ ਵੀ ਏ ਤੇ ਨਹੀਂ ਵੀ ਬਣਦਾ। ਉਹ ਮਰਦ ਏ, ਮਰਦ ਦਾ ਹੱਕ ਔਰਤ ਤੋਂ ਵੱਡਾ ਹੁੰਦਾ ਏ, ਇਸ ਨੂੰ ਧਰਮ ਵੀ ਨਹੀਂ ਮੰਨਦਾ ਤੇ ਖਾਲਸਾ ਫੌਜ ਨੂੰ ਵੀ ਨਹੀਂ ਮਨਜ਼ੂਰ ਹੋਣਾਂ।"

ਉਸ ਦੀ ਗੱਲ ਸੁਣ ਕੇ ਚੰਦ ਕੋਰ ਸੋਚਾਂ ਵਿਚ ਪੈ ਗਈ। ਉਸ ਨੂੰ ਪਤਾ ਸੀ ਕਿ ਪੰਜਾਬ ਵਿਚ ਔਰਤ ਦਾ ਉਹ ਹੱਕ ਨਹੀਂ ਹੁੰਦਾ ਜਿਹੜਾ ਮਰਦ ਦਾ ਹੁੰਦਾ ਹੈ। ਰਾਜਾ ਗੁਲਾਬ ਸਿੰਘ ਨੇ ਫਿਰ ਕਿਹਾ,

"ਮਾਈ ਜੀ, ਮੈਂ ਤਾਂ ਬਿਲਕੁਲ ਤੁਹਾਡੇ ਹੱਕ ਵਿਚ ਹਾਂ, ਮੈਂ ਚਾਹੁੰਦਾ ਹਾਂ ਕਿ ਸਭ ਕੁਝ ਤੁਹਾਡੇ ਹੱਥ ਵਿਚ ਰਹੇ ਪਰ ਹਾਲਾਤ ਅਜਿਹੇ ਨਹੀਂ।"

"ਰਾਜਾ, ਮੇਰੇ ਬੇਟੇ ਦੇ ਘਰ ਔਲਾਦ ਹੋਣ ਵਾਲੀ ਏ, ਉਹ ਔਲਾਦ ਹੀ ਨੌਨਿਹਾਲ ਦੀ ਜਾਨਸ਼ੀਨ ਹੋਏਗੀ, ਸਮਝ ਆਈ ਨਾ ਗੱਲ!"

"ਮਾਈ ਜੀ, ਕਦ ਔਲਾਦ ਹੋਏਗੀ, ਕਦ ਜਾਨਸ਼ੀਨ ਬਣੇਗੀ, ਜੇ ਔਲਾਦ ਕੁੜੀ ਹਏਗੀ ਤਾ ਕੀ ਬਣੇਗਾ?"

"ਮੈਨੂੰ ਸੰਤਾਂ ਨੇ ਕਿਹਾ ਹੋਇਆ ਤੇ ਮੈਨੂੰ ਮੁੰਡਾ ਹੋਣ ਦਾ ਸੁਫਨਾ ਵੀ ਆ ਚੁਕਿਆ ਏ।"

ਚੰਦ ਕੋਰ ਪੂਰੇ ਸਵੈ ਵਿਸ਼ਵਾਸ ਨਾਲ ਬੋਲੀ। ਰਾਜਾ ਗੁਲਾਬ ਸਿੰਘ ਫਿਰ ਆਪਣੇ ਭਰਾ ਨੂੰ ਮਿਲਣ ਗਿਆ ਕਿ ਹੁਣ ਕੀ ਕੀਤਾ ਜਾਵੇ। ਧਿਆਨ ਸਿੰਘ ਨੇ ਸ਼ੇਰ ਸਿੰਘ ਤੇ ਬਾਕੀ ਦੀ ਦਰਬਾਰੀਆਂ ਨਾਲ ਸਲਾਹ ਕੀਤੀ ਤੇ ਗੁਲਾਬ ਸਿੰਘ ਨੂੰ ਇਕ ਹੋਰ ਤਜਵੀਜ਼ ਦੇ ਕੇ ਭੇਜ ਦਿਤਾ। ਗੁਲਾਬ ਸਿੰਘ ਨੇ ਆਪਣੀ ਗੱਲ ਰਖਦਿਆਂ ਕਿਹਾ,

"ਮਾਈ ਜੀਓ, ਇਹ ਹੋਰ ਹੱਲ ਵੀ ਏ ਦੋਨਾਂ ਧਿਰਾਂ ਵਿਚ ਸੁਲਾਹ ਦਾ ਕਿ ਤੁਸੀਂ ਇਸ ਵੇਲੇ ਸਤਿਗੁਰੂ ਵਲੋਂ ਬੇਔਲਾਦ ਕਰ ਦਿਤੇ ਗਏ ਓ ਤੇ ਤੁਸੀਂ ਸ਼ੇਰ ਸਿੰਘ ਦਾ ਬੇਟਾ ਪਰਤਾਪ ਸਿੰਘ ਮੁਤਬੰਨਾ ਬਣਾ ਲਓ, ਜਿਸ ਨਾਲ ਰਾਜ ਵੀ ਘਰ ਵਿਚ ਰਹਿ ਜਾਵੇਗਾ ਤੇ ਦੋਨਾਂ ਪਰਿਵਾਰਾਂ ਦੀ ਸੁਲਾਹ ਵੀ ਹੋ ਜਾਵੇਗੀ।"

"ਗੁਲਾਬ ਸਿੰਘ, ਤੂੰ ਮੇਰੀ ਇਕ ਗੱਲ ਪੱਲੇ ਬੰਨ ਲੈ ਕਿ ਮੈਂ ਇਸ ਕੁੱਬੇ ਨਾਲ ਕੋਈ ਸਮਝੌਤਾ ਨਹੀਂ ਕਰ ਸਕਦੀ, ਜੇ ਮੈਂ ਕਿਸੇ ਨੂੰ ਮੁਤਬੰਨਾ ਬਣਾਉਣਾ ਹੀ ਹਏਗਾ ਤਾਂ ਧਿਆਨ ਸਿੰਘ ਦੇ ਮੁੰਡੇ ਹੀਰਾ ਸਿੰਘ ਨੂੰ ਬਣਾਵਾਂਗੀ ਜਿਹੜਾ ਕਿ ਸਰਕਾਰ ਦੀ ਗੋਦੀ ਵਿਚ ਖੇਡਿਆ ਹੋਇਆ ਏ, ਇਹ ਸ਼ੇਰ ਸਿੰਘ ਦੀਆਂ ਰਗਾਂ ਵਿਚ ਸ਼ਾਹੀ ਖ਼ੂਨ ਨਹੀਂ ਏ ਇਸ ਲਈ ਇਹ ਰਾਜ ਦੇ ਕਾਬਲ ਨਹੀਂ ਏ।"

ਗੁਲਾਬ ਸਿੰਘ ਨੇ ਇਹ ਗੱਲ ਵੀ ਜਾ ਕੇ ਆਪਣੇ ਭਰਾ ਤੇ ਸ਼ੇਰ ਸਿੰਘ ਨੂੰ ਦਸ ਦਿਤੀ। ਰਾਜਾ ਧਿਆਨ ਸਿੰਘ ਸੋਚਾਂ ਵਿਚ ਪੈ ਗਿਆ ਕਿ ਇਹ ਵਜ਼ੀਰੀ ਗਈ ਹੱਥੋਂ। ਸ਼ਹਿਜ਼ਾਦਾ ਸ਼ੇਰ ਸਿੰਘ ਕੁਝ ਸਿਧਾ ਹੋਣ ਕਰਕੇ ਉਹ ਗੱਲ ਦੀ ਡੂੰਘਾਈ ਤਕ ਨਹੀਂ ਸੀ ਜਾ ਰਿਹਾ। ਉਧਰ ਖਾਲਸਾ

ਫੌਜ ਕਾਹਲੀ ਪੈ ਰਹੀ ਸੀ ਕਿ ਕੋਈ ਫੈਸਲਾ ਕੀਤਾ ਜਾਵੇ ਤੇ ਰਾਜ ਦੀ ਕਾਰਵਾਈ ਮੁੜ ਕੇ ਸਿਧੇ ਤਰੀਕੇ ਨਾਲ ਅਰੰਭ ਕੀਤੀ ਜਾਵੇ। ਇਕ ਵਾਰ ਫਿਰ ਫੌਜ ਦੀਆਂ ਤਨਖਾਹਾਂ ਬਹੁਤ ਪਿੱਛੇ ਪੈ ਗਈਆਂ ਸਨ, ਕੁਝ ਸਿਪਾਹੀ ਵੀ ਕੁਝ ਜ਼ਿਆਦਾ ਹੀ ਮਰਜ਼ੀਆਂ ਕਰਨ ਲਗੇ ਸਨ। ਇਕ ਦਿਨ ਰਾਜਾ ਧਿਆਨ ਸਿੰਘ ਇਕੱਲਾ ਹੀ ਚੰਦ ਕੋਰ ਨੂੰ ਮਿਲਣ ਚਲੇ ਗਿਆ। ਉਸ ਨੇ ਚੰਦ ਕੋਰ ਨਾਲ ਇਕੱਲ ਵਿਚ ਮਿਲਣੀ ਕੀਤੀ। ਉਸ ਨੇ ਕਿਹਾ,

"ਮਾਈ ਜੀ, ਹਾਲਤ ਬਹੁਤ ਨਾਜ਼ਕ ਏ, ਓਧਰ ਅੰਗਰੇਜ਼ ਪੰਜਾਬ 'ਤੇ ਨਜ਼ਰ ਟਿਕਾਈ ਬੈਠਾ ਏ ਤੇ ਇਧਰ ਤੁਸੀਂ ਅੜੀ ਕੀਤੀ ਬੈਠੋ ਓ। ...ਮਾਈ ਜੀ, ਪੰਜਾਬ ਦਾ ਬਹੁਤ ਵੱਡਾ ਨੁਕਸਾਨ ਹੋਣ ਜਾ ਰਿਹਾ ਏ। ਸਾਰੇ ਸਰਦਾਰਾਂ ਤੇ ਦਰਬਾਰੀਆਂ ਨੇ ਮੇਰੀ ਜ਼ਿੰਮੇਵਾਰੀ ਲਗਾਈ ਹੋਈ ਏ ਕਿ ਮੈਂ ਤੁਹਾਨੂੰ ਮਨਾਵਾਂ ਤੇ ਕੋਈ ਹੱਲ ਲੱਭਾਂ।"

"ਧਿਆਨ ਸਿੰਘ, ਮੈਂ ਕਿਹਾ ਸੀ ਕਿ ਮੈਂ ਤੇਰੇ ਮੁੰਡੇ ਹੀਰਾ ਸਿੰਘ ਨੂੰ ਮੁਤਬੰਨਾ ਬਣਾ ਲੈਂਦੀ ਵਾਂ, ਹੋਰ ਦੱਸ ਤੈਨੂੰ ਕੀ ਚਾਹੀਦਾ ਏ?"

"ਮਾਈ ਜੀ, ਮੇਰਾ ਵੀ ਦਿਲ ਕਰਦਾ ਏ ਕਿ ਮੇਰਾ ਪੁੱਤਰ ਮਹਾਂਰਾਜਾ ਬਣੇ ਪਰ ਮੈਂ ਡੋਗਰਾ ਹਾਂ ਤੇ ਇਹ ਰਾਜ ਸਿੱਖਾਂ ਦਾ ਏ, ਜੱਟ-ਸਿੱਖਾਂ ਦਾ, ਹੀਰਾ ਸਿੰਘ ਨੂੰ ਕਿਸੇ ਨੇ ਮਹਾਂਰਾਜਾ ਮਨਜ਼ੂਰ ਨਹੀਂ ਕਰਨਾ।"

"ਏਹ ਤੂੰ ਸੋਚ ਧਿਆਨ ਸਿੰਘਾ, ਮੈਂ ਤੈਨੂੰ ਦਸ ਦਿਤਾ ਏ ਜੋ ਮੈਂ ਸੋਚਦੀ ਹਾਂ।"

"ਗੱਦੀ ਦਾ ਜਾਨਸ਼ੀਨ ਤੁਹਾਡੇ ਖਾਨਦਾਨ ਵਿਚੋਂ ਹੀ ਚਾਹੀਦਾ ਏ।"

"ਇਹੋ ਤਾਂ ਮੈਂ ਪਹਿਲਾਂ ਕਿਹਾ ਸੀ ਕਿ ਨੌਨਿਹਾਲ ਦੀ ਔਲਾਦ ਤਖਤ ਤੇ ਬੈਠੇਗੀ, ਹੋਰ ਕੁਝ ਮਹੀਨਿਆਂ ਤੇ ਤਖਤ ਦਾ ਅਸਲੀ ਵਾਰਸ ਆ ਜਾਵੇਗਾ, ਜਦ ਤਕ ਉਹ ਵੱਡਾ ਨਹੀਂ ਹੋਵੇਗਾ ਮੈਂ ਰੀਜੰਟ ਬਣਾਂਗੀ, ਸਾਰੇ ਮਸਲੇ ਹੱਲ ਹੋ ਜਾਣਗੇ।"

"ਮਾਈ ਜੀ, ਇਹ ਗੱਲ ਤੁਹਾਡੇ ਨਾਲ ਭਰਾ ਜੀ ਕਰ ਚੁੱਕੇ ਨੇ ਕਿ ਜੇ ਕੁੜੀ ਹੋ ਗਈ ਤਾਂ ਤੁਸੀਂ ਦਲੀਲ ਦਿੰਦੇ ਓ ਕਿ ਤੁਹਾਨੂੰ ਕਿਸੇ ਸੰਤ ਨੇ ਕਿਹਾ ਪਰ ਮਾਈ ਜੀ ਇਥੇ ਗੱਲ ਦਲੀਲ ਦੀ ਹੋ ਰਹੀ ਏ।"

"ਧਿਆਨ ਸਿੰਘਾ, ਜੇ ਕੁੜੀ ਹੋਈ ਤਾਂ ਮੈਂ ਤੇਰੇ ਪੁੱਤਰ ਹੀਰਾ ਸਿੰਘ ਨੂੰ ਗੋਦ ਲੈ ਲਵਾਂਗੀ, ਜੋ ਵੀ ਵਿਰੋਧ ਹੋਵੇਗਾ ਮੈਂ ਝੱਲਾਂਗੀ, ..ਮਨਜ਼ੂਰ ਏ?"

"ਨਹੀਂ ਮਾਈ ਜੀ, ਇਹ ਵੀ ਕੋਈ ਹੱਲ ਨਹੀਂ ਏ, ਇਹ ਵੀ ਕਿਸੇ ਨੂੰ ਮਨਜ਼ੂਰ ਨਹੀਂ ਹੋਣਾ, ਇਕ ਇਹ ਵੀ ਰਸਤਾ ਏ ਕਿ ਤੁਸੀਂ ਮਹਾਂਰਾਣੀ ਬਣ ਜਾਓ ਤੇ ਸ਼ੇਰ ਸਿੰਘ ਤੁਹਾਡਾ ਵਿਸ਼ੇਸ਼ ਅਫਸਰ ਜਾਂ ਨੁਮਾਇੰਦਾ ਬਣ ਕੇ ਰਾਜ ਚਲਾਏਗਾ।"

"ਨਹੀਂ ਧਿਆਨ ਸਿੰਘਾ, ਮੈਂ ਉਸ ਬੰਦੇ ਨਾਲ ਆਪਣਾ ਕੁਝ ਵੀ ਜੁੜਿਆ ਨਹੀਂ ਦੇਖ ਸਕਦੀ, ਮੈਨੂੰ ਉਸ ਨਾਲ ਨਫਰਤ ਏ।"

"ਮਾਈ ਜੀ, ਮੈਂ ਤੁਹਾਡੀ ਨਫਰਤ ਨੂੰ ਘੱਟ ਨਹੀਂ ਕਰਨੀ ਚਾਹੁੰਦਾ ਪਰ ਮੈਂ ਤਾਂ ਸਰਕਾਰ ਦੀ ਲਗਾਈ ਜ਼ਿੰਮੇਵਾਰੀ ਨਿਭਾਉਂਦਾ ਕਹਿ ਰਿਹਾ ਹਾਂ ਕਿ ਤੁਸੀਂ ਕੋਈ ਵਿਚਕਾਰਲਾ ਰਾਹ ਲੱਭ ਲਵੋ ਕਿ ਦੋਨੋਂ ਧਿਰਾਂ ਹੀ ਖੁਸ਼ ਰਹਿਣ।"

"ਇਵੇਂ ਨਹੀਂ ਹੋ ਸਕਣਾ।"

"ਮਾਈ ਜੀ, ਨਹੀਂ ਤਾਂ ਬਹੁਤ ਵੱਡਾ ਨੁਕਸਾਨ ਹੋ ਜਾਵੇਗਾ, ਮੈਂ ਤੁਹਾਡੇ ਪੈਰਾਂ ਤੇ ਆਪਣੀ ਪੱਗ ਰੱਖਦਾਂ ਕਿ ਮੰਨ ਜਾਓ ਜਿਸ ਨਾਲ ਸਭ ਦਾ ਭਲਾ ਹੋਵੇਗਾ।"

ਰਾਜਾ ਧਿਆਨ ਸਿੰਘ ਨੇ ਆਪਣੇ ਸਿਰ ਤੋਂ ਪੱਗ ਉਤਾਰੀ ਤੇ ਚੰਦ ਕੋਰ ਦੇ ਪੈਰਾਂ ਤੇ ਰੱਖ ਦਿਤੀ। ਚੰਦ ਕੋਰ ਨੇ ਹੋਰ ਵੀ ਜ਼ੋਰਦਾਰ ਅਵਾਜ਼ ਵਿਚ ਕਿਹਾ,

"ਨਹੀਂ ਧਿਆਨ ਸਿੰਘਾ, ਚੁੱਕ ਲੈ ਆਪਣੀ ਪੱਗੜੀ ਜਿਹੀ ਤੇ ਤੁਰ ਜਾਹ ਇਥੋਂ, ਇਸ ਰਾਜ ਤੇ ਨੌਨਿਹਾਲ ਦਾ ਹੱਕ ਏ, ਮੇਰਾ ਹੱਕ ਏ।"

ਧਿਆਨ ਸਿੰਘ ਨੇ ਆਪਣੀ ਪੱਗ ਚੁੱਕ ਕੇ ਸਿਰ ਤੇ ਰੱਖ ਲਈ ਤੇ ਗੁੱਸੇ ਵਿਚ ਆਉਂਦਾ ਬੋਲਿਆ,

"ਠੀਕ ਏ ਮਾਈ, ਇਥੇ ਯੁੱਧ ਹੋਵੇਗਾ, ਹਜ਼ਾਰਾਂ ਲੋਕ ਮਰਨਗੇ ਜਿਹਨਾਂ ਦੀ ਮੌਤ ਦੀ ਜ਼ਿੰਮੇਵਾਰ ਤੂੰ ਹੋਵੇਂਗੀ, ਤੇਰਾ ਅੰਤ ਵੀ ਅਜਿਹਾ ਹੋਵੇਗਾ ਕਿ ਲੋਕ ਸੋਚ ਕੇ ਕੰਬ ਉਠਣਗੇ।"

"ਧਿਆਨਿਆਂ, ਇਸੇ ਵੇਲੇ ਕਿਲ੍ਹੇ ਤੋਂ ਬਾਹਰ ਹੋ ਜਾ ਨਹੀਂ ਤਾਂ ਤੇਰਾ ਅੰਤ ਨਾ ਹੁਣ ਹੀ ਆ ਜਾਵੇ!"

"ਮਾਈ, ਮੈਂ ਚਲਿਆਂ, ਇਹ ਗੱਲ ਹੋਰ ਸੁਣ ਲੈ, ਪੰਜਾਬ ਦਾ ਰਾਜ ਚਲਾਉਣ ਲਈ ਇਸ ਤਖਤ ਦੀ ਲੋੜ ਨਹੀਂ, ਇਸ ਨੂੰ ਖਾਲਸਾ ਫੌਜ ਚਲਾਏਗੀ, ਤੂੰ ਵੀ ਦੇਖਦੀ ਜਾਈਂ।"

ਕਹਿ ਕੇ ਰਾਜਾ ਧਿਆਨ ਸਿੰਘ ਤੁਰ ਆਇਆ। ਚੰਦ ਕੋਰ ਕੋਈ ਵੀ ਗੱਲ ਮੰਨਣ ਵਾਲੀ ਨਹੀਂ ਸੀ। ਉਸ ਨੇ ਆਪਣੇ ਭਰਾ ਗੁਲਾਬ ਸਿੰਘ ਨਾਲ ਮੁਲਾਕਾਤ ਕਰਕੇ ਉਸ ਨੂੰ ਚੰਦ ਕੋਰ ਦਾ ਸਲਾਹਕਾਰ ਬਣੇ ਰਹਿਣ ਲਈ ਕਿਹਾ। ਰਾਜਾ ਗੁਲਾਬ ਸਿੰਘ ਕੋਲ ਵੀ ਚੰਦ ਕੋਰ ਦੀ 'ਹਾਂ' ਵਿਚ 'ਹਾਂ' ਮਿਲਾਉਣ ਤੋਂ ਬਿਨਾਂ ਕੁਝ ਨਹੀਂ ਸੀ ਪਰ ਇਕ ਗੱਲ ਜ਼ਰੂਰ ਸੀ ਕਿ ਚੰਦ ਕੋਰ ਗੁਲਾਬ ਸਿੰਘ ਉਪਰ ਯਕੀਨ ਕਰਨ ਲਗੀ ਸੀ। ਉਸ ਦੇ ਵੱਡੇ ਸਲਾਹਕਾਰ ਤਾਂ ਸੰਧਾਵਾਲੀਏ ਸਨ, ਉਹਨਾਂ ਨੇ ਵੀ ਦੇਖ ਲਿਆ ਕਿ ਗੁਲਾਬ ਸਿੰਘ ਨੂੰ ਉਹ ਕਾਬੂ ਵਿਚ ਲੈ ਸਕਦੇ ਸਨ, ਭਾਵੇਂ ਗੁਲਾਬ ਸਿੰਘ ਧਿਆਨ ਸਿੰਘ ਨਾਲੋਂ ਸ਼ਾਤਰ ਦਿਮਾਗ ਵਾਲਾ ਸੀ ਪਰ ਉਸ ਦਾ ਸੁਭਾਅ ਕੁਝ ਨਰਮ ਸੀ।

ਮਹਾਂਰਾਜਾ ਖੜਕ ਸਿੰਘ ਤੇ ਨੌਨਿਹਾਲ ਸਿੰਘ ਦੀ ਮੌਤ ਤੋਂ ਬਾਅਦ ਮਹੀਨੇ ਦੇ ਅੰਦਰ ਅੰਦਰ ਹੀ ਰਾਣੀ ਚੰਦ ਕੋਰ ਪੰਜਾਬ ਦੀ ਮਹਾਂਰਾਣੀ ਬਣ ਗਈ ਤੇ ਆਪਣੇ ਆਪ ਨੂੰ 'ਮਲਕਾ ਏ ਮਕੱਦਸ' ਦਾ ਖਿਤਾਬ ਦੇ ਲਿਆ। ਅਤਰ ਸਿੰਘ ਸੰਧਾਵਾਲੀਆ ਵਜ਼ੀਰ ਬਣ ਗਿਆ। ਚਾਰ ਮੈਂਬਰਾਂ ਦੀ ਕੌਂਸਲ ਬਣਾ ਕੇ ਸਾਰੀ ਤਾਕਤ ਉਹਨਾਂ ਨੇ ਆਪਣੇ ਹੱਥ ਵਿਚ ਲੈ ਲਈ। ਸ਼ਹਿਜ਼ਾਦਾ ਸ਼ੇਰ ਸਿੰਘ ਤਾਂ ਅਗਲੇ ਦਿਨ ਹੀ ਲਹੌਰ ਛੱਡ ਆਪਣੀ ਜਗੀਰ ਬਟਾਲੇ ਨੂੰ ਚਲੇ ਗਿਆ। ਮਹੀਨੇ ਦੇ ਅੰਦਰ ਅੰਦਰ ਹੀ ਰਾਜਾ ਧਿਆਨ ਸਿੰਘ ਨੂੰ ਵੀ ਲਹੌਰ ਛੱਡਣ ਲਈ ਮਜਬੂਰ ਹੋਣਾ ਪਿਆ। ਹੁਣ ਚਾਰੇ ਪਾਸੇ ਉਸ ਦੇ ਦੁਸ਼ਮਣ ਸਨ। ਰਾਜਾ ਗੁਲਾਬ ਸਿੰਘ ਭਾਵੇਂ ਹਕੂਮਤ ਨਾਲ ਸੀ ਪਰ ਫਿਰ ਵੀ ਧਿਆਨ ਸਿੰਘ ਕਿਸੇ ਕਿਸਮ ਦਾ ਜ਼ੋਖਮ ਨਹੀਂ ਸੀ ਲੈਣਾ ਚਾਹੁੰਦਾ। ਅਜਿਹੇ ਸਮੇਂ ਜੰਮੂ ਉਸ ਲਈ ਵਧੇਰੇ ਸੁਰਖਿਅਤ ਸੀ ਜਿਥੇ ਬੈਠ ਕੇ ਉਹ ਆਪਣੀ ਅਗਲੀ ਰਣਨੀਤੀ ਬਣਾ ਸਕਦਾ ਸੀ।...

ਮਹਾਂਰਾਣੀ ਚੰਦ ਕੋਰ ਨੂੰ ਕਈ ਗੱਲਾਂ ਰਾਸ ਨਹੀਂ ਸਨ ਆ ਰਹੀਆਂ। ਇਕ ਤਾਂ ਖਾਲਸਾ ਫੌਜ ਨੂੰ ਕਿਸੇ ਔਰਤ ਤੋਂ ਕੋਈ ਹੁਕਮ ਲੈਣਾ ਮਨਜ਼ੂਰ ਨਹੀਂ ਸੀ। ਦਰਬਾਰ ਦੇ ਬਹੁਤੇ ਲੋਕ ਫੌਜ ਪ੍ਰਤੀ ਹੀ ਵਫਾਦਾਰ ਸਨ ਪਰ ਫਿਰ ਵੀ ਕਿਸੇ ਨਾ ਕਿਸੇ ਤਰ੍ਹਾਂ ਕੰਮ ਚਲ ਰਿਹਾ ਸੀ। ਇਸ ਤੋਂ ਪਹਿਲਾਂ ਇਕ ਹੋਰ ਗੱਲ ਵੀ ਹੋ ਗਈ ਸੀ ਜਿਸ ਨੂੰ ਕਈ ਲੋਕ ਬਦਸ਼ਗਨੀ ਹੀ ਮੰਨਦੇ ਸਨ ਪਰ ਚੰਦ ਕੋਰ ਨੂੰ ਕੋਈ ਪਰਵਾਹ ਨਹੀਂ ਸੀ। ਲਹੌਰ ਦਰਬਾਰ ਉਪਰ ਕਬਜ਼ਾ ਹੋਣ ਤੋਂ ਜਲਦੀ ਬਾਅਦ ਹੀ ਰਾਜ-ਤਿਲਕ ਦੀ ਰਸਮ ਰੱਖ ਲਈ ਗਈ। ਸਿੱਖ ਰਿਵਾਇਤਾਂ ਅਨੁਸਾਰ ਰਾਜਤਿਲਕ ਹੋਣਾ ਸੀ ਜਿਵੇਂ ਪਹਿਲਾਂ ਹੁੰਦਾ ਹੀ ਆਇਆ ਸੀ। ਬੇਦੀ ਬਿਕਰਮ ਸਿੰਘ ਨੇ ਇਸ ਰਾਜ-ਤਿਲਕ ਦੀ ਕਾਰਵਾਈ ਸਿਰ ਚੜ੍ਹਾਉਣੀ ਸੀ। ਉਸ ਨੂੰ ਵਿਸ਼ੇਸ਼ ਦਿਨ 'ਤੇ ਊਨੇ ਤੋਂ ਬੁਲਾਇਆ ਗਿਆ। ਸਾਰੀਆਂ ਰਸਮਾਂ ਦੀਆਂ ਤਿਆਰੀਆਂ ਹੋ ਗਈਆਂ। ਬੇਦੀ ਬਿਕਰਮ ਸਿੰਘ ਨੇ ਕਿਹਾ,

"ਚੌਂਕੀ ਤਿਆਰ ਏ, ਰਸਮ ਅਰੰਭ ਕੀਤੀ ਜਾਵੇ, ਬੁਲਾਓ..।"

ਕੁਝ ਪਲਾਂ ਵਿਚ ਮਹਾਂਰਾਣੀ ਚੰਦ ਕੋਰ ਆ ਕੇ ਚੌਂਕੀ ਉਪਰ ਬੈਠ ਗਈ। ਬੇਦੀ ਬਿਕਰਮ ਸਿੰਘ ਹੈਰਾਨ ਹੋਇਆ ਉਸ ਵਲ ਦੇਖਣ ਲਗਿਆ। ਮਹਾਂਰਾਣੀ ਚੰਦ ਕੋਰ ਗੁੱਸੇ ਵਿਚ ਆਉਂਦੀ ਬੋਲੀ,

"ਬਿਕਰਮ ਸਿੰਘਾ, ਰਸਮ ਸ਼ੁਰੂ ਕਰ।"

"ਨਹੀਂ ਮਾਈ ਜੀ, ਇਹ ਰਮਸ ਨਹੀਂ ਹੋ ਸਕਦੀ, ਪੰਜਾਬ ਦਾ ਇਹ ਤਖਤ ਤਾਂ ਸਿਰਫ ਮਰਦਾਂ ਲਈ ਏ, ਮੈਂ ਤਾਂ ਕੁੰਵਰ ਸ਼ੇਰ ਸਿੰਘ ਦੇ ਰਾਜ ਤਿਲਕ ਲਈ ਆਇਆਂ ਨਾ ਕਿ ਇਕ ਔਰਤ ਦੇ, ਮੁਆਫ ਕਰਨਾ ਮੈਂ ਇਕ ਔਰਤ ਦੇ ਇਹ ਪਵਿਤਰ ਟਿੱਕਾ ਨਹੀਂ ਲਗਾ ਸਕਦਾ।"

ਸਾਰੇ ਪਾਸੇ ਇਕ ਅਜੀਬ ਜਿਹੀ ਚੁੱਪ ਛਾ ਗਈ। ਕਿਸੇ ਨੇ ਇਸ ਗੱਲ ਦੀ ਆਸ ਨਹੀਂ ਸੀ ਰੱਖੀ ਪਰ ਬਹੁਤ ਸਾਰੇ ਲੋਕ ਦਿਲੋਂ ਖ਼ੁਸ਼ ਵੀ ਸਨ ਤੇ ਬੇਦੀ ਬਿਕਰਮ ਸਿੰਘ ਨਾਲ ਸਹਿਮਤ ਵੀ। ਮਹਾਂਰਾਣੀ ਚੰਦ ਕੋਰ ਗੁੱਸੇ ਵਿਚ ਲਾਲ ਪੀਲ਼ੀ ਹੁੰਦੀ ਜਾ ਰਹੀ ਸੀ। ਉਸ ਨੇ ਇਕ ਵਾਰ ਫਿਰ ਬੇਦੀ ਬਿਕਰਮ ਸਿੰਘ ਨੂੰ ਟਿੱਕਾ ਲਾਉਣ ਦਾ ਹੁੱਕਮ ਦਿਤਾ ਪਰ ਬੇਦੀ ਆਪਣੀ ਗੱਲ ਤੇ ਅੜਿਆ ਰਿਹਾ ਤੇ ਤੁਰਨ ਦੀ ਤਿਆਰੀ ਕਰਨ ਲਗਿਆ। ਮਹਾਰਾਣੀ ਉਸ ਨੂੰ ਬੋਲੀ,

"ਠੀਕ ਏ ਬਿਕਰਮ ਸਿੰਘ, ਅਜ ਦਾ ਦਿਨ ਯਾਦ ਰੱਖੀਂ ਤੇ ਹੁਣ ਆਪਣਾ ਵੀ ਖਿਆਲ ਰਖਣਾ ਸ਼ੁਰੂ ਕਰਦੇ।"

"ਮਾਈ ਜੀ, ਮੈਨੂੰ ਮੌਤ ਤੋਂ ਡਰ ਨਹੀਂ ਲਗਦਾ ਪਰ ਜੋ ਮਰਿਯਾਦਾ ਦੇ ਖਿਲਾਫ ਏ ਉਹ ਮੈਂ ਨਹੀਂ ਕਰ ਸਕਦਾ।"

ਕਹਿੰਦਾ ਬੇਦੀ ਬਿਕਰਮ ਸਿੰਘ ਤੁਰ ਗਿਆ। ਚੰਦ ਕੋਰ ਨੇ ਕਿਸੇ ਗੱਲ ਦੀ ਪਰਵਾਹ ਕੀਤੇ ਬਿਨਾਂ ਹੀ ਦਰਬਾਰ ਦੀ ਕਾਰਵਾਈ ਸ਼ੁਰੂ ਕਰਨ ਦਾ ਹੁਕਮ ਦੇ ਦਿਤਾ। ਹੁਣ ਉਹ 'ਮਲਕਾ ਏ ਮੁਕੱਦਸ' ਬਣ ਚੁੱਕੀ ਸੀ। ਆਪਣੀ ਮਰਜ਼ੀ ਦੀ ਆਪ ਮਾਲਕ। ਆਪਣੇ ਫੈਸਲੇ ਤਾਂ ਉਸ ਨੇ ਲੈਣੇ ਹੀ ਸਨ ਹੁਣ ਲੋਕਾਂ ਦੀ ਕਿਸਮਤ ਦੇ ਫੈਸਲੇ ਵੀ ਕਰਨੇ ਸਨ। ਮਹਾਂਰਾਣੀ ਚੰਦ ਕੋਰ ਨੇ ਦਰਬਾਰ ਲਗਾਉਣਾ ਸ਼ੁਰੂ ਕਰ ਦਿਤਾ ਹੋਇਆ ਸੀ। ਉਹ ਸਮੁਨ ਬੁਰਜ ਵਿਚ ਹੀ ਦਰਬਾਰ ਲਗਾਉਂਦੀ। ਉਹ ਆਪ ਤਾਂ ਪਰਦੇ ਅੰਦਰ ਬੈਠ ਕੇ ਸਲਾਹ ਦੇ ਰਹੀ ਹੁੰਦੀ ਤੇ ਬਾਕੀ ਦੇ ਵਜ਼ੀਰ ਤੇ ਹੋਰ ਲੋਕ ਬਾਹਰ ਬੈਠੇ ਹੁੰਦੇ। ਮਹਾਂਰਾਣੀ ਚੰਦ ਕੋਰ ਸੰਧਾਵਾਲੀਏ ਸਰਦਾਰਾਂ ਦੀ ਹਰ ਸਲਾਹ ਮੰਨਦੀ।

ਮਹਾਂਰਾਣੀ ਚੰਦ ਕੋਰ ਨੇ 'ਮਲਕਾ ਏ ਮਕੱਦਸ' ਬਣਨ ਤੋਂ ਪਹਿਲਾਂ ਹੀ ਸੰਧਾਂਵਾਲੀਆਂ ਰਾਹੀਂ ਸਤਲੁਜ ਤੋਂ ਪਾਰ ਅੰਗਰੇਜ਼ਾਂ ਨਾਲ ਰਾਬਤਾ ਜੋੜ ਲਿਆ ਹੋਇਆ ਸੀ। ਗਵਰਨਰ ਜਨਰਲ ਐਲਨਬੋਰੋ ਨੇ ਉਸ ਦਾ ਅਲੱਗ ਖਾਤਾ ਖੋਹਲ ਕੇ ਉਹ ਦੇ ਮਾਮਲੇ ਉਪਰ ਨਿਗਾਹ ਰੱਖਣ ਲਈ ਇਕ ਵੱਖਰੇ ਅਫਸਰ ਨੂੰ ਲਗਾ ਦਿਤਾ ਸੀ। ਸੰਧਾਵਾਲੀਏ ਤਾਂ ਪਹਿਲਾਂ ਹੀ ਅੰਗਰੇਜ਼ਾਂ ਦੇ ਖਾਸ ਲੋਕ ਸਨ। ਉਹਨਾਂ ਦਾ ਦਰਿਆਓਂ ਪਾਰ ਆਉਣਾ ਜਾਣਾ ਆਮ ਸੀ।...

1840 ਦੀ ਕ੍ਰਿਸਮਸ ਸੀ। ਗਵਰਨਰ ਜਨਰਲ ਐਲਨਬੋਰੋ ਆਪਣੇ ਕੁਝ ਦੋਸਤਾਂ ਨਾਲ ਬੈਠਾ ਰੰਮ ਪੀ ਰਿਹਾ ਸੀ। ਐਲਨਬੋਰੋ ਨੇ ਲੰਮੇ ਵਾਲ ਰੱਖ ਕੇ ਪਿੱਛੇ ਪੋਨੀ ਕੀਤੀ ਹੋਈ ਸੀ। ਅੰਗਰੇਜ਼ਾਂ ਵਿਚ ਆਮ ਤੌਰ ਤੇ ਲੰਮੇ ਵਾਲਾਂ ਦੀ ਇਵੇਂ ਪੋਨੀ ਕਰਨ ਦਾ ਰਿਵਾਜ ਸੀ। ਐਲਨਬੋਰੋ ਲੱਤ-ਘੁਟਵੀ ਚਿੱਟੀ ਟਰਾਊਜ਼ਰ ਪਾਇਆ ਕਰਦਾ ਤੇ ਲਾਲ ਰੰਗ ਦਾ ਕੋਟ। ਅਜਿਹੀ ਹੀ ਫੌਜ ਦੀ ਵਰਦੀ ਵੀ ਸੀ ਪਰ ਐਲਨਬੋਰੋ ਆਮ ਤੌਰ ਤੇ ਅਜਿਹੇ ਕਪੜੇ ਹੀ ਪਹਿਨਦਾ। ਦੋਸਤਾਂ ਵਿਚ ਪੰਜਾਬ ਦੀ ਸਿਆਸਤ ਬਾਰੇ ਗੱਲਾਂ ਚੱਲ ਰਹੀਆਂ ਸਨ। ਨੌਨਿਹਾਲ ਸਿੰਘ ਦੀ ਮੌਤ ਵੱਡੀ ਖਬਰ ਸੀ। ਸਾਰੇ ਹੀ ਹੈਰਾਨ ਸਨ ਕਿ ਇਹ ਸਭ ਕਿਵੇਂ ਹੋ ਗਿਆ ਪਰ ਉਸ ਤੋਂ ਬਾਅਦ ਪੰਜਾਬ ਦੇ ਤਖਤ 'ਤੇ ਇਕ ਔਰਤ ਦੇ ਬੈਠਣ ਵਾਲੀ ਘਟਨਾ ਹੋਰ ਵੀ ਅਜੀਬ ਲਗ ਰਹੀ ਸੀ। ਅੰਗਰੇਜ਼ਾਂ ਨੇ ਸ਼ਾਹੀ ਔਰਤਾਂ ਦੇ ਪਰਦੇ ਵਿਚ ਰਹਿ ਕੇ ਗੱਲ ਕਰਨ ਦੇ ਤਰੀਕੇ ਸਾਰੇ ਹਿੰਦੁਸਤਾਨ ਵਿਚ ਹੀ ਦੇਖੇ ਹੋਏ ਸਨ ਪਰ ਉਹਨਾਂ ਨੂੰ ਪਸੰਦ ਨਹੀਂ ਸਨ। ਇੰਗਲੈਂਡ ਤੋਂ ਹੀ ਟਾਈਮਜ਼ ਅਖਬਾਰ ਦਾ ਇਕ ਨੁਮਾਇੰਦਾ ਮਾਰਕ ਪੀਟਰਵੁੱਡ ਆਇਆ ਹੋਇਆ ਸੀ। ਉਸ ਨੇ ਗਵਰਨਰ ਜਨਰਲ ਨੂੰ ਕਿਹਾ,

"ਯੈੱਸ ਸਰ, ਮੇਰਾ ਇਕ ਸਵਾਲ ਏ ਪਰ ਮੈਨੂੰ ਇਸ ਸਵਾਲ ਦਾ ਜਵਾਬ ਆਪਣੀ ਅਖਬਾਰ ਲਈ ਨਹੀਂ ਚਾਹੀਦਾ ਸਿਰਫ ਆਪਣੀ ਵਕਾਫੀ ਲਈ ਪੁੱਛ ਰਿਹਾਂ ਕਿ ਪੰਜਾਬ ਨਾਲ ਤੁਹਾਡੇ ਸਮੁੱਚੇ ਰਿਸ਼ਤੇ ਕਿਹੋ ਜਿਹੇ ਨੇ।"

ਲੌਡਰ ਐਲਨਬੋਰੋ ਸੋਚਾਂ ਵਿਚ ਪੈ ਗਿਆ ਕਿ ਕੀ ਜਵਾਬ ਦੇਵੇ। ਸਾਰੇ ਹੀ ਅੰਗਰੇਜ਼ ਅਫਸਰ ਅਖਬਾਰਾਂ ਵਾਲਿਆਂ ਤੋਂ ਝਿਜਕਦੇ ਰਹਿੰਦੇ ਸਨ। ਉਹਨਾਂ ਨੂੰ ਡਰ ਹੁੰਦਾ ਕਿ ਇੰਗਲੈਂਡ ਵਿਚ ਉਹਨਾਂ ਦੇ ਕਿਸੇ ਕੰਮ ਦੇ ਖਿਲਾਫ ਲਿਖ ਕੇ ਲੋਕ ਰਾਏ ਉਹਨਾਂ ਦੇ ਖਿਲਾਫ ਨਾ ਬਣਾ ਦਿਤੀ ਜਾਵੇ। ਉਹਨਾਂ ਨੂੰ ਇੰਗਲੈਂਡ ਵਿਚਲੇ ਆਪਣੇ ਅਕਸ ਦਾ ਬਹੁਤਾ ਫਿਕਰ ਰਹਿੰਦਾ ਸੀ। ਉਸ ਨੇ ਕੁਝ ਦੇਰ ਸੋਚਿਆ ਤੇ ਫਿਰ ਹੱਸਦਾ ਹੋਇਆ ਬੋਲਣ ਲਗਿਆ,

"ਪਿਓ-ਪੁੱਤਾਂ ਵਾਲੇ।"

"ਬਹੁਤ ਦਿਲਚਸਪ, ਉਹ ਕਿਵੇਂ?"

"ਜਿਵੇਂ ਪੁੱਤ ਆਪਸ ਵਿਚ ਲੜਦੇ ਇਕ ਦੂਜੇ ਦੀ ਸ਼ਿਕਾਇਤ ਲੈ ਕੇ ਪਿਓ ਕੋਲ ਜਾਂਦੇ ਨੇ ਇਵੇਂ ਈ ਇਹ ਸਾਡੇ ਕੋਲ ਆਉਂਦੇ ਨੇ ਪਰ ਇਹ ਬਹੁਤ ਖਤਰਨਾਕ ਪੁੱਤਰ ਨੇ, ਇਕ ਦੂਜੇ ਦੀ ਸੰਘੀ ਫੜੀ ਬੈਠੇ ਨੇ, ਸਭ ਇਕ ਦੂਜੇ ਨੂੰ ਮਾਰਨ ਤੇ ਤੁਲੇ ਹੋਏ ਨੇ।"

"ਅਜਿਹੇ ਮੌਕੇ 'ਤੇ ਪਿਓ ਨੂੰ ਪੁੱਤਰਾਂ ਨੂੰ ਸਮਝਾਉਣਾ ਚਾਹੀਦਾ ਏ।"

"ਮਿਸਟਰ ਪੀਟਰਵੁੱਡ, ਇਹ ਪਿਓ-ਪੁੱਤ ਵਾਲੇ ਸਬੰਧ ਸਿਰਫ ਉਹਨਾਂ ਵਲੋਂ ਨੇ, ਸਾਡੇ ਵਲੋਂ ਨਹੀਂ, ਸਾਡੀ ਤਾਂ ਪਾਲਿਸੀ ਸਰਕਾਰ ਰਣਜੀਤ ਸਿੰਘ ਦੇ ਵੇਲੇ ਦੀ ਹੀ ਬਣ ਚੁੱਕੀ ਏ, ਅਸੀਂ ਤਾਂ ਹਿੰਦੁਸਤਾਨ ਦਾ ਸਾਰਾ ਨਕਸ਼ਾ ਈ ਲਾਲ ਕਰਨਾ ਏ ਪਰ ਹੌਲੀ ਹੌਲੀ, ਪੰਜਾਬ ਦੇ ਲੋਕਾਂ ਦੇ ਦਿਲ ਜਿਤਦੇ ਹੋਏ।"

"ਤੇ ਲਹੌਰ ਵਿਚ ਕਿਹੜੀ ਕ੍ਰਿਸਮਸ ਮਨਾਉਣੀ ਏਂ, ਆਉਣ ਵਾਲੀ ਜਾਂ ਉਸ ਤੋਂ ਅਗਲੀ?"

"ਹੋ ਸਕਦਾ ਏ ਜਲਦੀ ਹੀ ਕੋਈ, ਇਹ ਵੀ ਹੋ ਸਕਦਾ ਏ ਕਿ ਮੇਰੇ ਤੋਂ ਬਾਅਦ ਆਉਣ ਵਾਲਾ ਗਵਰਨਰ ਜਨਰਲ ਹੀ ਇਹ ਸ਼ੁਭ ਕੰਮ ਕਰੇ, ਮਸਲਾ ਸਿਰਫ ਖਾਲਸਾ ਫੌਜ ਦਾ ਏ। ...ਵੱਡੀ ਗੱਲ ਇਹ ਵੇ ਕਿ ਸਾਡੀ ਪਾਲਿਸੀ ਝਪਟਾ ਮਾਰਨ ਦੀ ਨਹੀਂ ਹੁੰਦੀ, ਆਹਿਸਤਾ ਆਹਿਸਤਾ, ਕਹਿੰਦੇ ਨੇ ਕਿ ਸੇਬ ਨੂੰ ਪਕਾ ਕੇ ਖਾਣਾ ਚਾਹੀਦਾ ਏ।"

ਅੰਗਰੇਜ਼ਾਂ ਦੇ ਮਨਾਂ ਵਿਚ ਖਾਲਸਾ ਫੌਜ ਦਾ ਬਹੁਤ ਭੈਅ ਸੀ, ਨਹੀਂ ਤਾਂ ਹੁਣ ਤਕ ਕੁਝ ਦਾ ਕੁਝ ਹੋ ਗਿਆ ਹੁੰਦਾ। ਗਵਰਨਰ ਬਣਨ ਤੋਂ ਪਹਿਲਾਂ ਆਪ ਐਲਨਬੌਰੋ ਪੰਜਾਬ ਦੀ ਫੌਜ ਦਾ ਮੁਆਇਨਾ ਕਰ ਚੁਕਿਆ ਸੀ। ਸਿੱਖ ਸਿਪਾਹੀਆਂ ਦੀ ਸਿਖਲਾਈ ਦੇ ਮੁਕਾਬਲੇ ਹਿੰਦੁਸਤਾਨ ਦੇ ਸਿਪਾਹੀ ਬਹੁਤ ਕਮਜ਼ੋਰ ਸਨ। ਉਹ ਸਿੱਖ ਫੌਜ ਨੂੰ ਫੌਜ ਨਹੀਂ ਸੀ ਕਿਹਾ ਕਰਦਾ ਬਲਕਿ ਮਸ਼ੀਨ ਕਿਹਾ ਕਰਦਾ। ਜਦ ਵੀ ਕਦੇ ਫੌਜ ਦੇ ਅਫਸਰਾਂ ਦੀ ਮੀਟਿੰਗ ਹੁੰਦੀ ਤਾਂ ਉਹ ਇਹ ਸੋਚਣ ਦੀ ਸਲਾਹ ਦਿੰਦਾ ਕਿ ਇਸ ਮਸ਼ੀਨ ਨੂੰ ਕਮਜ਼ੋਰ ਕਿਵੇ ਕਰਨਾ ਹੈ। ਲਹੌਰ ਦਰਬਾਰ ਨਾਲ ਜੁੜੇ ਹੋਏ ਲਗਭਗ ਸਾਰੇ ਲੋਕ ਹੀ ਉਹਨਾਂ ਤਕ ਕਿਸੇ ਨਾ ਕਿਸੇ ਤਰ੍ਹਾਂ ਦੀ ਮੱਦਦ ਲਈ ਪਹੁੰਚ ਕਰ ਚੁੱਕੇ ਸਨ ਪਰ ਖਾਲਸਾ ਫੌਜ ਵਿਚੋਂ ਹਾਲੇ ਤਕ ਕੋਈ ਨਹੀਂ ਸੀ ਆਇਆ ਜਿਸ ਦਾ ਮਤਲਵ ਸੀ ਕਿ ਫੌਜ ਵਿਚ ਹਾਲੇ ਇਕਮੁੱਠਤਾ ਹੈ। ਲਹੌਰ ਦਰਬਾਰ ਦੀ ਖਾਨਜੰਗੀ ਤਾਂ ਨਿਤ ਦਿਨ ਉਹਨਾਂ ਲਈ ਖੁਸ਼ੀ ਦੀ ਖਬਰ ਲਿਆਇਆ ਹੀ ਕਰਦੀ ਸੀ। ਅੰਗਰੇਜ਼ਾਂ ਨੇ ਹੌਲੀ ਹੌਲੀ ਆਪਣੀ ਫੌਜ ਨੂੰ ਦਰਿਆ ਦੇ ਨੇੜੇ ਕਰਨਾ ਸ਼ੁਰੂ ਕਰ ਦਿਤਾ ਹੋਇਆ ਸੀ।...

ਦਰਿਆ ਟੱਪ, ਤਰਨ-ਤਾਰਨ ਦੇ ਰਾਹ ਵਿਚ ਇਕ ਹੋਰ ਸਰਗਰਮੀ ਅੰਗਰੇਜ਼ਾਂ ਲਈ ਸਿਰਦਰਦੀ ਬਣਨ ਜਾ ਰਹੀ ਸੀ। ਨੌਰੰਗਾਬਾਦ ਵਿਚਲੇ ਭਾਈ ਬੀਰ ਸਿੰਘ ਦੇ ਡੇਰੇ ਦੀ ਸ਼ਰਧਾ ਦਿਨੋ ਦਿਨ ਵਧਣ ਲਗ ਪਈ ਸੀ। ਨੌਰੰਗਾਬਾਦ ਦੇ ਨਾਲ ਨਾਲ ਕੁਝ ਹੋਰ ਥਾਂਵਾਂ ਤੇ ਵੀ ਭਾਈ ਬੀਰ ਸਿੰਘ ਦੇ ਡੇਰੇ ਖੁਲ੍ਹ ਰਹੇ ਸਨ। ਇਕ ਡੇਰਾ ਕਸੂਰ ਨੇੜੇ ਮੁੱਠਿਆਂ ਵਾਲਾ ਪਿੰਡ ਵਿਚ ਵੀ ਸੀ ਜਿਸ ਵਿਚਲੀ ਕਾਰਵਾਈ ਅੰਗਰੇਜ਼ ਦੂਰਬੀਨਾਂ ਰਾਹੀ ਦੇਖਣ ਦੀ ਕੋਸ਼ਿਸ਼ ਕਰਦੇ ਰਹਿੰਦੇ। ਭਾਈ ਬੀਰ ਸਿੰਘ ਪਹਿਲਾਂ ਖਾਲਸਾ ਫੌਜ ਵਿਚ ਹੁੰਦਾ ਸੀ ਤੇ ਨੌਕਰੀ ਛੱਡ ਕੇ ਇਸ ਨੇ ਇਥੇ ਆਪਣਾ ਗੁਰਦਵਾਰਾ ਬਣਾ ਲਿਆ ਤੇ ਹੌਲੀ ਹੌਲੀ ਇਸ ਦੀ ਮਾਨਤਾ ਵਧਣ ਲਗੀ। ਇਸ ਦੀ ਵਧਦੀ ਮਾਨਤਾ ਨਾਲ ਅੰਗਰੇਜ਼ਾਂ ਨੂੰ ਬਹੁਤਾ ਸਰੋਕਾਰ ਤਾਂ ਨਹੀਂ ਸੀ ਪਰ ਹੁਣ ਇਹ ਅੰਗਰੇਜ਼ਾਂ ਦੇ ਵਿਰੁਧ ਪਰਚਾਰ ਕਰਨ ਲਗਿਆ ਸੀ ਇਸ ਕਰਕੇ ਅੰਗਰੇਜ਼ ਪਰੇਸ਼ਾਨ ਹੋਣ ਲਗ ਪਏ ਸਨ। ਇਸ ਡੇਰੇ ਦੇ ਬਹੁਤ ਸਾਰੇ ਸ਼ਰਧਾਲੂ ਦਰਿਆ ਪਾਰ ਕਰਕੇ ਦੂਜੇ ਪਾਸੇ ਪੁੱਜ ਜਾਇਆ ਕਰਦੇ ਸਨ। ਸਰਹੱਦ ਪਾਰ ਕਰਨ ਦੀ ਬਹੁਤੀ ਰੋਕ ਟੋਕ ਵੀ ਨਹੀਂ ਸੀ। ਵੈਸੇ ਵੀ ਖਾਲਸਾ ਫੌਜ ਵਿਚ ਬਹੁਤ ਸਾਰੇ ਅਜਿਹੇ ਫੌਜੀ ਭਰਤੀ ਸਨ ਜੋ ਅੰਗਰੇਜ਼ਾਂ ਅਧੀਨ ਵਾਲੇ ਪੰਜਾਬ ਦੇ ਰਹਿਣ ਵਾਲੇ ਸਨ। ਭਾਈ ਬੀਰ ਸਿੰਘ ਦੇ ਡੇਰੇ ਵਿਚ ਵੀ ਦਰਿਆਓਂ ਪਾਰ ਦੇ ਬਹੁਤੇ ਲੋਕ ਆਉਣ ਲਗ ਪਏ ਸਨ। ਭਾਈ ਬੀਰ ਸਿੰਘ ਦਾ ਬਹੁਤਾ ਪਿਆਰਾ ਸੇਵਕ ਭਗਵਾਨ ਸਿੰਘ ਲਧਿਆਣੇ ਵਿਚ ਪੈਂਦੇ ਪਿੰਡ ਮਲੌਦ ਤੋਂ ਹੀ ਸੀ। ਡੇਰੇ ਵਿਚ ਹਰ ਵੇਲੇ ਅੰਮ੍ਰਿਤ ਪਰਚਾਰ ਹੁੰਦਾ ਰਹਿੰਦਾ ਸੀ। ਹਰ ਵੇਲੇ ਪਾਠ ਵੀ ਚਲਦਾ ਰਹਿੰਦਾ। ਦੂਰੋਂ ਦੂਰੋਂ ਆਏ ਸ਼ਰਧਾਲੂ ਸ਼ਰਧਾ ਮੁਤਾਬਕ ਚੜ੍ਹਾਵਾ ਵੀ ਚੜ੍ਹਾ ਜਾਂਦੇ ਸਨ। ਹੌਲੀ ਹੌਲੀ ਡੇਰੇ ਦੇ ਸ਼ਰਧਾਲੂਆਂ ਦੀ ਗਿਣਤੀ ਵਧਦੀ ਜਾ ਰਹੀ ਸੀ। ਡੇਰੇ ਦੇ ਆਪਣੇ ਘੋੜ ਸਵਾਰ ਵੀ ਸਨ। ਭਾਈ ਬੀਰ ਸਿੰਘ ਦੀ ਇਲਾਕੇ ਵਿਚ ਬਹੁਤ ਇਜ਼ਤ ਸੀ। ਹੌਲੀ ਹੌਲੀ ਉਸ ਦਾ ਰੁਤਬਾ ਗੁਰੂ ਵਾਲਾ ਬਣਦਾ ਜਾ ਰਿਹਾ ਸੀ। ਦੂਰ ਬੈਠੇ ਅੰਗਰੇਜ਼ ਕੁਝ ਕਰ ਵੀ ਨਹੀਂ ਸਨ ਸਕਦੇ, ਇਹ ਦਰਿਆ ਦਾ ਦੂਜਾ ਪਾਸਾ, ਦੂਜਾ ਮੁਲਕ ਸੀ। ਕੁਝ ਵੀ ਹੋਵੇ ਉਹ ਭਾਈ ਬੀਰ ਸਿੰਘ ਦੇ ਡੇਰਿਆਂ ਉਪਰ ਅੱਖ ਰੱਖ ਰਹੇ ਸਨ।...

1841 ਸੰਨ ਦੇ ਸ਼ੁਰੂ ਦੇ ਮਹੀਨੇ ਹੀ ਸਨ। ਹਾਲੇ ਸਰਦੀ ਗਈ ਨਹੀਂ ਸੀ। ਇਕ ਦਿਨ ਰਾਜਾ ਧਿਆਨ ਸਿੰਘ ਦਾ ਵਿਸ਼ੇਸ਼ ਏਲਚੀ ਗਵਰਨਰ ਜਨਰਲ ਦੇ ਨਾਂ ਇਕ ਚਿੱਠੀ ਲੈ ਕੇ ਆਇਆ। ਗਵਰਨਰ ਜਨਰਲ ਐਲਨਬੌਰੋ ਆਪ ਤਾਂ ਕਲਕੱਤੇ ਗਿਆ ਹੋਇਆ ਸੀ। ਉਸ ਦਾ ਸਕੱਤਰ ਹਾਜ਼ਰ ਸੀ। ਏਲਚੀ ਉਸ ਨੂੰ ਹੀ ਚਿੱਠੀ ਦੇ ਆਇਆ। ਅਜਿਹੀ ਸਰਕਾਰੀ ਚਿੱਠੀ ਨੂੰ ਸਕੱਤਰ ਨੂੰ ਖੋਹਲਣ ਦੀ ਆਗਿਆ ਹੈ ਸੀ। ਉਸ ਨੇ ਚਿੱਠੀ ਖੋਹਲੀ। ਰਾਜਾ ਧਿਆਨ ਸਿੰਘ ਨੇ ਲਿਖਿਆ ਸੀ,

'...ਗਵਰਨਰ ਜਨਰਲ ਸਾਹਿਬ, ਸ਼ਾਇਦ ਤੁਸੀਂ ਸਰਕਾਰ ਮਹਾਂਰਾਜਾ ਰਣਜੀਤ ਸਿੰਘ ਵਲੋਂ ਦਿਤੀ ਉਸ ਪਾਰਟੀ ਵਿਚ ਹਾਜ਼ਰ ਹੋਵੋਂ ਜਿਹੜੀ ਉਸ ਨੇ ਆਪਣੇ ਪੁੱਤਰ ਸ਼ਹਿਜ਼ਾਦਾ ਦਲੀਪ ਸਿੰਘ ਦੇ ਜਨਮ ਦੀ ਖੁਸ਼ੀ ਵਿਚ ਦਿਤੀ ਸੀ ਤੇ ਤੁਹਾਨੂੰ ਇਹ ਵੀ ਸ਼ਾਇਦ ਯਾਦ ਹੋਵੇ ਕਿ ਸ਼ਹਿਜ਼ਾਦਾ ਦਲੀਪ ਸਿੰਘ ਦਾ ਜਨਮ 6 ਸਤੰਬਰ 1838 ਨੂੰ ਹੋਇਆ ਸੀ, ਇਹ ਸ਼ਹਿਜ਼ਾਦਾ ਸਰਕਾਰ ਦੀ ਆਖਰੀ ਔਲਾਦ ਹੈ, ਅਜ ਕਲ ਲਹੌਰ ਦੇ ਖਰਾਬ ਮਹੌਲ ਤੋਂ ਇਕ ਦਮ ਦੂਰ ਜੰਮੂ ਵਿਚ ਸਾਡੀ ਦੇਖ ਰੇਖ ਵਿਚ ਵੱਡਾ ਹੋ ਰਿਹਾ ਹੈ। ਮੈਂ ਇਹ ਚਿੱਠੀ ਤੁਹਾਨੂੰ ਉਸ ਦੀ ਹਾਜ਼ਰੀ ਲਗਵਾਉਣ ਲਈ ਲਿਖ ਰਿਹਾ ਹਾਂ ਤੇ ਨਾਲ ਇਹ ਦਸਣ ਲਈ ਵੀ ਕਿ ਲਹੌਰ ਦੇ ਤਖਤ ਉਪਰ ਉਸ ਦਾ ਵੀ ਬਾਕੀ ਭਰਾਵਾਂ ਜਿੰਨਾ ਹੀ ਹੱਕ ਹੈ, ਇਹ ਵੀ ਹੋ ਸਕਦਾ ਹੈ ਕਿ ਆਪ ਨੂੰ ਭਵਿੱਖ ਵਿਚ ਉਸ ਨਾਲ ਹੀ ਵਰਤਣਾ ਪਵੇ। ਸੋ ਆਪ ਜੀ ਨੂੰ ਬੇਨਤੀ ਹੈ ਕਿ ਇਸ ਛੋਟੇ ਸ਼ਹਿਜ਼ਾਦੇ ਵਲ ਵੀ ਨਜ਼ਰੇ ਇਨਾਇਤ ਰੱਖੀ ਜਾਵੇ। ਧੰਨਵਾਦੀ ਹੋਵਾਂਗਾ। ਤੁਹਾਡਾ ਹਿਤੂ: ਰਾਜਾ ਧਿਆਨ ਸਿੰਘ।'

## ਵਾਰਸ ਕੌਣ

ਹੁਣ ਪੰਜਾਬ ਦੇ ਤਖਤ ਦਾ ਵਾਰਸ ਕੌਣ ਹੋਵੇਗਾ ਇਹ ਸਭ ਸਿੱਖ ਸਰਦਾਰਾਂ, ਜਗੀਰਦਾਰਾਂ ਤੇ ਹੋਰ ਰੱਈਸਾਂ-ਅਮੀਰਾਂ ਦਾ ਫਿਕਰ ਸੀ।

ਦਿਨ ਢਲੇ ਲਹੌਰ ਦੀਆਂ ਹਵੇਲੀਆਂ ਵਿਚ ਬੈਠਕਾਂ ਬੈਠਣ ਲਗਦੀਆਂ। ਤਰ੍ਹਾਂ ਤਰ੍ਹਾਂ ਦੀਆਂ ਸਾਜ਼ਿਸਾਂ ਘੜੀਆਂ ਜਾਂਦੀਆਂ। ਇਹਨਾਂ ਲੋਕਾਂ ਨੂੰ ਇਸ ਗੱਲ ਦੀ ਪਰਵਾਹ ਨਾ ਹੁੰਦੀ ਕਿ ਉਹ ਆਪਣੇ ਦੇਸ਼ ਦੇ ਖਿਲਾਫ ਹੀ ਵਿਓਂਤਾਂ ਬਣਾ ਰਹੇ ਹਨ। ਕੁਝ ਸਰਦਾਰ ਪੰਜਾਬ ਦੇ ਸੱਚੇ ਖੈਰ-ਖ਼ੁਆਹ ਵੀ ਸਨ ਜਿਵੇਂ ਕਿ ਸ਼ਾਮ ਸਿੰਘ ਅਟਾਰੀਵਾਲਾ ਤੇ ਉਸ ਦਾ ਪਰਿਵਾਰ। ਅਟਾਰੀਵਾਲੇ ਸਰਦਾਰਾਂ ਦੀ ਹਵੇਲੀ ਵਿਚ ਵੀ ਭੀੜ ਜੁੜ ਜਾਇਆ ਕਰਦੀ ਸੀ। ਸਭ ਦੀ ਨਜ਼ਰ ਲਹੌਰ ਦੇ ਤਖਤ ਵਲ ਸੀ ਤੇ ਧਿਆਨ ਲਹੌਰ ਦਰਬਾਰ ਵਲ। ਤਖਤ ਦੇ ਵਾਰਸ ਲਈ ਚਲ ਰਹੀ ਕਸ਼ਮਕਸ਼ ਆਮ ਲੋਕਾਂ ਦੀ ਦੰਦ-ਕਥਾ ਹੀ ਹੋਵੇਗੀ ਪਰ ਸਿੱਖ ਸਰਦਾਰਾਂ ਲਈ ਫਿਕਰ ਸੀ। ਬਹੁਤ ਵੱਡਾ ਫਿਕਰ। ਅਟਾਰੀਵਾਲੇ ਸਰਦਾਰ ਸਦਾ ਹੀ ਪੰਜਾਬ ਦੇ ਤਖਤ ਲਈ ਵਫਾਦਾਰ ਰਹੇ ਸਨ, ਵਾਰਸ ਕੋਈ ਵੀ ਹੋਵੇ ਪਰ ਹੋਵੇ ਅਕਲਵੰਦ। ਹਾਲਾਂਕਿ ਕੁੰਵਰ ਨੌਨਿਹਾਲ ਦੀ ਵਿਧਵਾ ਅਟਾਰੀਵਾਲੇ ਦੀ ਬੇਟੀ ਹੀ ਸੀ ਤੇ ਉਸ ਦੀ ਔਲਾਦ ਨੇ ਹੀ ਸੰਭਾਵਿਤ ਗੱਦੀ ਦਾ ਜਾਨਸ਼ੀਨ ਬਣਨਾ ਸੀ ਪਰ ਚੰਦ ਕੋਰ ਨੂੰ ਉਹ ਵੀ ਪਸੰਦ ਨਹੀਂ ਸੀ ਕਰਦਾ ਇਸ ਲਈ ਉਹ ਬਹੁਤ ਚਿੰਤਤ ਸੀ। ਚੰਦ ਕੋਰ ਨਾਲ ਕੋਈ ਖੁਸ਼ ਨਹੀਂ ਸੀ ਸਿਵਾਏ ਸੰਧਾਵਾਲੀਆਂ ਦੇ। ਅਤਰ ਸਿੰਘ ਵਜ਼ੀਰ ਬਣ ਗਿਆ ਸੀ ਪਰ ਕਈ ਸਰਦਾਰ ਉਸ ਨੂੰ ਪਸੰਦ ਨਹੀਂ ਸਨ ਕਰਦੇ। ਸਾਰੇ ਜਾਣਦੇ ਸਨ ਕਿ ਉਹ ਜਰਨੈਲ ਤਾਂ ਵਧੀਆ ਸੀ ਪਰ ਵਜ਼ੀਰ ਨਹੀਂ। ਸ਼ਾਮ ਸਿੰਘ ਅਟਾਰੀਵਾਲਾ ਦੀ ਸਿੱਖ ਰਾਜ ਨੂੰ ਖੜਾ ਕਰਨ ਵਿਚ ਬਹੁਤ ਵੱਡੀ ਕੁਰਬਾਨੀ ਸੀ। ਇਕੱਲੇ ਉਸ ਦੀ ਹੀ ਨਹੀਂ, ਸਾਰੇ ਹੀ ਸਿੱਖ ਸਰਦਾਰਾਂ ਨੇ ਇਸ ਵਿਚ ਹਿੱਸਾ ਪਾਇਆ ਹੋਇਆ ਸੀ ਸੋ ਫਿਕਰ ਹੋਣਾ ਵੀ ਕੁਦਰਤੀ ਸੀ। ਆਮ ਤੌਰ ਤੇ ਤ੍ਰਿਕਾਲਾਂ ਨੂੰ ਸਰਦਾਰ ਲੋਕ ਇਕੱਠੇ ਹੋ ਕੇ ਸਲਾਹਾਂ ਕਰਨ ਲਗਦੇ ਕਿ ਹੁਣ ਕੀ ਹੋਵੇਗਾ। ਉਸ ਦਿਨ ਵੀ ਦਸ ਕੁ ਸਰਦਾਰ ਵੱਡੀਆਂ ਵੱਡੀਆਂ ਪੱਗਾਂ ਬੰਨੀ ਕੁਰਸੀਆਂ ਉਪਰ ਬੈਠੇ ਸਨ ਤੇ ਵਿਚਕਾਰ ਸ਼ਾਮ ਸਿੰਘ ਅਟਾਰੀਵਾਲਾ ਸਜਿਆ ਬੈਠਾ ਸੀ। ਉਹ ਖਾਲਸਾ ਫੌਜ ਦਾ ਜਰਨੈਲ ਵੀ ਸੀ। ਦੋ ਘੜੀਆਂ ਹੋ ਗਈਆਂ ਸਨ ਗੱਲਬਾਤ ਕਰਦਿਆਂ ਨੂੰ। ਸਰਦਾਰ ਨੱਥਾ ਸਿੰਘ ਕਹਿ ਰਿਹਾ ਸੀ,

"ਸ਼ਹਿਜ਼ਾਦਾ ਸ਼ੇਰ ਸਿੰਘ ਤੋਂ ਬਿਨਾਂ ਇਹ ਗੱਲ ਸੂਤ ਨਹੀਂ ਜੇ ਆਉਣੀ, ਇਹ ਤੀਵੀਂ-ਮਾਨੀ ਕੀ ਕਰ ਲਵੇਗੀ, ਭਲਾ ਪਰਦੇ ਵਿਚ ਬੈਠ ਕੇ ਵੀ ਹਕੂਮਤਾਂ ਹੁੰਦੀਆਂ ਨੇ।"

"ਸਰਦਾਰ ਸਾਹਿਬ, ਜ਼ਿੱਦੀ ਔਰਤ ਏ, ਇਹਦਾ ਕੋਈ ਇਲਾਜ ਵੀ ਤਾਂ ਨਹੀਂ ਲੱਭ ਰਿਹਾ।"

"ਜ਼ਿੱਦੀ ਏ ਤੇ ਕਮਲ਼ੀ ਵੀ, ਪੰਜਾਬ ਦੇ ਭਵਿੱਖ ਦਾ ਉਸ ਨੂੰ ਕੋਈ ਫਿਕਰ ਨਹੀਂ ਕਰਦੀ, ਆਉਣ ਵਾਲੀਆਂ ਪੀੜ੍ਹੀਆਂ ਸਾਨੂੰ ਲਾਹਣਤਾਂ ਪਾਉਣਗੀਆਂ।"

ਚਲਦੀਆਂ ਗੱਲਾਂ ਵਿਚ ਮ੍ਹੀਦੇ ਮਰਾਸੀ ਨੇ ਪੀਲਪਾਵੇ ਓਹਲਿਓਂ ਆਪਣੀ ਸਿਰੀ ਜਿਹੀ ਬਾਹਰ ਕੱਢ ਕੇ ਮਹਿਫਲ ਵਲ ਦੇਖਿਆ ਤੇ ਤਾੜਨ ਲਗਿਆ ਕਿ ਇਹਨਾਂ ਵਿਚ ਮਣੀ ਦਾ ਗਾਹਕ ਕੌਣ ਕੌਣ ਹੈ। ਜਾਣੂ ਉਹ ਸਭ ਦਾ ਹੀ ਸੀ। ਉਸ ਨੇ ਖੱਬੇ ਪਾਸੇ ਬੈਠੇ ਨੱਥਾ ਸਿੰਘ ਨੂੰ ਦੇਖ ਲਿਆ। ਉਸ ਨੇ ਪੱਗ ਦਾ ਲੜ ਠੀਕ ਕੀਤਾ ਤੇ ਦਾਹੜੀ ਵਿਚ ਖਾਜ ਕਰਦਾ ਪੀਲਪਾਵੇ ਉਹਲਿਓਂ ਥੋੜਾ ਹੋਰ ਬਾਹਰ ਨਿਕਲ ਆਇਆ। ਸਰਦਾਰ ਸ਼ਾਮ ਸਿੰਘ ਨੇ ਉਸ ਨੂੰ ਦੇਖ ਲਿਆ ਤੇ ਦਬਕਾ ਮਾਰਦਿਆਂ ਪੁੱਛਿਆ,

"ਇਥੇ ਕੀ ਕਰਦਾਂ ਏਂ ਓ ਮਰਾਸੀਆ?"

ਮ੍ਹੀਦਾ ਬਾਹਰ ਆ ਗਿਆ ਤੇ ਦੋਵੇਂ ਹੱਥ ਅਸਮਾਨ ਵਲ ਕਰਦਾ ਬੋਲਣ ਲਗਿਆ,

"ਸਰਦਾਰੀਆਂ ਬਣੀਆਂ ਰਹਿਣ, ਭਾਗ ਲਗੇ ਰਹਿਣ, ਜ਼ੋਰ ਚਲਦਾ ਰਹੇ, ...ਸਰਦਾਰੋ ਮੈਂ ਤਾਂ ਏਧਰ ਆਇਆ ਸੀ, ਮੈਂ ਕਿਹਾ ਦੇਖ ਆਵਾਂ ਸਰਦਾਰਾਂ ਦੀਆਂ ਸਿਹਤਾਂ ਤਾਂ ਠੀਕ ਨੇ!"

"ਕੰਮ ਦੀ ਗੱਲ ਕਰ ਓ ਮਰਾਸੀਆ।"

ਨੱਥਾ ਸਿੰਘ ਸਮਝ ਗਿਆ ਸੀ ਕਿ ਉਹ ਮਣੀ ਲੱਭਦਾ ਇਥੇ ਆ ਗਿਆ ਹੈ, ਕਿਸੇ ਹੋਰ ਪਾਸੇ ਉਸ ਨੂੰ ਨਹੀਂ ਮਿਲੀ ਹੋਵੇਗੀ। ਬਾਕੀ ਸਰਦਾਰ ਵੀ ਸਮਝਦੇ ਹੀ ਸਨ। ਨੱਥਾ ਸਿੰਘ ਨੇ ਨੌਕਰ ਨੂੰ ਅਵਾਜ਼ ਮਾਰ ਕੇ ਇਸ਼ਾਰਾ ਕਰ ਦਿਤਾ ਕਿ ਮ੍ਹੀਦੇ ਲਈ ਮਣੀ ਦਾ ਇੰਤਜ਼ਾਮ ਕਰ ਦਿਤਾ ਜਾਵੇ। ਮ੍ਹੀਦਾ ਖੁਸ਼ ਹੁੰਦਾ ਉਥੇ ਹੀ ਪੈਰਾਂ ਪਰਨੇ ਬੈਠ ਗਿਆ। ਸਰਦਾਰ ਆਪਣੀਆਂ ਗੱਲਾਂ ਵਿਚ ਲਗੇ ਰਹੇ। ਸਰਦਾਰ ਰਾਵਲ ਸਿੰਘ ਬੋਲਿਆ,

"ਸਰਦਾਰ ਜੀ, ਮੈਂ ਇਕ ਦਿਨ ਦਰਬਾਰ ਵਿਚ ਗਿਆ ਸੀ, ਚੰਦ ਕੋਰ ਦੇ ਤਾਂ ਸਾਹਮਣੇ ਜਾਣੋਂ ਵੀ ਡਰ ਲਗਦਾ ਏ, ਬਹੁਤ ਮੂੰਹ-ਫਟ ਏ।"

ਕੋਲ ਬੈਠਾ ਮ੍ਹੀਦਾ ਦਾਹੜੀ ਵਿਚ ਖਾਜ ਕਰਦਾ ਅਚਾਨਕ ਆਖਣ ਲਗਿਆ,

"ਸਰਦਾਰੋ, ਛੋਟਾ ਮੂਹੰ ਤੇ ਵੱਡੀ ਗੱਲ, ਗਲਤੀ ਮਾਫ! ...ਬਈ ਅਗਲੀ ਮਹਾਂਰਾਣੀ ਏ ਓਹਨੂੰ ਕੌਣ ਕਹੇਗਾ ਕਿ ਅਗਾ ਢਕ!"

ਮ੍ਹੀਦੇ ਦੀ ਗੱਲ ਤੇ ਨੱਥਾ ਸਿੰਘ ਨੂੰ ਬਹੁਤ ਗੁੱਸਾ ਆ ਗਿਆ ਤੇ ਉਸ ਨੇ ਦਬਕਾ ਮਾਰ ਕੇ ਕਿਹਾ,

"ਮਰਾਸੀਆ, ਉਠ ਤੇ ਨੌਕਰ ਤੋਂ ਆਪਣੀ ਮਣੀ ਲੈ ਕੇ ਤੁਰਦਾ ਬਣ, ਖਬੀਸ ਕਿਸੇ ਥਾਂ ਦਾ!"

"ਸਰਦਾਰੋ ਜੀਂਦੇ ਵਸਦੇ ਰਹੋ ਪਰ ਕੋਈ ਇਹੋ ਜਿਹਾ ਕੰਮ ਕਰ ਦਿਓ ਕਿ ਰੋਜ਼ ਰੋਜ਼ ਦਾ ਗੇੜਾ ਬਚ ਜਾਏ, ਇਕ ਤੋੜਾ ਮੇਰੇ ਵਲ ਸੁਟਾ ਦੇਵੋ।"

ਨੱਥਾ ਸਿੰਘ ਨੇ ਇਸ ਵਾਰ ਕੁਝ ਬੋਲੇ ਬਿਨਾਂ ਉਂਗਲ ਦਾ ਇਸ਼ਾਰਾ ਕੀਤਾ ਤੇ ਮ੍ਹੀਦਾ ਆਪਣੀ ਪੱਗ ਸੰਭਾਲਦਾ ਤੁਰ ਗਿਆ। ਆਪ ਕੁਝ ਵੀ ਕਹਿ ਲੈਣ ਪਰ ਇਕ ਮਰਾਸੀ ਮੂੰਹੋਂ ਮਹਾਂਰਾਣੀ ਖਿਲਾਫ ਅਪਸ਼ਬਦ ਸੁਣਨੇ ਸਰਦਾਰਾਂ ਨੂੰ ਮਨਜ਼ੂਰ ਨਹੀਂ ਸਨ। ਮ੍ਹੀਦੇ ਨੇ ਨੌਕਰ ਤੋਂ ਅਫੀਮ ਦੀਆਂ ਕੁਝ ਗੋਲ਼ੀਆਂ ਲੈ ਲਈਆਂ ਪਰ ਉਹ ਹਾਲੇ ਵੀ ਪੀਲਪਾਵੇ ਦੇ ਓਹਲੇ ਖੜਾ ਸਰਦਾਰਾਂ ਵਲ ਦੇਖੀ ਜਾ ਰਿਹਾ ਸੀ। ਰਾਵਲ ਸਿੰਘ ਉਸ ਦੇ ਝਾਕਣ ਦੇ ਤਰੀਕੇ ਤੋਂ ਹੱਸਣ ਲਗ ਪਿਆ। ਮ੍ਹੀਦਾ ਪੈਰ ਮਲ਼ਦਾ ਫਿਰ ਪਰਿਆ ਵਲ ਆ ਗਿਆ ਤੇ ਬੋਲਿਆ,

"ਸਰਦਾਰੋ, ਅਸੀਂ ਕੰਮੀ-ਕਮੀਣ ਲੋਕ, ਤੁਹਾਡੇ ਰਹਿਮੋ-ਕਰਮ 'ਤੇ ਜੀਂਦੇ ਵਾਂ, ਸਾਨੂੰ ਮਾਰਨਾ ਤਾਂ ਮਿੱਟੀ ਨੂੰ ਮਾਰਨਾ ਈ ਹੋਇਆ, ਸਾਡੇ 'ਤੇ ਜ਼ਰਾ ਨਜ਼ਰੇ ਇਨਾਇਤ ਰੱਖਿਆ ਕਰੋ, ਤੁਹਾਨੂੰ ਪਤਾ ਕਿ ਰੱਬ ਗਰੀਬ ਦੀਆਂ ਦੁਆਵਾਂ ਜਲਦੀ ਸੁਣਦਾ ਏ।"

"ਮਰਾਸੀਆ, ਤੈਨੂੰ ਮਣੀ ਮਿਲ ਗਈ ਤੇ ਹੁਣ ਤੂੰ ਜਾਹ।"

ਉਸ ਨੂੰ ਨੱਥਾ ਸਿੰਘ ਨੇ ਝਹੀ ਲੈ ਕੇ ਪੈਂਦਿਆਂ ਕਿਹਾ। ਮ੍ਰੀਦਾ ਤੁਰ ਪਿਆ। ਅਗੇ ਨੌਕਰ ਦੀਨਾ ਮਿਲਿਆ ਤਾਂ ਉਸ ਨੂੰ ਹੌਲੇ ਜਿਹੇ ਬੋਲਿਆ,

"ਦੇਖ, ਇਹ ਆਪਣੇ ਆਪ ਨੂੰ ਸਰਕਾਰ ਸਮਝੀ ਬੈਠੇ ਨੇ, ਉਹਦੇ ਪੈਰ ਵਰਗੇ ਵੀ ਨਹੀਂ, ...ਓਹਦੇ ਇਕ ਵਾਰ ਕਿਸੇ ਤੋਂ ਰੋੜਾ ਵੱਜ ਗਿਆ ਸੀ ਤਾਂ ਓਹਨੇ ਅਗਲੇ ਨੂੰ ਇਨਾਮ ਦਿਤਾ ਸੀ, ਅਖੇ ਬੇਰੀ ਦੇ ਰੋੜਾ ਵੱਜੇ ਤੋਂ ਬੇਰ ਮਿਲਦੇ ਨੇ ਤੇ ਮਹਾਂਰਾਜੇ ਦੇ ਰੋੜਾ ਵੱਜਣ 'ਤੇ ਵੀ ਕੁਝ ਮਿਲਣਾ ਚਾਹੀਦਾ, ...ਮਰਾਸੀਆਂ ਦੀ ਕਿਸੇ ਗੱਲ ਤਾਂ ਉਹ ਬੁਰਾ ਮਨਾਉਂਦਾ ਈ ਨਹੀਂ ਸੀ ਤੇ ਇਹ ਬਿਨਾਂ ਗੱਲ ਤੋਂ ਦਬਕੇ ਮਾਰੀ ਜਾਂਦੇ ਨੇ।"

ਦੀਨੇ ਨੇ ਜ਼ਰਾ ਕੁ ਮੁਸਕ੍ਰਾ ਕੇ ਆਪਣੀ ਸਹਿਮਤੀ ਦਿਖਾਈ ਪਰ ਮੂੰਹੋਂ ਚੁੱਪ ਰਿਹਾ।...

ਰਾਜਾ ਧਿਆਨ ਸਿੰਘ ਭਾਵੇਂ ਕੁਝ ਦੇਰ ਲਈ ਲਹੌਰ ਤੋਂ ਚਲੇ ਗਿਆ ਸੀ ਪਰ ਉਸ ਦੇ ਸੂਹੀਏ ਕਿਲ੍ਹੇ ਵਿਚ ਆਪਣਾ ਕੰਮ ਕਰੀ ਜਾ ਰਹੇ ਸਨ। ਉਹ ਪੈਰ ਪੈਰ ਦੀ ਖਬਰ ਉਸ ਨੂੰ ਦੇ ਰਹੇ ਸਨ। ਜੰਮੂ ਨੂੰ ਜਾਂਦਾ ਹੋਇਆ ਉਹ ਇਕ ਵਾਰ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਮਿਲ ਕੇ ਤਿਆਰ ਰਹਿਣ ਲਈ ਕਹਿ ਗਿਆ ਸੀ। ਉਹ ਚਾਹੁੰਦਾ ਸੀ ਕਿ ਜਦ ਤਕ ਮਹਾਂਰਾਣੀ ਚੰਦ ਕੋਰ ਦੀ ਕੁਵਤ ਦਾ ਵੀ ਪਤਾ ਚਲ ਜਾਵੇਗਾ ਤੇ ਉਸ ਦੁਆਲੇ ਜੁੜੀ ਤਾਕਤ ਦਾ ਵੀ। ਉਸ ਨੂੰ ਯਕੀਨ ਸੀ ਕਿ ਚੰਦ ਕੋਰ ਦਾ ਸੁਭਾਅ ਜਲਦੀ ਹੀ ਦਰਬਾਰੀਆਂ ਨੂੰ ਆਪਣੇ ਦੁਸ਼ਮਣ ਬਣਾ ਲਵੇਗਾ ਸੋ ਜਲਦੀ ਹੀ ਨਿਤਾਰਾ ਹੋ ਜਾਵੇਗਾ। ਉਹ ਜੰਮੂ ਬੈਠਾ ਲਹੌਰ ਤੋਂ ਆਉਣ ਵਾਲੀਆਂ ਖਬਰਾਂ ਦਾ ਬੇਸਬਰੀ ਨਾਲ ਇੰਤਜ਼ਾਰ ਕਰਦਾ ਰਹਿੰਦਾ। ਰਾਜਾ ਧਿਆਨ ਸਿੰਘ ਹੀ ਨਹੀਂ ਰਾਣੀ ਜਿੰਦਾਂ ਦਾ ਧਿਆਨ ਵੀ ਲਹੌਰ ਵਿਚ ਵਾਪਰਨ ਵਾਲੀ ਹਰ ਘਟਨਾ ਵਲ ਸੀ। ਉਹ ਹੁਣ ਬਹੁਤ ਹੀ ਸੁਫਨਮਈ ਬਣਦੀ ਜਾ ਰਹੀ ਸੀ।

ਕੁਝ ਵੀ ਹੋਵੇ ਪਰ ਰਾਣੀ ਜਿੰਦਾਂ ਨੂੰ ਨੌਨਿਹਾਲ ਸਿੰਘ ਦੀ ਮੌਤ ਦਾ ਬਹੁਤ ਦੁਖ ਹੋਇਆ। ਰਾਜਾ ਸੁਚੇਤ ਸਿੰਘ ਨੇ ਆਕੇ ਸਾਰੀ ਕਹਾਣੀ ਸੁਣਾਈ ਤਾਂ ਉਹ ਬਹੁਤ ਉਦਾਸ ਹੋਈ ਸੀ। ਲਹੌਰ ਵਿਚ ਸਭ ਕੁਝ ਬਹੁਤ ਹੀ ਜਲਦੀ ਜਲਦੀ ਵਾਪਰ ਰਿਹਾ ਸੀ। ਪਹਿਲੇ ਅਨੁਭਵ ਤੋਂ ਹਾਲੇ ਸੰਭਲਣ ਦਾ ਮੌਕਾ ਹੀ ਨਹੀਂ ਸੀ ਮਿਲਦਾ ਕਿ ਅਗਲੀ ਘਟਨਾ ਆ ਮਿਲਦੀ। ਰਾਜਾ ਸੁਚੇਤ ਸਿੰਘ ਜਦ ਵੀ ਰਾਣੀ ਜਿੰਦਾਂ ਨੂੰ ਮਿਲਣ ਹਵੇਲੀ ਆਉਂਦਾ ਤਾਂ ਚਾਰੇ ਪਾਸੇ ਖੁਸ਼ਗਵਾਰ ਮਹੌਲ ਛਾ ਜਾਂਦਾ। ਰਾਜਾ ਸੁਚੇਤ ਸਿੰਘ ਹਸਮੁੱਖ ਸੁਭਾਅ ਵਾਲਾ ਹੋਣ ਕਰਕੇ ਹਰ ਵੇਲੇ ਪ੍ਰਸੰਨ ਰਹਿੰਦਾ ਤੇ ਰਾਣੀ ਜਿੰਦਾਂ ਦਾ ਵੀ ਦਿਲ ਲਾਈ ਰਖਦਾ। ਰਾਣੀ ਵੀ ਉਸ ਦੀ ਉਡੀਕ ਕਰਦੀ ਰਹਿੰਦੀ ਸੀ। ਉਸ ਦੇ ਆਏ ਤੇ ਵਿਸ਼ੇਸ਼ ਤੌਰ ਤੇ ਬਣਦੀ-ਫਬਦੀ। ਰਾਣੀ ਦੀਆਂ ਗੋਲੀਆਂ ਵੀ ਇਸ ਜੋੜੀ ਨੂੰ ਖੁਸ਼ ਦੇਖ ਦੇਖ ਕੇ ਖੁਸ਼ ਹੁੰਦੀਆਂ। ਮੋਤੀਆ ਉਸ ਦਿਨ ਵਿਸ਼ੇਸ਼ ਨਾਚੀਆਂ ਦਾ ਪ੍ਰਬੰਧ ਕਰਦੀ। ਰਾਜਾ ਸੁਚੇਤ ਸਿੰਘ ਲਹੌਰ ਤੋਂ ਆਉਂਦਾ ਸ਼ਹਿਜ਼ਾਦੇ ਦਲੀਪ ਸਿੰਘ ਤੇ ਰਾਣੀ ਜਿੰਦਾਂ ਲਈ ਤਾਂ ਤੋਹਫੇ ਲਿਆਉਂਦਾ ਹੀ ਨਾਲ ਦੀ ਨਾਲ ਉਹ ਗੋਲੀਆਂ ਨੂੰ ਵੀ ਨਜ਼ਰਾਨਿਆਂ ਨਾਲ ਲੱਦ ਜਾਂਦਾ। ਹਰ ਗੋਲੀ ਕਿੰਨਾ ਕਿੰਨਾ ਸੋਨਾ ਤੇ ਹੀਰੇ ਇਕੱਠੇ ਕਰੀ ਫਿਰਦੀ ਸੀ।

ਜੰਮੂ ਵਾਲੀ ਹਵੇਲੀ ਵਿਚ ਰੁਮਕਦੀ ਫਿਜ਼ਾ ਵਿਚ ਇਕ ਗੱਲ ਦਾ ਵਾਰ ਵਾਰ ਜ਼ਿਕਰ ਹੋਣ ਲਗ ਪਿਆ ਸੀ ਕਿ ਸ਼ਹਿਜ਼ਾਦਾ ਦਲੀਪ ਸਿੰਘ ਬੋਲਣ ਲਗ ਪਿਆ ਸੀ। ਉਸ ਦੀਆਂ ਤੋਤਲੀਆਂ ਗੱਲਾਂ ਹਰ ਇਕ ਨੂੰ ਮੋਹਦੀਆਂ। ਕੁਝ ਦੇਰ ਤੋਤਲਾ ਬੋਲ ਕੇ ਸਾਫ ਬੋਲਣ ਲਗਿਆ ਸੀ। ਰਾਣੀ ਜਿੰਦਾਂ ਨੇ ਤਾਂ ਖੁਸ਼ ਹੋਣਾ ਹੀ ਸੀ, ਗੋਲੀਆਂ ਵੀ ਉਸ ਨਾਲ ਗੱਲ ਕਰਕੇ ਫੁਲੀਆਂ ਨਾ ਸਮਾਉਂਦੀਆਂ। ਹੁਣ ਸ਼ਹਿਜ਼ਾਦਾ ਢਾਈ ਸਾਲ ਦਾ ਹੋਣ ਨੂੰ ਸੀ। ਆਪਣੀ ਉਮਰ ਦੇ ਬੱਚਿਆਂ ਨਾਲੋਂ ਕਾਫੀ ਹੁੰਦੜ ਹੇਲ ਸੀ। ਕਈ ਵਾਰ ਮੋਤੀਆ ਉਸ ਦੀਆਂ ਮੋਟੀਆਂ ਮੋਟੀਆਂ ਲੱਤਾਂ ਬਾਹਾਂ ਦੇਖਦੀ ਝੀਰ ਰਾਮ ਸਿੰਘ ਨੂੰ ਚੇਤੇ ਕਰਦੀ ਪਰ ਚੁੱਪ ਰਹਿੰਦੀ। ਜਦੋਂ ਦੀ ਰਾਣੀ ਜਿੰਦਾਂ ਲਹੌਰ ਤੋਂ ਆਈ ਸੀ ਉਸ ਨੇ ਵੀ ਰਾਮ ਸਿੰਘ ਦੀ ਗੱਲ ਨਹੀਂ ਸੀ ਕੀਤੀ। ਮੋਤੀਆ ਵੀ ਸਮਝਦੀ ਸੀ ਕਿ ਹੁਣ ਰਾਣੀ ਜਿੰਦਾਂ ਦਾ ਮਨ ਰਾਜਾ ਸੁਚੇਤ ਸਿੰਘ ਨਾਲ ਪਰਚਿਆ ਹੋਇਆ ਹੈ ਸੋ ਪਿੱਛੇ ਨੂੰ ਝਾਕਣ ਦੀ ਕੀ ਲੋੜ ਸੀ।...

ਇਕ ਦਿਨ ਰਾਜਾ ਧਿਆਨ ਸਿੰਘ ਆਇਆ। ਰਾਣੀ ਜਿੰਦਾਂ ਨੇ ਹਮੇਸ਼ਾਂ ਵਾਂਗ ਪੁੱਛਿਆ,

"ਕੀ ਖਬਰ ਏ ਰਾਜਾ ਜੀ ਦਰਬਾਰ ਦੀ?"

"ਮਹਾਂਰਾਣੀ ਚੰਦ ਕੋਰ ਦੇ ਮਲਿਕਾ ਏ ਮੁਕੱਦਸ ਬਣਨ ਦਾ ਤਾਂ ਪਤਾ ਈ ਹੋਏਗਾ?"

"ਜੀ ਰਾਜਾ ਜੀ।"

"ਮੈਨੂੰ ਤੇ ਸ਼ੇਰ ਸਿੰਘ ਨੂੰ ਲਹੌਰ ਤੋਂ ਕੱਢਣ ਦਾ ਵੀ?"

"ਜੀ ਰਾਜਾ ਜੀ।"

"ਫਿਰ ਅਗਲੀ ਖਬਰ ਏ ਕਿ ਮੈਂ ਸਤਲੁਜ ਤੋਂ ਦੂਜੇ ਪਾਸੇ ਬੈਠੇ ਆਪਣੇ ਹਮਸਾਇਆਂ ਨੂੰ ਖਬਰ ਭੇਜ ਦਿਤੀ ਏ ਕਿ ਸ਼ਹਿਜ਼ਾਦਾ ਦਲੀਪ ਸਿੰਘ ਬਹੁਤ ਜਲਦੀ ਪੰਜਾਬ ਦਾ ਮਹਾਂਰਾਜਾ ਹੋਵੇਗਾ।"

"ਰਾਜਾ ਜੀ, ਹਾਲੇ ਤਾਂ ਬਹੁਤ ਵਾਰਸ ਪਏ ਨੇ, ਹਾਲੇ ਦਲੀਪ ਬਹੁਤ ਛੋਟਾ ਏ।"

"ਮਾਈ ਜੀ, ਸਭ ਨਿਕੰਮੇ ਨੇ, ਕੋਈ ਵੀ ਮਹਾਂਰਾਜਾ ਬਣਨ ਦੇ ਕਾਬਲ ਨਹੀਂ, ਮੈਂ ਸ਼ਹਿਜ਼ਾਦੇ ਦਾ ਮੱਥਾ ਦੇਖਿਆ ਏ, ਇਹਨਾਂ ਦੇ ਮੱਥੇ 'ਤੇ ਮਹਾਂਰਾਜਿਆਂ ਵਾਲਾ ਤੇਜੱਸਵ ਏ, ਇਹੋ ਹੋਣਗੇ ਸਾਡੇ ਮਹਾਂਰਾਜਾ ਇਕ ਦਿਨ, ਬਹੁਤ ਛੇਤੀ, ਤੁਸੀਂ ਰਾਜਮਾਤਾ ਹੋਵੋਂਗੇ।"

ਉਹਨਾਂ ਦੇ ਗੱਲਾਂ ਕਰਦਿਆਂ ਗੋਲੀਆਂ ਦਲੀਪ ਸਿੰਘ ਨੂੰ ਤਿਆਰ ਕਰ ਕੇ ਲੈ ਆਈਆਂ। ਦਲੀਪ ਸਿੰਘ ਨੇ ਆਉਂਦਿਆਂ ਹੀ ਦੋਵੇਂ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਬੁਲਾਈ ਤੇ ਆਪਣਾ ਨਿਕਾ ਜਿਹਾ ਹੱਥ ਰਾਜਾ ਧਿਆਨ ਸਿੰਘ ਵਲ ਵਧਾਇਆ। ਰਾਜਾ ਧਿਆਨ ਸਿੰਘ ਦਲੀਪ ਸਿੰਘ ਦੇ ਸਾਹਮਣੇ ਬੈਠਦਾ ਪੁੱਛਣ ਲਗਿਆ,

"ਮਹਾਂਰਾਜਾ ਜੀ, ਤੁਹਾਡਾ ਕੀ ਹਾਲ ਏ?"

"ਮੈਂ ਬਿਲਕੁਲ ਠੀਕ ਹਾਂ ਜੀ, ਤੁਸੀਂ ਸੁਣਾਓ।"

ਦਲੀਪ ਸਿੰਘ ਨੇ ਇਕ ਦਮ ਸਾਫ ਆਵਾਜ਼ ਵਿਚ ਕਿਹਾ। ਰਾਜਾ ਧਿਆਨ ਸਿੰਘ ਨੇ ਉਸ ਨੂੰ ਗੋਦੀ ਵਿਚ ਚੁੱਕ ਲਿਆ ਤੇ ਨਿਕੇ ਨਿਕੇ ਸਵਾਲ ਕਰਨ ਲਗਿਆ। ਦਲੀਪ ਸਿੰਘ ਆਪਣੀ ਸਮਝ ਮੁਤਾਬਕ ਜਵਾਬ ਦੇ ਰਿਹਾ ਸੀ। ਉਹ ਧਿਆਨ ਸਿੰਘ ਦੀ ਗੋਦੀ ਵਿਚ ਬੈਠ ਕੇ ਖੁਸ਼ ਸੀ।

ਅਚਾਨਕ ਦਲੀਪ ਸਿੰਘ ਰਾਜਾ ਧਿਆਨ ਸਿੰਘ ਦੇ ਮੂੰਹ 'ਤੇ ਹੱਥ ਫੇਰਨ ਲਗਿਆ। ਰਾਜਾ ਧਿਆਨ ਸਿੰਘ ਨੇ ਖੁਸ਼ ਹੁੰਦਿਆਂ ਦਲੀਪ ਸਿੰਘ ਦਾ ਚੁੰਮਣ ਲਿਆ ਤੇ ਬੋਲਿਆ,

"ਮਾਈ ਜੀ, ਜਦ ਮੈਂ ਸਰਕਾਰ ਕੋਲ ਪਹਿਲਾਂ ਪਹਿਲਾਂ ਆਇਆ ਤਾਂ ਉਹ ਵੀ ਮੋਹ ਵਿਚ ਆ ਕੇ ਕਈ ਵਾਰ ਇਵੇਂ ਹੀ ਕਰਿਆ ਕਰਦੇ ਸਨ।"

"ਰਾਜਾ ਜੀ, ਹੁਣ ਲਹੌਰ ਦਾ ਅਗੇ ਕੀ ਹੋਵੇਗਾ?

"ਮਾਈ ਜੀ, ਕੁਝ ਦਿਨ ਦੇਖਦੇ ਵਾਂ, ਚੰਦ ਕੋਰ ਰਾਜ ਚਲਾ ਨਹੀਂ ਚਲਾ ਸਕੇਗੀ, ਰਾਜ ਚਲਾਉਣੇ ਕੋਈ ਸੌਖੇ ਨਹੀਂ ਹੁੰਦੇ। ਅਸੀਂ ਫੌਜ ਨਾਲ ਵੀ ਰਾਬਤੇ ਵਿਚ ਹਾਂ, ਅਸੀਂ ਜਲਦੀ ਹੀ ਜਾ ਕੇ ਖਾਲਸਾ ਫੌਜ ਦੇ ਪੰਚਾਂ ਨਾਲ ਗੱਲ ਕਰਾਂਗੇ। ...ਮਾਈ ਜੀ, ਸਰਕਾਰ ਨੇ ਦਰਬਾਰ ਨੂੰ ਸੰਭਾਲਣ ਮੇਰੀ ਜ਼ਿੰਮੇਵਾਰੀ ਲਗਾਈ ਏ ਤੇ ਮਰਦੇ ਦਮ ਤਕ ਇਸ ਦੀ ਰਾਖੀ ਕਰਦਾ ਰਹਾਂਗਾ।"

ਅਸਲ ਵਿਚ ਦਰਬਾਰ ਦਾ ਕੰਮ ਵੀ ਧਿਆਨ ਸਿੰਘ ਨੇ ਇਸ ਤਰੀਕੇ ਨਾਲ ਅੱਧਾ-ਸੋਧਿਆ ਛੱਡਿਆ ਹੋਇਆ ਸੀ ਕਿ ਉਸ ਤੋਂ ਬਿਨਾਂ ਕਿਸੇ ਹੋਰ ਦੇ ਸਮਝ ਆਉਣ ਵਾਲਾ ਨਹੀਂ ਸੀ। ਉਹਨਾਂ ਦੇ ਗੱਲਾਂ ਕਰਦਿਆਂ ਹੀ ਰਾਜਾ ਧਿਆਨ ਸਿੰਘ ਨੂੰ ਲਹੌਰ ਤੋਂ ਕੋਈ ਖਾਸ ਸੁਨੇਹਾ ਆ ਗਿਆ ਤੇ ਉਸ ਨੂੰ ਉਠ ਕੇ ਜਾਣਾ ਪਿਆ। ਇਕ ਉਚਾ ਲੰਮਾ ਸਿਪਾਸਿਲਾਰ ਉਸ ਦੀ ਉਡੀਕ ਕਰ ਰਿਹਾ ਸੀ। ਰਾਜਾ ਧਿਆਨ ਸਿੰਘ ਨੇ ਉਸ ਕੋਲ ਪੁਜਦਿਆਂ ਹੀ ਪੁੱਛਿਆ,

"ਹਾਂ ਬਈ ਮਾਧੋ ਸਿੰਘ, ਕੀ ਖਬਰ ਲਿਆਏ ਹੋ?"

"ਰਾਜਾ ਜੀ, ਮਹਾਂਰਾਣੀ ਤੋਂ ਕੋਈ ਕੰਮ ਢੰਗ ਨਾਲ ਨਹੀਂ ਹੋ ਰਿਹਾ, ਖਾਲਸਾ ਫੌਜ ਵਿਚ ਬੇਚੈਨੀ ਵਧ ਰਹੀ ਏ, ਫੌਜੀ ਸਿਪਾਹੀ ਆਪਣੀਆਂ ਮਰਜ਼ੀਆਂ ਰਹੇ ਨੇ, ਲਹੌਰ ਵਿਚ ਵੀ ਤੇ ਆਲੇ ਦੁਆਲੇ ਦੇ ਸ਼ਹਿਰਾਂ ਵਿਚ ਵੀ ਕਨੂੰਨ ਦੀ ਵਿਵਸਥਾ ਠੀਕ ਨਹੀਂ ਏ, ਖਾਲਸਾ ਫੌਜ ਦੇ ਪੰਚ ਸ਼ੇਰ ਸਿੰਘ ਨਾਲ ਗੱਲ ਕਰਨੀ ਚਾਹੁੰਦੇ ਨੇ ਪਰ ਚਾਹੁੰਦੇ ਨੇ ਕਿ ਸ਼ੇਰ ਸਿੰਘ ਵਲੋਂ ਪਹਿਲ ਹੋਵੇ।"

"ਮਾਧੋ ਸਿੰਘ, ਇਹ ਤਾਂ ਬਹੁਤ ਚੰਗੀ ਖਬਰੇ ਏ, ਚੰਦ ਕੋਰ ਨੇ ਤਾਂ ਮਹੀਨਾ ਈ ਮਸਾਂ ਕੱਢਿਆ ਏ, ਆਹ ਮੇਰੀ ਚਿੱਠੀ ਲੈ ਜਾ ਜਾਂਦਾ ਹੋਇਆ ਸ਼ੇਰ ਸਿੰਘ ਨੂੰ ਦਿੰਦਾ ਜਾਵੀਂ।"

"ਰਾਜਾ ਜੀ, ਬਟਾਲੇ ਵਿਚ ਦੀ ਜਾਵਾਂ?"

"ਹਾਂ ਮਾਧੋ ਸਿੰਘ, ਜ਼ੁਬਾਨੀ ਵੀ ਕਹਿ ਦੇਣਾ ਕਿ ਹੁਣ ਸ਼ਾਹੀ ਕਿਲ੍ਹੇ ਉਪਰ ਹਮਲਾ ਕਰਨ ਦਾ ਵਕਤ ਆ ਗਿਆ ਏ, ਖਾਲਸਾ ਫੌਜ ਸਾਡਾ ਸਾਥ ਦੇਵੇਗੀ, ਇਸ ਦਾ ਮੈਨੂੰ ਯਕੀਨ ਏ, ਕਹਿ ਦੇਣਾ ਕਿ ਆਪਣੇ ਸਿਪਾਹੀ ਲੈ ਕੇ ਅਗਲੇ ਬੁੱਧਵਾਰ ਨੂੰ ਵਿਚ ਸ਼ਾਲੀਮਾਰ ਬਾਗ ਵਿਚ ਪੁੱਜੇ, ਮੈਂ ਉਸ ਨੂੰ ਉਥੇ ਹੀ ਮਿਲਾਂਗਾ।"...

ਸੁਨੇਹਾ ਮਿਲਦੇ ਸਾਰ ਹੀ ਸ਼ਹਿਜ਼ਾਦਾ ਸ਼ੇਰ ਸਿੰਘ ਨੇ ਆਪਣੇ ਸਿਪਾਹੀ ਤਿਆਰ ਕੀਤੇ ਤੇ ਤੈਅ ਕੀਤੇ ਸਮੇਂ ਦੇ ਹਿਸਾਬ ਨਾਲ ਲਹੌਰ ਲਈ ਚਲ ਪਿਆ। ਸਭ ਤੋਂ ਮੂਹਰੇ ਉਹ ਆਪ ਸੀ, ਉਸੇ ਦੇ ਮਗਰ ਉਸ ਦੇ ਪੰਜ ਪ੍ਰਮੁੱਖ ਸਲਾਹਕਾਰ ਤੇ ਉਸ ਦੇ ਪਿੱਛੇ ਤਿੰਨ ਸੌ ਘੋੜ ਸਵਾਰ। ਉਹ ਸ਼ਾਲੀਮਾਰ ਬਾਗ ਪੁੱਜ ਗਿਆ। ਰਾਜਾ ਧਿਆਨ ਸਿੰਘ ਹਾਲੇ ਨਹੀਂ ਸੀ ਆਇਆ। ਉਸ ਨੇ ਕਾਫੀ ਦੇਰ ਉਡੀਕਿਆ। ਫਿਰ ਪਤਾ ਚਲਿਆ ਕਿ ਰਾਜਾ ਧਿਆਨ ਸਿੰਘ ਤਾਂ ਹਾਲੇ ਜੰਮੂ ਵਿਚ ਹੀ ਹੈ। ਸ਼ਹਿਜ਼ਾਦਾ ਸ਼ੇਰ ਸਿੰਘ ਗੁੱਸੇ ਵਿਚ ਆਉਣ ਲਗਿਆ ਤੇ ਉਸ ਦੇ ਸਲਾਹਕਾਰ ਵੀ। ਉਸ ਦਾ ਖਾਸ ਸਲਾਹਕਾਰ ਮੋਤਾ ਸਿੰਘ ਬਹੁਤ ਹੀ ਖਫਾ ਸੀ। ਉਹ ਕਹਿਣ ਲਗਿਆ,

"ਸ਼ਹਿਜ਼ਾਦਾ ਸ਼ੇਰ ਸਿੰਘ, ਇਹ ਡੋਗਰਾ ਧੋਖੇਬਾਜ਼ ਨਿਕਲਿਆ, ਇਹ ਮਹਾਂਰਾਣੀ ਨਾਲ ਰਲਿਆ ਹੋਇਆ ਏ ਤੇ ਆਪਣੇ ਭਰਾ ਗੁਲਾਬ ਸਿੰਘ ਨਾਲ ਗੱਠਜੋੜ ਬਣਾ ਲਿਆ ਏ, ਸਾਨੂੰ ਇਥੇ ਸੱਦਣ ਵਿਚ ਕੋਈ ਸਾਜ਼ਿਸ਼ ਨਾ ਹੋਵੇ, ਇਸ ਤੋਂ ਪਹਿਲਾਂ ਕਿ ਕੋਈ ਮੁਸੀਬਤ ਵਿਚ ਫਸ ਜਾਈਏ ਆਪਾਂ ਕਿਸੇ ਸੁਰਖਿਤ ਥਾਂ ਪਹੁੰਚੀਏ ਤੇ ਅਗਲੀ ਸਲਾਹ ਕਰੀਏ।"

"ਕੁਝ ਅਜਿਹਾ ਏ ਲਗਦਾ ਏ ਸਰਦਾਰ ਸਾਹਿਬ, ਮੇਰੀ ਸਲਾਹ ਏ ਕਿ ਆਪਾਂ ਖਾਲਸਾ ਫੌਜ ਦੇ ਪੰਚਾਂ ਨੂੰ ਖੁਦ ਮਿਲ ਕੇ ਸਾਰੀ ਗੱਲ ਕਰੀਏ, ਪੰਜ ਬੰਦੇ ਮੀਆਂ ਮੀਰ ਨੂੰ ਭੇਜੀਏ।"

ਮੋਤਾ ਸਿੰਘ ਦੇ ਨਾਲ ਖੜੇ ਕਰਤਾਰ ਸਿੰਘ ਨੇ ਕਿਹਾ। ਮੀਆਂ ਮੀਰ ਵਿਚ ਖਾਲਸਾ ਫੌਜ ਦਾ ਪੜਾਅ ਸੀ। ਪੰਜ ਬੰਦੇ ਮੀਆਂ ਮੀਰ ਨੂੰ ਚਲ ਪਏ। ਸ਼ਹਿਜ਼ਾਦਾ ਸ਼ੇਰ ਸਿੰਘ ਦੇ ਲਹੌਰ ਵਿਚ ਦਾਖਲ ਹੋਣ ਬਾਰੇ ਮਹਾਂਰਾਣੀ ਨੂੰ ਵੀ ਪਤਾ ਚਲ ਗਿਆ। ਉਸ ਨੂੰ ਕੁਝ ਕੁ ਫਿਕਰ ਹੋ ਰਿਹਾ ਸੀ। ਇਕੱਲੇ ਸ਼ੇਰ ਸਿੰਘ ਤੋਂ ਉਹ ਨਹੀਂ ਸੀ ਡਰਦੀ। ਡਰ ਸੀ ਤਾਂ ਖਾਲਸਾ ਫੌਜ ਦਾ। ਉਸ ਨੇ ਕਾਹਲੀ ਨਾਲ ਫੌਜ ਨੂੰ ਹੱਥ ਵਿਚ ਕਰਨ ਲਈ ਉਹਨਾਂ ਦੀ ਪਿਛਲੇ ਚਾਰ ਮਹੀਨਿਆਂ ਦੀ ਰੁਕੀ ਹੋਈ ਤਨਖਾਹ ਦੇ ਦਿਤੀ। ਫੌਜ ਦੇ ਅਫਸਰਾਂ ਨੂੰ ਗਲ਼ਾਂ ਲਈ ਹੀਰਿਆਂ ਦੇ ਹਾਰ, ਕਸ਼ਮੀਰੀ ਸ਼ਾਲ, ਸੋਨੇ ਦੀਆਂ ਬੰਗਾਂ ਤੇ ਕੜੇ ਤੇ ਹੋਰ ਵੀ ਬਹੁਤ ਸਾਰੇ ਤੋਹਫੇ ਦੇ ਕੇ ਖੁਸ਼ ਕਰਨ ਦੀਆਂ ਕੋਸ਼ਿਸ਼ਾਂ ਕਰਨ ਲਗੀ। ਉਸ ਨੇ ਲਹੌਰ ਦੇ ਖਾਸ ਖਾਸ ਰਿਣ ਦੇਣ ਵਾਲਿਆਂ ਤੇ ਲਹਿਣੇਦਾਰਾਂ ਨੂੰ ਹੁਕਮ ਦੇ ਦਿਤੇ ਕਿ ਸ਼ਹਿਜ਼ਾਦੇ ਸ਼ੇਰ ਸਿੰਘ ਨੂੰ ਕਿਸੇ ਕਿਸਮ ਦਾ ਕਰਜ਼ਾ ਨਾ ਦਿਤਾ ਜਾਵੇ। ਖਾਲਸਾ ਫੌਜ ਵਿਚ ਮਹਾਰਾਣੀ ਦਾ ਵਕਾਰ ਬਹੁਤ ਖਰਾਬ ਹੋ ਚੁੱਕਿਆ ਸੀ ਇਸ ਲਈ ਰਿਸ਼ਵਤ ਉਹਨਾਂ ਦੇ ਕਿਸੇ ਕੰਮ ਦੀ ਨਹੀਂ ਸੀ।

ਮੀਆਂ ਮੀਰ ਪੁੱਜ ਕੇ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਪੰਜ ਸਲਾਹਕਾਰ ਖਾਲਸਾ ਫੌਜ ਦੇ ਸਾਹਮਣੇ ਜਾ ਪੇਸ਼ ਹੋਏ। ਸਾਰੀ ਗੱਲ ਦਸਦਿਆਂ ਮੋਤਾ ਸਿੰਘ ਨੇ ਕਿਹਾ,

"ਖਾਲਸਾ ਜੀ, ਅਸੀਂ ਪੰਜਾਬ ਦੇ ਹਿੱਤ ਲਈ ਆਪਣੀ ਜਾਨ ਵੀ ਕੁਰਬਾਨ ਕਰ ਦੇਵਾਂਗੇ ਪਰ ਇਹ ਦੇਸ਼ ਨੂੰ ਚਲਾਉਣਾ ਇਹਨਾਂ ਲੋਕਾਂ ਦੇ ਵਸ ਦਾ ਕੰਮ ਨਹੀਂ, ਇਹ ਚੰਦ ਕੋਰ ਔਰਤ ਏ ਤੇ ਸੰਧਾਂਵਾਲੀਆਂ ਨੂੰ ਸਿਰਫ ਗੱਦੀ ਚਾਹੀਦੀ ਏ, ਇਹਨਾਂ ਨੂੰ ਪੰਜਾਬ ਨਾਲ ਕੋਈ ਮੋਹ ਨਹੀਂ ਏ, ਇਹਨਾਂ ਦਾ ਸਭ ਕੁਝ ਸਤਲੁਜ ਤੋਂ ਪਾਰ ਈ ਏ ਤੇ ਇਹਨਾਂ ਨੇ ਇਹ ਰਾਜ ਹਾਸਲ ਕਰਨ ਲਈ ਅੰਗਰੇਜ਼ਾਂ ਨਾਲ ਬਹੁਤ ਸਾਰੇ ਵਾਅਦੇ ਕੀਤੇ ਨੇ, ਹੌਲੀ ਹੌਲੀ ਇਹ ਲੋਕ ਪੰਜਾਬ ਅੰਗਰੇਜ਼ਾਂ ਦੇ ਹਵਾਲੇ ਕਰਨਾ ਚਾਹੁੰਦੇ ਨੇ, ਖਾਲਸਾ ਜੀ, ਦੂਜੇ ਪਾਸੇ ਸ਼ਹਿਜ਼ਾਦਾ ਸ਼ੇਰ ਸਿੰਘ ਤੁਹਾਡਾ ਸੰਗੀ ਰਿਹਾ ਏ, ਸਰਕਾਰ ਵੇਲੇ ਤੁਹਾਡੇ ਮੋਢੇ ਨਾਲ ਮੋਢਾ ਡਾਹ ਕੇ ਲੜਿਆ ਏ, ਬੇਨਤੀ ਏ ਕਿ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਅਗਲਾ ਮਹਾਂਰਾਜਾ ਬਣਾਓ।"

"ਖਾਲਸਾ ਜੀ, ਸਾਡੇ ਕੋਲ ਵੀ ਮਹਾਂਰਾਣੀ ਤੇ ਸੰਧਾਵਾਲੀਆਂ ਦੀਆਂ ਬਹੁਤ ਸ਼ਿਕਾਇਤਾਂ ਆਈਆਂ ਹੋਈਆਂ ਨੇ, ਤੁਸੀਂ ਜਾ ਕੇ ਸ਼ਹਿਜ਼ਾਦੇ ਨੂੰ ਕਹੋ ਕਿ ਮਾਘੀ ਵਾਲੇ ਦਿਨ ਸਾਨੂੰ ਬੁਧੂ ਕੇ ਆਵੇ ਕੋਲ ਮਿਲੇ, ਉਹਨਾਂ ਨਾਲ ਉਥੇ ਹੀ ਗੱਲਾਂ ਹੋਣਗੀਆਂ ਤੇ ਪੰਚ ਆਪਣਾ ਫੈਸਲਾ ਵੀ ਸੁਣਾਉਣਗੇ।"

ਬੁਧੂ ਕਾ ਆਵਾ ਫੌਜ ਦੇ ਨਜ਼ਰ ਏ ਨੁਕਤਾ ਤੋਂ ਵਿਸ਼ੇਸ਼ ਜਗਾਹ ਸੀ। ਬੁਧੂ ਸ਼ਾਹ ਗੁਰੁ ਅਰਜਨ ਦੇਵ ਦਾ ਭਗਤ ਸੀ ਤੇ ਉਸ ਨੇ ਹੀ ਇਹ ਆਵਾ ਉਸ ਸਮੇਂ ਇੱਟਾਂ ਪਕਾਉਣ ਲਈ ਲਗਾਇਆ ਸੀ। ਵੈਸੇ ਤੇ ਇਹ ਸਾਧਾਰਨ ਆਵਾ ਹੀ ਸੀ ਪਰ ਇਸ ਦੇ ਨਜ਼ਦੀਕ ਹੀ ਕਿਸੇ ਵੇਲੇ ਕਰਨਲ ਐਵੀਟਬਲ ਨਾਂ ਦੇ ਫੌਜੀ ਨੇ ਫਤਿਹਗੜ ਨਾਂ ਦੀ ਬਾਰਾਂਦਰੀ ਬਣਾਈ ਹੋਈ ਸੀ। ਇਸ ਜਗਾਹ ਫੌਜ ਦੇ ਪੰਚ ਬੈਠ ਕੇ ਆਪਣਾ ਫੈਸਲਾ ਸੁਣਾਇਆ ਕਰਦੇ ਸਨ। ਸ਼ਹਿਜ਼ਾਦਾ ਸ਼ੇਰ ਸਿੰਘ ਦੇ ਸਲਾਹਕਾਰ ਆਪਸ ਵਿਚ ਸਲਾਹਾਂ ਕਰਨ ਲਗੇ ਕਿ ਖਾਲਸਾ ਪੰਚਾਂ ਨਾਲ ਕਿਹੜੀਆਂ ਵਿਚਾਰਾਂ ਕੀਤੀਆਂ ਜਾਣਗੀਆਂ। ਸ਼ੇਰ ਸਿੰਘ ਨੂੰ ਪਤਾ ਸੀ ਕਿ ਫੌਜ ਦਾ ਵੱਡਾ ਵਾਹ ਤਨਖਾਹ ਨਾਲ ਸੀ, ਉਹਨਾਂ ਦੀ ਅੜੀ ਹੋਈ ਤਨਖਾਹ ਮਿਲਣੀ ਜ਼ਰੂਰੀ ਸੀ। ਸ਼ੇਰ ਸਿੰਘ ਇਸ ਵੇਲੇ ਰਾਜਾ ਧਿਆਨ ਸਿੰਘ ਦੀ ਜ਼ਰੂਰਤ ਮਹਿਸੂਸ ਕਰ ਰਿਹਾ ਸੀ। ਉਸ ਨੂੰ ਬਹੁਤ ਗੁੱਸਾ ਸੀ ਕਿ ਉਹ ਵਾਅਦਾ ਕਰ ਕੇ ਪੁੱਜਾ ਕਿਉਂ ਨਹੀਂ।

ਪਰ ਧਿਆਨ ਸਿੰਘ ਆਪਣੀ ਚਾਲ 'ਤੇ ਸੀ। ਉਸ ਸੋਚ ਰਿਹਾ ਸੀ ਕਿ ਜੇ ਉਹ ਸਿਧਾ ਹੀ ਸ਼ੇਰ ਸਿੰਘ ਨਾਲ ਫੌਜ ਕੋਲ ਚਲੇ ਜਾਵੇਗਾ ਤਾਂ ਸ਼ਾਇਦ ਫੌਜ ਜਲਦੀ ਨਾਲ ਸ਼ੇਰ ਸਿੰਘ ਦਾ ਸਾਥ ਨਾ ਦੇਵੇ ਕਿਉਂਕਿ ਰਾਜਾ ਗੁਲਾਬ ਸਿੰਘ ਪਹਿਲਾਂ ਹੀ ਦੂਜੇ ਪਾਸੇ ਖੜਾ ਸੀ। ਦੂਜੀ ਗੱਲ ਇਹ ਕਿ ਸ਼ਹਿਜ਼ਾਦਾ ਸ਼ੇਰ ਸਿੰਘ ਦੇ ਕਿਲ੍ਹੇ ਉਪਰ ਹਮਲੇ ਨੂੰ ਲੈ ਕੇ ਖਾਲਸਾ ਫੌਜ ਤੇ ਲਹੌਰ ਦਰਬਾਰ ਕਿਹੜਾ ਕਿਹੜਾ ਕਦਮ ਚੁੱਕ ਸਕਦੇ ਹਨ ਇਹ ਸਭ ਉਹ ਦੂਰ ਰਹਿ ਕੇ ਦੇਖਣਾ ਚਾਹੁੰਦਾ ਸੀ। ਤੀਜੇ ਉਹ ਸ਼ੇਰ ਸਿੰਘ ਕੋਲ ਆਪਣੀ ਕੀਮਤ ਵੀ ਪੁਆਉਣੀ ਚਾਹੁੰਦਾ ਸੀ। ਦੋ ਵਾਰ ਬਹੁਤ ਬੁਰੀ ਤਰ੍ਹਾਂ ਅਣਗੋਲਿਆ ਜਾ ਚੁੱਕਾ ਸੀ, ਖੜਕ ਸਿੰਘ ਵਲੋਂ ਵੀ ਤੇ ਕੁੰਵਰ ਨੌਨਿਹਾਲ ਵਲੋਂ ਵੀ। ਇਸ ਵਾਰ ਉਹ ਜ਼ਰਾ ਪੱਕੇ ਪੈਰੀਂ ਰਹਿਣਾ ਚਾਹੁੰਦਾ ਸੀ। ਵੈਸੇ ਉਸ ਨੇ ਆਪਣਾ ਕੰਮ ਸ਼ੁਰੂ ਕਰ ਦਿਤਾ ਹੋਇਆ ਸੀ। ਚਾਰੇ ਪਾਸੇ ਹੀ ਮਹਾਂਰਾਣੀ ਚੰਦ ਕੋਰ ਤੇ ਅਤਰ ਸਿੰਘ ਦੇ ਖਿਲਾਫ ਭੰਡੀ ਪ੍ਰਚਾਰ ਜ਼ੋਰਾਂ ਸ਼ੋਰਾਂ ਨਾਲ ਜਾਰੀ ਸੀ। ਉਹ ਆਪਣਾ ਲਾਮ-ਲਸ਼ਕਰ ਲੈ ਕੇ ਆ ਗਿਆ ਤੇ ਲਹੌਰ ਤੋਂ ਬਾਹਰ ਆ ਕੇ ਡੇਰੇ ਲਾ ਲਏ ਤੇ ਅਗਲੀ ਖਬਰ ਉਡੀਕਣ ਲਗਿਆ। ਉਸ ਦੀ ਦੂਰ-ਦ੍ਰਿਸ਼ਟੀ ਕਹਿ ਰਹੀ ਸੀ ਕਿ ਲੋੜਵੰਦ ਉਸ ਤਕ ਆਪ ਹੀ ਪਹੁੰਚ ਕਰ ਲੈਣਗੇ। ਉਸ ਨੇ ਆਪਣੇ ਭਰਾ ਰਾਜਾ ਸੁਚੇਤ ਸਿੰਘ ਰਾਹੀਂ ਆਪਣੇ ਲਹੌਰ ਤੋਂ ਬਾਹਰ ਡੇਰੇ ਵਿਚ ਹੋਣ ਦੀ ਖਬਰ ਫੈਲਾ ਦਿਤੀ।

ਅਗਲੇ ਦਿਨ ਸ਼ੇਰ ਸਿੰਘ ਬੁਧੂ ਕੇ ਆਵੇ ਪੰਚਾਂ ਨੂੰ ਮਿਲਣ ਗਿਆ। ਉਸ ਦੇ ਜਾਂਦੇ ਨੂੰ ਫੌਜ ਨੀਲੀ-ਲਾਲ ਵਰਦੀ ਪਾਈ ਪਰੇਡ ਕਰ ਰਹੀ ਸੀ। ਉਸ ਨੇ ਜਾ ਕੇ ਪੰਚਾਂ ਨੂੰ ਫਤਿਹ ਬੁਲਾਈ। ਖਾਲਸਾ ਫੌਜ ਦੇ ਅਫਸਰਾਂ ਨੇ ਇਕ ਦਮ ਉਸ ਨੂੰ ਘੇਰ ਲਿਆ। ਸ਼ਹਿਜ਼ਾਦਾ ਕੁਝ ਦੇਰ ਲਈ ਘਬਰਾ ਹੀ ਗਿਆ ਪਰ ਉਸੇ ਵੇਲੇ ਹੀ ਸਭ ਨੇ ਉਸ ਦੇ ਹੱਕ ਵਿਚ ਨਾਹਰੇ ਮਾਰਨੇ ਸ਼ੁਰੂ ਕਰ ਦਿਤੇ; ਮਹਾਂਰਾਜਾ ਸ਼ੇਰ ਸਿੰਘ, ਜ਼ਿੰਦਾ ਬਾਦ! ਫੌਜ ਨੇ ਉਸ ਨੂੰ ਤੋਪਾਂ ਦੀ ਸਲਾਮੀ ਦਿਤੀ। ਖਾਲਸਾ ਫੌਜ ਵਲੋਂ ਸ਼ੇਰ ਸਿੰਘ ਮਹਾਂਰਾਜਾ ਘੋਸ਼ਿਤ ਕਰ ਦਿਤਾ ਗਿਆ। ਸ਼ੇਰ ਸਿੰਘ ਨੇ ਉਸੇ ਵਕਤ ਹੀ ਫੌਜ ਦੀ ਤਨਖਾਹ ਵਿਚ ਮਹੀਨਾ ਦਾ ਇਕ ਰੁਪਏ ਦਾ ਵਾਧਾ ਕਰ ਦਿਤਾ। ਹੋਰ ਵੀ ਬਹੁਤ ਸਾਰੇ ਵਾਅਦੇ ਕੀਤੇ।

ਕਿਲ੍ਹੇ ਉਪਰ ਹਮਲਾ ਕਰਨ ਦੀਆਂ ਸਲਾਹਾਂ ਹੋਣ ਲਗੀਆਂ। ਸ਼ੇਰ ਸਿੰਘ ਨੇ ਹਮਲਾ ਕਰਨ ਦੀ ਤਿਆਰੀ ਸ਼ੁਰੂ ਕਰ ਦਿਤੀ। ਹਮਲਾ ਕਰਨ ਤੋਂ ਪਹਿਲਾਂ ਚੰਦ ਕੋਰ ਨੂੰ ਸੁਲਾਹ ਕਰਨ ਦਾ ਸੱਦਾ ਭੇਜਿਆ ਗਿਆ ਪਰ ਉਹ ਨਾ ਮੰਨੀ। ਫਿਰ ਉਸ ਨੂੰ ਆਤਮ ਸਮੱਰਪਣ ਕਰਨ ਦੀ ਬੇਨਤੀ ਕੀਤੀ, ਫਿਰ ਹੁਕਮ ਵੀ ਦਿਤਾ। ਰਾਜਾ ਗੁਲਾਬ ਸਿੰਘ ਚੰਦ ਕੋਰ ਦੇ ਨਾਲ਼ ਸੀ ਤੇ ਦੋ ਬਟਾਲੀਅਨ ਫੌਜ ਵੀ ਕਿਲ੍ਹੇ ਦੇ ਅੰਦਰ ਸੀ। ਚੰਦ ਕੋਰ ਨੇ ਕੋਈ ਵੀ ਸ਼ਰਤ ਮੰਨਣ ਤੋਂ ਨਾਂਹ ਕਰ ਦਿਤੀ। ਉਸ ਨੇ ਉਸੇ ਵੇਲੇ ਹੀ ਸਾਰੀ ਸਥਿਤੀ ਦਾ ਜਾਇਜ਼ਾ ਲੈਣ ਲਈ ਆਪਣੇ ਵਜ਼ੀਰਾਂ ਦੀ ਬੈਠਕ ਬੁਲਾਈ ਜਿਸ ਵਿਚ ਸੰਧਾਵਾਲੀਏ ਸਰਦਾਰ ਤਾਂ ਸ਼ਾਮਲ ਹੋਣੇ ਹੀ ਸਨ ਤੇ ਨਾਲ ਹੀ ਜਮਾਂਦਾਰ ਖੁਸ਼ਹਾਲ ਸਿੰਘ, ਸਰਦਾਰ ਤੇਜਾ ਸਿੰਘ ਤੇ ਰਾਜਾ ਗੁਲਾਬ ਸਿੰਘ ਹਾਜ਼ਰ ਸਨ। ਚੰਦ ਕੋਰ ਬੋਲੀ,

"ਹਾਂ ਗੁਲਾਬ ਸਿੰਘਾ, ਤਿਆਰ ਏਂ ਤੂੰ?"

"ਜੀ ਮਾਈ ਜੀ।"

"ਦੂਜੇ ਪਾਸੇ ਧਿਆਨਾ ਏਂ, ਕਿਤੇ ਭਰਾ ਨਾਲ ਤਾਂ ਨਹੀਂ ਰਲ਼ ਜਾਵੇਂਗਾ?"

"ਮਾਈ ਜੀ, ਉਹ ਦੂਜੇ ਪਾਸੇ ਨਹੀਂ ਏ, ਉਹ ਤੇ ਲਹੌਰ ਵਿਚ ਵੀ ਨਹੀਂ ਆਇਆ ਹਾਲੇ, ਜੇ ਹੁੰਦਾ ਵੀ ਤਾਂ ਮਾਈ ਜੀ, ਮੈਂ ਤੁਹਾਡੇ ਪ੍ਰਤੀ ਵਫਾਦਾਰੀ ਦੀ ਸੌਂਹ ਖਾਧੀ ਹੋਈ ਏ।"

"ਤਿਆਰੀ ਪੂਰੀ ਏ?"

"ਬਿਲਕੁਲ ਮਾਈ ਜੀ, ਕਿਲ੍ਹੇ ਦੇ ਸਾਰੇ ਦਰਵਾਜ਼ੇ ਬੰਦ ਕਰ ਦਿਤੇ ਗਏ ਨੇ, ਫਿਰ ਸਾਡਾ ਤੋਪਖਾਨਾ ਏਨਾ ਮਜ਼ਬੂਤ ਏ ਕਿ ਕਿਲ੍ਹੇ ਅੰਦਰ ਆਉਣ ਵਾਲੇ ਹਰ ਦੁਸ਼ਮਣ ਨੂੰ ਤਬਾਹ ਕਰ ਦੇਵੇਗਾ, ਕਰਨਲ ਗਾਰਡਨਰ ਬਹੁਤ ਹੀ ਨਿਪੁੰਨ ਤੋਪਚੀ ਏ, ਜਿਵੇਂ ਉਸ ਨੇ ਤੋਪਾਂ ਫਿੱਟ ਕੀਤੀਆਂ ਨੇ ਮੈਂ ਤਾਂ ਹੈਰਾਨ ਰਹਿ ਗਿਆਂ।"

"ਗੁਲਾਬ ਸਿੰਘਾ, ਸਾਰੀ ਫੌਜ ਨੂੰ ਵਫਾਦਾਰੀ ਦੀ ਕਸਮ ਖਵਾਓ, ਹਿੰਦੂਆਂ ਨੂੰ ਗੀਤਾ ਨਾਲ, ਮੁਸਲਮਾਨਾਂ ਨੂੰ ਕੁਰਾਨ ਨਾਲ ਤੇ ਸਿੱਖਾਂ ਨੂੰ ਗਰੰਥ ਨਾਲ ਤੇ ਤੂੰ ਵੀ ਇਕ ਵਾਰ ਹੋਰ ਸੌਂਹ ਖਾਹ।"

ਰਾਜਾ ਗੁਲਾਬ ਸਿੰਘ ਨੂੰ ਕਿਲ੍ਹੇ ਵਿਚਲੀ ਸਾਰੀ ਫੌਜ ਦਾ ਕਮਾਂਡਰ ਇਨ ਚੀਫ ਬਣਾ ਦਿਤਾ ਗਿਆ। ਉਸ ਨੇ ਧਿਆਨ ਸਿੰਘ ਦਾ ਪਤਾ ਕਰਨ ਲਈ ਆਪਣੇ ਬੰਦੇ ਬਾਹਰ ਭੇਜੇ। ਉਸ ਦੀ ਹਮੇਸ਼ਾ ਹੀ ਇਹ ਨੀਤੀ ਰਹੀ ਸੀ ਕਿ ਕੋਈ ਕਿਸੇ ਲਈ ਨਹੀਂ ਲੜਦਾ ਹਰ ਕੋਈ ਆਪਣੇ ਲਈ ਹੀ ਲੜਦਾ ਹੈ। ਉਸ ਦੀ ਨੀਤੀ ਰਾਜਾ ਸੁਚੇਤ ਸਿੰਘ ਦੇ ਪੱਲੇ ਹਾਲੇ ਨਹੀਂ ਸੀ ਪਈ ਪਰ ਰਾਜਾ ਧਿਆਨ ਸਿੰਘ ਚੰਗੀ ਤਰ੍ਹਾਂ ਸਮਝਦਾ ਸੀ ਇਸ ਲਈ ਉਹ ਲੜਾਈ ਤੋਂ ਇਕ ਪਾਸੇ ਬੈਠਾ ਸੀ, ਵੈਸੇ ਉਸ ਨੇ ਸੁਚੇਤ ਸਿੰਘ ਤੇ ਕਰਨਲ ਵੈਨਤੂਰਾ ਰਾਹੀਂ ਲਹੌਰ ਦੇ ਨਜ਼ਦੀਕ ਹੀ ਸ਼ਤੇਰ ਵਿਚ ਆਪਣੇ ਡੇਰੇ ਬਾਰੇ ਦਸ ਖਬਰ ਭਿਜਵਾ ਦਿਤੀ ਕਿ ਜੇ ਉਸ ਦੀ ਲੋੜ ਹੋਵੇ ਤਾਂ ਉਸ ਦੀਆਂ ਸੇਵਾਵਾਂ ਲਈਆਂ ਜਾ ਸਕਦੀਆਂ ਹਨ। ਉਹਨਾਂ ਦੀ ਇਹ ਵੀ ਨੀਤੀ ਸੀ ਕਿ ਕੋਈ ਵੀ ਧਿਰ ਜਿੱਤੇ, ਡੋਗਰੇ ਤਾਂ ਦਰਬਾਰ ਵਿਚ ਹੀ ਰਹਿਣਗੇ।

ਸ਼ਾਹੀ ਕਿਲ੍ਹੇ ਵਿਚ ਪੰਜ ਹਜ਼ਾਰ ਸਿਪਾਹੀ ਸਨ ਪਰ ਸ਼ੇਰ ਸਿੰਘ ਛੱਬੀ ਹਜ਼ਾਰ ਪੈਦਲ ਤੇ ਅੱਠ ਹਜ਼ਾਰ ਘੋੜ ਸਵਾਰ ਤੇ ਪੰਜਤਾਲੀ ਤੋਪਾਂ ਦੀ ਕਮਾਂਡ ਕਰ ਰਿਹਾ ਸੀ। ਮੁਖ ਅਫਸਰਾਂ ਨੇ ਕਿਲ੍ਹੇ ਦਾ ਨਕਸ਼ਾ ਖੋਹਲ ਕੇ ਇਸ ਦੇ ਅੰਦਰ ਜਾਣ ਦਾ ਮਨਸੂਬਾ ਬਣਾਇਆ। ਇਹ ਮਨਸੂਬਾ ਬਣਾਉਂਦੇ ਉਹ ਭੁੱਲ ਗਏ ਕਿ ਕਿਲ੍ਹੇ ਅੰਦਰ ਤੋਪਖਾਨਾ ਕਿਥੇ ਕੁ ਹੈ। ਸ਼ਾਮ ਨੂੰ ਕਾਫੀ ਹਨੇਰੇ ਹੋਏ ਕਿਲ੍ਹੇ ਉਪਰ ਹਮਲਾ ਕੀਤਾ ਗਿਆ। ਸ਼ਹਿਜ਼ਾਦਾ ਸ਼ੇਰ ਸਿੰਘ ਬਾਦਸ਼ਾਹੀ ਮਸਜਿਦ ਤੇ ਮੇਵਾ ਬੈਰਕਾਂ ਦੇ ਵਿਚਕਾਰਲੇ ਛੋਟੇ ਦਰਵਾਜ਼ੇ ਵਿਚ ਦੀ ਕਿਲ੍ਹੇ ਅੰਦਰ ਦਾਖਲ ਹੋਇਆ। ਤੋਪਾਂ ਦਹਿਲੀ ਗੇਟ ਤੇ ਯਕੀ ਗੇਟ ਰਾਹੀਂ ਅੰਦਰ ਗਈਆਂ ਤੇ ਬਾਕੀ ਦੀ ਫੌਜ ਟਕਸਾਲੀ ਗੇਟ ਵਿਚੋਂ ਦੀ ਅੰਦਰ ਦਾਖਲ ਹੋਈ। ਫੌਜ ਨੂੰ ਕਿਲ੍ਹੇ ਅੰਦਰ ਜਾਣ ਵਿਚ ਕੋਈ ਦਿੱਕਤ ਪੇਸ਼ ਨਹੀਂ ਆਈ। ਮਹਾਂਰਾਣੀ ਚੰਦ ਕੋਰ ਨੇ ਜਿਹੜੇ ਸਿਪਾਹੀਆਂ ਨੂੰ ਪੈਸੇ ਦੇ ਕੇ ਗੇਟ ਬੰਦ ਰੱਖਣ ਲਈ ਖੜੇ ਕੀਤਾ ਹੋਇਆ ਸੀ ਉਹਨਾਂ ਨੂੰ ਹੀ ਸ਼ਹਿਜ਼ਾਦਾ ਸ਼ੇਰ ਸਿੰਘ ਨੇ ਜ਼ਿਆਦਾ ਪੈਸੇ ਦੇ ਕੇ ਗੇਟ ਖੁਲਵਾ ਲਏ। ਕਿਲ੍ਹੇ ਦੇ ਅੰਦਰ ਤਾਂ ਵੜ ਗਏ ਪਰ ਅਗੇ ਵਧਣਾ ਮੁਸ਼ਕਲ ਹੋ ਗਿਆ। ਮੁਹਰਿਓਂ ਵੀ ਤਕੜਾ ਮੁਕਾਬਲਾ ਹੋ ਰਿਹਾ ਸੀ।

ਕਿਲ੍ਹੇ 'ਤੇ ਹਮਲਾ ਕਰਨ ਤੋਂ ਪਹਿਲਾਂ ਫੌਜ ਦਾ ਇਕ ਹਿੱਸਾ ਸ਼ਹਿਰ ਦੀ ਲੁਟ ਮਾਰ ਕਰਨ ਲਗਿਆ। ਲਹੌਰ ਸ਼ਹਿਰ ਇਵੇਂ ਪਹਿਲਾਂ ਵੀ ਕਈ ਵਾਰ ਆਪਣੀ ਹੀ ਫੌਜ ਹੱਥੋਂ ਲੁਟ ਹੋ ਚੁੱਕਿਆ ਸੀ। ਫੌਜ ਨੇ ਰੱਤਾ ਬਜ਼ਾਰ ਨੂੰ ਅੱਗ ਵੀ ਲਾ ਦਿਤੀ। ਸ਼ੇਰ ਸਿੰਘ ਨੂੰ ਪਤਾ ਚਲਿਆ ਤਾਂ ਉਸ ਨੂੰ ਇਸ ਬਾਰੇ ਸਖਤ ਹੁਕਮ ਜਾਰੀ ਕਰਨਾ ਪਿਆ। ਸਾਰਾ ਲਹੌਰ ਸ਼ਹਿਰ ਤਾਂ ਸੈਨਿਕਾਂ ਦੇ ਕਬਜ਼ੇ ਹੇਠ ਹੈ ਹੀ ਸੀ। ਕਿਲ੍ਹੇ ਦਾ ਵੀ ਕਾਫੀ ਹਿੱਸਾ ਕਾਬੂ ਕਰ ਲਿਆ ਗਿਆ ਸੀ। ਸ਼ੇਰ ਸਿੰਘ ਨੇ ਆਪ ਮੁਹਰੇ ਹੋ ਕੇ ਹਜ਼ੂਰੀ ਬਾਗ ਤੇ ਬਾਦਸ਼ਾਹੀ ਮਸਜਿਦ ਕਬਜ਼ੇ ਵਿਚ ਲੈ ਲਏ ਤੇ ਨਾਲ ਹੀ ਰਾਜਾ ਗੁਲਾਬ ਸਿੰਘ ਦਾ ਅਸਲੇ ਦਾ ਭੰਡਾਰ ਵੀ।

ਸ਼ੇਰ ਸਿੰਘ ਦੀ ਫੌਜ ਨੇ ਆਪਣੇ ਨਾਲ ਤੇਈ ਤੋਪਾਂ ਲਿਆਂਦੀਆਂ ਸਨ ਪਰ ਇਹ ਤੋਪਾਂ ਨਾ-ਕਾਫੀ ਸਨ। ਕਿਲ੍ਹੇ ਦੇ ਆਲੇ ਦੁਆਲੇ ਵੀ ਤੋਪਾਂ ਬੀੜੀਆਂ ਜਾ ਰਹੀਆਂ ਸਨ। ਬਾਰਾਂ ਤੋਪਾਂ ਇਕ ਜਗਾਹ ਖੜੀਆਂ ਸਨ। ਇਹਨਾਂ ਨਾਲ ਅਕਬਰੀ ਗੇਟ ਢਾਹ ਦਿਤਾ ਗਿਆ। ਤਿੰਨ ਸੌ ਸੈਨਿਕ ਅੰਦਰ ਦਾਖਲ ਹੋ ਗਿਆ ਪਰ ਮੁਹਰੇ ਹੀ ਕਰਨਲ ਗਾਰਡਨਰ ਨੇ ਆਪਣਾ ਤੋਪਖਾਨਾ ਬੀੜਿਆ ਹੋਇਆ ਸੀ। ਉਸ ਦੀਆਂ ਤੋਪਾਂ ਨੇ ਇਹ ਸਾਰੇ ਸੈਨਿਕ ਉਡਾ ਦਿਤੇ। ਫਿਰ ਗਾਰਡਨਰ ਨੇ ਬਾਰਾਂ ਤੋਪਾਂ ਵੀ ਤਬਾਹ ਕਰ ਦਿਤੀਆਂ। ਇਹ ਸ਼ਹਿਜ਼ਾਦਾ ਸ਼ੇਰ ਸਿੰਘ ਦਾ ਬਹੁਤ ਵੱਡਾ ਨੁਕਸਾਨ ਸੀ। ਮੁੜ ਕੇ ਜਿੰਨੇ ਵੀ ਸੈਨਿਕ ਅਕਬਰੀ ਗੇਟ ਰਾਹੀਂ ਕਿਲ੍ਹੇ ਵਿਚ ਵੜਦੇ ਗਾਰਡਨਰ ਦੀਆਂ ਤੋਪਾਂ ਉਹਨਾਂ ਨੂੰ ਉਡਾ ਦਿੰਦੀਆਂ। ਹਜ਼ੂਰੀ ਬਾਗ ਤਕ ਪੁੱਜੇ ਸੈਨਿਕਾਂ ਨੂੰ ਵੀ ਅੰਦਰਲੀ ਫੌਜ ਨੇ ਭਜਾ ਦਿਤਾ। ਲੜਾਈ ਦਾ ਪਲੜਾ ਸਾਵਾਂ ਜਿਹਾ ਹੀ ਰਹਿ ਰਿਹਾ ਸੀ। ਸ਼ੇਰ ਸਿੰਘ ਦੀ ਫੌਜ ਦੋ ਦਿਨ ਕਿਲ੍ਹੇ ਉਪਰ ਅੱਗ ਵਰਸਾਉਂਦੀ ਰਹੀ। ਮਲਬੇ ਅੰਦਰ ਬੰਦੇ ਲਾਸ਼ਾ ਬਣ ਕੇ ਦਫਨ ਹੁੰਦੇ ਰਹੇ। ਦੂਜੇ ਪਾਸੇ ਗਾਰਡਨਰ ਦਾ ਤੋਪਖਾਨਾ ਵੀ ਤਬਾਹੀ ਮਚਾ ਰਿਹਾ ਸੀ। ਕਿਲ੍ਹੇ ਦੇ ਅੰਦਰਲੇ ਸੈਨਿਕ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਫੌਜ ਨੂੰ ਰੋਕਣ ਵਿਚ ਕਾਮਯਾਬ ਹੋ ਗਏ ਸਨ। ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਫਿਕਰ ਹੋਣ ਲਗਿਆ। ਇੰਨੀ ਫੌਜ ਨਾਲ ਵੀ ਉਹ ਕਿਲ੍ਹਾ ਫਹਿਤ ਨਹੀਂ ਸੀ ਕਰ ਸਕਿਆ। ਦੋਨਾਂ ਧਿਰਾਂ ਦਾ ਬਹੁਤ ਨੁਕਸਾਨ ਹੋ ਚੁੱਕਾ ਸੀ। ਤਿੰਨ ਹਜ਼ਾਰ ਤੋਂ ਵੱਧ ਬੰਦਾ ਮਾਰਿਆ ਜਾ ਚੁਕਿਆ ਸੀ ਤੇ ਦੋ ਸੌ ਤੋਂ ਵੱਧ ਘੋੜੇ, ਸੌ ਤੋਂ ਵੱਧ ਬੌਲਦ, ਬਾਕੀ ਦੇ ਨੁਕਸਾਨ ਦਾ ਤਾਂ ਕੋਈ ਹਿਸਾਬ ਹੀ ਨਹੀਂ ਸੀ। ਸ਼ਹਿਜ਼ਾਦਾ ਸ਼ੇਰ ਸਿੰਘ ਨੇ ਰਾਜਾ ਗੁਲਾਬ ਸਿੰਘ ਨੂੰ ਹਥਿਆਰ ਸੁੱਟਣ ਤੇ ਗਲਬਾਤ ਕਰਨ ਲਈ ਸੱਦਾ ਭੇਜਿਆ। ਗੁਲਾਬ ਸਿੰਘ ਦਾ ਵਾਪਸ ਸੁਨੇਹਾ ਆ ਗਿਆ ਕਿ ਉਹ ਸਿਰਫ ਰਾਜਾ ਧਿਆਨ ਸਿੰਘ ਨੂੰ ਵਿਚਕਾਰ ਰੱਖ ਕੇ ਹੀ ਗੱਲਬਾਤ ਕਰੇਗਾ। ਮਹਾਰਾਣੀ ਚੰਦ ਕੋਰ ਨੇ ਪਹਿਲਾਂ ਅਜਿਹੀ ਲੜਾਈ ਨਹੀਂ ਸੀ ਦੇਖੀ, ਉਸ ਨੇ ਇਸ ਵੱਡੀ ਲੜਾਈ ਬਾਰੇ ਸੋਚਿਆ ਵੀ ਨਹੀਂ ਸੀ, ਇਸ ਲਈ ਉਹ ਬਹੁਤ ਡਰ ਗਈ। ਉਸ ਨੇ ਆਪਣੇ ਵਲੋਂ ਹੀਰਾ ਸਿੰਘ ਨੂੰ ਆਪਣਾ ਨੁਮਾਇੰਦਾ ਨੀਯਤ ਕੀਤਾ। ਰਾਜਾ ਧਿਆਨ ਸਿੰਘ ਨੂੰ ਸ਼ਹਿਜ਼ਾਦਾ ਸ਼ੇਰ ਸਿੰਘ ਨੇ ਆਪਣੇ ਪੰਜ ਸੌ ਘੋੜ ਸਵਾਰ ਭੇਜ ਕੇ ਪੂਰੀ ਇਜ਼ਤ ਨਾਲ ਇਸ ਸੁਲਾਹਨਾਮੇ ਵਿਚ ਹਿੱਸਾ ਲੈਣ ਲਈ ਸੱਦਿਆ। ਇਹੋ ਧਿਆਨ ਸਿੰਘ ਚਾਹੁੰਦਾ ਸੀ।

ਸਿੱਖਾਂ ਦੇ ਦੋਨਾਂ ਧੜਿਆਂ ਵਿਚਕਾਰ ਸੁਲਾਹ ਸਫਾਈ ਬਾਰੇ ਵਿਚਾਰਾਂ ਹੋਣ ਲਗੀਆਂ। ਇਕ ਪਾਸੇ ਰਾਜਾ ਗੁਲਾਬ ਸਿੰਘ ਤੇ ਰਾਜਾ ਹੀਰਾ ਸਿੰਘ ਤੇ ਦੂਜੇ ਪਾਸੇ ਰਾਜਾ ਧਿਆਨ ਸਿੰਘ ਤੇ ਰਾਜਾ ਸੁਚੇਤ ਸਿੰਘ। ਇਕੋ ਪਰਿਵਾਰ ਇਕੱਠਾ ਹੋ ਕੇ ਪੰਜਾਬ ਦੀ ਕਿਸਮਤ ਦਾ ਫੈਸਲਾ ਕਰਨ ਲਗਿਆ। ਗਿਆਨੀ ਲੱਛਮਣ ਸਿੰਘ ਨੇ ਆਪਣੇ ਨਾਲ ਬੈਠੇ ਗਿਆਨੀ ਮੂਲਾ ਸਿੰਘ ਨੂੰ ਕਿਹਾ,

"ਦੇਖੋ ਸਾਡੀ ਕਿਸਮਤ! ਪੂਰੇ ਪੰਜਾਬ ਵਿਚ ਇਕ ਵੀ ਕਾਬਲ ਬੰਦਾ ਨਹੀਂ ਜੋ ਇਸ ਵੇਲੇ ਸਾਡੀ ਅਗਵਾਈ ਕਰ ਸਕੇ!"

ਗਿਆਨੀ ਮੂਲਾ ਸਿੰਘ ਨੇ ਹੋਲੀ ਜਿਹੀ ਆਵਾਜ਼ ਵਿਚ ਕਿਹਾ,

"ਜੋ ਉਪਰ ਵਾਲੇ ਨੂੰ ਮਨਜ਼ੂਰ!"

ਸ਼ਹਿਜ਼ਾਦਾ ਸ਼ੇਰ ਸਿੰਘ ਦੇ ਮਨ ਵਿਚ ਇਸ ਵੇਲੇ ਹੋਰ ਹੀ ਖਿਆਲ ਆ ਰਹੇ ਸਨ। ਉਸ ਨੇ ਧਿਆਨ ਸਿੰਘ ਨੂੰ ਇਕ ਪਾਸੇ ਕਰ ਕੇ ਕਿਹਾ,

"ਰਾਜਾ ਜੀ, ਜੋ ਹੋ ਗਿਆ ਸੋ ਹੋ ਗਿਆ, ਤੁਸੀਂ ਕੋਸ਼ਿਸ਼ ਕਰ ਕੇ ਚੰਦ ਕੋਰ ਨਾਲ ਮੇਰਾ ਵਿਆਹ ਕਰਾ ਦਿਓ, ਸਾਰੀ ਮੁਸੀਬਤ ਦੀ ਜੜ੍ਹ ਈ ਖਤਮ ਹੋ ਜਾਵੇਗੀ।"

ਧਿਆਨ ਸਿੰਘ ਉਸ ਦੀ ਗੱਲ ਸੁਣ ਕੇ ਮੁਸਕਰਾਇਆ ਤੇ ਉਸ ਦਾ ਹੱਥ ਘੁੱਟ ਕੇ ਕੋਸ਼ਿਸ਼ ਕਰਨ ਦਾ ਵਾਅਦਾ ਕੀਤਾ। ਲੜਾਈ ਵਿਚ ਲੈਣ ਦੇਣ ਕਰਨਾ ਬਹੁਤ ਮੁਸ਼ਕਲ ਪੈ ਰਿਹਾ ਸੀ। ਇਥੇ ਵੀ ਦੋਨੋਂ ਧਿਰਾਂ ਹੀ ਵੱਧ ਤੋਂ ਵੱਧ ਪਾਉਣਾ ਚਾਹੁੰਦੀਆਂ ਸਨ। ਸ਼ੇਰ ਸਿੰਘ ਦੀ ਫੌਜ ਹਾਲੇ ਵੀ ਕਿਲ੍ਹੇ ਦੇ ਵਿਚ ਹੀ ਖੜੀ ਸੀ। ਰਾਣੀ ਚੰਦ ਕੋਰ ਨੂੰ ਰਾਜ ਛੱਡਣਾ ਹੀ ਪੈਣਾ ਸੀ, ਇਹ ਤਾਂ ਹੁਣ ਖਾਲਸਾ ਫੌਜ ਦੀ ਵੀ ਇਜ਼ਤ ਦਾ ਸਵਾਲ ਬਣ ਚੁੱਕਿਆ ਸੀ। ਬਹੁਤ ਮੁਸ਼ਕਲ ਨਾਲ ਸਮਝੌਤਾ ਸਿਰੇ ਚੜਿਆ ਜਿਹੜਾ ਦੋਨਾਂ ਧਿਰਾਂ ਨੂੰ ਮਨਜ਼ੂਰ ਸੀ। ਚੰਦ ਕੋਰ ਸ਼ੇਰ ਸਿੰਘ ਨਾਲ ਕਿਸੇ ਵੀ ਕੀਮਤ 'ਤੇ ਵਿਆਹ ਕਰਾਉਣ ਲਈ ਤਿਆਰ ਨਹੀਂ ਸੀ। ਉਸ ਨੇ ਨੌਂ ਲੱਖ ਰੁਪਏ ਸਲਾਨਾ ਪੈਨਸ਼ਨ ਤੇ ਇਕ ਵੱਡੀ ਜਗੀਰ ਲੈਣੀ ਮੰਨ ਲਈ ਸੀ ਤੇ ਕੁਝ ਪੈਨਸਨ ਨੌਨਿਹਾਲ ਸਿੰਘ ਦੀ ਵਿਧਵਾ ਲਈ ਵੀ। ਡੋਗਰਿਆਂ ਨੂੰ ਕਿਲ੍ਹੇ ਵਿਚੋਂ ਸੁਰੱਖਿਅਤ ਤੌਰ ਤੇ ਨਿਕਲਣ ਦਿਤਾ ਜਾਵੇਗਾ, ਉਹਨਾਂ ਨੂੰ ਤੇ ਉਹਨਾਂ ਦੀ ਫੌਜ ਨੂੰ ਕੋਈ ਨਹੀਂ ਰੋਕੇਗਾ। ਲੜਾਈ ਵਿਚ ਹਿੱਸਾ ਲੈਣ ਵਾਲੀਆਂ ਸਾਰੀਆਂ ਧਿਰਾਂ ਨੂੰ ਹੀ ਸੁਰੱਖਿਆ ਦਿਤੀ ਜਾਵੇਗੀ। ਚੰਦ ਕੋਰ ਕਿਲ੍ਹੇ ਵਿਚੋਂ ਨਿਕਲਣ ਦੀ ਤਿਆਰੀ ਕਰਨ ਲਗੀ। ਸੰਧਾਵਾਲੀਏ ਹਾਲਾਤ ਨੂੰ ਸਮਝ ਗਏ ਸਨ ਤੇ ਉਹ ਚਲਦੀ ਗਲਬਾਤ ਵਿਚ ਹੀ ਦੌੜ ਕੇ

ਦਰਿਆ ਪਾਰ ਕਰ ਗਏ। ਮਹਾਂਰਾਜਾ ਸ਼ੇਰ ਸਿੰਘ ਦੇ ਸਿਪਾਹੀਆਂ ਨੇ ਉਹਨਾਂ ਦਾ ਪਿੱਛਾ ਕੀਤਾ। ਅਜੀਤ ਸਿੰਘ ਤੇ ਅਤਰ ਸਿੰਘ ਸਤਲੁਜ ਪਾਰ ਕਰਨ ਵਿਚ ਕਾਮਯਾਬ ਹੋ ਗਏ ਪਰ ਲਹਿਣਾ ਸਿੰਘ ਤੇ ਕਿਹਰ ਸਿੰਘ ਸਿਪਾਹੀਆਂ ਦੇ ਹੱਥ ਆ ਗਏ। ਉਹਨਾਂ ਨੂੰ ਬੇੜੀਆਂ ਲਾ ਕੇ ਜੇਲ੍ਹ ਵਿਚ ਸੁੱਟ ਦਿਤਾ ਗਿਆ। ਬਾਕੀ ਸਰਦਾਰਾਂ ਦਾ ਸ਼ੇਰ ਸਿੰਘ ਨੇ ਪੂਰਾ ਸਨਮਾਨ ਕੀਤਾ।

ਮਹਾਂਰਾਣੀ ਚੰਦ ਕੌਰ ਏਨੀ ਡਰ ਗਈ ਸੀ ਕਿ ਉਸ ਨੂੰ ਕੁਝ ਸੁਝ ਹੀ ਨਹੀਂ ਸੀ ਰਿਹਾ ਕਿ ਉਹ ਕੀ ਕਰੇ। ਸੰਧਾਵਾਲੀਏ ਸਰਦਾਰਾਂ ਤੋਂ ਬਿਨਾਂ ਤਾਂ ਉਹ ਬਹੁਤ ਹੀ ਕਮਜ਼ੋਰ ਮਹਿਸੂਸ ਕਰ ਰਹੀ ਸੀ। ਉਸ ਦਾ ਦਿਲ ਟੁੱਟ ਚੁਕਿਆ ਸੀ। ਉਸ ਨੇ ਆਪਣੇ ਬਹੁਤੇ ਗਹਿਣੇ ਰਾਜਾ ਗੁਲਾਬ ਸਿੰਘ ਨੂੰ ਸੰਭਾਲ ਦਿਤੇ। ਲੜਾਈ ਲਗੀ ਦੇਖ ਕੇ ਕੁਝ ਗੁਲਾਬ ਸਿੰਘ ਨੇ ਪਹਿਲਾਂ ਹੀ ਚੋਰੀ ਕਰ ਲਏ ਸਨ। ਸਮਝੌਤੇ ਵਿਚ ਮਿਲੀ ਜਗੀਰ ਦੀ ਦੇਖਭਾਲ ਵੀ ਚੰਦ ਕੌਰ ਨੇ ਗੁਲਾਬ ਸਿੰਘ ਨੂੰ ਹੀ ਦੇ ਦਿਤੀ।

ਇਸ ਲੜਾਈ ਵਿਚ ਰਾਜਾ ਗੁਲਾਬ ਸਿੰਘ ਨੇ ਆਪਣੇ ਵਾਹਵਾ ਹੱਥ ਰੰਗੇ। ਸ਼ਾਹੀ ਖਜ਼ਾਨੇ ਵਿਚੋਂ ਵੀ ਬਹੁਤ ਸਾਰਾ ਮਾਲ ਲੁੱਟ ਲਿਆ। ਉਸ ਨੇ ਥੈਲਿਆਂ ਦੇ ਥੈਲੇ ਭਰ ਕੇ ਆਪਣੇ ਸਿਪਾਹੀਆਂ ਦੇ ਘੋੜਿਆਂ ਉਪਰ ਲੱਦ ਦਿਤੇ ਤਾਂ ਜੋ ਸਮਝੌਤੇ ਹੁੰਦੇ ਸਾਰ ਹੀ ਕਿਲ੍ਹੇ ਵਿਚੋਂ ਨਿਕਲ ਹੋ ਸਕੇ। ਗੁਲਾਬ ਸਿੰਘ ਦੇ ਪੰਜ ਸੌ ਘੋੜ ਸਵਾਰ ਵਿਚੋਂ ਹਰ ਕੋਲ ਇਕ ਥੈਲਾ ਸੀ। ਗੁਲਾਬ ਸਿੰਘ ਨੇ ਰਾਤ ਦੇ ਹਨੇਰੇ ਦਾ ਫਾਇਦਾ ਲੈ ਕੇ ਸ਼ਾਹੀ ਤਬੇਲੇ ਵਿਚੋਂ ਇਕ ਦਰਜਨ ਤੋਂ ਉਪਰ ਵਧੀਆ ਨਸਲ ਦੇ ਘੋੜੇ ਵੀ ਚੋਰੀ ਕਰ ਲਏ। ਵਾਪਸ ਜੰਮੂ ਜਾਣ ਤੋਂ ਪਹਿਲਾਂ ਰਾਜਾ ਗੁਲਾਬ ਸਿੰਘ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਮਿਲਣ ਗਿਆ ਤੇ ਕਹਿਣ ਲਗਿਆ,

‘‘ਮਹਾਂਰਾਜਾ ਸ਼ੇਰ ਸਿੰਘ, ਕਿਸੇ ਗੱਲ ਨੂੰ ਦਿਲ ਤੇ ਨਾ ਲਾਉਣਾ, ਮੈਂ ਜੋ ਵੀ ਕੀਤਾ ਸਰਕਾਰ ਨਾਲ ਵਫਾਦਾਰੀ ਵਜੋਂ ਹੀ ਕੀਤਾ, ਮਹਾਂਰਾਣੀ ਚੰਦ ਕੌਰ ਸਰਕਾਰ ਦੀ ਨੌਂਹ ਸੀ ਤੇ ਇਕੱਲੀ ਔਰਤ ਸੀ, ਉਸ ਦੀ ਮੱਦਦ ਕਰਨੀ ਮੇਰਾ ਧਰਮ ਸੀ ਪਰ ਮੇਰਾ ਤੁਹਾਡੇ ਨਾਲ ਕੋਈ ਨਿੱਜੀ ਵਿਰੋਧ ਨਹੀਂ ਸੀ।’’

‘‘ਠੀਕ ਏ ਰਾਜਾ ਜੀ, ਜੋ ਕੁਝ ਹੋ ਗਿਆ ਉਸ ਨੂੰ ਭੁੱਲ ਜਾਓ ਤੇ ਆਓ ਮੁੜ ਕੇ ਨਵੇਂ ਸਿਰਿਓਂ ਪੰਜਾਬ ਨੂੰ ਉਸਾਰੀਏ।’’

‘‘ਬਿਲਕੁਲ ਮਹਾਂਰਾਜਾ ਜੀ, ਤੁਹਾਡੇ ਨਾਲ ਹਾਂ। ...ਆਹ ਲਓ ਮੇਰੇ ਵਲੋਂ ਤੁਹਾਡੇ ਲਈ ਇਕ ਨਿੱਕਾ ਜਿਹਾ ਤੋਹਫਾ ਏ।’’

ਰਾਜਾ ਗੁਲਾਬ ਸਿੰਘ ਨੇ ਆਪਣੀ ਜੇਬ ਵਿਚੋਂ ਮਖਮਲੀ ਗੁਥਲੀ ਕੱਢਕੇ ਉਸ ਦੇ ਹੱਥ ਵਿਚ ਫੜਾਉਂਦਿਆਂ ਕਿਹਾ। ਗੁਥਲੀ ਵਿਚ ਜਿਵੇਂ ਦੀਵੇ ਬੰਦ ਕੀਤੇ ਹੋਣ। ਸ਼ੇਰ ਸਿੰਘ ਨੇ ਗੁਥਲੀ ਖੋਹਲੀ ਤੇ ਖੁਸ਼ੀ ਵਿਚ ਚਹਿਕਦਾ ਕਹਿ ਉਠਿਆ,

‘‘ਕੋਹੇਨੂਰ!’’

## ਤਖਤ

ਤਖਤ ਦੀ ਭੁੱਖ ਬਹੁਤ ਹੀ ਅਜੀਬ ਭੁੱਖ ਹੈ, ਬੰਦੇ ਤੋਂ ਕੀ ਦਾ ਕੀ ਕਰਵਾ ਦਿੰਦੀ ਹੈ।

ਰੋਟੀ ਦੀ ਭੁੱਖ ਤਾਂ ਸ਼ਾਇਦ ਬੰਦੇ ਤੋਂ ਚੋਰੀ ਹੀ ਕਰਵਾਵੇ ਪਰ ਤਖਤ ਦੀ ਭੁੱਖ ਇਨਸਾਨ ਤੇ ਜਾਨਵਰ ਵਿਚਕਾਰਲਾ ਮਹੀਨ ਜਿਹਾ ਪਰਦਾ ਇਕ ਪਲ ਵਿਚ ਪਾੜ ਸੁਟਦੀ ਹੈ ਤੇ ਬੰਦਾ ਜਾਨਵਰ ਤੋਂ ਵੀ ਬਦਤਰ ਹੋ ਜਾਂਦਾ ਹੈ। ਫਿਰ ਕੋਈ ਕਿਸੇ ਦਾ ਕੁਝ ਨਹੀਂ ਲਗਦਾ। ਨਾ ਭਰਾ, ਨਾ ਪਿਓ, ਨਾ ਪੁੱਤ। ਤਖਤ ਦੇ ਭੁੱਖੇ ਨੂੰ ਤਖਤ ਬਿਨਾਂ ਕੁਝ ਹੋਰ ਦਿਸਦਾ ਹੀ ਨਹੀਂ। ਇਹ ਸੱਚਾਈ ਇਨਸਾਨ ਦੇ ਇਤਹਾਸ ਜਿੰਨੀ ਹੀ ਪੁਰਾਣੀ ਹੈ ਤੇ ਵਾਰ ਵਾਰ ਅਜ਼ਮਾਈ ਗਈ ਹੈ। ਰੋਮਨਾਂ ਵੇਲੇ ਵੀ, ਮਹਾਂਭਾਰਤ ਵੇਲੇ ਵੀ, ਮੁਗਲਾਂ ਵੇਲੇ ਵੀ ਤੇ ਸਿੱਖਾਂ ਵੇਲੇ ਵੀ।...

ਤਖਤ ਦੀ ਭੁੱਖ ਮਹਾਂਰਾਜਾ ਸ਼ੇਰ ਸਿੰਘ ਨੂੰ ਵੀ ਸੀ ਤੇ ਸੰਧਾਵਾਲੀਏ ਸਰਦਾਰਾਂ ਨੂੰ ਵੀ। ਲਹਿਣਾ ਸਿੰਘ ਤੇ ਕਿਹਰ ਸਿੰਘ ਹੁਣ ਜੇਲ੍ਹ ਵਿਚ ਸੀ ਤੇ ਦੂਜੇ ਦੋ ਅਜੀਤ ਸਿੰਘ ਤੇ ਅਤਰ ਸਿੰਘ ਮਾਰੇ ਮਾਰੇ ਫਿਰ ਰਹੇ ਸਨ। ਪੰਜਾਬ ਵਿਚ ਉਹਨਾਂ ਦੀ ਜਾਇਦਾਦ ਜ਼ਬਤ ਕਰ ਲਈ ਗਈ ਸੀ। ਅਜੀਤ ਸਿੰਘ ਸੰਧਾਵਾਲੀਏ ਨੂੰ ਆਸ ਸੀ ਕਿ ਸਤਲੁਜ ਪਾਰ ਕਰਨ ਤੋਂ ਬਾਅਦ ਅੰਗਰੇਜ਼ ਅਫਸਰ ਮਿਸਟਰ ਕਲਾਰਕ ਅਗੇ ਵਧ ਕੇ ਉਸ ਦਾ ਸਵਾਗਤ ਕਰੇਗਾ ਪਰ ਅਜਿਹਾ ਕੁਝ ਨਹੀਂ ਹੋਇਆ ਸਗੋਂ ਅੰਗਰੇਜ਼ ਉਹਨਾਂ ਦੀ ਮੱਦਦ ਤੋਂ ਗੁਰੇਜ਼ ਕਰਨ ਲਗੇ। ਅੰਗਰੇਜ਼ ਦੋਹਰੀ ਨੀਤੀ ਖੇਡ ਰਹੇ ਸਨ। ਭਾਵੇਂ ਸੰਧਾਵਾਲੀਆਂ ਦੇ ਅੰਗਰੇਜ਼ਾਂ ਨਾਲ ਪੁਰਾਣੇ ਸਬੰਧ ਸਨ ਪਰ ਇਸ ਵੇਲੇ ਉਹ ਸ਼ੇਰ ਸਿੰਘ ਨੂੰ ਤਰਜੀਹ ਦੇ ਰਹੇ ਸਨ। ਇਹ ਤਰਜੀਹ ਕੁਦਰਤੀ ਸੀ। ਕੋਈ ਵੇਲਾ ਸੀ ਕਿ ਸ਼ੇਰ ਸਿੰਘ ਨੇ ਮਹਾਂਰਾਜਾ ਬਣਨ ਲਈ ਅੰਗਰੇਜ਼ਾਂ ਤੋਂ ਮੱਦਦ ਮੰਗੀ ਸੀ। ਉਸ ਦੇ ਏਲਚੀ ਅੰਗਰੇਜ਼ਾਂ ਦੀ ਚੌਂਕੀ ਭਰਦੇ ਰਹੇ ਸਨ। ਗਲਬਾਤ ਚਲਦੀ ਰਹੀ ਸੀ ਪਰ ਅੰਗਰੇਜ਼ ਮੱਦਦ ਦੇ ਬਦਲੇ ਸਾਰਾ ਦੁਆਬਾ ਮੰਗਦੇ ਸਨ ਜੋ ਕਿ ਸ਼ੇਰ ਸਿੰਘ ਨੂੰ ਮਨਜ਼ੂਰ ਨਹੀਂ ਸੀ। ਹੁਣ ਸ਼ੇਰ ਸਿੰਘ ਮਹਾਂਰਾਜਾ ਸੀ ਤੇ ਹੁਣ ਅੰਗਰੇਜ਼ਾਂ ਨੇ ਉਸ ਦੀ ਚੌਂਕੀ ਭਰਨੀ ਸੀ, ਫਾਇਦੇ ਉਠਾਓਣੇ ਸਨ। ਕੁੰਵਰ ਨੌਨਿਹਾਲ ਸਿੰਘ ਦੀ ਕੁਝ ਅੰਗਰੇਜ਼ ਅਫਸਰਾਂ ਨਾਲ ਪਿਸ਼ਾਵਰ ਵਿਚ ਰਹਿਣ ਸਮੇਂ ਜੋ ਦੋਸਤੀ ਪੈ ਗਈ ਸੀ ਤੇ ਉਸੇ ਦੋਸਤੀ ਦਾ ਫਾਇਦਾ ਉਠਾਉਂਦੇ ਹੋਏ ਅੰਗਰੇਜ਼ ਅਫਗਾਨਿਸਤਾਨ ਨੂੰ ਆਪਣੀ ਫੌਜ ਪੰਜਾਬ ਦੀ ਜਰਨੈਲੀ ਸੜਕ ਉਪਰ ਦੀ ਲੰਘਾ ਲਏ ਗਏ ਸਨ, ਜਿਸ ਨਾਲ ਉਹਨਾਂ ਦਾ ਸਫਰ ਅੱਧੇ ਤੋਂ ਵੀ ਘੱਟ ਰਹਿ ਜਾਂਦਾ ਸੀ, ਉਹੀ ਸੁਵਿਧਾ ਉਹਨਾਂ ਨੇ ਹੁਣ ਵੀ ਲੈਣੀ ਸੀ। ਸਰਕਾਰ ਦੇ ਜੀਉਂਦੇ ਜੀ ਉਹ ਇਸ ਸਹੂਲਤ ਨੂੰ ਤਰਸਦੇ ਮਰ ਗਏ, ਇਸੇ ਕਾਰਨ ਉਹਨਾਂ ਕਈ ਲੜਾਈਆਂ ਹਾਰੀਆਂ ਸੀ ਸਨ।

ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਧਾਰਮਿਕ ਰਸਮਾਂ ਨਾਲ ਮਹਾਂਰਾਜਾ ਬਣਾ ਦਿਤਾ ਗਿਆ ਸੀ ਤੇ ਰਾਜਾ ਧਿਆਨ ਸਿੰਘ ਨੂੰ ਵਜ਼ੀਰ। ਬੇਦੀ ਬਿਕਰਮ ਸਿੰਘ ਜਿਸ ਨੇ ਚੰਦ ਕੌਰ ਦਾ ਰਾਜ ਤਿਲਕ ਕਰਨ ਤੋਂ ਇਨਕਾਰ ਕਰ ਦਿਤਾ ਸੀ ਇਕ ਮਹੀਨੇ ਬਾਅਦ ਊਨੇ ਤੋਂ ਆ ਕੇ ਮਹਾਂਰਾਜਾ ਸ਼ੇਰ ਸਿੰਘ ਦੇ ਮੱਥੇ ‘ਤੇ ਤਿਲਕ ਲਗਾ ਗਿਆ। ਹੁਣ ਬੇਦੀ ਖੁਸ਼ ਸੀ। ਦੂਰ ਕਿਧਰੇ ਬੈਠੀ ਚੰਦ ਕੌਰ ਮਨ ਹੀ ਮਨ ਜ਼ਹਿਰ ਘੋਲ ਰਹੀ ਸੀ। ਇਸ ਝਗੜੇ ਵਿਚੋਂ ਗੁਲਾਬ ਸਿੰਘ ਹੀ ਸਭ ਤੋਂ ਜ਼ਿਆਦਾ ਖੱਟ ਗਿਆ ਸੀ। ਮਹਾਂਰਾਜਾ ਸ਼ੇਰ ਸਿੰਘ ਨੇ ਵੀ ਕੋਹੇਨੂਰ ਮਿਲਣ ਦੀ ਖੁਸ਼ੀ ਵਿਚ ਵੀਹ ਪਿੰਡ ਹੋਰ ਗੁਲਾਬ ਸਿੰਘ ਨੂੰ ਸੌਂਪ ਦਿਤੇ ਸਨ। ਮਹਾਂਰਾਜਾ ਸ਼ੇਰ ਸਿੰਘ ਨੂੰ ਸ਼ਾਹੀ ਖਜ਼ਾਨੇ ਬਾਰੇ ਬਹੁਤਾ ਇਲਮ ਨਹੀਂ ਸੀ। ਉਸ ਨੂੰ ਤਾਂ ਕੋਹੇਨੂਰ ਹੀ ਵੱਡੀ ਚੀਜ਼ ਜਾਪ ਰਿਹਾ ਸੀ ਜਿਸ ਨੂੰ ਹੁਣ ਉਹ ਆਪਣੀ ਬਾਂਹ ਉਪਰ ਬੰਨ ਸਕਣਾ ਸੀ। ਇੰਨਾ ਕੁਝ ਹੋ ਜਾਣ ਤੋਂ ਬਾਅਦ ਵੀ ਉਹ ਚੰਦ ਕੌਰ

ਨਾਲ ਹਾਲੇ ਵੀ ਵਿਆਹ ਕਰਾਉਣ ਦੀ ਤਮੰਨਾ ਰਖਦਾ ਸੀ। ਚੰਦ ਕੋਰ ਪਹਿਲਾਂ ਤਾਂ ਇਕ ਦਮ ਹੀ ਇਨਕਾਰ ਕਰਦੀ ਆ ਰਹੀ ਸੀ, ਹੁਣ ਕੁਝ ਹਾਲਤ ਦੇਖਦੇ ਹੋਏ ਸ਼ਾਇਦ ਮੰਨ ਵੀ ਜਾਂਦੀ ਪਰ ਧਿਆਨ ਸਿੰਘ ਤੇ ਗੁਲਾਬ ਸਿੰਘ ਨੂੰ ਇਹ ਗੱਲ ਗਵਾਰਾ ਨਹੀਂ ਸੀ ਕਰਦੀ। ਗੁਲਾਬ ਸਿੰਘ ਹਰ ਵੇਲੇ ਸ਼ੇਰ ਸਿੰਘ ਦੇ ਖਿਲਾਫ ਚੰਦ ਕੋਰ ਦੇ ਕੰਨ ਭਰਦਾ ਰਹਿੰਦਾ ਸੀ ਤੇ ਇਧਰ ਧਿਆਨ ਸਿੰਘ ਸ਼ੇਰ ਸਿੰਘ ਦੇ। ਚੰਦ ਕੋਰ ਹਾਲੇ ਵੀ ਓਨੀ ਹੀ ਮੂੰਹ ਜ਼ੋਰ ਸੀ। ਹਾਲੇ ਵੀ ਮੌਕਾ ਮਿਲਦਾ ਤਾਂ ਧਿਆਨ ਸਿੰਘ ਦੀ ਪਲ ਛਿਣ ਵਿਚ ਬੇਇਜ਼ਤੀ ਕਰ ਮਾਰਦੀ ਸੀ। ਧਿਆਨ ਸਿੰਘ ਮਨ ਹੀ ਮਨ ਕੁੜਦਾ ਰਹਿੰਦਾ ਸੀ ਤੇ ਬਦਲਾ ਲੈਣ ਦੇ ਮੌਕੇ ਦੀ ਤਾਕ ਵਿਚ ਸੀ। ਉਸ ਨੂੰ ਚੰਦ ਕੋਰ ਦੇ ਪੈਰਾਂ 'ਤੇ ਪੱਗ ਰੱਖਣ ਵਾਲੀ ਘਟਨਾ ਹਾਲੇ ਵੀ ਭੁੱਲੀ ਨਹੀਂ ਸੀ।

ਮਹਾਂਰਾਜਾ ਬਣਦੇ ਹੀ ਸ਼ੇਰ ਸਿੰਘ ਦੀ ਅਯਾਸ਼ੀ ਹੋਰ ਵੀ ਵਧ ਗਈ। ਉਸ ਨੂੰ ਰਾਜ-ਭਾਗ ਚਲਾਉਣ ਵਿਚ ਕੋਈ ਦਿਲਚਸਪੀ ਨਹੀਂ ਸੀ। ਉਹ ਜਾਂ ਸ਼ਿਕਾਰ 'ਤੇ ਹੁੰਦਾ ਜਾਂ ਫਿਰ ਮੁਜਰੇ ਵਿਚ। ਫਰਾਂਸ ਦੀ ਬਣੀ ਵਾਈਨ ਉਸ ਦਾ ਸ਼ੌਂਕ ਸੀ। ਅੰਗਰੇਜ਼ ਦੋਸਤ ਉਸ ਤਕ ਪੁਜਦੀ ਕਰ ਦਿੰਦੇ ਸਨ ਤੇ ਉਹ ਚੁਸਕੀਆਂ ਲੈ ਲੈ ਪੀਂਦਾ ਰਹਿੰਦਾ। ਮੁਲਕ ਚਲਾਉਣ ਦੀ ਸਾਰੀ ਜ਼ਿੰਮੇਵਾਰੀ ਉਸ ਨੇ ਧਿਆਨ ਸਿੰਘ ਨੂੰ ਦੇ ਦਿਤੀ ਸੀ। ਰਾਜਾ ਧਿਆਨ ਸਿੰਘ ਸਭ ਤੋਂ ਪਹਿਲਾਂ ਚੰਦ ਕੋਰ ਨੂੰ ਕਿਸੇ ਤਰ੍ਹਾਂ ਖਤਮ ਕਰਕੇ ਆਪਣਾ ਬਦਲਾ ਲੈਣਾ ਚਾਹੁੰਦਾ ਸੀ। ਉਹ ਵਿਉਂਤਾਂ ਵਿੱਢਣ ਲਗਿਆ। ਰਾਜਾ ਗੁਲਾਬ ਸਿੰਘ ਵੀ ਉਸ ਨੂੰ ਸਲਾਹ ਦੇ ਰਿਹਾ ਸੀ ਕਿ ਚੰਦ ਕੋਰ ਦਾ ਜਲਦੀ ਤੋਂ ਜਲਦੀ ਖਾਤਮਾ ਬਹੁਤ ਜ਼ਰੂਰੀ ਹੈ ਕਿਉਂਕਿ ਉਸ ਨੇ ਚੰਦ ਕੋਰ ਦੇ ਸਾਰੇ ਗਹਿਣੇ ਹੜੱਪਣੇ ਸਨ ਤੇ ਉਸ ਦੀ ਜਗੀਰ ਵੀ। ਰਾਜਾ ਧਿਆਨ ਸਿੰਘ ਨੂੰ ਸ਼ੇਰ ਸਿੰਘ ਦੀ ਕਮਜ਼ੋਰ ਦੀ ਪਤਾ ਸੀ ਕਿ ਨਸ਼ੇ ਦੇ ਅਸਰ ਹੇਠ ਉਸ ਤੋਂ ਕੋਈ ਵੀ ਹੁਕਮ ਪਾਸ ਕਰਾ ਲਓ। ਇਕ ਦਿਨ ਗੋਲੀਆਂ ਮਹਾਂਰਾਜੇ ਦੇ ਪੈਮਾਨੇ ਵਿਚ ਵਾਈਨ ਪਾ ਰਹੀਆਂ ਸਨ ਕਿ ਰਾਜਾ ਧਿਆਨ ਸਿੰਘ ਨੇ ਤਾੜੀ ਮਾਰਦਿਆਂ ਉਹਨਾਂ ਨੂੰ ਜਾਣ ਲਈ ਇਸ਼ਾਰਾ ਕੀਤਾ ਤੇ ਆਖਣ ਲਗਿਆ,

"ਮਹਾਂਰਾਜਾ ਜੀਓ, ਮੈਂ ਦੇਖ ਰਿਹਾਂ ਕਿ ਚੰਦ ਕੋਰ ਫਿਰ ਸਿਰ ਚੁੱਕ ਰਹੀ ਏ, ਨੌਨਿਹਾਲ ਦੇ ਹੋਣ ਵਾਲੇ ਬੱਚੇ ਨੂੰ ਲੈ ਕੇ ਉਹ ਬਹੁਤ ਖੁਸ਼ ਫਿਰ ਰਹੀ ਏ।"

ਮਹਾਂਰਾਜੇ ਨੇ ਨਸ਼ਈ ਨਜ਼ਰਾਂ ਨਾਲ ਧਿਆਨ ਸਿੰਘ ਵਲ ਦੇਖਿਆ ਤੇ ਪੁੱਛਿਆ,

"ਰਾਜਾ ਜੀ, ਦੱਸੋ ਫਿਰ ਕੀ ਕਰਨਾ ਚਾਹੀਦਾ ਏ?"

"ਮਹਾਂਰਾਜਾ ਜੀਓ, ਇਸ ਦਾ ਇਕੋ ਇਲਾਜ ਏ ਤੇ ਤੁਸੀਂ ਬਾਖੂਬੀ ਜਾਣਦੇ ਹੋ।"

"ਲਓ ਫਿਰ ਰਾਜਾ ਜੀ, ਓਸ ਬੱਚੇ ਨੂੰ ਸਜ਼ਾਏ ਮੌਤ ਦੇ ਦਿਤੀ, ਨਾ ਰਹੇਗਾ ਬਾਂਸ ਤੇ ਨਾ ਵੱਜੇਗੀ ਬਾਂਸਰੀ!"

"ਸਜ਼ਾ ਬਾਅਦ ਵਿਚ ਸੁਣਾਇਓ ਬੱਚੇ ਨੂੰ ਜੰਮ ਤਾਂ ਲੈਣ ਦਿਓ।"

"ਰਾਜਾ ਜੀ, ਨਹੀਂ, ...ਸਜ਼ਾ ਹੁਣ ਸੁਣਾ ਦਿਤੀ ਗਈ ਏ, ਇਸ ਉਪਰ ਅਮਲ ਵੀ ਜਲਦੀ ਹੋਣਾ ਚਾਹੀਦਾ ਏ।"

"ਮਹਾਂਰਾਜਾ ਜੀ, ਸੋਚਣਾ ਪਏਗਾ, ਸਜ਼ਾ ਦੇਣ ਦਾ ਤਰੀਕਾ ਵੀ ਲੱਭਣਾ ਪਏਗਾ।"

"ਰਾਜਾ ਜੀ, ਸੋਚਣਾ ਕੰਮ ਤੁਹਾਡਾ ਏ, ਮੇਰਾ ਕੰਮ ਏ ਹੁਕਮ ਦੇਣਾ ਸੋ ਮੈਂ ਦੇ ਦਿਤਾ ਏ, ਭਤੀਜੇ ਦੀ ਪਤਨੀ ਨਾ ਹੁੰਦੀ ਤਾਂ ਮੈਂ ਸ਼ਾਇਦ ਕੁਝ ਕਰਦਾ, ਆਪਣੇ ਹਰਮ ਵਿਚ ਈ ਪਾ ਲੈਂਦਾ।"

ਲੜਖੜਾਉਂਦੀ ਅਵਾਜ਼ ਵਿਚ ਬੋਲਦਾ ਮਹਾਂਰਾਜਾ ਸ਼ੇਰ ਸਿੰਘ ਹੱਸਣ ਲਗਿਆ। ਧਿਆਨ ਸਿੰਘ ਨੇ ਸ਼ੇਰ ਸਿੰਘ ਦਾ ਖਾਲੀ ਪੈਮਾਨਾ ਵਾਈਨ ਨਾਲ ਫਿਰ ਭਰਿਆ ਤੇ ਕਹਿਣ ਲਗਿਆ,

"ਮਹਾਂਰਾਜਾ ਜੀ, ਇਹ ਤਾਂ ਹੋ ਗਿਆ ਪਰ ਚੰਦ ਕੋਰ ਦਾ ਕੀ ਕਰਨਾ ਏਂ?"

"ਰਾਜਾ ਜੀ, ਉਹਨੂੰ ਵੀ ਸਜ਼ਾਏ ਮੌਤ!"

"ਇਹਦਾ ਤਾਂ ਤੁਹਾਨੂੰ ਬਹੁਤ ਫਾਇਦਾ ਹੋਵੇਗਾ, ਨੌ ਲੱਖ ਸਲਾਨਾ ਤਾਂ ਸਿਧਾ ਈ ਬਚੇਗਾ ਤੇ ਹੋਰ ਵੀ ਬਹੁਤ ਕੁਝ।"

"ਰਾਜਾ ਜੀ, ਹੁਣ ਸਭ ਕੁਝ ਤੁਹਾਡੇ ਜ਼ਿੰਮੇ।"

ਵਾਈਨ ਦੇ ਅਗਲੇ ਦੌਰ ਨਾਲ ਮਹਾਂਰਾਜਾ ਸ਼ੇਰ ਸਿੰਘ ਲੁੜਕ ਗਿਆ ਪਰ ਧਿਆਨ ਸਿੰਘ ਸੋਚਾਂ ਵਿਚ ਪੈ ਗਿਆ ਕਿ ਇਹ ਕੰਮ ਹੁਣ ਕਿਵੇਂ ਕੀਤਾ ਜਾਵੇ। ਇਹਨਾਂ ਦੋਨੋਂ ਹੀ ਰਾਹ ਵਿਚੋਂ ਹਟਾਉਣਾ ਉਸ ਲਈ ਵੀ ਜ਼ਰੂਰੀ ਸਨ। ਮਹਾਂਰਾਜੇ ਸ਼ੇਰ ਸਿੰਘ ਉਪਰ ਹੁਣ ਉਸ ਨੂੰ ਕਿਸੇ ਹੱਦ ਤਕ ਭਰੋਸਾ ਹੋ ਗਿਆ ਸੀ। ਸ਼ੇਰ ਸਿੰਘ ਵੀ ਹੁਣ ਉਸ ਦਾ ਚੰਗੀ ਤਰ੍ਹਾਂ ਆਦੀ ਹੋ ਚੁਕਿਆ ਸੀ। ਉਸ ਨੂੰ ਰਾਜ ਕਰਨ ਦੀ ਕੋਈ ਸਮਝ ਹੀ ਨਹੀਂ ਸੀ ਸੋ ਧਿਆਨ ਸਿੰਘ ਦੀ ਲੋੜ ਪੈਣੀ ਹੀ ਪੈਣੀ ਸੀ। ਜੇ ਉਹ ਨਹੀਂ ਹੋਵੇਗਾ ਤਾਂ ਉਸ ਦਾ ਪੁੱਤਰ ਹੀਰਾ ਸਿੰਘ ਹੋਵੇਗਾ। ਹੀਰਾ ਸਿੰਘ ਹਰ ਵੇਲੇ ਉਸ ਨਾਲ ਦਰਬਾਰ ਵਿਚ ਹਾਜ਼ਰ ਹੁੰਦਾ। ਦਰਬਾਰ ਦੇ ਬਹੁਤੇ ਹੁਕਮ ਹੁਣ ਧਿਆਨ ਸਿੰਘ ਦੇ ਹੀ ਹੁੰਦੇ ਸਨ, ਸ਼ੇਰ ਸਿੰਘ ਤੋਂ ਤਾਂ ਉਸ ਨੇ ਸਹੀ ਹੀ ਪਵਾਉਣੀ ਹੁੰਦੀ ਸੀ। ਧਿਆਨ ਸਿੰਘ ਇਸ ਰਾਹ 'ਤੇ ਤੁਰ ਪਿਆ ਸੀ ਕਿ ਸ਼ੇਰ ਸਿੰਘ ਤੋਂ ਬਾਅਦ ਸ਼ਹਿਜ਼ਾਦਾ ਦਲੀਪ ਸਿੰਘ ਹੀ ਤਖਤ 'ਤੇ ਬੈਠੇਗਾ। ਸਭ ਤੋਂ ਪਹਿਲਾਂ ਉਸ ਨੇ ਨੌਨਿਹਾਲ ਦੇ ਹੋਣ ਵਾਲੇ ਬੱਚੇ ਦਾ ਖਾਤਮਾ ਕੀਤਾ। ਉਸ ਨੇ ਇਕ ਦਾਸੀ ਰਮਾ ਨੂੰ ਇਸ ਬੱਚੇ ਨੂੰ ਮਾਰਨ ਦਾ ਹੁਕਮ ਦਿਤਾ। ਰਮਾ ਮਹਾਂਰਾਜੇ ਦੀ ਇਕ ਗੋਲੀ ਦੀ ਅਗੇ ਨੌਕਰਾਣੀ ਸੀ। ਗੋਲੀਆਂ ਰਾਜਿਆਂ ਰਾਣੀਆਂ ਦੇ ਨਜ਼ਦੀਕ ਹੁੰਦੀਆਂ ਸਨ ਪਰ ਦਾਸੀਆਂ ਇਕ ਫਰਕ ਰਖਦੀਆਂ। ਰਮਾ ਨੇ ਕੁਝ ਦਾਸੀਆਂ ਨਾਲ ਮਿਲ ਕੇ ਨੌਨਿਹਾਲ ਦੀ ਪਤਨੀ ਨਾਨਕੀ ਨੂੰ ਪੌੜੀਆਂ ਤੋਂ ਇਵੇਂ ਧੱਕਾ ਦੇ ਦਿਤਾ ਕਿ ਇਹ ਕੁਦਰਤੀ ਘਟਨਾ ਹੀ ਜਾਪੇ। ਉਹਨਾਂ ਨੇ ਹੀ ਨਾਨਕੀ ਦੀ ਸਾਂਭ-ਸੰਭਾਲ ਕਰਦਿਆਂ ਪੇਟ ਵਿਚ ਹੀ ਬੱਚੇ ਦਾ ਖਾਤਮਾ ਕਰ ਦਿਤਾ। ਰਮਾ ਨੇ ਇਹ ਕੰਮ ਇੰਨੀ ਸਫਾਈ ਨਾਲ ਕੀਤਾ ਕਿ ਕਿਸੇ ਨੂੰ ਖਬਰ ਤਕ ਨਾ ਹੋਈ। ਧਿਆਨ ਸਿੰਘ ਨੇ ਰਮਾ ਤੇ ਉਸ ਦੀਆਂ ਸਾਥਣਾਂ ਨੂੰ ਇਨਾਮ ਦੇ ਕੇ ਹਿੰਦੁਸਤਾਨ ਭੇਜ ਦਿਤਾ ਗਿਆ। ਇਹ ਕੰਮ ਬਹੁਤ ਸਹਿਜ ਨਾਲ ਹੋ ਗਿਆ ਸੀ, ਕਿਸੇ ਨੂੰ ਸ਼ੱਕ ਵੀ ਨਹੀਂ ਸੀ ਹੋਇਆ। ਇਸ ਤੋਂ ਬਾਅਦ ਉਹ ਚੰਦ ਕੋਰ ਬਾਰੇ ਸੋਚਣ ਲਗਿਆ। ਉਸ ਨੂੰ ਦਾਸੀਆਂ ਰਾਹੀਂ ਹੀ ਇਹ ਕੰਮ ਕਰਾਉਣਾ ਸੌਖਾ ਲਗਿਆ।

ਕੁਝ ਮਹੀਨਿਆਂ ਦੇ ਅੰਦਰ ਅੰਦਰ ਹੀ ਉਸ ਨੇ ਚੰਦ ਕੋਰ ਨੂੰ ਖਤਮ ਕਰਨ ਲਈ ਸਾਜ਼ਿਸ਼ ਵੀ ਘੜ ਲਈ। ਸ਼ਾਹੀ ਮਹਿਲ ਦੀਆਂ ਦੋ ਗੋਲੀਆਂ ਆਸੋ ਤੇ ਭਾਗੋ ਨੂੰ ਕਿਸੇ ਛੋਟੀ ਮੋਟੀ ਚੋਰੀ ਦਾ ਕਸੂਰਵਾਰ ਬਣਾਇਆ ਜਾ ਰਿਹਾ ਸੀ। ਧਿਆਨ ਸਿੰਘ ਨੂੰ ਪਤਾ ਚਲਿਆ ਤਾਂ ਜਿਵੇਂ

ਉਸ ਨੂੰ ਰਾਹ ਦਿਸ ਪਿਆ ਹੋਵੇ। ਉਸ ਨੇ ਉਹਨਾ ਦੋਨਾਂ ਗੋਲੀਆਂ ਨੂੰ ਬੁਲਾਇਆ ਤੇ ਪੇਸ਼ਕਸ਼ ਕੀਤੀ ਕਿ ਜੇ ਉਹ ਚੰਦ ਕੋਰ ਨੂੰ ਮਾਰ ਦਿੰਦੀਆਂ ਹਨ ਤੇ ਬਦਲੇ ਵਿਚ ਸਜ਼ਾ ਮੁਆਫ ਤੇ ਹੋਰ ਵੀ ਬਹੁਤ ਸਾਰਾ ਇਨਾਮ ਦਿਤਾ ਜਾਵੇਗਾ। ਗੋਲੀਆਂ ਨਾਲ ਦੋ ਦਾਸੀਆਂ ਚੰਦਾ ਤੇ ਫੂਲਾਂ ਨੂੰ ਆਪਣੇ ਨਾਲ ਰਲ਼ਾ ਲਿਆ। ਰਾਜਾ ਧਿਆਨ ਸਿੰਘ ਨੇ ਉਹਨਾਂ ਚਾਰਾਂ ਨੂੰ ਚੰਦ ਕੋਰ ਦੀ ਸੇਵਾ ਵਿਚ ਲਗਾ ਦਿਤਾ ਗਿਆ। ਸਥਿਤੀ ਇਹ ਜਿਹੀ ਬਣਾ ਦਿਤੀ ਗਈ ਕਿ ਜੇ ਇਹ ਗਰੀਬ ਔਰਤਾਂ ਰਾਜਾ ਧਿਆਨ ਸਿੰਘ ਦਾ ਹੁਕਮ ਨਹੀਂ ਮੰਨਦੀਆਂ ਤਾਂ ਵੀ ਉਹਨਾਂ ਸਾਹਮਣੇ ਮੌਤ ਖੜੀ ਸੀ, ਚੰਦ ਕੋਰ ਨੂੰ ਮਾਰਨ ਬਦਲੇ ਤਾਂ ਉਹਨਾਂ ਨੂੰ ਇਨਾਮਾਂ ਦੀ ਝਾਕ ਹੈ ਹੀ ਸੀ। ਚੰਦ ਕੋਰ ਦੀ ਜ਼ੁਬਾਨ ਤਾਂ ਗੰਦੀ ਹੈ ਹੀ ਸੀ, ਪਹਿਲੇ ਦਿਨ ਹੀ ਗੋਲੀਆਂ ਨਾਲ ਗਾਲੀ ਗਲੋਚ ਹੋ ਗਈ। ਇਕ ਦਿਨ ਜਦ ਇਹ ਔਰਤਾਂ ਚੰਦ ਕੋਰ ਦੀ ਨਹਾਉਣ ਵਿਚ ਮੱਦਦ ਕਰ ਰਹੀਆ ਸਨ ਤਾਂ ਚੰਦ ਕੋਰ ਉਹਨਾਂ ਨੂੰ ਗਾਹਲਾਂ ਕੱਢਣ ਲਗੀ। ਗੋਲੀ ਆਸੋ ਨੇ ਕੋਲ ਪਿਆ ਪੱਥਰ ਚੁਕਿਆ ਤੇ ਚੰਦ ਕੋਰ ਦੇ ਸਿਰ ਵਿਚ ਮਾਰਨ ਲਗੀ। ਬਾਕੀਆਂ ਨੇ ਚੰਦ ਕੋਰ ਦੇ ਹੱਥ ਫੜ ਰੱਖੇ। ਪੱਥਰ ਮਾਰ ਮਾਰ ਕੇ ਚੰਦ ਕੋਰ ਦਾ ਸਿਰ ਹੀ ਫੇਹ ਦਿਤਾ। ਇਹ ਬਹੁਤ ਹੀ ਦਰਦਨਾਕ ਕਤਲ ਸੀ।

ਰਾਜਾ ਧਿਆਨ ਸਿੰਘ ਮੌਕੇ 'ਤੇ ਪੱਜਿਆ ਤੇ ਸਿਆਸਤ ਖੇਡਦਿਆਂ ਕਾਹਲੀ ਕਾਹਲੀ ਉਹਨਾਂ ਚਾਰਾਂ ਔਰਤਾਂ ਨੂੰ ਵੀ ਮੌਤ ਦੀ ਸਜ਼ਾ ਸੁਣਾ ਦਿਤੀ ਤਾਂ ਜੋ ਕੋਈ ਸਬੂਤ ਹੀ ਨਾ ਬਚੇ। ਧਿਆਨ ਸਿੰਘ ਨੇ ਲੋਕ ਰਾਏ ਜਿੱਤਣ ਲਈ ਇਹਨਾਂ ਦੋਸ਼ੀ ਔਰਤਾਂ ਨੂੰ ਖਤਰਨਾਕ ਸਜ਼ਾ ਦਿੰਦਿਆਂ ਉਹਨਾਂ ਦੇ ਹੱਥ-ਪੈਰ, ਨੱਕ-ਕੰਨ ਕੱਟ ਕੇ ਕਸ਼ਮੀਰੀ ਦਰਵਾਜ਼ੇ ਦੇ ਬਾਹਰ ਚੁਰਸਤੇ ਵਿਚ ਸੁੱਟਵਾ ਦਿਤਾ। ਇਕ ਤਾਂ ਜੇਠ-ਹਾੜ ਦੀ ਧੁੱਪ ਤੇ ਉਪਰੋਂ ਇਹ ਕੱਟੀਆਂ-ਵੱਢੀਆਂ ਲੋਥਾਂ ਜਿਹੀਆਂ ਔਰਤਾਂ! ਲੋਕ ਇਹਨਾਂ ਕੋਲ ਦੀ ਲੰਘਦੇ ਤੇ ਇਹਨਾਂ ਹਾਲਤ ਦੇਖ ਕੇ ਕੰਬ ਜਾਂਦੇ। ਸ਼ਹਿਰ ਦੇ ਕੁਝ ਸਫਾਈ ਕਰਨ ਵਾਲੇ ਲੋਕ ਤੇ ਹੋਰ ਕੰਮੀ-ਕਮੀਣ ਲੋਕਾਂ ਨੇ ਇਹਨਾਂ ਔਰਤਾਂ ਦੇ ਬਚਾਅ ਲਈ ਕੁਝ ਓਹੜ-ਪੋਹੜ ਕਰਨੇ ਸ਼ੁਰੂ ਕਰ ਦਿਤੇ। ਉਹਨਾਂ ਨੂੰ ਸ਼ਾਹੀ ਮਹਿਲਾਂ ਦਾ ਡਰ ਵੀ ਸੀ ਪਰ ਦੂਜੇ ਪਾਸੇ ਉਹਨਾਂ ਸਾਹਮਣੇ ਇਨਸਾਨੀਅਤ ਵੀ ਸੀ। ਇਹ ਔਰਤਾਂ ਕੁਰਲਾ ਕੁਰਲਾ ਕੇ ਦੱਸਣ ਲਗੀਆਂ ਕਿ ਇਹ ਸਾਰੀ ਰਾਜਾ ਧਿਆਨ ਸਿੰਘ ਦੀ ਹੀ ਕੀਤੀ-ਕਰਾਈ ਹੈ। ਸ਼ਹਿਰ ਵਿਚ ਧਿਆਨ ਸਿੰਘ ਦੇ ਨਾਂ ਦੀ ਹਾਹਾਕਾਰ ਮਚਣ ਲਗੀ। ਉਸ ਨੂੰ ਪਤਾ ਚਲਿਆ ਤਾਂ ਉਸ ਨੇ ਕਾਹਲੀ ਨਾਲ ਇਹਨਾਂ ਅਧਮਰੀਆਂ ਔਰਤਾਂ ਨੂੰ ਚੁਕਵਾ ਕੇ ਮੌਤ ਦੇ ਘਾਟ ਉਤਾਰ ਦਿਤਾ। ਸੱਚ ਲੋਕਾਂ ਤਕ ਪੁੱਜ ਚੁਕਿਆ ਸੀ ਪਰ ਕੁਝ ਕਰਨ ਜੋਗਾ ਕੋਈ ਵੀ ਨਹੀਂ ਸੀ।

ਇਹਨਾਂ ਕਤਲਾਂ ਕਾਰਨ ਲਹੌਰ ਦੇ ਛੋਟੇ ਵਰਗਾਂ ਵਿਚ ਇਕ ਅਜੀਬ ਜਿਹੀ ਦਹਿਸ਼ਤ ਛਾ ਗਈ। ਸ਼ਹਿਰ ਦੇ ਬਹੁਤ ਸਾਰੇ ਲੋਕ ਚੋਰੀ ਚੋਰੀ ਸਿਰ ਜੋੜ ਕੇ ਵਿਚਾਰਾਂ ਕਰ ਰਹੇ ਸਨ ਪਰ ਉਹ ਸਾਰੇ ਮੰਨੀ ਬੈਠੇ ਸਨ ਕਿ ਉਹਨਾਂ ਦੀ ਹੋਣੀ ਹੀ ਇਹੋ ਹੈ। ਮ੍ਹੀਦਾ ਤੇ ਸ੍ਹੀਦਾ ਵੀ ਘੁੰਮਦੇ-ਘੁਮਾਉਂਦੇ ਕਸ਼ਮੀਰੀ ਦਰਵਾਜ਼ੇ ਵਲ ਨਿਕਲ ਆਏ ਸਨ। ਉਹਨਾਂ ਵੀ ਇਹਨਾਂ ਔਰਤਾਂ ਦੀ ਹਾਲਤ ਦੇਖੀ ਸੀ। ਮ੍ਹੀਦਾ ਕਹਿਣ ਲਗਿਆ,

"ਸ੍ਹੀਦਿਆ, ਮੇਰੇ ਤੋਂ ਉਹਨਾਂ ਗੁਰਬੀਆਂ ਦੀ ਹਾਲਤ ਨਹੀਂ ਸੀ ਦੇਖੀ ਜਾਂਦੀ, ਮੇਰਾ ਤਾ ਦਿਲ ਮੂੰਹ ਨੂੰ ਆਉਣ ਲਗਿਆ ਸੀ, ਇਸੇ ਲਈ ਉਥੋਂ ਦੌੜ ਆਇਆ ਸੀ!"

"ਮ੍ਹੀਦਿਆ, ਹੋਵੇ ਕਿਤੇ ਤੋਲ਼ਾ ਕੁ ਮਣੀ ਜੇਬ੍ਹ 'ਚ ਤੇ ਕੁਹਾੜੀ ਹੋਵੇ ਕੋਲ਼ ਤੇ ਰੱਬ ਹੋਵੇ ਨਾਲ਼, ...ਮੈਂ ਇਹਨਾਂ ਜ਼ਾਲਮਾਂ ਦੇ ਟੁੱਕੜੇ ਕਰ ਮਾਰਾਂ!"

"ਇਹ ਸਭ ਧਿਆਨੇ ਦਾ ਕੰਮ ਏ।"

"ਧਿਆਨਾ-ਸਿ਼ਆਨਾ ਸਭ ਇਕੋ ਜਿਹੇ ਨੇ, ਸਭ ਸਰਦਲ 'ਤੇ ਰੱਖ ਕੇ ਵੱਢਣ ਵਾਲੇ ਨੇ!"...

ਮਹਾਂਰਾਜਾ ਸ਼ੇਰ ਸਿੰਘ ਧਿਆਨ ਸਿੰਘ ਦੇ ਇਸ ਕੰਮ 'ਤੇ ਬਹੁਤ ਖੁਸ਼ ਸੀ। ਹੁਣ ਉਹ ਹੋਰ ਵੀ ਉਸ ਉਪਰ ਨਿਰਭਰ ਹੋ ਗਿਆ। ਪੰਜਾਬ ਵਿਚ ਜਿਵੇਂ ਹੁਣ ਧਿਆਨ ਸਿੰਘ ਦਾ ਹੀ ਰਾਜ ਸੀ। ਸਾਰਾ ਪੰਜਾਬ ਹੀ ਧਿਆਨ ਸਿੰਘ ਦੀ ਮੁੱਠੀ ਵਿਚ ਸੀ। ਸੰਧਾਵਾਲੀਏ ਸਰਦਾਰ ਜੋ ਉਸ ਦੇ ਖਿਲਾਫ ਸਨ ਹੁਣ ਉਹ ਪੰਜਾਬ ਵਿਚੋਂ ਗਾਇਬ ਸਨ। ਬਾਕੀ ਦੇ ਸਰਦਾਰ ਉਸ ਦੀ ਮੁੱਠੀ ਵਿਚ ਸਨ। ਤਾਕਤ ਦਾ ਨਸ਼ਾ ਉਸ ਨੂੰ ਵੀ ਚੜ੍ਹਨ ਲਗਿਆ ਸੀ। ਉਸ ਨੇ ਅੰਗਰੇਜ਼ਾਂ ਨੂੰ ਲੋੜ ਤੋਂ ਜ਼ਿਆਦਾ ਅਣਗੌਲਣਾ ਸ਼ੁਰੂ ਕਰ ਦਿਤਾ। ਅੰਗਰੇਜ਼ਾਂ ਦਾ ਏਜੰਟ ਕਲਾਰਕ ਜਿਹੜਾ ਪੰਜਾਬ ਦੇ ਮਸਲਿਆਂ ਵਿਚ ਲੈਣ-ਦੇਣ ਕਰਿਆ ਕਰਦਾ ਸੀ, ਚਾਹੁੰਦਾ ਸੀ ਕਿ ਧਿਆਨ ਸਿੰਘ ਹੋਰਨਾਂ ਵਾਂਗ ਉਹਨਾਂ ਤਕ ਪਹੁੰਚ ਕਰੇ ਤੇ ਦਰਬਾਰ ਦੀਆ ਖਬਰਾਂ ਦੇਵੇ। ਧਿਆਨ ਸਿੰਘ ਉਲਟਾ ਅੰਗਰੇਜ਼ਾਂ ਦੀਆਂ ਕਈ ਤਜਵੀਜ਼ਾਂ ਦਾ ਵਿਰੋਧ ਕਰਨ ਲਗਦਾ ਸੀ। ਹੁਣ ਉਹਨਾਂ ਨੂੰ ਮਹਾਂਰਾਜਾ ਤਕ ਪੁੱਜਣ ਲਈ ਵੀ ਰਾਜਾ ਧਿਆਨ ਸਿੰਘ ਰਾਹੀਂ ਜਾਣਾ ਪੈਂਦਾ ਸੀ। ਅੰਗਰੇਜ਼ ਅੰਦਰੋ ਅੰਦਰ ਨਰਾਜ਼ ਸਨ।

ਧਿਆਨ ਸਿੰਘ ਵਜ਼ੀਰ ਦੇ ਤੌਰ 'ਤੇ ਲੱਖ ਚੰਗਾ ਸੀ ਪਰ ਫੌਜ ਉਪਰ ਉਸ ਦਾ ਕਾਬੂ ਨਹੀਂ ਸੀ। ਚੰਦ ਕੋਰ ਭਾਵੇਂ ਡੇਢ ਦੋ ਮਹੀਨੇ ਹੀ ਮਹਾਂਰਾਣੀ ਰਹੀ ਪਰ ਇੰਨੇ ਸਮੇਂ ਵਿਚ ਹੀ ਫੌਜ ਵਿਚ ਕਾਫੀ ਸਾਰਾ ਵਿਗਾੜ ਪੈ ਗਿਆ ਸੀ। ਫੌਜ ਹੋਰ ਵੀ ਆਪ ਹੁਦਰੀ ਹੋ ਰਹੀ ਸੀ। ਭਾਵੇਂ ਮਹਾਂਰਾਜਾ ਸ਼ੇਰ ਸਿੰਘ ਫੌਜ ਵਿਚ ਕਾਫੀ ਹਰਮਨ ਪਿਆਰਾ ਸੀ ਪਰ ਫੌਜ ਉਸ ਦੇ ਵੀ ਕਹਿਣੇ ਵਿਚ ਨਹੀਂ ਸੀ। ਸਭ ਤੋਂ ਵੱਡੀ ਗੱਲ ਸੈਨਿਕਾਂ ਨੇ ਆਮ ਲੋਕਾਂ ਵਿਚ ਲੁਟ-ਮਾਰ ਜਾਰੀ ਰੱਖੀ। ਬਹੁਤ ਸਾਰੇ ਸੈਨਿਕਾਂ ਨੇ ਦੂਜੇ ਪਾਸਿਓ ਲੜਾਈ ਵਿਚ ਹਿੱਸਾ ਲੈ ਕੇ ਹਟੇ ਸਿਪਾਹੀਆਂ ਨੂੰ ਵੀ ਮਾਰਨਾ ਸ਼ੁਰੂ ਕਰ ਦਿਤਾ। ਖਾਲਸਾ ਫੌਜ ਇਹ ਵੀ ਆਸ ਰੱਖਦੀ ਸੀ ਕਿ ਲਹੌਰ ਦਰਬਾਰ ਵਿਚ ਦੇ ਹਰ ਮਾਮਲੇ ਵਿਚ ਉਸ ਦੀ ਸਲਾਹ ਲਈ ਜਾਵੇ। ਕੁੰਵਰ ਨੌਨਿਹਾਲ ਵੇਲੇ ਸਾਰੀ ਫੌਜ ਇਕ ਝੰਡੇ ਹੇਠ ਇਕੱਠੀ ਹੋ ਗਈ ਸੀ ਪਰ ਹੁਣ ਉਹ ਗੱਲ ਨਹੀਂ ਸੀ ਰਹੀ। ਸਰਕਾਰ ਦੀ ਮੌਤ ਤੋਂ ਬਾਅਦ ਫੌਜ ਨੂੰ ਕਾਬੂ ਵਿਚ ਰੱਖਣ ਲਈ ਪੰਚਾਇਤ ਬਣਾਈ ਗਈ ਸੀ। ਸਾਰੀਆਂ ਡਿਵੀਯਨਾਂ ਵਿਚੋਂ ਦੋ ਦੋ ਅਫਸਰ ਪ੍ਰਤੀਨਿਧ ਦੇ ਤੌਰ ਤੇ ਲਏ ਜਾਂਦੇ। ਇਹ ਪ੍ਰਤੀਨਿਧ ਵੋਟਾਂ ਰਾਹੀਂ ਆਉਣੇ ਹੁੰਦੇ ਸਨ। ਕੁਝ ਦੇਰ ਤਾਂ ਇਹ ਵਿਧੀ ਠੀਕ ਚਲੀ ਪਰ ਫਿਰ ਵੋਟਾਂ ਪਾਉਣ-ਪਵਾਉਣ ਲਈ ਭੈੜੇ ਭੈੜੇ ਹੱਥਕੰਡੇ ਵਰਤੇ ਜਾਣ ਲਗੇ। ਚੋਣ-ਪ੍ਰਦੂਸ਼ਣ ਫੌਜ ਵਿਚ ਫੈਲਣ ਲਗਿਆ। ਜਿਹੜੀ ਫੌਜ ਵਿਚ ਅਨੁਸ਼ਾਸਨ ਪਹਿਲੀ ਸ਼ਰਤ ਹੁੰਦਾ ਹੈ ਉਹ ਅਨੁਸ਼ਾਸ਼ਨਹੀਣ ਹੋਣ ਲਗੀ। ਜਿਹੜੇ ਪੰਚ ਚੁਣੇ ਜਾਂਦੇ ਸਨ ਉਹ ਅਗਾਂਹ ਆਪਣੀ ਮਰਜ਼ੀ ਦੇ ਅਫਸਰ ਬਣਾਉਣ ਲਗੇ। ਫੌਜ ਵਿਚ ਰਿਸ਼ਵਤ ਚਲਣ ਲਗ ਪਈ। ਪੈਸੇ ਲੈ ਕੇ ਅਫਸਰ ਲਗਣ ਲਗੇ। ਵੈਸੇ ਵੀ ਫੌਜ ਨੂੰ ਪੈਸੇ ਖਾਣ ਦੀ ਆਦਤ ਪੈ ਚੁੱਕੀ ਸੀ। ਪੈਸੇ ਖਾਤਰ ਮਹਾਂਰਾਜਾ ਸ਼ੇਰ ਸਿੰਘ ਨੂੰ ਵੀ ਧਮਕੀਆਂ ਮਿਲਣ ਲਗਦੀਆਂ। ਸ਼ੇਰ ਸਿੰਘ ਆਪਣੇ ਰਾਜ ਦੇ ਪਹਿਲੇ ਛੇ ਮਹੀਨਿਆਂ ਵਿਚ ਹੀ ਫੌਜ ਉਪਰ ਪੱਚਨਵੇਂ ਲੱਖ ਰੁਪਏ ਖਰਚ ਚੁਕਿਆ ਸੀ। ਅੰਗਰੇਜ਼ ਹਮੇਸ਼ਾ ਵਾਂਗ ਪੰਜਾਬ ਦੀ ਇਸ ਹਾਲਤ ਉਪਰ ਅੱਖ ਰੱਖ ਰਹੇ ਸਨ ਪਰ ਫੌਜ ਵਿਚ ਉਹ ਆਪਣੀ ਸ਼ਾਖ ਬਣਾਉਣ ਵਿਚ ਹਾਲੇ ਤਕ ਕਾਮਯਾਬ ਨਹੀਂ ਸਨ ਹੋਏ।

ਅੰਗਰੇਜ਼ ਤਾਂ ਸਦਾ ਹੀ ਦੋਹਰੀ ਚਾਲ ਚਲ ਰਹੇ ਸਨ। ਇਕ ਪਾਸੇ ਉਹਨਾਂ ਨੇ ਸੰਧਾਵਾਲੀਆਂ ਨੂੰ ਪਨਾਹ ਵੀ ਦਿਤੀ ਹੋਈ ਸੀ ਬਲਕਿ ਲਹੌਰ ਉਪਰ ਹਮਲਾ ਕਰਨ ਲਈ ਫੌਜ ਬਣਾਉਣ ਦੀ ਇਜਾਜ਼ਤ ਵੀ ਦੇ ਦਿਤੀ ਸੀ ਤੇ ਦੂਜੇ ਪਾਸੇ ਮਿਸਟਰ ਕਲਾਰਕ ਜਦ ਮਹਾਂਰਾਜਾ ਸ਼ੇਰ ਸਿੰਘ ਨੂੰ ਮਿਲਿਆ ਤਾਂ ਮਹਾਂਰਾਜੇ ਦੀ ਇਹ ਮੰਗ, ਕਿ ਉਹ ਆਪਣੇ ਸਿਪਾਹੀ ਸਤਲੁਜ ਤੋਂ ਪਾਰ ਭੇਜ ਕੇ ਕੋਟਕਪੂਰਾ, ਅਕਾਲਗੜ੍ਹ ਤੇ ਨਰਾਇਣ ਗੜ੍ਹ ਬਗੈਰਾ ਤੋਂ ਸੰਧਾਵਾਲੀਆਂ ਤੇ ਉਹਨਾਂ ਦੇ ਬੰਦਿਆਂ ਨੂੰ ਫੜਨਾ ਚਾਹੁੰਦਾ ਹੈ, ਵੀ ਮਨਜ਼ੂਰ ਕਰ ਲਈ। ਕੁਝ ਅੰਗਰੇਜ਼ ਅਫਸਰ ਪੰਜਾਬੀਆਂ ਦੇ ਬਹੁਤੇ ਹੀ ਖਿਲਾਫ ਸਨ ਜਿਹਨਾਂ ਵਿਚੋਂ ਇਕ ਮੇਜਰ ਬਰੌਡਫੁੱਟ ਪ੍ਰਮੁੱਖ ਸੀ। ਉਹ ਪੰਜਾਬੀਆਂ ਨਾਲ ਪਹਿਲਾਂ ਤੋਂ ਹੀ ਨਫਰਤ ਕਰਦਾ ਸੀ ਤੇ ਉਹਨਾਂ ਨਾਲ ਹਰ ਮਾਮਲੇ ਵਿਚ ਬੁਰੀ ਤਰ੍ਹਾਂ ਨਾਲ ਪੇਸ਼ ਆਉਂਦਾ। ਇਕ ਵਾਰ ਉਸ ਨੂੰ ਆਪਣੇ ਲਸ਼ਕਰ ਨਾਲ ਪੰਜਾਬ ਵਿਚ ਦੀ ਲੰਘ ਕੇ ਅਫਗਾਨਿਸਤਾਨ ਜਾਣ ਦੀ ਇਜਾਜ਼ਤ ਦੇ ਦਿਤੀ ਗਈ। ਰਸਤੇ ਵਿਚ ਉਸ ਨੇ ਕਈ ਵਾਰ ਬਿਨਾਂ ਕਾਰਣ ਪੰਜਾਬੀ ਲੋਕਾਂ ਉਪਰ ਗੋਲੀ ਚਲਾਉਣ ਦਾ ਹੁਕਮ ਦਿਤਾ। ਜਦ ਉਹ ਪੰਜਾਬ ਲੰਘ ਕੇ ਅਗੇ ਸਿੰਧ ਦਰਿਆ ਪਾਰ ਕਰ ਗਿਆ ਤਾਂ ਜਾ ਕੇ ਪਠਾਣਾਂ ਦੇ ਕਬੀਲਿਆਂ ਨੂੰ ਸਿੱਖਾਂ ਉਪਰ ਹਮਲਾ ਕਰਨ ਲਈ ਉਕਸਾਉਣ ਲਗਿਆ। ਇਕ ਵਾਰ ਸਿੱਖ ਫੌਜ ਕੁਝ ਡਾਕੂਆਂ ਦਾ ਪਿੱਛਾ ਕਰਦੀ ਪਿਸ਼ਾਵਰ ਤੋਂ ਅਗੇ ਅਜਿਹੇ ਇਲਾਕੇ ਵਿਚ ਲੰਘ ਗਈ ਜਿਥੇ ਸਰਹੱਦ ਦਾ ਹਾਲੇ ਫੈਸਲਾ ਨਹੀਂ ਸੀ ਹੋਇਆ। ਅੰਗਰੇਜ਼ ਫੌਜ ਨੇ ਇਹਨਾਂ ਸਿੱਖ ਫੌਜੀਆਂ ਉਪਰ ਹਮਲਾ ਕਰਕੇ ਕਾਫੀ ਨੁਕਸਾਨ ਕਰ ਦਿਤਾ। ਮਹਾਂਰਾਜਾ ਜਾਂ ਧਿਆਨ ਸਿੰਘ ਇਸ ਪਾਸੇ ਬਹੁਤਾ ਧਿਆਨ ਨਾ ਦਿੰਦੇ ਹੋਣ ਪਰ ਇਹਨਾਂ ਕਾਰਣਾਂ ਕਾਰਨ ਸਿੱਖ ਫੌਜ ਦੀ ਅੰਗਰੇਜ਼ ਫੌਜ ਨਾਲ ਨਫਰਤ ਵਧ ਰਹੀ ਸੀ।

ਹੁਣ ਅੰਗਰੇਜ਼ ਅਫਸਰ ਪੰਜਾਬ ਅੰਦਰ ਗੜਬੜ ਫੈਲਾਉਣ ਲਈ ਮੁਸਲਮਾਨਾਂ ਨੂੰ ਸਿੱਖਾਂ ਖਿਲਾਫ ਭੜਕਾਉਣ ਦੀ ਕੋਸ਼ਿਸ਼ ਕਰਨ ਲਗੇ ਸਨ ਭਾਵੇਂ ਕਾਮਯਾਬ ਨਹੀਂ ਸਨ ਹੋ ਰਹੇ। ਸਰਦਾਰ ਨੱਥਾ ਸਿੰਘ ਨੂੰ ਮੌਲਵੀ ਦਾਦ ਮੁਹੰਮਦ ਨੇ ਆਪ ਆ ਕੇ ਦਸਿਆ ਸੀ। ਨੱਥਾ ਸਿੰਘ ਨੇ ਆਪਣੀ ਹਵੇਲੀ ਵਿਚ ਸਰਦਾਰਾਂ ਦੀ ਬੈਠਕ ਬੁਲਾਈ ਤੇ ਸਾਰੀ ਗੱਲ ਸਭ ਦੇ ਸਾਹਮਣੇ ਰੱਖੀ। ਬੈਠਕ ਵਿਚ ਬੈਠੇ ਸਰਦਾਰ ਚੈਨ ਸਿੰਘ ਨੇ ਕਿਹਾ,

"ਸਰਦਾਰੋ, ਹਾਲਾਤ ਦਿਨੋਂ ਦਿਨ ਹੱਥੋਂ ਬਾਹਰ ਹੁੰਦੇ ਜਾ ਰਹੇ ਨੇ, ਅੰਗਰੇਜ਼ਾਂ ਦੇ ਏਲਚੀ ਵੀ ਸਾਡੇ ਈ ਲੋਕ ਨੇ, ਮੌਲਵੀ ਦਾਦ ਮੁਹੰਮਦ ਤਕ ਪਹੁੰਚ ਕਰਨ ਵਾਲਾ ਵੀ ਕੋਈ ਆਪਣਾ ਈ ਹੋਵੇਗਾ, ਹੋਰ ਤੇ ਹੋਰ ਇਸ ਬਰੌਡਫੁੱਟ ਦੀ ਘੱਟੋ ਘੱਟ ਫਿਰੋਜ਼ਪੁਰ ਸ਼ਿਕਾਇਤ ਤਾਂ ਭੇਜਣੀ ਚਾਹੀਦੀ ਏ, ਫਿਰੰਗੀਆਂ ਨੂੰ ਅਸੀਂ ਬਹੁਤੀਆਂ ਈ ਸਹੂਲਤਾਂ ਦਿੰਦੇ ਜਾ ਰਹੇ ਵਾਂ, ਸਰਦਾਰ ਮੀਹਾਂ ਸਿੰਘ ਜੀ, ਤੁਸੀਂ ਦਰਬਾਰ ਵਿਚ ਜਾਂਦੇ ਓ, ਤੁਸੀਂ ਤਾਂ ਇਹ ਗੱਲ ਉਥੇ ਕਰ ਈ ਸਕਦੇ ਓ।"

"ਇਹ ਗੱਲ ਉਥੇ ਚੱਲੀ ਸੀ ਪਰ ਮਹਾਂਰਾਜਾ ਸ਼ੇਰ ਸਿੰਘ ਤਾਂ ਹਰ ਵੇਲੇ ਸ਼ਰਾਬੀ ਹੁੰਦਾ ਏ, ਰਾਜਾ ਧਿਆਨ ਸਿੰਘ ਦੇ ਹੱਥ ਵੱਸ ਈ ਏ ਸਾਰਾ ਕੁਝ, ਹੁਣ ਉਹੀ ਕਰੇ ਤਾਂ ਕਰੇ।"

ਉਸ ਦੀ ਗੱਲ ਸੁਣਦਾ ਕੋਲ ਬੈਠਾ ਸਰਦਾਰ ਸਾਧੂ ਸਿੰਘ ਕਹਿਣ ਲਗਿਆ,

"ਮੀਹਾਂ ਸਿੰਘ ਜੀ, ਮੇਰੀ ਗੱਲ ਰਾਜਾ ਧਿਆਨ ਸਿੰਘ ਨਾਲ ਹੋਈ ਸੀ, ਉਹ ਕਹਿੰਦਾ ਸੀ ਕਿ ਉਸ ਨੇ ਅੰਗਰੇਜ਼ਾਂ ਕੋਲ ਇਹਨਾਂ ਘਟਨਾਵਾਂ ਦੀ ਲਿਖਤੀ ਸ਼ਿਕਾਇਤ ਭੇਜੀ ਏ ਪਰ ਭੇਜੀ ਮਹਾਂਰਾਜੇ ਨੂੰ ਦੱਸਣ ਤੋਂ ਬਿਨਾਂ ਈ। ਮਹਾਂਰਾਜੇ ਦਾ ਦਿਮਾਗ ਅਜਿਹਾ ਏ ਕਿ ਕਈ ਵਾਰ ਉਹ ਕਈ ਵਾਰ ਕੋਈ ਫੈਸਲਾ ਬਿਨਾਂ ਸੋਚੇ ਸਮਝੇ ਲੈ ਲੈਂਦਾ ਏ ਤੇ ਕਈ ਵਾਰ ਬਿਨਾ ਕਾਰਣ ਕਾਟ ਕਰ ਕੇ ਰੱਖ ਦਿੰਦਾ ਏ।"

ਕੁਝ ਦੇਰ ਬੈਠਕ ਵਿਚ ਚੁੱਪ ਪਸਰੀ ਰਹੀ ਤੇ ਸਰਦਾਰ ਸਾਧੂ ਸਿੰਘ ਨੇ ਫਿਰ ਬੋਲਣਾ ਸ਼ੁਰੂ ਕੀਤਾ,

"ਮੈਂ ਇਕ ਦਿਨ ਬੁਧੂ ਕੇ ਆਵੇ ਗਿਆ ਸਾਂ, ਪੰਚ ਸਰਦਾਰ ਚੰਨਣ ਸਿੰਘ ਦਸ ਰਿਹਾ ਸੀ ਕਿ ਸਿੱਖ ਸੈਨਿਕ ਯੋਰਪੀਅਨ ਅਫਸਰਾਂ ਹੇਠ ਕੰਮ ਕਰਨ ਤੋਂ ਨਾਂਹ ਕਰ ਰਹੇ ਨੇ।"

"ਅੰਗਰੇਜ਼ ਜਾਂ ਯੌਰਪੀਅਨ ਅਫਸਰਾਂ ਨੂੰ ਲੈ ਕੇ ਪਹਿਲਾਂ ਵੀ ਬੇਚੈਨੀ ਚਲਦੀ ਆ ਰਹੀ ਏ ਫੌਜ ਵਿਚ।"

ਸਰਦਾਰ ਨੱਥਾ ਸਿੰਘ ਨੇ ਆਖਿਆ। ਮੀਹਾਂ ਸਿੰਘ ਬੋਲਿਆ,

"ਫੌਜ ਦੀ ਵੀ ਹਾਲਤ ਹੁਣ ਸਰਕਾਰ ਵੇਲੇ ਵਾਲੀ ਨਹੀਂ ਰਹੀ।"

"ਠੀਕ ਏ ਤੁਹਾਡੀ ਗੱਲ ਪਰ ਮੀਹਾਂ ਸਿੰਘ ਜੀ, ਸੈਨਿਕਾਂ ਵਿਚ ਹੁਣ ਪਹਿਲਾਂ ਜਿਹਾ ਡਰ ਨਹੀਂ ਰਿਹਾ ਪਰ ਇਹ ਕਮਜ਼ੋਰ ਅਫਸਰਾਂ ਕਰਕੇ ਈ ਏ, ਫਰਾਂਸੀਸੀ ਅਫਸਰ ਫਿਰ ਵੀ ਫੌਜ ਨੂੰ ਕਾਬੂ ਵਿਚ ਰੱਖਦੇ ਰਹੇ ਨੇ, ਜੇ ਮਹਾਂਰਾਜੇ ਨੇ ਕੁਝ ਨਾ ਕੀਤਾ ਤਾਂ ਫੌਜ ਅੰਦਰੋਂ ਅੰਦਰ ਕਮਜ਼ੋਰ ਹੁੰਦੀ ਹੀ ਜਾਵੇਗੀ, ਫਿਰੰਗੀ ਇਹੋ ਚਾਹੁੰਦੇ ਨੇ।"

"ਸਰਦਾਰੋ, ਇਕ ਗੱਲ ਸਾਫ ਹੋਣੀ ਚਾਹੀਦੀ ਏ ਕਿ ਖਾਲਸਾ ਫੌਜ ਵਿਚ ਯੌਰਪੀਅਨ ਅਫਸਰਾਂ ਦੀ ਇਕ ਖਾਸ ਅਹਿਮੀਅਤ ਏ, ਖਾਲਸਾ ਫੌਜ ਦੀ ਸਿਖਿਆ ਵਿਚ ਉਹਨਾਂ ਦਾ ਬਹੁਤ ਵੱਡਾ ਹੱਥ ਏ। ਇਹ ਗੱਲ ਸਾਨੂੰ ਯਾਦ ਰੱਖਣੀ ਚਾਹੀਦੀ ਏ ਕਿ ਇਹਨਾਂ ਅਫਸਰਾਂ ਬਿਨਾਂ ਫੌਜ ਕਮਜ਼ੋਰ ਹੀ ਹੋਏਗੀ।"

ਇਸ ਬੈਠਕ ਤੋਂ ਅਗਲੇ ਦਿਨ ਹੀ ਦੋ ਯੌਰਪੀਅਨ ਅਫਸਰ ਮਾਰੇ ਜਾਣ ਦੀ ਖਬਰ ਆ ਗਈ। ਸੈਨਿਕਾਂ ਨੇ ਇਕ ਵਾਰ ਫਿਰ ਲੁੱਟ ਮਾਰ ਸ਼ੁਰੂ ਕਰ ਦਿਤੀ। ਹਾਲਾਤ ਹੋਰ ਖਰਾਬ ਹੋ ਗਏ। ਫੌਜ ਵਿਚ ਇਕ ਕਿਸਮ ਦਾ ਗਦਰ ਜਿਹਾ ਫੈਲ ਗਿਆ ਜੋ ਕਿ ਪੰਜਾਬ, ਕਸ਼ਮੀਰ ਤੇ ਸੂਬਾ ਸਰਹੱਦ ਤਕ ਪਹੁੰਚਿਆ ਹੋਇਆ ਸੀ। ਇਕ ਇਕ ਕਰਕੇ ਖਾਲਸਾ ਫੌਜ ਦੇ ਕਈ ਯੌਰਪੀਅਨ ਅਫਸਰ ਮਾਰੇ ਗਏ ਜਿਵੇਂ ਕਿ ਕਰਨਲ ਫੋਕਸ, ਕਰਨਲ ਹੇਸਟ ਤੇ ਕਰਨਲ ਫੋਰਡ। ਅਜਿਹੇ ਹੀ ਇਕ ਝਗੜੇ ਵਿਚ ਕਸ਼ਮੀਰ ਵਿਚ ਕਰਨਲ ਮਹਾਂ ਸਿੰਘ ਵੀ ਮਾਰਿਆ ਗਿਆ ਤੇ ਉਸ ਦਾ ਘਰ ਲੁੱਟ ਲਿਆ ਗਿਆ। ਪਿਸ਼ਾਵਰ ਵਿਚ ਤਾਇਨਾਤ ਜਨਰਲ ਐਵਿਟਬਿਲ ਉਪਰ ਵੀ ਹਮਲਾ ਹੋਇਆ ਪਰ ਉਹ ਬਚ ਗਿਆ ਤੇ ਉਸ ਨੂੰ ਭੱਜ ਕੇ ਜਾ ਕੇ ਜਲਾਲਾਬਾਦ ਵਿਚ ਸ਼ਰਣ ਲੈਣੀ ਪਈ।

ਮਹਾਂਰਾਜਾ ਸ਼ੇਰ ਸਿੰਘ ਨੂੰ ਸਾਰੇ ਰਾਜ ਵਿਚੋਂ ਤੇ ਫੌਜ ਵਿਚੋਂ ਇੰਨੀਆਂ ਸ਼ਿਕਾਇਤਾਂ ਮਿਲ ਰਹੀਆਂ ਸਨ ਕਿ ਉਸ ਨੇ ਇਸ ਤੋਂ ਬਚਣ ਲਈ ਆਪਣਾ ਸਾਰਾ ਧਿਆਨ ਸ਼ਰਾਬ ਪੀਣ ਤੇ ਸ਼ਿਕਾਰ ਖੇਡਣ ਵਲ ਲਗਾ ਦਿਤਾ। ਇਹਨਾਂ ਦਿਨਾਂ ਵਿਚ ਕੁਝ ਹੋਰ ਘਟਨਾਵਾਂ ਵੀ ਹੋਈਆਂ

ਜਿਹਨਾਂ ਕਰਕੇ ਅੰਗਰੇਜ਼ ਹੋਰ ਵੀ ਨਰਾਜ਼ ਹੋ ਗਏ ਸਨ। ਇਕ ਤਾ ਲਹੌਰ ਦਰਬਾਰ ਨੇ ਅੰਗਰੇਜ਼ਾਂ ਦੇ ਦੁਸ਼ਮਣ ਅਫਗਾਨਿਸਤਾਨ ਦੇ ਮੁਖੀ ਦੋਸਤ ਮੁਹੰਮਦ ਨੂੰ ਉਥੋਂ ਦਾ ਅਮੀਰ ਤਸਲੀਮ ਕਰ ਲਿਆ ਗਿਆ ਤੇ ਲਹੌਰ ਵਿਚ ਆਏ ਦਾ ਉਸ ਦਾ ਵਾਹਵਾ ਸਵਾਗਤ ਵੀ ਕੀਤਾ ਗਿਆ। ਉਸ ਨਾਲ ਇਕ ਦੂਜੇ ਦੀ ਮੱਦਦ ਲਈ ਇਕ ਵਿਸ਼ੇਸ਼ ਸੰਧੀ ਵੀ ਕੀਤੀ ਗਈ। ਅਜਿਹੀ ਹੀ ਇਕ ਘਟਨਾ ਹੋਰ ਵਾਪਰ ਗਈ ਜਿਸ ਕਰਕੇ ਅੰਗਰੇਜ਼ ਸ਼ੇਰ ਸਿੰਘ ਦੇ ਖਾਸ ਤੌਰ ਤੇ ਧਿਆਨ ਸਿੰਘ ਖਿਲਾਫ ਹੋ ਗਏ।

ਹੋਇਆ ਇਵੇਂ ਕਿ ਗਵਰਨਰ ਜਨਰਲ ਲੌਰਡ ਐਲਨਬੋਰੋ ਪੰਜਾਬ ਵਿਚ ਆਇਆ ਤਾਂ ਉਸ ਨੇ ਮਹਾਂਰਾਜਾ ਸ਼ੇਰ ਸਿੰਘ ਨੂੰ ਮਿਲਣ ਦੀ ਖਾਹਸ਼ ਜ਼ਾਹਰ ਕੀਤੀ। ਉਹ ਆਪ ਆ ਕੇ ਪੰਜਾਬ ਦੀ ਸਿਆਸਤ ਬਾਰੇ ਜਾਨਣਾ ਚਾਹੁੰਦਾ ਸੀ। ਰਾਜਾ ਧਿਆਨ ਸਿੰਘ ਨੇ ਦੇਖਿਆ ਕਿ ਮਹਾਂਰਾਜਾ ਸ਼ੇਰ ਸਿੰਘ ਤਾਂ ਹਰ ਵੇਲੇ ਦਾ ਸ਼ਰਾਬੀ ਹੈ ਤੇ ਅੰਗਰੇਜ਼ਾਂ ਕੋਲ ਜਾ ਕੇ ਕੋਈ ਗਲਤ ਹੁਕਮ ਹੀ ਨਾ ਸੁਣਾ ਦੇਵੇ ਇਸ ਲਈ ਮਹਾਂਰਾਜੇ ਦੇ ਬਿਮਾਰ ਹੋਣ ਦਾ ਬਹਾਨਾ ਬਣਾ ਕੇ ਗਵਰਨਰ ਜਨਰਲ ਲੌਰਡ ਐਲਨਬੋਰੋ ਨੂੰ ਮਿਲਣ ਵਾਸਤੇ ਮਹਾਂਰਾਜੇ ਦੇ ਗਿਆਰਾਂ ਸਾਲ ਦੇ ਬੇਟੇ ਕੁੰਵਰ ਪਰਤਾਪ ਸਿੰਘ ਨੂੰ ਆਪਣੇ ਨਾਲ ਲੈ ਗਿਆ। ਗਵਰਨਰ ਜਨਰਲ ਵਲੋਂ ਮਹਾਂਰਾਜੇ ਦੀ ਥਾਂ ਇਕ ਬੱਚੇ ਨਾਲ ਹੱਥ ਮਿਲਾਉਣ ਕਾਰਨ ਅੰਗਰੇਜ਼ ਹਿਰਖੇ ਪਏ ਸਨ। ਇਕ ਹੋਰ ਗੱਲ ਵੀ ਅੰਗਰੇਜ਼ਾਂ ਨੂੰ ਹਜ਼ਮ ਨਹੀਂ ਸੀ ਹੋ ਰਹੀ ਕਿ ਉਹਨਾਂ ਦੇ ਅੰਦਾਜ਼ੇ ਮੁਤਾਬਕ ਜਲਦੀ ਹੀ ਖਾਲਸਾ ਰਾਜ ਢਹਿ ਢੇਰੀ ਹੋ ਜਾਣਾ ਸੀ ਪਰ ਸ਼ੇਰ ਸਿੰਘ ਨੇ ਤਾਂ ਦੋ ਸਾਲ ਰਾਜ ਕਰ ਵੀ ਲਿਆ ਸੀ ਤੇ ਹਾਲੇ ਵੀ ਧਿਆਨ ਸਿੰਘ ਦੀ ਮੱਦਦ ਨਾਲ ਕੰਮ ਚਲਾ ਰਿਹਾ ਸੀ।

ਮਿਸਟਰ ਕਲਾਰਕ ਦਾ ਕੰਮ ਸੀ ਲਹੌਰ ਦਰਬਾਰ ਨਾਲ ਦੋਸਤੀ ਰੱਖਣਾ। ਉਹ ਸਿਆਸੀ ਸਬੰਧ ਬਣਾਈ ਰੱਖਣਾ ਤੇ ਨਾਲ ਦੀ ਨਾਲ ਹਲਾਤ ਉਪਰ ਨਜ਼ਰ ਰੱਖਣੀ। ਉਸ ਤੋਂ ਪਹਿਲਾਂ ਇਹ ਨੌਕਰੀ ਮਿਸਟਰ ਵੇਡ ਕੋਲ ਸੀ ਜਿਸ ਦੀ ਮਹਾਂਰਾਜਾ ਖੜਕ ਸਿੰਘ ਨਾਲ ਦੋਸਤੀ ਵੀ ਸੀ ਹੁਣ ਮਿਸਟਰ ਕਲਾਰਕ ਸ਼ੇਰ ਸਿੰਘ ਨਾਲ ਨੇੜ ਬਣਾਇਆ ਹੋਇਆ ਸੀ। ਆਪਸੀ ਖਿਚੋਤਾਣ ਦੇ ਬਾਵਜੂਦ ਵੀ ਉਹ ਸ਼ੇਰ ਸਿੰਘ ਨਾਲ ਮੇਲਜੋਲ ਰੱਖ ਰਿਹਾ ਸੀ। ਉਹ ਹੀ ਆਮ ਤੌਰ ਤੇ ਸ਼ੇਰ ਸਿੰਘ ਲਈ ਫਰਾਂਸ ਦੀ ਰੈੱਡ-ਵਾਈਨ ਦਾ ਇੰਤਜ਼ਾਮ ਕਰਿਆ ਕਰਦਾ ਸੀ ਜਿਵੇਂ ਮਿਸਟਰ ਵੇਡ ਖੜਕ ਸਿੰਘ ਲਈ ਵਿਸਕੀ ਦਾ ਪ੍ਰਬੰਧ ਕਰਦਾ ਸੀ। ਫਰਾਂਸ ਵਿਚ ਨਵੰਬਰ ਦਾ ਮਹੀਨਾ ਸੀ ਜਦ ਨਵੀਂ ਵਾਈਨ ਬਣ ਕੇ ਮੰਡੀ ਵਿਚ ਆਉਂਦੀ। ਮੰਡੀ ਵਿਚ ਆਉਣ ਤੋਂ ਪਹਿਲਾਂ ਮਾਹਰ ਇਸ ਦਾ ਸਵਾਦ ਚੱਖ ਕੇ ਆਪੋ ਆਪਣੀ ਰਾਏ ਦਿੰਦੇ। ਫਿਰ ਮੰਡੀ ਵਿਚ ਆ ਕੇ ਕੁਝ ਦਿਨਾਂ ਵਿਚ ਇਸ ਦੇ ਚੰਗੀ-ਮਾੜੀ ਹੋਣ ਦੀ ਰਾਏ ਬਣ ਜਾਂਦੀ। ਉਸੇ ਹਿਸਾਬ ਨਾਲ ਇਸ ਦੀ ਖਪਤ ਵੀ ਵਧ-ਘੱਟ ਜਾਂਦੀ। ਇਸ ਸਾਲ ਦੀ ਵਾਈਨ ਦੀ ਹਵਾ ਬਹੁਤ ਚੰਗੀ ਆਈ ਸੀ ਤੇ ਮਿਸਟਰ ਕਲਾਰਕ ਨੇ ਇਸ ਦੇ ਕਈ ਬੈਰਲ ਮੰਗਵਾ ਲਏ ਹੋਏ ਸਨ, ਇਹਨਾਂ ਵਿਚੋਂ ਦੋ ਬੈਰਲ ਉਸ ਨੇ ਮਹਾਂਰਾਜੇ ਲਈ ਆਪਣੇ ਰਥ ਵਿਚ ਰਖਵਾਏ ਤੇ ਉਸ ਨੂੰ ਮਿਲਣ ਲਹੌਰ ਲਈ ਚੱਲ ਪਿਆ। ਮਿਸਟਰ ਕਲਾਰਕ ਧਿਆਨ ਸਿੰਘ ਨਾਲ ਵੀ ਬਣਾ ਕੇ ਰਖਦਾ ਸੀ ਇਸ ਲਈ ਉਹ ਕਲਾਰਕ ਦੇ ਮਹਾਂਰਾਜੇ ਨਾਲ ਮਿਲਣ ਵਿਚ ਬਹੁਤਾ ਵਿਘਨ ਨਹੀਂ ਸੀ ਪਾਉਂਦਾ। ਕਲਾਰਕ ਕਈ ਵਾਰ ਮਹਾਂਰਜੇ ਨਾਲ ਰਲ਼ ਕੇ ਵਾਈਨ ਪੀਂਦਾ ਤੇ ਮੁਜਰਾ ਵੀ ਦੇਖਦਾ। ਕੁਝ ਇਕ ਵਾਰ ਉਹ ਇਕੱਠੇ ਸ਼ਿਕਾਰ ਨੂੰ ਵੀ ਗਏ ਸਨ। ਉਹਨਾਂ ਦੇ ਇਸ ਨੇੜ ਦਾ ਇਹ ਕਾਰਨ ਵੀ ਸੀ ਕਿ ਸ਼ੇਰ ਸਿੰਘ ਅੰਗਰੇਜ਼ੀ ਬੋਲ ਲੈਂਦਾ ਸੀ।

ਇਸ ਵਾਰ ਕਲਾਰਕ ਲਹੌਰ ਆਇਆ। ਮਹਾਂਰਾਜ ਸ਼ੇਰ ਸਿੰਘ ਨੇ ਉਸ ਦਾ ਵਧੀਆ ਤਰੀਕੇ ਨਾਲ ਇਸਤਕਬਾਲ ਕੀਤਾ। ਗਿਆਨੀ ਗੁਰਮੁਖ ਸਿੰਘ ਉਸ ਦੇ ਨਾਲ ਸੀ। ਗਿਆਨੀ ਗੁਰਮੁਖ ਸਿੰਘ ਦੀ ਲਹੌਰ ਦਰਬਾਰ ਵਿਚ ਬਹੁਤ ਇਜ਼ਤ ਸੀ ਪਰ ਦਿਲੋਂ ਉਹ ਸੰਧਾਵਾਲੀਆਂ ਦਾ ਦੋਸਤ ਸੀ। ਕਲਾਰਕ ਨੇ ਵਾਈਨ ਦੇ ਬੈਰਲ ਮਹਾਂਰਾਜੇ ਦੀ ਸੇਵਾ ਵਿਚ ਪੇਸ਼ ਕੀਤੇ। ਮਹਾਂਰਾਜੇ ਨੂੰ ਤਾਂ ਜਿਵੇਂ ਖਜ਼ਾਨਾ ਮਿਲ ਗਿਆ ਹੋਵੇ। ਉਹ ਕਲਾਰਕ ਤੋਂ ਬਹੁਤ ਖੁਸ਼ ਸੀ। ਵਾਈਨ ਦੀਆ ਚੁਸਕੀਆਂ ਲੈਂਦਿਆਂ ਅਚਾਨਕ ਕਲਾਰਕ ਨੇ ਕਿਹਾ,

"ਮਹਾਂਰਾਜਾ, ਇਕ ਗੱਲ ਕਰਨੀ ਚਾਹੁੰਦਾ ਹਾਂ ਪਰ ਰਾਜਾ ਧਿਆਨ ਸਿੰਘ ਤੋਂ ਡਰ ਲਗਦਾ ਏ।"

ਧਿਆਨ ਸਿੰਘ ਉਸ ਵੇਲੇ ਹਾਜ਼ਰ ਨਹੀਂ ਸੀ। ਮਹਾਂਰਾਜੇ ਦੇ ਸ਼ਰਾਬ ਪੀਣ ਸਮੇਂ ਉਹ ਉਸ ਕੋਲ ਬਹੁਤੀ ਦੇਰ ਨਹੀਂ ਸੀ ਬੈਠਿਆ ਕਰਦਾ। ਉਸ ਨੂੰ ਆਸ ਨਹੀਂ ਸੀ ਕਿ ਸ਼ਰਾਬ ਪੀਂਦਿਆਂ ਕੋਈ ਵੱਡੀ ਸਿਆਸੀ ਗੱਲ ਹੋਵੇਗੀ। ਮਹਾਂਰਾਜੇ ਨੇ ਕਿਹਾ,

"ਕਲਾਰਕ ਸਾਬ, ਓਹਦੇ ਤੋਂ ਡਰਨ ਦੀ ਕੀ ਲੋ ੜਏ, ਮਹਾਂਰਾਜਾ ਮੈਂ ਹਾਂ।"

"ਇਹ ਗੱਲ ਤਾਂ ਤੁਹਾਡੀ ਠੀਕ ਏ ਪਰ ਤੁਹਾਡਾ ਕਾਬਲ ਵਜ਼ੀਰ ਏ ਇਸ ਲਈ ਉਸ ਬਾਰੇ ਸੋਚਣਾ ਵੀ ਜ਼ਰੂਰੀ ਹੁੰਦਾ ਏ।"

"ਕਲਾਰਕ ਸਾਹਿਬ, ਵਜ਼ੀਰ ਇਕ ਵਜ਼ੀਰ ਈ ਏ, ਇਸ ਵੇਲੇ ਤੁਸੀਂ ਇਕ ਮਹਾਂਰਾਜੇ ਨਾਲ ਗੱਲ ਕਰ ਰਹੇ ਓ, ਪੰਜਾਬ ਦੇ ਮਹਾਂਰਾਜੇ ਨਾਲ, ਖੁਲ੍ਹ ਕੇ ਗੱਲ ਕਰੋ, ਬਿਨਾਂ ਕਿਸੇ ਝਿਜਕ।"

ਗੱਲ ਕਰਦਾ ਮਹਾਂਰਾਜਾ ਕੁਝ ਭਾਵੁਕ ਵੀ ਹੋ ਗਿਆ। ਕਲਾਰਕ ਨੇ ਗਿਆਨੀ ਗੁਰਮੁੱਖ ਸਿੰਘ ਵਲ ਦੇਖਿਆ। ਗਿਆਨੀ ਨੇ 'ਹਾਂ' ਵਿਚ ਸਿਰ ਮਾਰਿਆ ਤੇ ਕਲਾਰਕ ਕਹਿਣ ਲਗਿਆ,

"ਮਹਾਂਰਾਜਾ, ਅਸੀਂ ਇਕ ਵਿਸ਼ੇਸ਼ ਗੱਲ ਕਰਨ ਆਏ ਹਾਂ।"

"ਬੋਲ ਸਹਿਬ।"

"ਮੇਰੇ ਕੋਲ ਅਜੀਤ ਸਿੰਘ ਤੇ ਅਤਰ ਸਿੰਘ ਆਏ ਸਨ, ਉਹ ਤੁਹਾਡੇ ਨਾਲ ਵੈਰ ਪਾ ਕੇ ਬਹੁਤ ਪਛਤਾ ਰਹੇ ਨੇ, ਉਹ ਤੁਹਾਡੇ ਤੋਂ ਮੁਆਫੀ ਮੰਗਣਾ ਚਾਹੁੰਦੇ ਨੇ, ਆਖਰ ਹੈ ਤਾਂ ਤੁਹਾਡਾ ਖੂਨ ਈ।"

ਮਹਾਂਰਾਜਾ ਕੀ ਜਵਾਬ ਦੇਵੇ ਹਾਲੇ ਸੋਚ ਹੀ ਰਿਹਾ ਸੀ ਕਿ ਕਲਾਰਕ ਨੇ ਫਿਰ ਕਿਹਾ,

"ਮਹਾਂਰਾਜਾ, ਉਹਨਾਂ ਨੂੰ ਮਆਫ ਕਰਦੇ, ਮੇਰੀ ਦੋਸਤੀ ਦੀ ਖਾਤਰ ਈ ਸਹੀ।"

ਕਲਾਰਕ ਨੇ ਮਿੰਨਤ ਜਿਹੀ ਕਰਦਿਆਂ ਕਿਹਾ ਤੇ ਉਠ ਕੇ ਮਹਾਂਰਾਜੇ ਦੇ ਦੋਨੋਂ ਹੱਥ ਫੜ ਲਏ। ਮਹਾਂਰਾਜਾ ਪਿਆਰ ਵਿਚ ਪਿਘਲਦਾ ਬੋਲਿਆ,

"ਕਲਾਰਕ ਸਾਹਿਬ, ਇਹ ਗੱਲ ਏ ਤੇ ਜਾਹ ਫਿਰ ਮੁਆਫ ਕੀਤਾ, ਤੇਰੀ ਦੋਸਤੀ ਦੀ ਖਾਤਰ ਇਹ ਵੀ ਮਨਜ਼ੂਰ ਏ।"

"ਪਰ ਮਹਾਂਰਾਜਾ, ਇਹ ਫੈਸਲਾ ਲੈਣ ਤੋਂ ਪਹਿਲਾਂ ਆਪਣੇ ਵਜ਼ੀਰ ਧਿਆਨ ਸਿੰਘ ਨੂੰ ਪੁੱਛ ਲਓ।"

“ਸਾਹਿਬ, ਮੈਂ ਮਹਾਂਰਾਜਾ, ਉਹ ਵਜ਼ੀਰ, …ਉਹਨੂੰ ਮੈਂ ਬਣਾਇਆ ਨਾ ਕਿ ਉਹਨੇ ਮੈਨੂੰ, ਸਮਝ ਆਈ ਨਾ ਮੇਰੀ ਗੱਲ?”

“ਠੀਕ ਏ ਮਹਾਂਰਾਜਾ ਪਰ ਫਿਰ ਵੀ ਸੰਧਾਵਾਲੀਆਂ ਨਾਲ ਸੁਲਾਹ ਕਰਨ ਤੋਂ ਪਹਿਲਾਂ ਧਿਆਨ ਸਿੰਘ ਨਾਲ ਵਿਚਾਰ ਕਰ ਲੈ।”

“ਨਹੀਂ ਸਾਹਿਬ, ਮੈਂ ਜੋ ਕਹਿ ਦਿਤਾ, ਕਹਿ ਦਿਤਾ, ਇਹੋ ਪੱਥਰ ‘ਤੇ ਲੀਕ ਏ। …ਜਾਹ, ਸੰਧਾਵਾਲੀਆਂ ਨੂੰ ਕਹਿ ਜਾ ਕੇ ਕਿ ਆ ਕੇ ਮੇਰੇ ਤੋਂ ਮੁਆਫੀ ਮੰਗ ਲੈਣ ਤਾਂ ਮੈਂ ਮੁਆਫ ਕਰ ਦੇਵਾਂਗਾ।”

“ਫਿਰ ਉਹਨਾਂ ਦੀ ਜਾਇਦਾਦ ਵੀ ਵਾਪਸ ਹੋ ਜਾਵੇਗੀ ਕਿ ਨਹੀਂ?”

“ਸਾਹਿਬ, ਜਦ ਸੁਲਹਾ ਹੀ ਹੋ ਗਈ ਤਾਂ ਕੀ ਰਹਿ ਗਿਆ, ਸਭ ਕੁਝ ਜਿਵੇਂ ਪਹਿਲਾਂ ਸੀ, ਬਸ ਆਕੇ ਮੁਆਫੀ ਮੰਗਣ, ਅਜੀਤ ਸਿੰਘ ਵੀ ਤੇ ਅਤਰ ਸਿੰਘ ਵੀ, ਇਧਰ ਲਹਿਣਾ ਸਿੰਘ ਤੇ ਕਿਹਰ ਸਿੰਘ ਵੀ, ਲਿਖ ਕੇ ਦੇ ਦੇਣ ਕਿ ਮੁੜ ਕੇ ਸਾਡੀ ਮੁਖਾਲਫਤ ਨਹੀਂ ਕਰਨਗੇ।”

ਜਦ ਧਿਆਨ ਸਿੰਘ ਮਹਾਂਰਾਜੇ ਦੇ ਨਜ਼ਦੀਕ ਨਾ ਹੁੰਦਾ ਤਾਂ ਉਸ ਦੇ ਸੂਹੀਏ ਹੁੰਦੇ। ਕਿਸੇ ਸੂਹੀਏ ਨੂੰ ਧਿਆਨ ਸਿੰਘ ਨੂੰ ਜਾ ਕੇ ਦਸ ਦਿਤਾ ਕਿ ਇਹ ਗੱਲ ਬਾਤ ਹੋ ਰਹੀ ਹੈ। ਧਿਆਨ ਸਿੰਘ ਇਕ ਦਮ ਆ ਕੇ ਹਾਜ਼ਰ ਹੋ ਗਿਆ। ਕਲਾਰਕ ਉਸ ਨੂੰ ਦੇਖ ਕੇ ਇਕ ਪਲ ਲਈ ਝਿਪਿਆ ਤੇ ਫਿਰ ਸਾਰੀ ਗੱਲ ਉਸ ਨੂੰ ਦਸਦਾ ਉਸ ਦੀ ਸਲਾਹ ਪੁੱਛਣ ਲਗਿਆ। ਰਾਜਾ ਧਿਆਨ ਸਿੰਘ ਦੇ ਬੋਲਣ ਤੋਂ ਪਹਿਲਾਂ ਹੀ ਮਹਾਂਰਾਜਾ ਭਾਰੀ ਅਵਾਜ਼ ਵਿਚ ਆਖਣ ਲਗਿਆ,

“ਕਲਾਰਕ ਸਾਬ, ਮਹਾਂਰਾਜਾ ਮੈਂ ਹਾਂ, ਮੈਂ ਜਦ ਕਹਿ ਦਿਤਾ ਤਾਂ ਕਹਿ ਦਿਤਾ?”

ਧਿਆਨ ਸਿੰਘ ਦੰਦ ਪੀਂਹਦਾ ਰਹਿ ਗਿਆ ਪਰ ਕੁਝ ਬੋਲ ਨਾ ਸਕਿਆ। ਉਸ ਨੂੰ ਪਤਾ ਸੀ ਕਿ ਸੰਧਾਵਾਲੀਏ ਸਰਦਾਰਾਂ ਦੇ ਆਉਣ ਦਾ ਮਤਲਬ ਮੁਸੀਬਤ ਦਾ ਆਉਣਾ ਹੈ। ਮਹੀਨੇ ਦੇ ਅੰਦਰ ਅੰਦਰ ਹੀ ਸੰਧਾਵਾਲੀਏ ਆ ਕੇ ਲਹੌਰ ਦਰਬਾਰ ਵਿਚ ਪੇਸ਼ ਹੋ ਗਏ। ਮਹਾਂਰਾਜੇ ਸ਼ੇਰ ਸਿੰਘ ਨੇ ਉਹਨਾਂ ਨੂੰ ਗਲ਼ੇ ਲਗਾ ਲਿਆ। ਅਤਰ ਸਿੰਘ ਹਾਲੇ ਹਿੰਦੁਸਤਾਨ ਵਿਚ ਹੀ ਰਿਹਾ, ਉਹ ਸੋਚ ਰਿਹਾ ਸੀ ਕਿ ਉਹ ਹਾਲਾਤ ਦੇਖ ਕੇ ਹੀ ਪੰਜਾਬ ਜਾਵੇਗਾ। ਅਜੀਤ ਸਿੰਘ ਲਹੌਰ ਪੁੱਜ ਗਿਆ ਤੇ ਲਹਿਣਾ ਸਿੰਘ ਤੇ ਕਿਹਰ ਸਿੰਘ ਨੂੰ ਜੇਲ੍ਹ ਵਿਚੋਂ ਰਿਹਾ ਕਰ ਦਿਤਾ ਗਿਆ ਸੀ। ਉਹ ਸਾਰੇ ਮੁੜ ਕੇ ਘਿਓ ਖਿਚੜੀ ਹੋ ਗਏ। ਸੰਧਾਵਾਲੀਏ ਮੁਆਫ ਹੀ ਨਹੀਂ ਕੀਤੇ ਗਏ ਸਗੋਂ ਦਰਬਾਰ ਵਿਚ ਵੀ ਉਹਨਾਂ ਨੂੰ ਪੂਰਾ ਸਨਮਾਨ ਦਿਤਾ ਗਿਆ। ਬਾਕੀ ਸਿੱਖ ਸਰਦਾਰਾਂ ਨਾਲ ਉਹਨਾਂ ਨੂੰ ਬਰਾਬਰ ਦਾ ਰੁਤਬਾ ਮਿਲਿਆ। ਹੌਲੀ ਹੌਲੀ ਅਜਿਹਾ ਹੋਇਆ ਕਿ ਮਹਾਂਰਾਜਾ ਸ਼ੇਰ ਸਿੰਘ ਕਈ ਵਾਰ ਸੰਧਾਵਾਲੀਆਂ ਨੂੰ ਰਾਜਾ ਧਿਆਨ ਸਿੰਘ ਨਾਲੋਂ ਮੂਹਰੇ ਰੱਖ ਕੇ ਗੱਲ ਕਰਨ ਲਗਦਾ। ਧਿਆਨ ਸਿੰਘ ਨੂੰ ਆਪਣੀ ਬੇਇਜ਼ਤੀ ਮਹਿਸੂਸ ਹੋਣ ਲਗਦੀ। ਉਹ ਸਮਝ ਰਿਹਾ ਸੀ ਕਿ ਉਹ ਇਕ ਵਾਰ ਫਿਰ ਠੱਗਿਆ ਗਿਆ ਹੈ। ਖੜਕ ਸਿੰਘ ਤੇ ਨੌਨਿਹਾਲ ਸਿੰਘ ਵਾਂਗ ਸ਼ੇਰ ਸਿੰਘ ਨੇ ਵੀ ਉਸ ਨੂੰ ਦੂਜੈਲੇ ਥਾਂ ਕਰ ਦਿਤਾ ਸੀ। ਹੀਰਾ ਸਿੰਘ ਨੂੰ ਜਦ ਪਤਾ ਚਲਿਆ ਤਾਂ ਉਹ ਕਹਿਣ ਲਗਿਆ,

“ਪਿਤਾ ਜੀ, ਤੁਸੀਂ ਹੀ ਸਿੱਖਾਂ ਦੇ ਵਫਾਦਾਰ ਬਣੇ ਫਿਰਦੇ ਓ, ਇਹ ਲੋਕ ਕਿਸੇ ਦੇ ਮਿੱਤ ਨਹੀਂ ਜੇ, ਤੁਹਾਨੂੰ ਵੀ ਤਾਇਆ ਜੀ ਗੁਲਾਬ ਸਿੰਘ ਵਾਲੀ ਨੀਤੀ ਅਪਣਾ ਕੇ ਰੱਖਣੀ ਚਾਹੀਦੀ ਏ, ਇਹ ਸੰਧਾਵਾਲੀਏ ਤਾਂ ਸਾਡੇ ਪਹਿਲਾਂ ਈ ਦੁਸ਼ਮਣ ਨੇ ਤੇ ਉਹ ਸ਼ਰਾਬੀ ਮਹਾਂਰਾਜਾ ਕਦੇ ਵੀ ਉਹਨਾਂ ਦੇ ਕਹਿਣ ‘ਤੇ ਕੁਝ ਵੀ ਕਰ ਸਕਦਾ ਏ, ਹੁਣ ਤੁਹਾਨੂੰ ਬਹੁਤ ਚੇਤੰਨ ਹੋਣਾ ਪਵੇਗਾ।”

“ਬੇਟੇ, ਗੱਲ ਤੇਰੀ ਠੀਕ ਏ ਪਰ ਇਸ ਖੇਡ ਦਾ ਯੱਕਾ ਆਪਣੇ ਕੋਲ ਏ, ਜਾਪਦਾ ਏ ਕਿ ਹੁਣ ਵਕਤ ਆ ਗਿਆ ਕਿ ਦਲੀਪ ਨੂੰ ਇਥੇ ਲੈ ਆਂਦਾ ਜਾਵੇ।”

“ਪਿਤਾ ਜੀ, ਉਸ ਨੂੰ ਵਾਰਸ ਕੌਣ ਮੰਨੇਗਾ, ਜਦ ਤਕ ਪਿਸ਼ੌਰਾ ਸਿੰਘ ਤੇ ਕਸ਼ਮੀਰ ਸਿੰਘ ਚੰਗੇ ਭਲੇ ਬੈਠੇ ਨੇ।”

“ਮੰਨਣਗੇ, ਸਭ ਮੰਨਣਗੇ। …ਹਾਲੇ ਵਕਤ ਸਾਡੇ ਨਾਲ ਏ, ਅਸੀਂ ਦਲੀਪ ਦਾ ਨਾਂ ਸਾਰੇ ਸਰਦਾਰਾਂ ਦੇ ਮਨਾਂ ਵਿਚ ਖੁਣ ਦੇਵਾਂਗੇ, ਫੌਜ ਦੇ ਪੰਚਾਂ ਨਾਲ ਵੀ ਗੱਲ ਕਰਾਂਗੇ, ਦੇਖਦੇ ਹਾਂ ਕਿ ਊਠ ਕਿਸ ਕਰਵਟ ਬੈਠਦਾ ਏ।”

“ਪਿਤਾ ਜੀ, ਦਰਬਾਰ ਵਿਚ ਹੁਣ ਤੁਹਾਨੂੰ ਬਹੁਤ ਹੀ ਸ਼ਾਤਰ ਲੋਕਾਂ ਨਾਲ ਸਿੱਝਣਾ ਪਵੇਗਾ, ਇਹ ਅਤਰ ਸਿੰਘ ਬਹੁਤ ਹੇਰਾ ਫੇਰੀ ਵਾਲਾ ਆਦਮੀ ਏ ਤੇ ਅਜੀਤ ਸਿੰਘ ਉਸ ਤੋਂ ਵੀ ਵੱਧ, ਲਹਿਣਾ ਸਿੰਘ ਤੇ ਕਿਹਰ ਸਿੰਘ ਵੀ ਘੱਟ ਨਹੀਂ, ਇਹ ਬਹੁਤ ਹੀ ਬੇਈਮਾਨ ਲੋਕ ਨੇ।”

“ਫਿਕਰ ਨਾ ਕਰ ਬੇਟੇ, ਬੇਈਮਾਨਾਂ ਨਾਲ ਵਰਤਣਾ ਮੈਨੂੰ ਆਉਂਦਾ ਏ, ਇਹੋ ਕੰਮ ਤਾਂ ਕੀਤਾ ਏ ਸਾਰੀ ਉਮਰ।”

## ਇਕ ਦਾਅਵੇਦਾਰ ਹੋਰ

ਰਾਜਾ ਧਿਆਨ ਸਿੰਘ ਨੇ ਆਪਣੇ ਕੁਝ ਹਿਮਾਈਤੀਆਂ ਨੂੰ ਲੈ ਕੇ ਡੇਰਾ ਸਾਹਿਬ ਗੁਰਦਵਾਰੇ ਵਿਚ ਦਲੀਪ ਸਿੰਘ ਦੀ ਚੰਗੀ ਸਿਹਤ ਲਈ ਅਰਦਾਸ ਕਰਵਾਈ। ਇਸ ਕਾਰਨ ਦਲੀਪ ਸਿੰਘ ਦਾ ਨਾਂ ਸਾਰੇ ਕੰਨਾਂ ਤਕ ਪੁੱਜ ਗਿਆ। ਹੁਣ ਲਹੌਰ ਸ਼ਹਿਰ ਦੇ ਸਾਰੇ ਲੋਕਾਂ ਨੂੰ ਪਤਾ ਚਲ ਗਿਆ ਕਿ ਲਹੌਰ ਦੇ ਤਖਤ ਦਾ ਇਕ ਦਾਅਵੇਦਾਰ ਹੋਰ ਵੀ ਹੈ।…

ਸ਼ਹਿਜ਼ਾਦਾ ਦਲੀਪ ਸਿੰਘ ਨੂੰ ਸਾਰੇ ਹੀ ਅਣਗੌਲ਼ੀ ਬੈਠੇ ਸਨ। ਸ਼ਾਹੀ ਕਿਸੇ ਪਰਿਵਾਰ ਦੇ ਕਿਸੇ ਜੀਅ ਨੇ ਜਾਂ ਕਿਸੇ ਸਿੱਖ ਸਰਦਾਰ ਨੇ ਇਹ ਕਦੇ ਜਾਨਣ ਦੀ ਕੋਸ਼ਿਸ਼ ਹੀ ਨਹੀਂ ਸੀ ਕੀਤੀ ਕਿ ਰਾਣੀ ਜਿੰਦਾਂ ਤੇ ਸ਼ਹਿਜ਼ਾਦਾ ਦਲੀਪ ਸਿੰਘ ਕਿਸ ਹਾਲ ਵਿਚ ਹਨ। ਸਭ ਨੂੰ ਆਪੋ-ਧਾਪ ਪਈ ਹੋਈ ਸੀ। ਕੁਝ ਕੁ ਲੋਕਾਂ ਨੂੰ ਇਹ ਪਤਾ ਸੀ ਕਿ ਰਾਣੀ ਤੇ ਸ਼ਹਿਜ਼ਾਦਾ ਜੰਮੂ ਵਿਚ ਹਨ। ਉਹਨਾਂ ਦਾ ਜੰਮੂ ਵਿਚ ਹੋਣ ਦਾ ਮਤਲਬ ਸੀ ਕਿ ਉਹ ਡੋਗਰਿਆਂ ਦੀ ਦੇਖ-ਰੇਖ ਵਿਚ ਹਨ ਤੇ ਇਸ ਦਾ ਕਿੰਨਾ ਕੁ ਨੁਕਸਾਨ ਹੋ ਸਕਦਾ ਹੈ ਇਸ ਬਾਰੇ ਕਦੇ ਕਿਸੇ ਨੇ ਨਹੀਂ ਸੀ ਸੋਚਿਆ।

ਮਹਾਂਰਾਜਾ ਸ਼ੇਰ ਸਿੰਘ ਨੂੰ ਵੀ ਪਤਾ ਸੀ ਕਿ ਸ਼ਹਿਜ਼ਾਦਾ ਦਲੀਪ ਸਿੰਘ ਜੰਮੂ ਵਿਚ ਹੈ ਪਰ ਉਹ ਉਸ ਤੋਂ ਕੋਈ ਖਤਰਾ ਨਹੀਂ ਸੀ ਸਮਝਦਾ। ਉਸ ਨੂੰ ਯਕੀਨ ਸੀ ਕਿ ਉਸ ਤੋਂ ਬਾਅਦ ਤਖਤ ਉਪਰ ਉਸ ਦਾ ਬੇਟਾ ਪਰਤਾਪ ਹੀ ਬੈਠੇਗਾ। ਵੈਸੇ ਹੁਣ ਥੋੜੇ ਦਿਨਾਂ ਵਿਚ ਹੀ

ਲਹੌਰ ਦੇ ਸ਼ਾਹੀ ਘਰਾਣਿਆਂ ਵਿਚ ਦਲੀਪ ਸਿੰਘ ਨੂੰ ਲੈ ਕੇ ਇਕ ਖਾਸ ਕਿਸਮ ਦਾ ਉਤਸ਼ਾਹ ਉਮੜਿਆ ਹੋਇਆ ਸੀ। ਤਖਤ ਦੇ ਨੇੜੇ-ਤੇੜੇ ਦੇ ਲੋਕ ਜਾਨਣਾ ਚਾਹੁੰਦੇ ਸਨ ਕਿ ਹੁਣ ਅਗੇ ਕੀ ਹੋਵੇਗਾ। ਸਰਕਾਰ ਦੇ ਦੋ ਪੁੱਤਰਾਂ; ਤਾਰਾ ਸਿੰਘ ਤੇ ਮੁਲਤਾਨ ਸਿੰਘ ਨੂੰ ਤਾਂ ਕਦੇ ਤਖਤ ਦੀ ਜਾਨਸ਼ੀਨੀ ਦੀ ਦੌੜ ਵਿਚ ਗਿਣਿਆ ਹੀ ਨਹੀਂ ਸੀ ਜਾਂਦਾ। ਪਿਸ਼ੌਰਾ ਸਿੰਘ ਤੇ ਕਸ਼ਮੀਰ ਸਿੰਘ ਸਨ ਪਰ ਰਾਜਾ ਧਿਆਨ ਸਿੰਘ ਉਹਨਾਂ ਦੀ ਹਸਤੀ ਨੂੰ ਵੀ ਵੱਡੀ ਨਹੀਂ ਸੀ ਮੰਨਦਾ ਇਸ ਲਈ ਉਹ ਸ਼ਹਿਜ਼ਾਦਾ ਦਲੀਪ ਸਿੰਘ ਨੂੰ ਸ਼ੇਰ ਸਿੰਘ ਤੋਂ ਬਾਅਦ ਹਰ ਤਰ੍ਹਾਂ ਗੱਦੀ ਦਾ ਹੱਕਦਾਰ ਸਮਝਦਾ ਸੀ। ਉਹ ਇਸੇ ਗੱਲ ਨੂੰ ਮੱਦੇ-ਨਜ਼ਰ ਰਖਦਾ ਅਗਲੇ ਕਦਮ ਪੁੱਟ ਰਿਹਾ ਸੀ।

ਜਦੋਂ ਮਹਾਂਰਾਜਾ ਸ਼ੇਰ ਸਿੰਘ ਧਿਆਨ ਸਿੰਘ ਨੂੰ ਅਣਗੌਲਣ ਲਗਿਆ ਜਾਂ ਹਰ ਥਾਂ ਸੰਧਾਵਾਲੀਆਂ ਨੂੰ ਮੂਹਰੇ ਕਰਨ ਰੱਖਣ ਲਗਿਆ ਤਾਂ ਹਿਰਖਿਆ ਹੋਇਆ ਧਿਆਨ ਸਿੰਘ ਬਹਾਨਾ ਬਣਾ ਕੇ ਲਹੌਰ ਤੋਂ ਚਲੇ ਗਿਆ। ਦਰਬਾਰ ਦਾ ਸਾਰਾ ਕੰਮ ਤਾਂ ਉਹ ਪਹਿਲਾਂ ਤੋਂ ਹੀ ਗੰਧਲਾ ਕੇ ਰਖਦਾ ਸੀ ਕਿ ਉਸ ਦੀ ਥਾਂ ਕੋਈ ਹੋਰ ਕਾਮਯਾਬੀ ਨਾਲ ਨਾ ਕਰ ਸਕੇ। ਉਸ ਦੀ ਗੈਰਹਾਜ਼ਰੀ ਵਿਚ ਸਾਰੇ ਦਰਬਾਰੀ ਅਧੂਰੇ ਕੰਮ ਦੀਆਂ ਮਹਾਂਰਾਜਾ ਸ਼ੇਰ ਸਿੰਘ ਕੋਲ ਸ਼ਿਕਾਇਤਾਂ ਲਗਾਉਣ ਲਗੇ। ਮਹਾਂਰਾਜੇ ਨੇ ਰਾਜਾ ਧਿਆਨ ਸਿੰਘ ਨੂੰ ਸੁਨੇਹਾ ਭੇਜਿਆ। ਜਦ ਉਹ ਨਾ ਆਇਆ ਤਾਂ ਜਬਰਦਸਤੀ ਲਿਆ ਕੇ ਦਰਬਾਰ ਵਿਚ ਪੇਸ਼ ਕਰਨ ਦਾ ਹੁਕਮ ਦਿਤਾ ਗਿਆ। ਧਿਆਨ ਸਿੰਘ ਨੇ ਵਾਪਸ ਆ ਕੇ ਕੰਮ ਤਾਂ ਸੰਭਾਲ ਲਿਆ ਪਰ ਹੁਣ ਤਕ ਮਹਾਂਰਾਜੇ ਨਾਲ ਉਸ ਦੇ ਸਬੰਧ ਵਿਗੜ ਚੁੱਕੇ ਸਨ। ਅੰਦਰੋ ਅੰਦਰ ਏਨੇ ਪਾਟ ਗਏ ਸਨ ਕਿ ਇਕ ਦੂਜੇ ਦਾ ਵਿਸ਼ਵਾਸ ਗਵਾ ਬੈਠੇ ਸਨ। ਇਸ ਦਾ ਫਾਇਦਾ ਸੰਧਾਵਾਲੀਏ ਉਠਾਉਂਦੇ ਹੋਏ ਹੌਲੀ ਹੌਲੀ ਮਹਾਂਰਾਜੇ ਦੇ ਨਜ਼ਦੀਕ ਹੋਣ ਲਗ ਪਏ। ਧਿਆਨ ਸਿੰਘ ਨੇ ਫੈਸਲਾ ਕਰ ਲਿਆ ਕਿ ਸ਼ਹਿਜ਼ਾਦਾ ਦਲੀਪ ਸਿੰਘ ਨੂੰ ਲਹੌਰ ਵਿਚ ਲੈ ਆਉਣ ਦਾ ਵਕਤ ਆ ਗਿਆ ਹੈ। ਉਸ ਨੇ ਰਾਣੀ ਜਿੰਦਾਂ ਨੂੰ ਸੁਨੇਹਾ ਭੇਜ ਦਿਤਾ ਕਿ ਉਹ ਜਲਦੀ ਹੀ ਸ਼ਹਿਜ਼ਾਦੇ ਨੂੰ ਲੈ ਕੇ ਲਹੌਰ ਆ ਜਾਵੇ। ਰਾਣੀ ਨੇ ਸੁਚੇਤ ਸਿੰਘ ਨੂੰ ਪੁੱਛਿਆ ਤਾਂ ਉਸ ਨੇ ਵੀ ਹਾਮੀ ਭਰ ਦਿਤੀ।...

ਪਿਛਲੇ ਤਿੰਨ ਸਾਲ ਤੋਂ ਭਾਵੇਂ ਰਾਣੀ ਜਿੰਦਾਂ ਜੰਮੂ ਵਿਚ ਰਹਿ ਰਹੀ ਸੀ ਪਰ ਉਸ ਦੀ ਨਜ਼ਰ ਲਹੌਰ ਉਪਰ ਹੀ ਸੀ। ਹੁਣ ਤਕ ਉਹ ਆਪ ਵੀ ਆਪਣੇ ਬੇਟੇ ਨੂੰ ਤਖਤ ਦੀ ਉਚਿੱਤ ਦਾਅਵੇਦਾਰ ਮੰਨਣ ਲਗ ਪਈ ਸੀ। ਰਾਜਾ ਸੁਚੇਤ ਸਿੰਘ ਉਸ ਨਾਲ ਬੈਠ ਕੇ ਭਵਿੱਖ ਬਾਰੇ ਬਹੁਤ ਸਾਰੀਆਂ ਸਲਾਹਾਂ ਕਰਦਾ ਰਹਿੰਦਾ। ਰਾਣੀ ਜਿੰਦਾਂ ਆਪਣੀ ਇਛਿਆ ਜ਼ਾਹਰ ਕਰਦੀ ਆਖਦੀ ਕਿ ਜੇਕਰ ਦਲੀਪ ਮਹਾਂਰਾਜਾ ਬਣੇ ਤਾਂ ਸੁਚੇਤ ਸਿੰਘ ਵਜ਼ੀਰ ਹੋਵੇਗਾ ਤਾਂ ਸੁਚੇਤ ਸਿੰਘ ਖੁਸ਼ ਹੋ ਜਾਂਦਾ। ਉਹ ਚਾਹੁੰਦਾ ਵੀ ਸੀ ਕਿ ਪੰਜਾਬ ਦਾ ਅਗਲਾ ਵਜ਼ੀਰ ਉਹੀ ਹੋਵੇ ਪਰ ਉਸ ਲਈ ਆਪਣੇ ਭਰਾ ਦੇ ਖਿਲਾਫ ਜਾਣਾ ਬਹੁਤ ਮੁਸ਼ਕਲ ਸੀ। ਰਾਜਾ ਧਿਆਨ ਸਿੰਘ ਦੇ ਸੁਨੇਹੇ ਤੋਂ ਕੁਝ ਦਿਨ ਬਾਅਦ ਹੀ ਰਾਣੀ ਲਹੌਰ ਪੁੱਜ ਗਈ। ਉਸ ਦੀ ਰਿਹਾਇਸ਼ ਲਈ ਰਾਜਾ ਧਿਆਨ ਸਿੰਘ ਨੇ ਉਸ ਦੀ ਕੋਠੀ ਤਿਆਰ ਕਰਵਾ ਦਿਤੀ ਹੋਈ ਸੀ। ਨੌਕਰਾਂ ਤੇ ਸੁਰੱਖਿਅਤ ਕਰਮਚਾਰੀਆਂ ਦਾ ਇੰਤਜ਼ਾਮ ਵੀ ਕਰ ਦਿਤਾ ਹੋਇਆ ਸੀ। ਰਾਣੀ ਜਿੰਦਾਂ ਨਿੱਤ ਲਹੌਰ ਦੀ ਸਿਆਸਤ ਦੀਆਂ ਖਬਰਾਂ ਸੁਣਦੀ, ਉਹਨਾਂ ਬਾਰੇ ਸੋਚਦੀ-ਵਿਚਾਰਦੀ, ਹੁਣ ਉਹ ਵੀ ਨੀਤੀਵਾਨ ਹੋ ਚੁੱਕੀ ਸੀ। ਹੋਰ ਬਹੁਤ ਸਾਰੀਆਂ ਗੱਲਾਂ ਦੇ ਨਾਲ ਨਾਲ ਰਾਜਾ ਸੁਚੇਤ ਸਿੰਘ ਰਾਣੀ ਜਿੰਦਾਂ ਨੂੰ ਹਰ ਵੇਲੇ ਦਸਦਾ ਰਹਿੰਦਾ ਕਿ ਦਰਬਾਰ ਵਿਚ ਸਰਦਾਰਾਂ ਤੇ ਹੋਰ ਦਰਬਾਰੀਆਂ ਨਾਲ ਕਿਵੇਂ ਗੱਲ ਕਰਨੀ ਹੈ, ਅਜਿਹੇ ਇਕੱਠ ਨੂੰ ਕਿਵੇਂ ਸੰਬੋਧਨ ਹੋਣਾ ਹੈ। ਉਹ ਇਕੱਲੀ ਹੀ ਲਹੌਰ ਆਈ। ਸ਼ਹਿਜ਼ਾਦੇ ਨੂੰ ਜੰਮੂ ਹੀ ਛੱਡ ਆਈ। ਉਹ ਪਹਿਲਾਂ ਸਾਰੇ ਹਾਲਾਤ ਦਾ ਜਾਇਜ਼ਾ ਲੈਣਾ ਚਾਹੁੰਦੀ ਸੀ। ਰਾਜਾ ਧਿਆਨ ਸਿੰਘ ਨੇ ਕਿਹਾ ਸੀ ਕਿ ਸ਼ਹਿਜ਼ਾਦੇ ਨੂੰ ਮਹਾਂਰਾਜਾ ਬਣਾਉਣ ਲਈ ਉਹ ਜ਼ਮੀਨ ਤਿਆਰ ਕਰੇਗਾ, ਉਸ ਦੇਖਣਾ ਚਾਹੁੰਦੀ ਸੀ ਕਿ ਰਾਜੇ ਨੇ ਕਿਹੜੀ ਤਿਆਰੀ ਕੀਤੀ ਹੈ। ਉਹ ਆਪਣੇ ਲਹੌਰ ਪੁੱਜਣ ਦੀ ਆਮ ਜੰਤਾ ਵਿਚ ਹੁੰਦੀ ਪ੍ਰਤੀਕਿਰਿਆ ਵੀ ਦੇਖਣੀ ਚਾਹੁੰਦੀ ਸੀ। ਇਸ ਤੋਂ ਬਾਅਦ ਹੀ ਅਗਲਾ ਕਦਮ ਪੁੱਟਣਾ ਚਾਹੁੰਦੀ ਸੀ।

ਰਾਣੀ ਦੇ ਲਹੌਰ ਪੁੱਜਣ ਦੀ ਖਬਰ ਇਕ ਦਮ ਚਾਰੇ ਪਾਸੇ ਫੈਲ ਗਈ। ਇਸ ਬੇਭਰੋਸਗੀ ਦੇ ਦੌਰ ਵਿਚ ਬਹੁਤ ਸਾਰੇ ਲੋਕਾਂ ਨੂੰ ਉਸ ਵਿਚੋਂ ਆਸ ਦੀਆਂ ਕਿਰਨਾਂ ਦਿਖਾਈ ਦੇਣ ਲਗੀਆਂ। ਸ਼ਹਿਰ ਦੇ ਸਾਰੇ ਹੀ ਪਤਵੰਤੇ ਸੱਜਣ ਉਸ ਨੂੰ ਮਿਲਣ ਲਈ ਕਾਹਲੇ ਪੈਣ ਲਗੇ। ਰਾਣੀ ਨੇ ਆਪਣੀ ਹਵੇਲੀ ਦਾ ਵੱਡਾ ਕਮਰਾ ਮਿਲਣ ਵਾਲਿਆਂ ਲਈ ਤਿਆਰ ਕਰਵਾ ਲਿਆ। ਰਾਜਾ ਸੁਚੇਤ ਸਿੰਘ ਆ ਕੇ ਮਿਲ ਵੀ ਗਿਆ ਤੇ ਇੰਤਜ਼ਾਮ ਵੀ ਦੇਖ ਗਿਆ। ਸੰਧਾਵਾਲੀਏ ਚਾਚਾ ਭਤੀਜਾ ਤਾਂ ਅਗਲੇ ਦਿਨ ਹੀ ਪੁੱਜ ਗਏ। ਅਜੀਤ ਸਿੰਘ ਤੇ ਲਹਿਣਾ ਸਿੰਘ ਨੇ ਝੁਕ ਕੇ ਰਾਣੀ ਨੂੰ ਸਤਿ ਸ੍ਰੀ ਆਕਾਲ ਬੁਲਾਈ। ਰਾਣੀ ਨੇ ਵੀ ਪੂਰੇ ਸਤਿਕਾਰ ਨਾ ਜਵਾਬ ਦਿਤਾ ਤੇ ਕੁਰਸੀਆਂ ਤੇ ਬੈਠਾਇਆ। ਨੌਕਰ ਸ਼ਰਬਤ ਲੈ ਆਏ। ਅਜੀਤ ਸਿੰਘ ਨੇ ਕਿਹਾ,

"ਮਾਈ ਜੀ, ਮੈਨੂੰ ਰਾਜਾ ਸੁਚੇਤ ਸਿੰਘ ਤੋਂ ਪਤਾ ਚਲਿਆ ਸੀ ਕਿ ਤੁਸੀਂ ਆਏ ਹੋ ਪਰ ਆਏ ਇਕੱਲੇ ਈ ਓ, ਕਿਥੇ ਨੇ ਸ਼ਹਿਜ਼ਾਦਾ ਦਲੀਪ ਸਿੰਘ।"

"ਸਰਦਾਰ ਸਾਬ, ਉਹ ਹਾਲੇ ਜੰਮੂ ਈ ਨੇ।"

"ਉਹਨਾਂ ਨੂੰ ਵੀ ਬੁਲਾਓ, ਤੁਹਾਡੀ ਸਭ ਦੀ ਸਾਨੂੰ ਹੁਣ ਇਥੇ ਲੋੜ ਏ, ਲਹੌਰ ਵਿਚ ਸਾਡੇ ਨਾਲ। ...ਮਹਾਂਰਾਜਾ ਸ਼ੇਰ ਸਿੰਘ ਹਰ ਵੇਲੇ ਸ਼ਰਾਬ ਵਿਚ ਈ ਡੁੱਬਿਆ ਰਹਿੰਦਾ ਏ।"

"ਸਰਦਾਰ ਜੀ, ਮੈਂ ਇਹਦੇ ਵਿਚ ਕੀ ਕਰ ਸਕਦੀ ਵਾਂ, ਤੁਸੀਂ ਓ ਦਰਬਾਰ ਵਿਚ, ਰਾਜਾ ਧਿਆਨ ਸਿੰਘ ਜੀ ਨੇ, ਰਾਜ ਦਰਬਾਰ ਦੀਆਂ ਨੀਤੀਆਂ ਤੁਸੀਂ ਘੜਨੀਆਂ ਨੇ।"

"ਮਾਈ ਜੀ, ਤੁਹਾਡੀ ਗੱਲ ਠੀਕ ਏ ਪਰ ਮਹਾਂਰਾਜਾ ਹੀ ਸਭ ਕੁਝ ਹੁੰਦਾ ਏ ਪਰ ਲਹੌਰ ਦੀ ਹਰ ਤਾਣੀ ਉਲਝੀ ਪਈ ਏ।"

"ਹਾਂ ਸਰਦਾਰ ਜੀ, ਮੈਂ ਰਸਤੇ ਵਿਚ ਦੇਖਿਆ ਕਿ ਫੌਜੀ ਆਮ ਹੀ ਪਿੰਡਾਂ ਵਿਚ ਤੁਰੇ ਫਿਰਦੇ ਸਨ, ਮੈਂ ਸੋਚ ਰਹੀ ਸਾਂ ਕਿ ਇਹਨਾਂ ਨੂੰ ਤਾਂ ਤੰਬੂਆਂ ਵਿਚ ਹੋਣਾ ਚਾਹੀਦਾ ਹੈ, ਪੁੱਛਣ ਤੇ ਪਤਾ ਚਲਿਆ ਕਿ ਇਹ ਪਰਿਵਾਰ ਨਾਲ ਖੇਤੀ ਦਾ ਕੰਮ ਕਰਾਉਣ ਆਏ ਹੋਏ ਨੇ।"

"ਮਾਈ ਜੀ, ਜੇ ਮਹਾਂਰਾਜਾ ਕਮਜ਼ੋਰ ਹੋਵੇ ਤਾ ਫੌਜ ਨੇ ਆਪਹੁਦਰੀ ਤਾਂ ਹੋਣਾ ਈ ਹੋਇਆ, ...ਤੁਸੀਂ ਜਲਦੀ ਸ਼ਹਿਜ਼ਾਦੇ ਨੂੰ ਇਥੇ ਮੰਗਵਾਓ।"

ਲਹਿਣਾ ਸਿੰਘ ਨੇ ਆਖਿਆ। ਉਹ ਕੁਝ ਦੇਰ ਹੋਰ ਬੈਠੇ। ਹੋਰ ਮਿਲਣ ਵਾਲੇ ਲੋਕ ਆਉਣ ਲਗੇ ਸਨ। ਉਹ ਦੋਵੇਂ ਹਵੇਲੀ ਵਿਚੋਂ ਨਿਕਲ ਕੇ ਆਪਣੇ ਘੋੜਿਆਂ ਤੇ ਚੜ ਗਏ ਤੇ ਘੋੜਿਆਂ ਨੂੰ ਬਰੋ-ਬਰਾਬਰ ਭਜਾਉਂਦੇ ਗੱਲਾਂ ਕਰਦੇ ਚਲਣ ਲਗੇ। ਲਹਿਣਾ ਸਿੰਘ ਨੇ ਪੁੱਛਿਆ,

"ਅਜੀਤ ਸਿੰਘ, ਕੀ ਸੋਚ ਰਿਹਾ ਏਂ?"

"ਚਾਚਾ ਜੀ, ਮੈਂ ਸੋਚ ਰਿਹਾਂ ਕਿ ਸ਼ੇਰ ਸਿੰਘ ਤਾਂ ਪਾਗਲ ਏ, ਸ਼ਰਾਬੀ ਏ, ...ਉਹਦੇ ਥਾਂ ਦਲੀਪ ਸਿੰਘ ਨੂੰ ਤਖਤ 'ਤੇ ਬੈਠਾਇਆ ਜਾ ਸਕਦਾ ਏ, ਕਿਸੇ ਨੂੰ ਵੀ ਇਤਰਾਜ਼ ਨਹੀਂ ਹੋਣ ਲਗਿਆ।"

"ਬਿਲਕੁਲ ਇਹੋ ਮੈਂ ਸੋਚ ਰਿਹਾਂ, ਹੁਣ ਵਕਤ ਆ ਗਿਆ ਕਿ ਕਿਸੇ ਤਰ੍ਹਾਂ ਸ਼ੇਰ ਸਿੰਘ ਤੋਂ ਪਿੱਛਾ ਛੁਡਾਇਆ ਜਾ ਸਕੇ।"

"ਪਰ ਇਕ ਗੱਲ ਏ।"

"ਕੀ ਗੱਲ ਏ, ਅਜੀਤ ਸਿੰਘ?"

"ਚਾਚਾ ਜੀ, ਇਹੋ ਕਿ ਮਾਈ ਤੇਜ਼ ਏ, ਆਉਂਦੀ ਹੋਈ ਨੇ ਫੌਜੀਆਂ ਉਪਰ ਵੀ ਨਿਗਾਹ ਮਾਰ ਲਈ!"

"ਇਹ ਸਾਡੇ ਕੰਮ ਆ ਸਕਦੀ ਏ, ਇਹ ਬਣੇ ਸ਼ਹਿਜ਼ਾਦੇ ਦੀ ਰੀਜੰਟ ਤੇ ਅਸੀਂ ਹੋਈਏ ਵਜ਼ੀਰ।"

"ਇਹ ਸੌਖਾ ਨਹੀਂ, ਇਹ ਡੋਗਰਿਆਂ ਦੇ ਪ੍ਰਭਾਵ ਹੇਠ ਏ, ਤਿੰਨ ਸਾਲ ਉਹਨਾਂ ਵਿਚ ਰਹਿ ਕੇ ਆਈ ਏ, ਜੇ ਦਲੀਪ ਸਿੰਘ ਮਹਾਂਰਾਜਾ ਬਣ ਵੀ ਗਿਆ ਤਾਂ ਇਹ ਵਜ਼ੀਰ ਧਿਆਨ ਸਿੰਘ ਨੂੰ ਈ ਬਣਾਏਗੀ।"

"ਅਜੀਤ ਸਿੰਘ, ਫਿਰ ਇਸ ਦਾ ਹੱਲ ਇਹ ਵੇ ਕਿ ਧਿਆਨ ਸਿੰਘ ਵੀ ਉਸੇ ਰਸਤੇ ਜਾਵੇ ਜਿਸ ਰਸਤੇ ਮਹਾਂਰਾਜਾ ਜਾਂਦਾ ਏ।"

"ਚਾਚਾ ਜੀ, ਹੱਲ ਤਾਂ ਇਹੋ ਵੇ ਪਰ ਇਹ ਕੰਮ ਬਹੁਤ ਮੁਸ਼ਕਲ ਏ।"

"ਹਾਂ, ਹੈ ਤਾਂ ਮੁਸ਼ਕਲ ਅਜੀਤ ਸਿੰਘ!"

ਉਹਨਾਂ ਨੇ ਧਿਆਨ ਸਿੰਘ ਨੂੰ ਤਖਤ ਤੋਂ ਦੂਰ ਕਰਨ ਦੀ ਕੋਸ਼ਿਸ਼ ਕਰਕੇ ਦੇਖ ਲਈ ਸੀ ਪਰ ਕਾਮਯਾਬ ਨਹੀਂ ਸੀ ਹੋਈ। ਧਿਆਨ ਸਿੰਘ ਜਾਣ ਬੁਝ ਕੇ ਅਜਿਹਾ ਕੰਮ ਅਧੂਰਾ ਛੱਡ ਗਿਆ ਸੀ ਕਿ ਦਰਬਾਰੀ ਰੌਲ਼ਾ ਪਾਉਣ ਲਗ ਪਏ ਸਨ। ਜੇ ਧਿਆਨ ਸਿੰਘ ਨੂੰ ਮੁੜ ਕੇ ਦਰਬਾਰ ਵਿਚ ਨਾ ਵੀ ਸੱਦਿਆ ਜਾਂਦਾ ਕੰਮ ਤਾਂ ਕਿਸੇ ਨਾ ਕਿਸੇ ਤਰ੍ਹਾਂ ਹੋ ਹੀ ਜਾਣਾ ਸੀ ਪਰ ਸ਼ੇਰ ਸਿੰਘ ਇੰਨਾ ਕਮਜ਼ੋਰ ਹੋ ਚੁਕਿਆ ਸੀ ਕਿ ਧਿਆਨ ਸਿੰਘ ਬਿਨਾਂ ਉਹ ਆਪਣੇ ਆਪ ਨੂੰ ਸੁਰੱਖਿਅਤ ਨਹੀਂ ਸੀ ਸਮਝਦਾ। ਕੁਝ ਸਿੱਖ ਸਰਦਾਰ ਵੀ ਧਿਆਨ ਸਿੰਘ ਦੇ ਕਹਿਣੇ ਵਿਚ ਸਨ। ਧਿਆਨ ਸਿੰਘ ਕੁਝ ਲੋਕਾਂ ਨੂੰ ਆਪਣੇ ਹੱਕ ਵਿਚ ਕਰਨ ਲਈ ਵਿਸ਼ੇਸ਼ ਸਹੂਲਤਾਂ ਦੇ ਛੱਡਦਾ ਸੀ।

ਰਾਣੀ ਜਿੰਦਾਂ ਨੂੰ ਸੰਧਾਵਾਲੀਆਂ ਨਾਲ ਮਿਲਣਾ ਬਹੁਤ ਚੰਗਾ ਲਗਿਆ। ਲਗਿਆ ਕਿ ਉਹ ਸ਼ਾਹੀ ਪਰਿਵਾਰ ਦਾ ਵੱਡਾ ਅੰਗ ਹੈ। ਸ਼ਹਿਰ ਦੇ ਹੋਰ ਲੋਕਾਂ ਨੂੰ ਮਿਲਣਾ ਵੀ ਵਧੀਆ ਲਗ ਰਿਹਾ ਸੀ। ਜਿੰਨੀ ਇਜ਼ਤ ਉਸ ਨੂੰ ਮਿਲ ਰਹੀ ਸੀ ਇਸ ਦੀ ਉਸ ਨੇ ਆਸ ਨਹੀਂ ਸੀ ਰੱਖੀ। ਇੰਨੀ ਇਜ਼ਤ ਤਾਂ ਉਸ ਨੂੰ ਸਰਕਾਰ ਦੇ ਜੀਂਦੇ ਜੀ ਵੀ ਨਹੀਂ ਸੀ ਮਿਲੀ। ਹੁਣ ਉਸ ਦੀਆਂ ਉਮੀਦਾਂ ਵੱਡੀਆਂ ਹੋਣ ਲਗੀਆਂ। ਸਾਰੇ ਸਿੱਖ ਸਰਦਾਰ, ਸਾਰੇ ਜਗੀਰਦਾਰ ਤੇ ਹੋਰ ਵੱਡੇ ਵੱਡੇ ਲੋਕ ਉਸ ਨੂੰ ਮਿਲਣ ਆ ਰਹੇ ਸਨ। ਸਿਰਫ ਮਹਾਂਰਾਜਾ ਸ਼ੇਰ ਸਿੰਘ ਨਹੀਂ ਸੀ ਆਇਆ। ਉਸ ਤੋਂ ਆਉਣ ਦੀ ਉਸ ਨੇ ਆਸ ਵੀ ਨਹੀਂ ਸੀ ਰੱਖੀ।

ਸ਼ਹਿਜ਼ਾਦਾ ਦਲੀਪ ਸਿੰਘ ਕੁਝ ਦਿਨ ਬਾਅਦ ਲਹੌਰ ਪੁੱਜ ਗਿਆ। ਮੋਤੀਆ ਤੇ ਮੰਗਲਾ ਉਸ ਦੇ ਨਾਲ ਸਨ। ਉਸ ਦੇ ਲਹੌਰ ਪੁੱਜਣ ਦਾ ਪਤਾ ਵੀ ਸਾਰੇ ਲਹੌਰ ਨੂੰ ਇਕ ਦਮ ਹੀ ਲਗ ਗਿਆ। ਲੋਕ ਉਸ ਦੀ ਇਕ ਝਲਕ ਪਾਉਣ ਲਈ ਬੇਤਾਬ ਹੋਣ ਲਗੇ। ਹਵੇਲੀ ਦੇ ਬਾਹਰ ਭੀੜ ਜੁੜਨ ਲਗੀ। ਸਵੇਰੇ ਹੀ ਲੋਕ ਇਕੱਠੇ ਹੋਣੇ ਸ਼ੁਰੂ ਹੋ ਜਾਂਦੇ ਤੇ ਜਦ ਤਕ ਸ਼ਹਿਜ਼ਾਦੇ ਨੂੰ ਇਕ ਨਜ਼ਰ ਨਾ ਦੇਖਦੇ ਤਾਂ ਉਵੇਂ ਹੀ ਖੜੇ ਰਹਿੰਦੇ। ਸ਼ਹਿਜ਼ਾਦੇ ਨੂੰ ਦੇਖਣ ਲਈ ਲੋਕ ਦੂਰ ਦੂਰ ਤੋਂ ਆ ਰਹੇ ਸਨ। ਤਸਵੀਰਾਂ ਬਣਾਉਣ ਵਾਲੇ ਮੁਸੱਬਰ ਹਵੇਲੀ ਦੇ ਗੇੜੇ ਮਾਰਨ ਲਗਦੇ। ਸਰਕਾਰ ਦੇ ਕਿਸੇ ਵੀ ਪੁੱਤਰ ਦੀ ਸ਼ਹਿਜ਼ਾਦੇ ਦਲੀਪ ਸਿੰਘ ਜਿੰਨੀ ਕਦਰ ਨਹੀਂ ਸੀ ਪਈ। ਪਿਸ਼ੌਰਾ ਸਿੰਘ ਭਾਵੇਂ ਅਟਕ ਦਾ ਸੂਬੇਦਾਰ ਸੀ, ਕਸ਼ਮੀਰਾ ਸਿੰਘ ਸਿਆਲਕੋਟ ਦਾ ਪਰ ਉਹਨਾ ਦੇ ਲਹੌਰ ਆਉਣ 'ਤੇ ਕਦੇ ਵੀ ਇੰਨੇ ਲੋਕ ਨਹੀਂ ਸਨ ਜੁੜਦੇ ਤੇ ਬਾਕੀ ਦੇ ਦੋਂਹ ਤਾਰਾ ਸਿੰਘ ਤੇ ਮੁਲਤਾਨ ਸਿੰਘ ਨੂੰ ਤਾਂ ਜਾਣਦੇ ਹੀ ਬਹੁਤ ਘੱਟ ਲੋਕ ਸਨ।

ਅਗਲੇ ਦਿਨ ਸਵੇਰੇ ਹੀ ਰਾਜਾ ਧਿਆਨ ਸਿੰਘ ਵਲੋਂ ਸੁਨੇਹਾ ਆ ਗਿਆ ਕਿ ਉਹ ਸ਼ਹਿਜ਼ਾਦੇ ਨੂੰ ਮਿਲਣ ਆ ਰਹੇ ਹਨ। ਦੁਪਿਹਰ ਨੂੰ ਉਹ ਆਪਣੇ ਕਿੰਨੇ ਹੀ ਖਿਦਮਤਗਾਰਾਂ ਨੂੰ ਲੈ ਕੇ ਪੁੱਜ ਗਿਆ। ਉਸ ਦੇ ਨਾਲ ਉਸ ਦਾ ਨੌਜਵਾਨ ਸੁਨੱਖਾ ਪੁੱਤਰ ਹੀਰਾ ਸਿੰਘ ਵੀ ਸੀ ਜਿਸ ਨੂੰ ਉਸ ਨੇ ਸ਼ਹਿਜ਼ਾਦੇ ਦਲੀਪ ਸਿੰਘ ਦਾ ਵਜ਼ੀਰ ਬਣਾਉਣ ਦਾ ਸੋਚਿਆ ਹੋਇਆ ਸੀ। ਧਿਆਨ ਸਿੰਘ ਦਾ ਛੋਟਾ ਭਰਾ ਸੁਚੇਤ ਸਿੰਘ ਵੀ ਨਾਲ ਹੀ ਸੀ। ਸੁਚੇਤ ਸਿੰਘ ਨਾਲ ਰਾਣੀ ਦੀਆਂ ਅੱਖਾਂ ਹੀ ਅੱਖਾਂ ਰਾਹੀਂ ਕੁਝ ਗੱਲਾਂ ਹੋਈਆਂ। ਧਿਆਨ ਸਿੰਘ ਨੇ ਸ਼ਹਿਜ਼ਾਦਾ ਦਲੀਪ ਸਿੰਘ ਨੂੰ ਸਹਿ ਸ੍ਰੀ ਆਕਾਲ ਬੁਲਾਈ। ਦਲੀਪ ਸਿੰਘ ਨੇ ਚੰਗੀ ਤਰ੍ਹਾਂ ਜਵਾਬ ਦਿਤਾ। ਉਹਨਾਂ ਤਿੰਨਾਂ ਨਾਲ ਹੀ ਕਿਸੇ ਵੱਡੇ ਵਾਂਗ ਹੱਥ ਮਿਲਾਇਆ। ਜਦ ਸਾਰੇ ਕੁਰਸੀਆਂ 'ਤੇ ਬੈਠੇ ਤਾਂ ਮੰਗਲਾ ਨੇ ਦਲੀਪ ਸਿੰਘ ਨੂੰ ਵੀ ਬਰਾਬਰ ਇਕ ਕੁਰਸੀ 'ਤੇ ਬੈਠਾ ਦਿਤਾ। ਰਾਣੀ ਜਿੰਦਾਂ ਗਦ ਗਦ ਹੋ ਰਹੀ ਸੀ। ਧਿਆਨ ਸਿੰਘ ਕਹਿਣ ਲਗਿਆ,

"ਮਾਈ ਜੀ, ਇਕ ਗੱਲ ਤਾਂ ਨਿਸਚਿਤ ਏ ਕਿ ਮਹਾਂਰਾਜਾ ਸ਼ੇਰ ਸਿੰਘ ਦੇ ਜਾਨਸ਼ੀਨ ਸ਼ਹਿਜ਼ਾਦਾ ਦਲੀਪ ਸਿੰਘ ਹੋਣਗੇ।"

"ਰਾਜਾ ਜੀ, ਕੀ ਗੱਲ ਕਰਦੇ ਪਏ ਓ, ਸਰਕਾਰ ਦੇ ਚਾਰ ਹੋਰ ਪੁੱਤਰ ਵੀ ਨੇ, ਉਹ ਆਪਣਾ ਹੱਕ ਕਿਵੇਂ ਛੱਡਣਗੇ?"

"ਤਾਰਾ ਸਿੰਘ ਤਾਂ ਇਸ ਕਾਬਲ ਹੀ ਨਹੀਂ, ਸਿਹਤ ਵਲੋਂ ਵੀ ਤੇ ਦਿਮਾਗ ਵਲੋਂ ਵੀ, ਇਵੇਂ ਹੀ ਮੁਲਤਾਨ ਸਿੰਘ ਸਾਂਈ ਲੋ ਕਏ, ਤੇ ਰਹਿ ਗਏ ਪਿਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ; ਇਹ ਦੋਵੇਂ ਪੰਜਾਬ ਦੇ ਤਖਤ ਦੇ ਹੱਕਦਾਰ ਨਹੀਂ।"

"ਇਹ ਕਿਵੇਂ ਕਹਿ ਸਕਦੇ ਹੋ?"

"ਉਹਨਾਂ ਦੀ ਮਾਂ ਦਇਆ ਕੋਰ ਸਰਕਾਰ ਦੀ ਵਿਆਹੁਤਾ ਨਹੀਂ ਸੀ, ਸਰਕਾਰ ਨੇ ਪਤਾ ਨਹੀਂ ਕਿਵੇਂ ਇਸ ਵਿਧਵਾ ਨਾਲ ਵਿਆਹ ਕਰਾ ਲਿਆ ਸੀ, ...ਦਇਆ ਕੋਰ ਦੀ ਔਲਾਦ ਪੰਜਾਬ ਦੇ ਤਖਤ ਦੀ ਹੱਕਦਾਰ ਨਹੀਂ ਬਣ ਸਕਦੀ, ਤੁਸੀਂ ਇਸ ਬਾਰੇ ਚਿੰਤਾ ਨਾ ਕਰੋ।"

"ਸ਼ੇਰ ਸਿੰਘ ਦੇ ਬੇਟੇ ਵੀ ਨੇ?"

"ਮਾਈ ਜੀ, ਅਸੀਂ ਕਿਸੇ ਵੀ ਤਰ੍ਹਾਂ ਹੋਰ ਕਿਸੇ ਨੂੰ ਮੂਹਰੇ ਨਹੀਂ ਆਉਣ ਦੇਣਾਂ।"

"ਇਹ ਤਾਂ ਤੁਸੀਂ ਇਵੇਂ ਸੋਚਦੇ ਓ, ਬਾਕੀ ਲੋਕ...?"
"ਮਾਈ ਜੀ, ਬਹੁਤ ਸਾਰੇ ਸਰਦਾਰਾਂ ਨਾਲ ਇਸ ਮੁਆਮਲੇ ਵਿਚ ਗੱਲ ਹੋ ਚੁੱਕੀ ਏ। ...ਕੱਲ ਨੂੰ ਸਾਰੇ ਸਰਦਾਰ ਤੇ ਖਾਲਸਾ ਫੌਜ ਦੇ ਪੰਚ ਤੇ ਲਹੌਰ ਸ਼ਹਿਰ ਦੇ ਹੋਰ ਸਿਰ ਕੱਢਦਾ ਲੋਕ ਸ਼ਹਿਜ਼ਾਦੇ ਨੂੰ ਮਿਲਣ ਆਉਣਗੇ ਤੇ ਸ਼ਹਿਜ਼ਾਦਾ ਦਲੀਪ ਸਿੰਘ ਉਹਨਾਂ ਸਭ ਦਾ ਸ਼ਾਹੀ ਸਵਾਗਤ ਕਰਨਗੇ।"
"ਪਰ ਰਾਜਾ ਸਾਹਿਬ!"
"ਮਾਈ ਜੀ, ਕੋਈ ਫਿਕਰ ਵਾਲੀ ਗੱਲ ਨਹੀਂ, ਇਹ ਸਾਡੇ ਸ਼ਹਿਜ਼ਾਦੇ ਨੇ, ਸਾਡੇ ਅਗਲੇ ਮਹਾਂਰਾਜਾ। ਤੁਸੀਂ ਕਿਸੇ ਕਿਸਮ ਦਾ ਫਿਕਰ ਨਾ ਕਰੋ, ਅਸੀਂ ਸਭ ਤਿਆਰੀ ਕਰ ਲਈ ਏ, ਸਭ ਸੋਚ ਲਿਆ ਏ, ਤੁਸੀਂ ਜਲਦੀ ਹੀ ਰਾਜਮਾਤਾ ਹੋਵੋਂਗੇ। ਇਹ ਲੋਕ ਸਾਨੂੰ-ਤੁਹਾਨੂੰ ਨਹੀਂ ਮਿਲਣਾ ਚਾਹੁੰਦੇ ਬਲਕਿ ਆਪਣੇ ਹੋਣ ਵਾਲੇ ਮਹਾਂਰਾਜਾ ਦੇ ਦਰਸ਼ਨ ਕਰਨਾ ਚਾਹੁੰਦੇ ਨੇ। ਤੁਸੀਂ ਸ਼ਹਿਜ਼ਾਦੇ ਨੂੰ ਕੱਲ ਸਵੇਰੇ ਸੂਰਜ ਚੜਨ ਤੋਂ ਦੋ ਘੜੀਆਂ ਬਾਅਦ ਤਕ ਤਿਆਰ ਕਰ ਦੇਣਾ।"

ਰਾਜਾ ਧਿਆਨ ਸਿੰਘ ਦੀ ਥਾਂ ਸੁਚੇਤ ਸਿੰਘ ਨੇ ਕਿਹਾ। ਰਾਣੀ ਨੇ ਪੂਰੀ ਗੱਲ ਸੁਣਦਿਆਂ 'ਹਾਂ' ਵਿਚ ਸਿਰ ਮਾਰਿਆ। ਉਸ ਦੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ। ਡੋਗਰਿਆਂ ਨੇ ਇਕ ਗੱਡਾ ਅਨਾਜ ਦਾ ਇੰਤਜ਼ਾਮ ਕੀਤਾ ਹੋਇਆ ਸੀ ਜਿਸ ਨੂੰ ਸ਼ਹਿਜ਼ਾਦਾ ਦਲੀਪ ਸਿੰਘ ਦਾ ਹੱਥ ਲਵਾ ਕੇ ਇਹ ਸਾਰਾ ਅਨਾਜ ਗਰੀਬਾਂ ਵਿਚ ਵੰਡ ਦਿਤਾ ਗਿਆ।

ਰਾਣੀ ਜਿੰਦਾਂ ਨੂੰ ਇਸ ਸਭ ਓਪਰਾ ਓਪਰਾ ਲਗ ਰਿਹਾ ਸੀ ਪਰ ਚੰਗਾ ਚੰਗਾ ਵੀ। ਉਸ ਦਾ ਨਿੱਕਾ ਜਿਹਾ ਪੁੱਤਰ ਵੱਡੇ ਵੱਡੇ ਲੋਕਾਂ ਦਾ ਸਵਾਗਤ ਕਰਨ ਜਾ ਰਿਹਾ ਸੀ। ਉਹ ਫਿਰ ਸੋਚਣ ਲਗੀ ਕਿ ਸ਼ਹਿਜ਼ਾਦੇ ਇਵੇਂ ਹੀ ਕਰਿਆ ਕਰਦੇ ਹਨ। ਉਹ ਮਨ ਹੀ ਮਨ ਖੁਸ਼ ਵੀ ਹੋ ਰਹੀ ਸੀ ਕਿ ਕੱਲ ਨੂੰ ਦਲੀਪ ਆਪਣੀਆਂ ਸ਼ਾਹੀ ਜ਼ਿੰਮੇਵਾਰੀਆਂ ਸੰਭਾਲੇਗਾ। ਉਸ ਦੀਆਂ ਦੋਵੇਂ ਖਾਸ ਗੋਲੀਆਂ ਮੰਗਲਾ ਤੇ ਮੋਤੀਆ ਉਸ ਦੀ ਖੁਸ਼ੀ ਵਿਚ ਪੂਰੀ ਤਰ੍ਹਾਂ ਸ਼ਾਮਲ ਸਨ। ਮੰਗਲਾਂ ਤਾਂ ਸ਼ਹਿਜ਼ਾਦੇ ਦੀ ਇਵੇਂ ਦੇਖ ਭਾਲ ਕਰਦੀ ਕਿ ਕੋਈ ਮਾਂ ਵੀ ਆਪਣੇ ਬੱਚੇ ਦੀ ਨਹੀਂ ਕਰ ਸਕਦੀ।

ਅਗਲੀ ਸਵੇਰ ਨੌਕਰਾਣੀਆਂ ਵੇਲੇ ਸਿਰ ਹੀ ਸਾਰੀ ਤਿਆਰੀ ਕਰਨ ਲਗੀਆਂ। ਭਾਵੇਂ ਲੋਕਾਂ ਨੇ ਦਿਨ ਚੜੇ ਆਉਣਾ ਸੀ ਪਰ ਉਹ ਇੰਨੇ ਚਾਅ ਵਿਚ ਸਨ ਕਿ ਕਾਹਲੀਆਂ ਪੈ ਰਹੀਆਂ ਸਨ। ਰਾਣੀ ਜਿੰਦਾਂ ਸ਼ਹਿਜ਼ਾਦੇ ਦੇ ਪਾਉਣ ਵਾਲੇ ਕਪੜੇ ਚੁਣ ਰਹੀ ਸੀ ਤੇ ਨਾਲ ਹੀ ਗਹਿਣੇ ਵੀ। ਉਹ ਕਪੜੇ ਜਾਂ ਗਹਿਣੇ ਕੱਢ ਕੇ ਸ਼ਹਿਜ਼ਾਦੇ ਨੂੰ ਦਿਖਾ ਕੇ ਪੁੱਛਦੀਆਂ,
"ਦੁੱਲਾ ਜੀ, ਇਹਨਾਂ ਵਿਚੋਂ ਕਿਹੜਾ ਪਸੰਦ ਏ?"
"ਇਹ ਵਾਲਾ।"

ਦਲੀਪ ਸਿੰਘ ਪੂਰੇ ਵਿਸ਼ਵਾਸ ਨਾਲ ਆਖਦਾ ਜਿਵੇਂ ਉਸ ਨੂੰ ਇਹਨਾਂ ਦੀ ਪੂਰੀ ਪਰਖ ਹੋਵੇ। ਉਹਨਾਂ ਨੇ ਵਕਤ ਤੋਂ ਪਹਿਲਾ ਹੀ ਸ਼ਹਿਜ਼ਾਦੇ ਦਲੀਪ ਸਿੰਘ ਦੇ ਸ਼ਾਹੀ ਲਿਬਾਸ ਪਾ ਕੇ ਤਿਆਰ ਕੀਤਾ। ਰੇਸ਼ਮੀ ਕੁੜਤਾ-ਪਜਾਮਾ ਪਾਇਆ, ਪੈਰੀਂ ਸੋਨੇ ਦੇ ਤਿਲੇ ਵਾਲੇ ਮੌਜੇ, ਸਿਰ 'ਤੇ ਪੱਗ ਬੰਨੀ, ਪੱਗ ਉਪਰ ਹੀਰਿਆਂ ਦੀਆਂ ਮਾਲਾਵਾਂ, ਹੱਥ ਵਿਚ ਕਿਰਪਾਨ। ਉਹ ਇਕ ਮਹਾਂਰਾਜੇ ਵਾਂਗ ਤੁਰ ਰਿਹਾ ਸੀ। ਰਾਣੀ ਜਿੰਦਾਂ ਆਪਣੀਆਂ ਗੋਲੀਆਂ ਨਾਲ ਖੜੀ ਉਸ ਵਲ ਦੇਖ ਦੇਖ ਖੀਵੀ ਹੋਈ ਜਾ ਰਹੀ ਸੀ। ਉਸ ਦੀਆਂ ਅੱਖਾਂ ਵਿਚ ਹੰਝੂ ਸਨ। ਉਸ ਨੂੰ ਰਾਜਾ ਧਿਆਨ ਸਿੰਘ ਉਪਰ ਗੁੱਸਾ ਵੀ ਆ ਰਿਹਾ ਸੀ ਕਿ ਉਸ ਦੇ ਨਿੱਕੇ ਜਿਹੇ ਬੱਚੇ ਉਪਰ ਐਡੀ ਵੱਡੀ ਜ਼ਿੰਮੇਵਾਰੀ ਪਾ ਦਿਤੀ ਸੀ। ਮੰਗਲਾ ਨੇ ਭੱਜ ਕੇ ਕਾਲਾ ਟਿੱਕਾ ਦਲੀਪ ਸਿੰਘ ਦੇ ਮੱਥੇ ਤੇ ਲਗਾ ਦਿਤਾ। ਸ਼ਹਿਜ਼ਾਦਾ ਦਲੀਪ ਵੀ ਖੁਸ਼ ਫਿਰਦਾ ਸੀ। ਹੁਣ ਉਹ ਵਾਹਵਾ ਗੱਲਾਂ ਕਰਨ ਲਗਿਆ ਸੀ। ਹੁਣ ਉਹ ਕਾਫੀ ਕੁਝ ਸਮਝਣ ਵੀ ਲਗਿਆ ਸੀ। ਉਸ ਲਈ ਵੀ ਇਸ ਸਭ ਓਪਰਾ ਓਪਰਾ ਤੇ ਉਤੇਜਕ ਸੀ ਪਰ ਉਸ ਨੂੰ ਆਪਣੇ ਵਿਸ਼ੇਸ਼ ਹੋਣ ਬਾਰੇ ਪਤਾ ਸੀ।

ਹਵੇਲੀ ਦੇ ਆਲੇ-ਦੁਆਲੇ ਲੋਕ ਤਾਂ ਹੁਣ ਹਰ ਵੇਲੇ ਜੁੜੇ ਹੀ ਰਹਿੰਦੇ ਪਰ ਅਜ ਬਹੁਤੀ ਭੀੜ ਸੀ। ਅੰਗ ਰੱਖਿਅਕ ਅੱਠੋ ਪਹਿਰ ਪਹਿਰੇ ਤੇ ਖੜੇ ਰਹਿੰਦੇ ਸਨ। ਅਜ ਜ਼ਿਆਦਾ ਸਿਪਾਹੀਆਂ ਦੀ ਜ਼ਰੂਰਤ ਪੈ ਰਹੀ ਸੀ। ਬਹੁਤ ਚਹਿਲ ਪਹਿਲ ਸੀ। ਮਹਿਮਾਨਾਂ ਦੇ ਆਉਣ ਦਾ ਵਕਤ ਹੋ ਰਿਹਾ ਸੀ। ਸਭ ਤੋਂ ਪਹਿਲਾਂ ਰਾਜਾ ਧਿਆਨ ਸਿੰਘ ਹਾਥੀ ਤੇ ਚੜ੍ਹ ਕੇ ਆਇਆ ਤੇ ਉਸ ਦੇ ਮਗਰ ਹੀ ਰਾਜਾ ਹੀਰਾ ਸਿੰਘ ਤੇ ਰਾਜਾ ਸੁਚੇਤ ਸਿੰਘ ਦੂਜੇ ਹਾਥੀ ਉਪਰ ਸਨ। ਸਰਕਾਰ ਦੇ ਵੇਲੇ ਦੇ ਕੁਝ ਪਰਿਵਾਰਿਕ ਸਬੰਧਾਂ ਵਾਲੇ ਲੋਕ ਵੀ ਘੋੜਿਆਂ ਉਪਰ ਪੁੱਜ ਗਏ। ਸਾਰੇ ਮਹਿਮਾਨਖਾਨੇ ਵਿਚ ਬੈਠਦੇ ਜਾ ਰਹੇ ਸਨ। ਰਾਣੀ ਜਿੰਦਾਂ ਤਿਆਰ ਹੋ ਕੇ ਆਪਣੀਆਂ ਗੋਲੀਆਂ ਸੰਗ ਪੁੱਜ ਗਈ। ਭਾਵੇਂ ਔਰਤਾਂ ਦੇ ਬੈਠਣ ਵਾਲੀ ਜਗਾਹ ਪਰਦੇ ਲਗਾਏ ਹੋਏ ਸਨ ਪਰ ਪਰਦੇ ਵਾਲੀ ਵੱਡੀ ਗੱਲ ਨਹੀਂ ਸੀ। ਸਾਰੇ ਰਾਣੀ ਨੂੰ ਹੱਥ ਜੋੜ ਜ਼ੋਰ ਨਾਲ ਸਤਿ ਸ੍ਰੀ ਅਕਾਲ ਬੁਲਾਉਂਦੇ ਤੇ ਵਛਾਈਆਂ ਹੋਈਆਂ ਦਰੀਆਂ 'ਤੇ ਬੈਠ ਜਾਂਦੇ। ਦਰੀਆਂ ਦੇ ਨਾਲ ਹੀ ਹਾਲ ਦੇ ਇਕ ਪਾਸੇ ਵੱਡੇ ਲੋਕਾਂ ਲਈ ਕੁਰਸੀਆਂ ਲਗਾਈਆਂ ਹੋਈਆਂ ਸਨ। ਫਿਰ ਸਰਦਾਰ ਪੁੱਜਣੇ ਵੀ ਸ਼ੁਰੂ ਹੋ ਗਏ। ਘੋੜਿਆਂ ਦੀਆਂ ਟਾਪਾਂ ਸ਼ੋਰ ਜਿਹਾ ਮਚਾ ਰਹੀਆਂ ਸਨ। ਨੌਜਵਾਨ ਅਜੀਤ ਸਿੰਘ ਸੰਧਾਵਾਲੀਆ ਤੇਜ਼ ਕਦਮਾਂ ਨਾਲ ਅਗੇ ਵਧਿਆ ਤੇ ਉਸ ਨੇ ਜ਼ਰਾ ਬਹੁਤੇ ਹੀ ਝੁਕ ਕੇ ਸਤਿ ਸ੍ਰੀ ਬੁਲਾਈ। ਉਸ ਦੇ ਨਾਲ ਹੀ ਉਸ ਦਾ ਚਾਚਾ ਲਹਿਣਾ ਸਿੰਘ ਸੰਧਾਵਾਲੀਆ ਵੀ ਸੀ ਜੋ ਉਸ ਨਾਲੋਂ ਵੀ ਉਚਾ ਲੰਮਾ ਸੀ। ਉਸ ਦੀਆਂ ਅੱਖਾਂ ਲਾਲ ਸਨ। ਗੋਲੀਆਂ ਵਿਚ ਖੜੀ ਸੋਮਨਾ ਨੇ ਆਪਣੀ ਸਹੇਲੀ ਮਿਤਵਾ ਨੂੰ ਕਿਹਾ,
"ਇਸ ਸਰਦਾਰ ਨੇ ਰੱਜਵੀਂ ਅਫੀਮ ਛਕੀ ਹੋਈ ਏ।"
"ਤੈਨੂੰ ਕਿਵੇਂ ਪਤਾ ਏ?"
"ਮੇਰਾ ਅਫੀਮਚੀਆਂ ਨਾਲ ਵਾਹ ਪੈਂਦਾ ਰਹਿੰਦਾ ਏ।"

ਕਹਿ ਕੇ ਉਹ ਹੱਸਣ ਲਗੀ।

ਹਰ ਇਕ ਆਉਣ ਵਾਲੇ ਨੂੰ ਰੂਹ-ਕੇੜਾ, ਗੁਲਾਬ ਤੇ ਹੋਰ ਅਰਕਾਂ ਵਾਲਾ ਸ਼ਰਬਤ ਵਰਤਾਇਆ ਜਾ ਰਿਹਾ ਸੀ। ਜਦ ਸਭ ਟਿਕ ਕੇ ਬੈਠ ਗਏ ਤਾਂ ਰਾਣੀ ਜਿੰਦਾਂ ਦਾ ਇਸ਼ਾਰਾ ਮਿਲਣ 'ਤੇ ਮੰਗਲਾ ਸ਼ਹਿਜ਼ਾਦੇ ਨੂੰ ਲੈ ਆਈ। ਉਹ ਪੂਰੀ ਸ਼ਾਨ ਨਾਲ ਚਲ ਰਿਹਾ ਸੀ ਪਰ ਉਸ ਦੀ

ਕਿਰਪਾਨ ਘਿਸਰਦੀ ਆ ਰਹੀ ਸੀ। ਮਹਿਮਾਨਖਾਨੇ ਵਿਚੋਂ 'ਬੋਲੇ ਜੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਨਾਹਰੇ ਗੂੰਜਣ ਲਗੇ। ਸ਼ਹਿਜ਼ਾਦੇ ਨੂੰ ਇਕ ਉੱਚੀ ਜਿਹੀ ਕੁਰਸੀ ਉਪਰ ਬੈਠਾ ਦਿਤਾ ਗਿਆ। ਉਸ ਨੇ ਬੈਠਦਿਆਂ ਹੀ ਹੱਥ ਜੋੜ ਕੇ ਜ਼ੋਰ ਨਾਲ ਸਭ ਨੂੰ ਸਤਿ ਸ੍ਰੀ ਆਕਾਲ ਬੁਲਾਈ। ਸਭ ਨੇ ਇਕੋ ਸੁਰ ਵਿਚ ਜਿਸ ਦਾ ਜਵਾਬ ਦਿਤਾ। ਜਿਸ ਹੌਂਸਲੇ ਨਾਲ ਉਹ ਕੁਰਸੀ 'ਤੇ ਬੈਠਾ ਸੀ ਦੇਖ ਕੇ ਸਾਰੇ ਹੈਰਾਨ ਹੋ ਰਹੇ ਸਨ।

ਲੋਕਾਂ ਵਿਚੋਂ ਸਭ ਤੋਂ ਪਹਿਲਾਂ ਲਹਿਣਾ ਸਿੰਘ ਉਠਿਆ ਤੇ ਸ਼ਹਿਜ਼ਾਦੇ ਸਿਰ ਉਪਰ ਦੀ ਸੋਨੇ ਦੇ ਕੁਝ ਸਿੱਕੇ ਵਾਰ ਕੇ ਕੋਲ ਖੜੀ ਗੋਲੀ ਨੂੰ ਫੜਾ ਦਿਤੇ ਤੇ ਸਿਰ ਵਾਰਨੇ ਦੀ ਰਸਮ ਸ਼ੁਰੂ ਹੋ ਗਈ। ਨਾਨਕਸ਼ਾਹੀ ਸਿੱਕੇ, ਗਹਿਣੇ ਤੇ ਹੋਰ ਕਿੰਨਾ ਕੁਝ ਸ਼ਹਿਜ਼ਾਦੇ ਦੇ ਸਿਰ ਉਪਰ ਦੀ ਵਾਰੇ ਜਾਣ ਲਗੇ। ਫਿਰ ਸਾਰੇ ਨੌਕਰਾਂ ਨੂੰ ਮਹਿਮਾਨਖਾਨੇ ਵਿਚੋਂ ਕੱਢ ਦਿਤਾ ਗਿਆ, ਸਿਰਫ ਮੋਤੀਆ ਰਾਣੀ ਦੇ ਕੋਲ ਖੜੀ ਰਹਿ ਗਈ। ਮੋਤੀਆ ਬੁੱਤ ਜਿਹਾ ਬਣੀ ਖੜੀ ਸਾਰੀ ਕਾਰਵਾਈ ਦੇਖਣ ਲਗੀ। ਰਾਜਾ ਧਿਆਨ ਸਿੰਘ ਆਪਣੀ ਕੁਰਸੀ ਤੋਂ ਉਠਿਆ ਤੇ ਰਾਣੀ ਨੂੰ ਸੰਬੋਧਨ ਹੁੰਦਾ ਬੋਲਣ ਲਗਿਆ,

"ਮਾਈ ਜੀ, ਤੁਹਾਡਾ ਲਹੌਰ ਵਿਚ ਮੁੜ ਕੇ ਸਵਾਗਤ ਹੈ ਤੇ ਨਾਲ ਹੀ ਸ਼ਹਿਜ਼ਾਦਾ ਦਲੀਪ ਸਿੰਘ ਦਾ ਵੀ, ਅਸੀਂ ਸਾਰੇ ਸ਼ਹਿਜ਼ਾਦੇ ਦੀ ਲੰਮੀ ਉਮਰ ਦੀ ਉਪਰ ਵਾਲੇ ਕੋਲ ਦੁਆ ਕਰਦੇ ਹਾਂ। ਅਸੀਂ ਸਾਰੇ, ਇਥੇ ਮੈਂ ਸਾਰੇ ਸਰਦਾਰਾਂ ਤੇ ਖਾਲਸਾ ਫੌਜ ਦੇ ਪੰਚਾਂ ਵਲੋਂ ਵੀ ਕਹਿ ਰਿਹਾ ਹਾਂ ਕਿ ਤੁਹਾਨੂੰ ਤੁਹਾਡੇ ਉਤਰਾ-ਚੜਾਅ, ਚੰਗੇ-ਮਾੜੇ, ਖੁਸ਼ੀ-ਗਮੀ ਦੇ ਦਿਨਾਂ ਵਿਚ ਸਾਥ ਦੇਣ ਦਾ ਵਾਅਦਾ ਕਰਦੇ ਹਾਂ।"

ਉਸ ਨੇ ਆਪਣੀ ਗੱਲ ਹਾਲੇ ਖਤਮ ਨਹੀਂ ਸੀ ਕੀਤੀ ਕਿ ਸਰਦਾਰ ਅਜੀਤ ਸਿੰਘ ਸੰਧੇਵਾਲੀਆ ਉਠ ਖੜਿਆ ਤੇ ਕਹਿਣ ਲਗਿਆ,

"ਬਿਲਕੁਲ ਠੀਕ ਏ ਮਾਈ ਜੀ, ਜੋ ਰਾਜਾ ਧਿਆਨ ਸਿੰਘ ਕਹਿ ਰਹੇ ਨੇ ਬਿਲਕੁਲ ਠੀਕ ਏ, ਜੋ ਹੋ ਗਿਆ ਸੋ ਹੋ ਗਿਆ, ਅਸੀਂ ਆਉਣ ਵਾਲੇ ਸਮੇਂ ਵਿਚ ਪੰਜਾਬ ਦੀ ਬਿਹਤਰੀ ਦੇਖਣੀ ਚਾਹੁੰਦੇ ਹਾਂ, ਅਸੀਂ ਪੰਜਾਬ ਦੇ ਲੋਕਾਂ ਦੀ ਭਲਾਈ ਚਾਹੁੰਦੇ ਹਾਂ ਤੇ ਪੰਜਾਬ ਨੂੰ ਇਕ ਵਾਰ ਫਿਰ ਸਰਕਾਰ ਦੇ ਸਮੇਂ ਦਾ ਪੰਜਾਬ ਬਣਾ ਦੇਣਾ ਚਾਹੁੰਦੇ ਹਾਂ।"

ਅਜੀਤ ਸਿੰਘ ਤੋਂ ਬਾਅਦ ਇਕ ਵਾਰ ਫਿਰ ਧਿਆਨ ਸਿੰਘ ਉਠਿਆ ਤੇ ਬੋਲਣਾ ਸ਼ੁਰੂ ਕੀਤਾ,

"ਮਾਈ ਜੀ, ਇਸ ਵੇਲੇ ਪੰਜਾਬ ਰਾਜ ਮੰਝਧਾਰ ਵਿਚ ਫਸ ਗਿਆ ਏ, ਮਹਾਂਰਾਜਾ ਸ਼ੇਰ ਸਿੰਘ ਰਾਜ ਵਲ ਬਿਲਕੁਲ ਧਿਆਨ ਨਹੀਂ ਦੇ ਰਹੇ, ਉਹਨਾਂ ਨੂੰ ਰਾਜ ਚਲਾਉਣ ਵਿਚ ਕੋਈ ਦਿਲਚਸਪੀ ਨਹੀਂ ਏ। ਉਹ ਸ਼ਰਾਬ ਪੀਣ, ਸ਼ਿਕਾਰ ਖੇਡਣ ਤੇ ਹੋਰ ਅਯਾਸ਼ੀਆਂ ਵਿਚ ਮਸਤ ਰਹਿੰਦੇ ਨੇ। ਮੈਂ ਸਮਝਾ ਸਮਝਾ ਕੇ ਅੱਕ ਗਿਆ ਵਾਂ, ਮੈਂ ਮਹਿਜ਼ ਇਕ ਵਜ਼ੀਰ ਹਾਂ ਜੋ ਮੇਰੇ ਵਸ ਵਿਚ ਏ ਮੈਂ ਕਰ ਕੇ ਦੇਖ ਚੁਕਿਆ ਵਾਂ, ਇਸ ਵੇਲੇ ਮੈਂ ਵੀ, ਇਹ ਸਾਰੇ ਸਰਦਾਰ ਵੀ ਤੇ ਫੌਜ ਦੇ ਪੰਚ ਵੀ ਪੰਜਾਬ ਬਾਰੇ ਬਹੁਤ ਫਿਕਰਵੰਦ ਨੇ, ਅਸੀਂ ਚਾਹੁੰਦੇ ਵਾਂ ਕਿ ਤੁਸੀਂ ਵੀ ਪੰਜਾਬ ਦੇ ਮਸਲਿਆਂ ਵਿਚ ਦਖਲ ਦਿਓ, ਅਗਵਾਈ ਕਰੋ ਤਾਂ ਕਿ ਪੰਜਾਬ ਦਾ ਕੁਝ ਭਲਾ ਹੋ ਸਕੇ।"

ਰਾਣੀ ਜਿੰਦਾਂ ਚੁੱਪ ਕਰਕੇ ਸੁਣੀ ਜਾ ਰਹੀ ਸੀ ਤੇ ਸੋਚ ਰਹੀ ਸੀ ਕਿ ਉਹ ਪੰਜਾਬ ਦੇ ਮਸਲਿਆਂ ਵਿਚ ਕਿਵੇਂ ਦਖਲ ਦੇਵੇਗੀ ਪਰ ਫਿਰ ਸੋਚਣ ਲਗੀ ਕਿ ਜ਼ਰੂਰ ਧਿਆਨ ਸਿੰਘ ਨੇ ਕੁਝ ਦੇਖ-ਸਮਝ ਕੇ ਇਹ ਸਤਰਾਂ ਬੋਲੀਆਂ ਹੋਣਗੀਆਂ। ਸ਼ਹਿਜ਼ਾਦਾ ਸਾਰੀ ਕਾਰਵਾਈ ਵਲ ਇਵੇਂ ਧਿਆਨ ਦੇ ਰਿਹਾ ਸੀ ਜਿਵੇਂ ਸਭ ਸਮਝਦਾ ਹੋਵੇ। ਧਿਆਨ ਸਿੰਘ ਤੋਂ ਬਾਅਦ ਲਹਿਣਾ ਸਿੰਘ ਉਠਿਆ ਤੇ ਕਹਿਣਾ ਅਰੰਭਿਆ,

"ਮਾਈ ਜੀ, ਰਾਜਾ ਜੀ ਬਿਲਕੁਲ ਠੀਕ ਕਹਿ ਰਹੇ ਨੇ, ਪੰਜਾਬ ਇਸ ਵੇਲੇ ਸੰਕਟ ਵਿਚ ਏ ਤੇ ਤੁਹਾਡੀ ਲੋੜ ਏ, ਪੰਜਾਬ ਦੀ ਖਾਤਰ ਅਸੀਂ ਆਪਣੇ ਸਾਰੇ ਗਿਲੇ ਸ਼ਿਕਵੇ ਮਿਟਾ ਚੁੱਕੇ ਵਾਂ, ਅਸੀਂ ਇਕ ਦੂਜੇ ਨੂੰ ਮੁਆਫ ਕਰ ਚੁੱਕੇ ਹਾਂ, ਜੋ ਵੀ ਬੀਤੇ ਵਿਚ ਹੋਇਆ ਏ ਭੁਲਾ ਕੇ ਆਉਣ ਵਾਲੇ ਕੱਲ ਬਾਰੇ ਸੋਚਣ ਦਾ ਪ੍ਰਣ ਕੀਤਾ ਏ, ਅਸੀਂ ਚਾਹੁੰਦੇ ਵਾਂ ਕਿ ਸ਼ਹਿਜ਼ਾਦਾ ਦਲੀਪ ਸਿੰਘ ਸਾਡੇ ਅਗਲੇ ਮਹਾਂਰਾਜਾ ਹੋਣਗੇ ਤੇ ਕਸਮ ਖਾਂਦੇ ਹਾਂ ਕਿ ਸਾਡੇ ਖੂਨ ਦਾ ਆਖਰੀ ਕਤਰੇ ਤਕ ਇਹਨਾਂ ਦੀ ਸੇਵਾ ਵਿਚ ਅਰਪਨ ਹੋਵੇਗਾ।"

ਲਹਿਣਾ ਸਿੰਘ ਬਹੁਤ ਜੋਸ਼ ਵਿਚ ਬੋਲ ਰਿਹਾ ਸੀ ਤੇ ਗੱਲ ਕਰਦਿਆਂ ਉਸ ਨੇ ਤਲਵਾਰ ਆਪਣੇ ਮਿਆਨ ਵਿਚੋਂ ਕੱਢ ਕੇ ਇਵੇਂ ਘੁਮਾਈ ਕਿ ਇਸ ਦੀ ਲਿਸ਼ਕੋਰ ਕਈ ਅੱਖਾਂ ਨੂੰ ਚੁੰਧਿਆ ਗਈ। ਇਹ ਦੇਖ ਰਾਣੀ ਜਿੰਦਾਂ ਦਾ ਹੱਥ ਇਕ ਦਮ ਮਹਾਂਰਾਜੇ ਦੇ ਸਿਰ ਉਪਰ ਚਲੇ ਗਿਆ। ਇਕ ਪਲ ਲਈ ਤਾਂ ਉਸ ਦੇ ਮਨ ਵਿਚ ਆਇਆ ਕਿ ਦਲੀਪ ਨੂੰ ਲੈ ਕੇ ਕਿਥੇ ਆ ਫਸੀ ਉਹ। ਕੁਝ ਦੇਰ ਲਈ ਚੁੱਪ ਛਾਈ ਰਹੀ। ਰਾਣੀ ਨੇ ਕਮਰੇ ਵਿਚ ਬੈਠੇ ਸਾਰੇ ਲੋਕਾਂ ਵਲ ਦੇਖਿਆ ਤੇ ਫਿਰ ਉਸ ਨੇ ਕਹਿਣਾ ਸ਼ੁਰੂ ਕੀਤਾ,

"ਹਾਜ਼ਰੀਨ, ਆਪ ਸਾਰੇ ਬਹੁਤ ਵਧੀਆ ਗੱਲਾਂ ਕਰ ਰਹੇ ਹੋ, ਸਾਨੂੰ ਖੁਸ਼ੀ ਏ ਕਿ ਤੁਸੀਂ ਸਾਨੂੰ ਕਿਸੇ ਕਾਬਲ ਸਮਝ ਰਹੇ ਹੋ, ਅਸੀਂ ਇਸ ਮੁਸ਼ਕਲ ਘੜੀ ਨੂੰ ਸਮਝ ਰਹੀ ਹਾਂ ਤੇ ਅਸੀਂ ਵੀ ਪੰਜਾਬ ਲਈ ਆਪਾ ਵਾਰਨ ਵਾਸਤੇ ਤਿਆਰ ਹਾਂ, ਕਿਸੇ ਵੀ ਜ਼ਿੰਮੇਵਾਰੀ ਨੂੰ ਨਿਭਾਉਣ ਲਈ ਤਿਆਰ ਹਾਂ ਪਰ ਸ਼ਹਿਜ਼ਾਦਾ ਦਲੀਪ ਸਿੰਘ ਹਾਲੇ ਬਹੁਤ ਛੋਟੇ ਨੇ, ਇਹਨਾਂ ਨੂੰ ਹਾਲੇ ਰਾਜ ਦੀ ਕੀ ਸਮਝ ਏ, ਇਹ ਹਾਲੇ ਕਿਸੇ ਵੀ ਕਿਸਮ ਦੀ ਜ਼ਿੰਮੇਵਾਰੀ ਦੇ ਕਾਬਲ ਨਹੀਂ ਏ ਫਿਰ ਮਹਾਂਰਾਜਾ ਸ਼ੇਰ ਸਿੰਘ ਗੱਦੀ 'ਤੇ ਬੈਠੇ ਨੇ ਉਹਨਾਂ ਦੇ ਹੁੰਦੇ ਹੋਏ ਅਜਿਹੀਆਂ ਗੱਲਾਂ ਆਪਾਂ ਸਭ ਨੂੰ ਸ਼ੋਭਾ ਨਹੀਂ ਦਿੰਦੀਆਂ।"

"ਮਾਈ ਜੀਓ, ਇਹ ਸਭ ਅਸੀਂ ਆਉਣ ਵਾਲੇ ਲੰਮੇ ਸਮੇਂ ਦੇ ਮਾਮਲੇ ਵਿਚ ਕਹਿ ਰਹੇ ਹਾਂ।"

"ਸਰਦਾਰ ਜੀ, ਜਦੋਂ ਵੇਲਾ ਆਵੇਗਾ ਤਾਂ ਅਸੀਂ ਤੁਹਾਡਾ ਪੂਰਾ ਸਾਥ ਦੇਵਾਂਗੇ ਪਰ ਹਾਲੇ ਤੁਸੀਂ ਸਾਰੇ ਇਕ ਮੁੱਠ ਹੋ ਕੇ ਪੰਜਾਬ ਦੇ ਭਲੇ ਲਈ ਕੰਮ ਕਰੋ ਤਾਂ ਜੋ ਸਰਕਾਰ ਦੀ ਰੂਹ ਸ਼ਾਂਤ ਹੋ ਸਕੇ।"

ਧਿਆਨ ਸਿੰਘ ਤੇ ਦੂਜੇ ਸਰਦਾਰ ਵੀ ਰਾਣੀ ਦੀ ਗੱਲ ਵਿਚਲੇ ਸੁਨੇਹੇ ਨੂੰ ਸਮਝ ਗਏ ਕਿ ਉਹ ਰਾਜ-ਭਾਗ ਵਿਚ ਹਿੱਸਾ ਲੈਣ ਲਈ ਤਿਆਰ ਹੈ। ਰਾਣੀ ਜਿੰਦਾਂ ਦੀ ਗੱਲ ਸੁਣ ਕੇ ਨੌਜਵਾਨ ਹੀਰਾ ਸਿੰਘ ਉਠ ਖੜਿਆ। ਉਸ ਨੇ ਆਪਣੇ ਦੋਵੇਂ ਹੱਥ ਖੜੇ ਕਰਕੇ ਇਸ਼ਾਰਾ ਕੀਤਾ ਕਿ ਹੁਣ ਉਹ ਬੋਲਣਾ ਚਾਹੁੰਦਾ ਹੈ। ਸੰਧਾਵਾਲੀਏ ਸਰਦਾਰਾਂ ਦੀਆਂ ਨਜ਼ਰਾਂ ਉਸ ਵਲ ਕੁਝ ਟੇਡਾ ਦੇਖਣ ਲਗੀਆਂ। ਹੀਰਾ ਸਿੰਘ ਨੇ ਕਿਹਾ,

"ਮਾਈ ਜੀ, ਸ਼ਹਿਜ਼ਾਦਾ ਦਲੀਪ ਸਿੰਘ ਇਕੱਲੇ ਨਹੀਂ, ਅਸੀਂ ਸਭ ਉਹਨਾਂ ਦੇ ਨਾਲ ਵਾਂ, ਇਸੇ ਲਈ ਹੀ ਤਾਂ ਅਸੀਂ ਅਜ ਇਥੇ ਇਕੱਠੇ ਹੋਏ ਹਾਂ, ਸਾਡੇ ਪਰਿਵਾਰ ਨੇ ਸਦਾ ਹੀ ਆਪ ਜੀ ਦੇ ਪਰਿਵਾਰ ਦੀ ਜੀ ਜਾਨ ਨਾਲੇ ਸੇਵਾ ਕੀਤੀ ਏ ਤੇ ਹੁਣ ਵੀ ਮੈਂ ਸ਼ਹਿਜ਼ਾਦੇ ਦੀ ਸੇਵਾ ਕਰਨ ਲਈ ਹਰ ਤਰ੍ਹਾਂ ਤਿਆਰ ਹਾਂ।"

ਉਸ ਦੀ ਇਸ ਗੱਲ 'ਤੇ ਲਹਿਣਾ ਸਿੰਘ ਤੇ ਅਜੀਤ ਸਿੰਘ ਨੇ ਇਕ ਦੂਜੇ ਵਲ ਦੇਖਿਆ ਤੇ ਫਿਰ ਜ਼ਹਿਰੀਲੀ ਤੱਕਣੀ ਨਾਲ ਹੀਰਾ ਸਿੰਘ ਨੂੰ ਤੱਕਣ ਲਗੇ। ਉਹ ਆਪਣੀਆਂ ਤਲਵਾਰਾਂ ਦੀਆਂ ਹੱਥੀਆਂ ਨੂੰ ਘੁੱਟੀ ਜਾ ਰਹੇ ਸਨ। ਹੀਰਾ ਸਿੰਘ ਤੋਂ ਬਾਅਦ ਹੋਰ ਸਰਦਾਰਾਂ ਨੇ ਵੀ ਉਹਨਾਂ ਨੂੰ ਲਹੌਰ ਵਿਚ 'ਜੀ ਆਇਆਂ' ਕਿਹਾ ਤੇ ਸ਼ਹਿਜ਼ਾਦੇ ਦਾ ਸਵਾਗਤ ਵੀ ਕੀਤਾ ਪਰ ਬਹੁਤਿਆਂ ਨੇ ਲਹੌਰ ਦੇ ਦਰਬਾਰ ਬਾਰੇ ਕੋਈ ਗੱਲ ਨਾ ਕੀਤੀ। ਫੌਜ ਦੇ ਦੋ ਪੰਚ ਹਾਜ਼ਰ ਸਨ ਪਰ ਉਹ ਚੁੱਪ ਰਹੇ। ਇਹ ਬੈਠਕ ਪੂਰਾ ਦੁਪਿਹਰ ਚਲਦੀ ਰਹੀ। ਬੈਠਕ ਖਤਮ ਹੋਣ 'ਤੇ ਮਹਿਮਾਨ ਸ਼ਹਿਜ਼ਾਦੇ ਦੇ ਸਿਰ 'ਤੇ ਹੱਥ ਰਖਦੇ ਪਿਆਰ ਦਿੰਦੇ ਚਲੇ ਗਏ। ਇਸ ਮੌਕੇ 'ਤੇ ਬਹੁਤ ਸਾਰੇ ਅਜਿਹੇ ਲੋਕ ਵੀ ਸਨ ਜਿਹਨਾਂ ਨੂੰ ਮਹਾਂਰਾਜਾ ਸ਼ੇਰ ਸਿੰਘ ਦੇ ਬੈਠਿਆਂ ਹੀ ਦਲੀਪ ਸਿੰਘ ਨੂੰ ਗੱਦੀ ਦੇਣ ਦੀ ਗੱਲ ਬਹੁਤ ਚੁਭੀ। ਉਹਨਾਂ ਮਹਾਂਰਾਜਾ ਸ਼ੇਰ ਸਿੰਘ ਦੇ ਕੰਨ ਵੀ ਭਰੇ। ਇਕ ਵਾਰ ਤਾਂ ਮਹਾਂਰਾਜਾ ਪਰੇਸ਼ਾਨ ਹੋ ਉਠਿਆ ਕਿ ਸੰਧਾਵਾਲੀਏ ਤੇ ਰਾਜਾ ਧਿਆਨ ਸਿੰਘ ਉਸ ਦੇ ਆਪਣੇ ਹੀ ਖਾਸ ਲੋਕ ਇਵੇਂ ਕਰ ਰਹੇ ਸਨ। ਜਦ ਇਕ ਦਿਨ ਮਹਾਂਰਾਜੇ ਨੇ ਰਾਣੀ ਜਿੰਦਾਂ ਨੂੰ ਸ਼ਾਹੀ ਮਹਿਲਾਂ ਵਿਚ ਦਾਅਵਤ 'ਤੇ ਬੁਲਾਇਆ ਤਾਂ ਉਸ ਦੇ ਭੁਲੇਖੇ ਦੂਰ ਹੋ ਗਏ। ਰਾਣੀ ਜਿੰਦਾਂ ਨੇ ਪੰਜਾਬ ਰਾਜ ਦੀ ਗੱਦੀ ਉਪਰ ਕਿਸੇ ਕਿਸਮ ਦਾ ਦਾਅਵਾ ਕਰਨ ਤੋਂ ਇਨਕਾਰ ਕਰ ਦਿਤਾ ਸੀ। ਰਾਣੀ ਆਪ ਵੀ ਹੁਣ ਇੰਨੀ ਕੁ ਹੁਸ਼ਿਆਰ ਹੋ ਗਈ ਸੀ ਕਿ ਅਜਿਹੇ ਸਵਾਲਾਂ ਦੇ ਕੀ ਜਵਾਬ ਦੇਣੇ ਹਨ। ਨਾਲ ਦੀ ਨਾਲ ਰਾਜਾ ਸੁਚੇਤ ਸਿੰਘ ਵੀ ਉਸ ਦੀ ਰਾਹ-ਦਿਖਾਈ ਕਰਦਾ ਜਾ ਰਿਹਾ ਸੀ।

ਬਹੁਤ ਹੀ ਜਲਦੀ ਰਾਣੀ ਜਿੰਦਾਂ ਇੰਨੀ ਲੋਕ-ਪ੍ਰੀਆ ਹੋਈ ਕਿ ਹੋਰ ਵੀ ਬਹੁਤ ਸਾਰੇ ਲੋਕ ਉਸ ਕੋਲ ਤਰ੍ਹਾਂ ਤਰ੍ਹਾਂ ਦੀਆਂ ਸ਼ਿਕਾਇਤਾਂ ਲੈ ਕੇ ਆਉਣ ਲਗ ਪਏ। ਇਕ ਦਿਨ ਸ਼ਾਹੀ ਮਹੱਲ ਦਾ ਪੁਰਾਣਾ ਨੌਕਰ ਮੀਆਂ ਗੁਲਾਮ ਮੁਹੰਮਦ ਉਸ ਨੂੰ ਮਿਲਣ ਆਇਆ ਤਾਂ ਦਸਣ ਲਗ ਪਿਆ,

''ਮਾਈ ਜੀ, ਕੀ ਦੱਸਾਂ, ਸਾਰੀਆਂ ਗੱਲਾਂ ਸਰਕਾਰ ਦੇ ਵਕਤ ਤੋਂ ਉਲਟ ਹੋ ਰਹੀਆਂ ਨੇ, ਸਰਕਾਰ ਵੇਲੇ ਹੋਇਆ ਕਰਦਾ ਸੀ ਕਿ ਜਿਹੜਾ ਇਕ ਵਾਰ ਫੌਜ ਵਿਚ ਭਰਤੀ ਹੋ ਜਾਂਦਾ ਉਹ ਸਾਰੀ ਉਮਰ ਫੌਜ ਵਿਚ ਹੀ ਰਹਿੰਦਾ ਸੀ, ਉਸ ਦੇ ਅਖੀਰ ਤਕ ਸਰਕਾਰ ਵਲੋਂ ਹੀ ਉਸ ਦੀ ਸੰਭਾਲ ਹੁੰਦੀ ਪਰ ਇਸ ਮਹਾਂਰਾਜੇ ਨੇ ਤਾਂ ਬਹੁਤ ਸਾਰੇ ਸਿਪਾਹੀ ਵੇਹਲੇ ਈ ਕਰ ਦਿਤੇ ਨੇ, ਵਿਚਾਰੇ ਕਿਸੇ ਪਾਸੇ ਜੋਗੇ ਵੀ ਨਹੀਂ ਰਹੇ, ਉਹ ਥਾਂ ਥਾਂ ਖੜੇ ਮਹਾਂਰਾਜੇ ਦੇ ਰਾਜ ਨੂੰ ਬਦਦੁਆਵਾਂ ਦੇ ਰਹੇ ਨੇ, ਲਹੌਰ ਸ਼ਹਿਰ ਦੇ ਚੌਂਕਾਂ ਵਿਚ ਅਜਿਹੇ ਫੌਜੀ ਆਮ ਦੇਖਣ ਨੂੰ ਮਿਲ ਜਾਂਦੇ ਨੇ। ਬਹੁਤ ਸਾਰੇ ਫੌਜੀ ਰਾਹਜਨੀ ਕਰਨ ਲਗੇ ਨੇ। ਇਸੇ ਲਈ ਦਿਨੋ ਦਿਨ ਜੁਰਮ ਵੀ ਵਧ ਰਿਹਾ ਏ ਤੇ ਬਦਅਮਨੀ ਵੀ।''

''ਮੀਆਂ ਜੀ, ਸਾਨੂੰ ਪਹਿਲਾਂ ਵੀ ਇਹ ਗੱਲ ਸੁਣਨ ਨੂੰ ਮਿਲੀ ਸੀ ਪਰ ਅਸੀਂ ਹਾਲੇ ਇਸ ਬਾਰੇ ਕੁਝ ਨਹੀਂ ਕਰ ਸਕਦੇ ਪਰ ਰਾਜਾ ਧਿਆਨ ਸਿੰਘ ਹੋਰਾਂ ਨਾਲ ਇਸ ਬਾਰੇ ਜ਼ਰੂਰ ਸਲਾਹ ਕਰਾਂਗੇ ਤੇ ਵਿਚਾਰ ਵੀ ਕਰਾਂਗੇ ਕਿ ਕੀ ਕਰਨਾ ਚਾਹੀਦਾ ਏ।''

''ਮਾਈ ਜੀ, ਜ਼ਰੂਰ ਕੁਝ ਕਰੋ, ਨਹੀਂ ਤਾਂ ਆਉਣ ਵਾਲੇ ਸਮੇਂ ਵਿਚ ਹਾਲਾਤ ਖਰਾਬ ਹੋ ਜਾਣਗੇ, ਲਹੌਰ ਦੇ ਲੋਕ ਇਕ ਦੂਜੇ ਨੂੰ ਮਾਰਨਾ ਸ਼ੁਰੂ ਕਰ ਦੇਣਗੇ, ਖਾਨਾ ਜੰਗੀ ਸ਼ੁਰੂ ਹੋ ਜਾਵੇਗੀ, ...ਪੰਜਾਬ ਲਈ ਇਹ ਬਹੁਤ ਬੁਰਾ ਹੋਵੇਗਾ।''

''ਫਿਕਰ ਨਾ ਕਰੋ ਮੀਆਂ ਜੀ, ਸਤਿਗੁਰੂ ਕੁਝ ਨਾ ਕੁਝ ਜ਼ਰੂਰ ਕਰਨਗੇ।''...

ਰਾਜਾ ਧਿਆਨ ਸਿੰਘ ਰਾਣੀ ਜਿੰਦਾਂ ਨੂੰ ਲਹੌਰ ਵਿਚ ਆਇਆਂ ਦੇਖ ਕੇ ਆਪਣੇ ਆਪ ਨੂੰ ਜ਼ਿਆਦਾ ਤਾਕਤਵਰ ਸਮਝਣ ਲਗਿਆ ਸੀ। ਇਕ ਵਾਰ ਫਿਰ ਉਸ ਨੇ ਆਪਣੀਆਂ ਮਨਮਰਜ਼ੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ ਸਨ। ਉਸ ਨੇ ਵੱਖ ਵੱਖ ਇਲਾਕਿਆਂ ਵਿਚ ਆਪਣੇ ਮਰਜ਼ੀ ਦੇ ਗਵਰਨਰ ਲਗਾ ਦਿਤੇ। ਕੁਝ ਲੋਕਾਂ ਨੂੰ ਆਪਣੀ ਸੋਚ ਮੁਤਾਬਕ ਜਗੀਰਾਂ ਵੀ ਦੇ ਦਿਤੀਆਂ। ਧਿਆਨ ਸਿੰਘ ਨੇ ਫੌਜ ਨਾਲ ਵੀ ਬਿਹਤਰ ਸਬੰਧ ਬਣਾ ਲਏ ਸਨ ਤੇ ਉਹ ਬਹੁਤ ਸਾਰੇ ਪੰਚਾਂ ਨੂੰ ਇਹ ਮਨਾਉਣ ਵਿਚ ਕਾਮਯਾਬ ਹੋ ਗਿਆ ਸੀ ਕਿ ਗੱਦੀ ਦਾ ਅਗਲਾ ਜਾਨਸ਼ੀਨ ਮਹਾਂਰਾਜਾ ਦਲੀਪ ਸਿੰਘ ਹੀ ਹੋਣਾ ਚਾਹੀਦਾ ਹੈ। ਰਾਣੀ ਜਿੰਦਾਂ ਹੁਣ ਸਿਆਸਤ ਨਾਲ ਪੂਰੀ ਤਰ੍ਹਾਂ ਜੁੜ ਗਈ ਸੀ। ਲਹੌਰ ਦਰਬਾਰ ਦੀ ਪੈਰ ਪੈਰ ਦੀ ਉਹ ਖਬਰ ਰਖਦੀ। ਉਸ ਨੂੰ ਸੰਧਾਵਾਲੀਏ ਤੇ ਡੋਗਰਿਆਂ ਦੀ ਆਪਸੀ ਕਸ਼ਮਕਸ਼ ਦਾ ਪਤਾ ਸੀ ਪਰ ਉਹ ਇਸ ਬਾਰੇ ਚੁੱਪ ਰਹਿੰਦੀ। ਉਹ ਸੋਚਦੀ ਕਿ ਦੋਨੋਂ ਧਿਰਾਂ ਹੀ ਭਵਿੱਖ ਵਿਚ ਉਸ ਦੇ ਕੰਮ ਦੀਆਂ ਹੋ ਸਕਦੀਆਂ ਹਨ।...

ਸੰਧਾਵਾਲੀਏ ਮਹਾਂਰਾਜਾ ਸ਼ੇਰ ਸਿੰਘ ਤੇ ਰਾਜਾ ਧਿਆਨ ਸਿੰਘ ਦੋਨਾਂ ਨੂੰ ਹੀ ਖਤਮ ਕਰਨ ਦੀ ਵਿਓਂਤ ਬਣਾਈ ਬੈਠੇ ਸਨ ਪਰ ਗੱਲ ਉਹਨਾਂ ਦੇ ਗੇੜ ਵਿਚ ਨਹੀਂ ਸੀ ਆ ਰਹੀ। ਉਹਨਾਂ ਨੇ ਇਸ ਮਨਸੂਬਾਬੰਦੀ 'ਤੇ ਕੰਮ ਕਰਨਾ ਸ਼ੁਰੂ ਕਰ ਦਿਤਾ ਕਿ ਮਹਾਂਰਾਜੇ ਤੇ ਰਾਜੇ ਵਿਚ ਅਜਿਹੀ ਦੁਸ਼ਮਣੀ ਪੁਆ ਦਿਤੀ ਜਾਵੇ ਕਿ ਦੋਵੇਂ ਇਕ ਦੂਜੇ ਨੂੰ ਖਤਮ ਕਰ ਦੇਣ, ਜਿਹੜਾ ਬਚ ਜਾਵੇ ਉਹਨੂੰ ਆਪ ਸਿਰੇ ਲਗਾ ਦੇਣ। ਉਹਨਾਂ ਬਹੁਤ ਸਾਰੇ ਖੜਯੰਤਰ ਰਚੇ। ਨਕਲੀ ਚਿੱਠੀਆਂ ਲਿਖ ਕੇ ਦੋਨਾਂ ਨੂੰ ਇਕ ਦੂਜੇ ਦੀ ਜਾਨ ਲੈਣ ਲਈ ਉਕਸਾਇਆ। ਹੋਰ ਵੀ ਬਹੁਤ ਕੁਝ ਹੋਇਆ ਪਰ ਸੰਧਾਵਾਲੀਏ ਸਰਦਾਰਾਂ ਨੂੰ ਕੋਈ ਸਫਲਤਾ ਨਹੀਂ ਸੀ ਮਿਲ ਰਹੀ।...

ਉਸ ਟਿਕੀ ਰਾਤ ਨੂੰ ਰਾਣੀ ਜਿੰਦਾਂ ਸੋਚਾਂ ਵਿਚ ਡੁੱਬੀ ਬੈਠੀ ਸੀ। ਉਸ ਦੀਆਂ ਸਾਰੀਆਂ ਗੋਲੀਆਂ ਆਪੋ ਆਪਣਾ ਕੰਮ ਮੁਕਾ ਕੇ ਸੌਣ ਜਾ ਚੁਕੀਆਂ ਸਨ। ਖਾਸ ਗੋਲੀਆਂ ਮੰਗਲਾ ਤੇ ਮੋਤੀਆ ਵੀ ਕੰਮ ਕਰਕੇ ਉਸ ਦੇ ਕੋਲ ਆ ਬੈਠੀਆਂ। ਮੰਗਲਾ ਕਹਿਣ ਲਗੀ,

''ਰਾਣੀ ਜੀਓ, ਸੌਂ ਜਾਓ, ਅੱਧੀ ਰਾਤ ਟੱਪ ਚੁੱਕੀ ਏ, ਸ਼ਹਿਜ਼ਾਦਾ ਦੁੱਲਾ ਜੀ ਵਲ ਤਕੋ ਜ਼ਰਾ, ਕਿਵੇਂ ਮਜ਼ੇ ਦੀ ਨੀਂਦ ਸੁੱਤੇ ਪਏ ਨੇ, ਤੁਸੀਂ ਵੀ ਸੌਂ ਜਾਓ।''

''ਮੰਗਲਾ, ਨੀਂਦ ਨਹੀਂ ਆ ਰਹੀ।''

ਮੰਗਲਾ ਦੇ ਨਾਲ ਬੈਠੀ ਮੋਤੀਆ ਜੋ ਕਿ ਜ਼ਰਾ ਕੁ ਮਨਚਲੇ ਸੁਭਾਅ ਦੀ ਸੀ, ਬੋਲੀ,

''ਰਾਣੀ ਜੀ, ਮੈਨੂੰ ਪਤਾ ਏ ਕਿ ਰਾਜਾ ਸੁਚੇਤ ਸਿੰਘ ਨੂੰ ਆਇਆਂ ਕਈ ਦਿਨ ਹੋ ਗਏ ਨੇ, ਇਸ ਲਈ ਉਦਾਸ ਓ, ਮੈਂ ਸਵੇਰੇ ਹੀ ਕੋਈ ਬਹਾਨਾ ਬਣਾ ਕੇ ਕਿਸੇ ਹੱਥ ਸੁਨੇਹਾ ਭੇਜ ਦੇਵਾਂਗੀ, ਉਹਨਾਂ ਨੂੰ ਸੱਦ ਲਵਾਂਗੀ, ਹੁਣ ਸੌਂ ਜਾਓ।''

ਉਸ ਦੀ ਗੱਲ ਸੁਣ ਕੇ ਰਾਣੀ ਹੱਸਣ ਲਗੀ ਤੇ ਆਖਿਆ,

''ਨਹੀਂ ਮੋਤੀਆ, ਇਹ ਗੱਲ ਨਹੀਂ, ਗੱਲ ਕੁਝ ਹੋਰ ਏ, ਬਹੁਤ ਗੰਭੀਰ ਗੱਲ ਏ।''

''ਜੇ ਬੁਰਾ ਨਾ ਮਨਾਓ ਤਾਂ ਪੁੱਛਾਂ ਕਿ ਅਜਿਹੀ ਕਿਹੜੀ ਗੱਲ ਏ ਜਿਹਨੇ ਸਾਡੀ ਖ਼ੂਬਸੂਰਤ ਰਾਣੀ ਦੀ ਨੀਂਦ ਚੁਰਾ ਹੋਈ ਏ?''

"ਮੋਤੀਆ, ਅਜ ਸਰਦਾਰ ਲਹਿਣਾ ਸਿੰਘ ਜੀ ਆਏ ਸਨ, ਸ਼ਹਿਜ਼ਾਦੇ ਬਾਰੇ ਈ ਗੱਲ ਕਰ ਰਹੇ ਸਨ, ਕਹਿਣ ਲਗੇ ਕਿ ਸਾਡਾ ਅਗਲੇ ਮਹਾਂਰਾਜਾ ਦਲੀਪ ਈ ਹੋਵੇਗਾ ਤੇ ਅਸੀਂ ਦਲੀਪ ਦੀ ਰੀਜੰਟ ਹੋਵਾਂਗੇ, ਦਲੀਪ ਜਦ ਤਕ ਵੱਡਾ ਨਹੀਂ ਹੋ ਜਾਂਦਾ ਸਾਰੀ ਤਾਕਤ ਸਾਡੇ ਕੋਲ ਹੀ ਰਹੇਗੀ ਪਰ ਕਹਿੰਦੇ ਸਨ ਕਿ ਵਜ਼ੀਰ ਉਹ, ਸੰਧਾਵਾਲੀਏ ਹੋਣਗੇ।"

ਉਸ ਦੀ ਗੱਲ ਸੁਣ ਕੇ ਮੋਤੀਆ ਵੀ ਸੋਚਾਂ ਵਿਚ ਪੈ ਗਈ। ਉਹ ਤੇ ਮੰਗਲਾ ਵੀ ਹੁਣ ਤਕ ਲਹੌਰ ਦਰਬਾਰ ਦੀ ਹਰ ਗੱਲ ਨੂੰ ਸਮਝਦੀਆਂ ਸਨ ਸਗੋਂ ਰਾਣੀ ਦੀਆਂ ਸਲਾਹਕਾਰ ਵੀ ਬਣ ਜਾਂਦੀਆਂ ਸਨ। ਉਹਨਾਂ ਨੂੰ ਪਤਾ ਸੀ ਕਿ ਰਾਣੀ ਜਿੰਦਾਂ ਡੋਗਰੇ ਭਰਾਵਾਂ ਦੀ ਬਹੁਤ ਦੇਣਦਾਰ ਸੀ ਤੇ ਉਹਨਾਂ ਨੂੰ ਛੱਡ ਕੇ ਵਜ਼ੀਰੀ ਕਿਸੇ ਹੋਰ ਨੂੰ ਨਹੀਂ ਸੀ ਦੇ ਸਕਦੀ। ਮੋਤੀਆ ਆਖਣ ਲਗੀ,

"ਰਾਣੀ ਜੀ, ਮੈਂ ਤਾਂ ਕਹਾਂਗੀ ਕਿ ਇਹਦੇ ਬਾਰੇ ਰਾਜਾ ਸੁਚੇਤ ਸਿੰਘ ਨਾਲ ਸਲਾਹ ਕਰ ਲਓ।"

"ਸੋਚਿਆ ਏ ਮੋਤੀਆ, ਅਸੀਂ ਇਹਦੇ ਬਾਰੇ ਬਹੁਤ ਸੋਚਿਆ ਤੇ ਉਹਨਾਂ ਦਾ ਜਵਾਬ ਕੀ ਹੋਏਗਾ, ਇਹ ਵੀ ਸਾਨੂੰ ਪਤਾ ਏ, ਫਿਰ ਜਦ ਜਵਾਬ ਦਾ ਪਤਾ ਈ ਏ ਤਾਂ ਕੀ ਸਲਾਹ ਕਰਨੀ ਹੋਈ, ਇਹੋ ਫਿਕਰ ਕਰੀ ਜਾਨੇ ਆਂ ਅਸੀਂ।"

"ਤੁਸੀਂ ਚਾਹੁੰਦੇ ਕੀ ਓ।"

"ਮੋਤੀਆ, ਅਸੀਂ ਉਹੋ ਕੁਝ ਚਾਹੁੰਨੀ ਵਾਂ ਜੋ ਇਕ ਮਾਂ ਚਾਹਿਆ ਈ ਕਰਦੀ ਏ, ਆਪਣੇ ਪੁਤਰ ਨੂੰ ਗੱਦੀ 'ਤੇ ਬੈਠਿਆਂ ਦੇਖਣਾ ਚਾਹੁੰਨੇ ਵਾਂ।"

"ਰਾਣੀ ਜੀ, ਇਸ ਨੂੰ ਤਾਂ ਵਕਤ ਲਗੇਗਾ।"

"ਮੋਤੀਆ, ਵਕਤ ਤਾਂ ਲਗੇਗਾ ਈ ਪਰ ਸਾਡਾ ਮਨ ਕਾਹਲ਼ਾ ਪੈ ਰਿਹਾ ਏ, ਅਸੀਂ ਚਾਹੁੰਨੀ ਵਾਂ ਕਿ ਜਲਦੀ ਕੁਝ ਹੋ ਜਾਵੇ, ਕੱਲ ਨੂੰ ਹੀ।"

"ਇਹ ਮਾਂ ਦਾ ਦਿਲ ਚਾਹੁੰਦਾ ਏ ਪਰ ਧੀਰਜ ਰੱਖੋ, ਇਹ ਤਾਂ ਤੈਅ ਵੇ ਕਿ ਇਕ ਦਿਨ ਦੁੱਲਾ ਜੀ ਨੇ ਮਹਾਂਰਾਜਾ ਤਾਂ ਬਣਨਾ ਈ ਏ ਤੇ ਤੁਸੀਂ ਰੀਜੰਟ ਪਰ ਇਹ ਸਭ ਵਕਤ ਨਾਲ ਈ ਹੋਵੇਗਾ।"

"ਨਹੀਂ ਮੰਗਲਾ, ਇਹ ਸਭ ਪਹਿਲਾਂ ਵੀ ਹੋ ਸਕਦਾ ਏ ਬਸ ਇਕ ਅੜਿੱਕਾ ਏ।"

"ਉਹ ਕਿਹੜਾ?"

"ਮਹਾਂਰਾਜਾ ਸ਼ੇਰ ਸਿੰਘ!"

## ਤਖਤਾ

ਤਖਤ ਦਾ ਦੂਜਾ ਪਾਸਾ ਤਖਤਾ ਹੀ ਹੈ ਤੇ ਹੈ ਵੀ ਇਕ ਦਮ ਸਿੱਕੇ ਵਾਂਗ, ਜਿਸ ਦੇ ਵਿਚਕਾਰ ਹੋਰ ਕੁਝ ਨਹੀਂ। ਇਹ ਜਾਂ ਉਹ। ਅੰਗਰੇਜ਼ਾਂ ਵਲੋਂ ਈਜਾਦ ਕੀਤੇ ਲੋਕਤੰਤਰ ਨੇ ਭਾਵੇਂ ਇਸ ਦਾ ਰੂਪ ਬਦਲ ਦਿਤਾ ਹੈ ਪਰ ਮਹਿਨੇ ਹਾਲੇ ਵੀ ਉਵੇਂ ਹੀ ਹਨ; ਖੇਡ ਵੀ ਉਹੀ ਹੈ ਤੇ ਖੇਡ ਦੇ ਅਸੂਲ ਵੀ ਉਹੀ। ਤਖਤ ਉਪਰ ਬੈਠਣ ਵਾਲੇ ਨੂੰ ਤਖਤੇ ਦਾ ਡਰ ਹਰ ਵੇਲੇ ਬਣਿਆਂ ਰਹਿੰਦਾ ਏ। ਤਖਤ 'ਤੇ ਬੈਠਣ ਵਾਲਾ ਜਿੰਨਾ ਸ਼ਾਤਰ ਹੋਵੇਗਾ, ਜਿੰਨਾ ਚਿਰ ਆਪਣੇ ਤਖਤ ਦੀ ਅਹਿਮੀਅਤ ਦਾ ਧਿਆਨ ਰਖੇਗਾ ਉਨਾ ਹੀ ਜ਼ਿਆਦਾ ਵਕਤ ਕੱਢ ਜਾਵੇਗਾ।...

ਮਹਾਂਰਾਜਾ ਸ਼ੇਰ ਸਿੰਘ ਦੇ ਮਨ ਵਿਚ ਹਰ ਵੇਲੇ ਤਖਤੇ ਦਾ ਤੌਖਲਾ ਦਾ ਹੀ ਰਹਿੰਦਾ ਸੀ। ਉਹ ਤਖਤ ਉਪਰ ਤਖਤੇ ਦੇ ਸਿੱਧੇ ਡਰ ਹੇਠ ਬੈਠਾ ਸੀ। ਉਹ ਤਖਤ ਦਾ ਉਨਾ ਧਿਆਨ ਨਹੀਂ ਸੀ ਰਖਦਾ ਜਿੰਨਾ ਤਖਤੇ ਦਾ ਰਖਦਾ। ਇਸ ਡਰ ਤੋਂ ਡਰਦਾ ਉਹ ਬਹੁਤਾ ਸਮਾਂ ਸ਼ਾਹ ਬਲੌਰ ਵਿਚ ਸ਼ਿਕਾਰ ਖੇਡਦਿਆਂ ਹੀ ਕੱਢ ਦਿੰਦਾ। ਸ਼ਾਹ ਬਲੌਰ ਇਕ ਪੁਰਾਣਾ ਮਜ਼ਾਰ ਸੀ ਜੋ ਕਿ ਜੰਗਲ ਨਾਲ ਘਿਰਿਆ ਹੋਇਆ ਸੀ ਜਿਥੇ ਸ਼ਿਕਾਰ ਖੇਡਣ ਵਾਲੇ ਪੰਛੀਆਂ ਦੀ ਬਹੁਤਾਤ ਸੀ ਤੇ ਜਗਾਹ ਵੀ ਸੁਰਖਿਅਤ ਸੀ। ਸੰਧਾਵਾਲੀਏ ਉਸ ਨੂੰ ਬਹੁਤ ਕਹਿੰਦੇ ਕਿ ਸਹਿਜ ਹੋ ਜਾਵੇ ਤੇ ਉਹਨਾਂ ਦੇ ਹੁੰਦੇ ਹੋਏ ਨਾ ਘਬਰਾਵੇ ਪਰ ਮਹਾਂਰਾਜਾ ਡਰ ਦੇ ਭੈਅ ਵਿਚੋਂ ਨਿਕਲ ਨਹੀਂ ਸੀ ਪਾ ਰਿਹਾ। ਉਹ ਆਨੇ ਬਹਾਨੇ ਲਾਉਂਦਾ ਤਖਤ ਤੋਂ ਦੂਰ ਰਹਿੰਦਾ ਸ਼ਿਕਾਰ ਖੇਡਣ ਵਿਚ ਵਕਤ ਬਤੀਤ ਕਰਨ ਲਗਿਆ। ਬਹੁਤੀ ਵਾਰ ਕਿਸੇ ਨੂੰ ਖਬਰ ਵੀ ਨਾ ਹੁੰਦੀ ਕਿ ਉਹ ਇਸ ਵੇਲੇ ਕਿਥੇ ਹੋਵੇਗਾ।

ਸੰਧਾਵਾਲੀਏ ਮਹਾਂਰਾਜੇ ਨੂੰ ਕੁਝ ਵੀ ਕਹਿੰਦੇ ਪਏ ਹੋਣ ਪਰ ਆਪਣਾ ਹਿਸਾਬ ਕਿਤਾਬ ਬਰਾਬਰ ਕਰਨ ਲਈ ਤਿਆਰ ਹੋ ਰਹੇ ਸਨ। ਉਹਨਾਂ ਦੇ ਅੰਦਰਲੀ ਅੱਗ ਠੰਡੀ ਨਹੀਂ ਸੀ ਪਈ। ਉਹਨਾਂ ਦੇ ਚੁਕਤਾ ਕਰਨ ਵਾਲੇ ਹਿਸਾਬ ਵੱਡੇ ਸਨ ਤੇ ਬਹੁਤੇ ਵੀ; ਸ਼ਰੀਕ ਹੋਣ ਦਾ ਹਿਸਾਬ, ਚੰਦ ਕੋਰ ਨੂੰ ਮਾਰਨ ਦਾ ਹਿਸਾਬ, ਨੌਨਿਹਾਲ ਦੇ ਬੱਚੇ ਨੂੰ ਜ਼ਾਇਆ ਕਰਨ ਤੇ ਉਸ ਦੀ ਪਤਨੀ ਦੀ ਬੇਇਜ਼ਤੀ ਦਾ ਹਿਸਾਬ, ਲਹਿਣਾ ਸਿੰਘ ਤੇ ਕਿਹਰ ਸਿੰਘ ਨੂੰ ਜੇਲ੍ਹ ਵਿਚ ਸੁੱਟਣ ਤੇ ਦੂਜੇ ਦੋਂਹ ਨੂੰ ਸਤਲੁਜ ਤੋਂ ਪਾਰ ਕੱਢਣ ਦਾ ਹਿਸਾਬ। ਇਹਨਾਂ ਤੋਂ ਬਿਨਾਂ ਹੋਰ ਵੀ ਬਹੁਤ ਕੁਝ ਬਰਾਬਰ ਕਰਨ ਵਾਲਾ ਸੀ। ਵਜ਼ੀਰ ਦੀ ਕੁਰਸੀ 'ਤੇ ਉਹਨਾਂ ਦਾ ਹੱਕ ਸੀ ਜਿਥੇ ਡੋਗਰੇ ਬੈਠਦੇ ਆ ਰਹੇ ਸਨ। ਉਹਨਾਂ ਨੇ ਮਹਾਂਰਾਜੇ ਨੂੰ ਖਤਮ ਕਰਨ ਦਾ ਫੈਸਲਾ ਤਾਂ ਕਰ ਲਿਆ ਪਰ ਖਤਮ ਕਿਵੇਂ ਕਰਨਾ ਹੈ ਇਸ ਬਾਰੇ ਹਾਲੇ ਤੈਅ ਨਹੀਂ ਸਨ ਕਰ ਸਕੇ। ਬਹੁਤ ਕੁਝ ਸੋਚ ਕੇ ਇਕ ਦਿਨ ਲਹਿਣਾ ਸਿੰਘ ਨੇ ਧਿਆਨ ਸਿੰਘ ਨੂੰ ਕਿਹਾ,

"ਰਾਜਾ ਜੀ, ਹੁਣ ਆਪਣੇ ਕੋਲ ਮਹਾਂਰਾਜਾ ਤਾਂ ਹੈ ਈ, ਇਸ ਸ਼ਰਾਬੀ ਤੋਂ ਆਪਾਂ ਕੀ ਕਰਾਉਣਾ ਏ?"

"ਸਰਦਾਰ ਜੀ, ਕੀ ਕਹਿਣਾ ਚਾਹ ਰਹੇ ਓ, ਜ਼ਰਾ ਖੁਲ੍ਹ ਕੇ ਕਹੋ।"

"ਰਾਜਾ ਜੀ, ਤੁਸੀਂ ਸਾਰੀ ਗੱਲ ਸਮਝਦੇ ਓ, ਅਸੀਂ ਪਹਿਲਾਂ ਵੀ ਕਈ ਵਾਰ ਕਹਿ ਚੁੱਕੇ ਹਾਂ, ਸਾਡਾ ਸਾਥ ਦਿਓ, ਆਪਾਂ ਰਲ਼ ਕੇ ਇਹਦਾ ਫਾਤਿਆ ਪੜ੍ਹੀਏ।"

ਸੰਧਾਵਾਲੀਏ ਅਜਿਹੀਆਂ ਗੱਲਾਂ ਪਹਿਲਾਂ ਕਰ ਚੁੱਕੇ ਸਨ। ਉਹ ਧਿਆਨ ਸਿੰਘ ਤੋਂ ਹਾਮੀ ਭਰਾ ਕੇ ਮਹਾਂਰਾਜੇ ਨੂੰ ਕੁਝ ਹੋਰ ਜਾ ਦਸਦੇ। ਇਵੇਂ ਮਹਾਂਰਾਜੇ ਤੇ ਰਾਜਾ ਧਿਆਨ ਸਿੰਘ ਵਿਚਕਾਰ ਨਾ ਪੂਰੇ ਜਾ ਸਕਣ ਵਾਲੀ ਖਾਈ ਪੈਦਾ ਹੋ ਚੁੱਕੀ ਸੀ। ਇਸ ਵਾਰ ਧਿਆਨ ਸਿੰਘ ਨੂੰ ਜਾਪਿਆ ਕਿ ਸੰਧਾਵਾਲੀਏ ਕੁਝ ਜ਼ਿਆਦਾ ਹੀ ਗੰਭੀਰ ਹਨ। ਚਾਹੁੰਦਾ ਤਾਂ ਉਹ ਵੀ ਇਹੋ ਸੀ ਕਿ ਮਹਾਂਰਜਾ ਸ਼ੇਰ ਸਿੰਘ ਦਾ ਖਾਤਮਾ ਹੋ ਜਾਵੇ ਤੇ ਸ਼ਹਿਜ਼ਾਦਾ ਦਲੀਪ ਸਿੰਘ ਨੂੰ ਮਹਾਂਰਾਜਾ ਬਣਾ ਦਿਤਾ ਜਾਵੇ ਪਰ ਧਿਆਨ ਸਿੰਘ ਨੇ ਹੱਥ ਜੋੜ ਕੇ ਲਹਿਣਾ ਸਿੰਘ ਤੋਂ ਮੁਆਫੀ ਮੰਗਦਿਆਂ ਕਿਹਾ,

"ਨਹੀਂ ਸਰਦਾਰ ਜੀ, ਮੈਂ ਇੰਨੇ ਜੋਗਾ ਨਹੀਂ, ਮੈਂ ਜਿਥੇ ਹਾਂ, ਖੁਸ਼ ਹਾਂ।"

"ਰਾਜਾ ਜੀ, ਮੈਂ ਤਾਂ ਮਜ਼ਾਕ ਕਰ ਰਿਹਾਂ, ਕੋਈ ਐਡੀ ਗੱਲ ਨਹੀਂ ਏ।"

ਆਖਦਾ ਲਹਿਣਾ ਸਿੰਘ ਹੱਸਣ ਲਗਿਆ। ਧਿਆਨ ਸਿੰਘ ਸਮਝਦਾ ਸੀ ਕਿ ਇਸ ਵਾਰ ਉਹ ਮਜ਼ਾਕ ਨਹੀਂ ਕਰ ਰਿਹਾ ਤੇ ਹੋ ਸਕਦਾ ਸੀ ਕਿ ਉਹ ਮੰਜ਼ਿਲ ਦੇ ਬਹੁਤ ਨੇੜੇ ਹੋਣ। ਸ਼ਾਇਦ ਅਖੀਰਲੇ ਪਲਾਂ ਵਿਚ ਹੀ ਉਸ ਦੀ ਹਿੱਸੇਦਾਰੀ ਪੁਆਉਣ ਆਏ ਹੋਣ। ਜਿਥੇ ਧਿਆਨ ਸਿੰਘ ਖੁਸ਼ ਵੀ ਸੀ ਉਥੇ ਹੀ ਫਿਕਰਵੰਦ ਵੀ ਸੀ। ਉਸ ਨੇ ਆਪਣੇ ਘੋੜੇ ਚੂਨਾ ਮੰਡੀ ਵਿਚ ਆਪਣੀ ਹਵੇਲੀ ਵਲ ਦੁੜਾ ਲਏ ਜਿਥੇ ਉਸ ਦਾ ਪੁੱਤਰ ਹੀਰਾ ਸਿੰਘ ਤੇ ਭਰਾ ਸੁਚੇਤ ਸਿੰਘ ਠਹਿਰੇ ਹੋਏ ਸਨ। ਉਸ ਨੇ ਸਾਰੀ ਗੱਲ ਉਹਨਾਂ ਨੂੰ ਦਸੀ। ਹੀਰਾ ਸਿੰਘ ਆਖਣ ਲਗਿਆ,

"ਪਿਤਾ ਜੀ, ਸੰਧਾਵਾਲੀਏ ਗੱਦਾਰ ਲੋਕ ਨੇ, ਉਹ ਸ਼ੁਰੂ ਤੋਂ ਹੀ ਸਾਡੇ ਖਿਲਾਫ ਮਹਾਂਰਾਜੇ ਦੇ ਕੰਨ ਭਰਦੇ ਆਏ ਨੇ, ਸਾਨੂੰ ਉਹਨਾਂ ਤੋਂ ਬਹੁਤ ਬਚ ਕੇ ਰਹਿਣ ਦੀ ਲੋੜ ਏ।"

ਸੁਚੇਤ ਸਿੰਘ ਨੇ ਵੀ ਹੀਰਾ ਸਿੰਘ ਦੀ ਗੱਲ ਦੀ ਹਾਮੀ ਭਰਦਿਆਂ ਕਿਹਾ,

"ਭਰਾਤਾ ਜੀ, ਬਿਲਕੁਲ ਠੀਕ ਕਿਹਾ ਹੀਰਾ ਸਿੰਘ ਨੇ, ਸੰਧਾਵਾਲੀਆਂ ਦੇ ਇਰਾਦੇ ਪਹਿਲੇ ਦਿਨ ਤੋਂ ਹੀ ਠੀਕ ਨਹੀਂ, ਬਹੁਤ ਬਚ ਕੇ ਰਹਿਣ ਦੀ ਲੋੜ ਏ।"

"ਬੇਸ਼ੱਕ।"

ਰਾਜਾ ਧਿਆਨ ਸਿੰਘ ਨੇ ਕਿਹਾ। ਉਹ ਤਾਂ ਸਦਾ ਹੀ ਬਚ ਕੇ ਰਹਿੰਦਾ ਸੀ। ਤਿਆਰ ਬਰ ਤਿਆਰ ਤੇ ਘੱਟੋ ਘੱਟ ਚਾਲੀ ਘੋੜ ਸਵਾਰ ਹਰ ਵੇਲੇ ਆਪਣੇ ਨਾਲ ਹਿਫਾਜ਼ਤ ਲਈ ਰਖਿਆ ਕਰਦਾ ਸੀ। ਕੁਝ ਦਿਨ ਹੋਰ ਲੰਘ ਗਏ। ਸਭ ਠੀਕ ਚਲਦਾ ਰਿਹਾ। ਸਤੰਬਰ ਦਾ ਅੱਧ ਸੀ, ਅੱਸੂ ਮਹੀਨੇ ਦੀ ਸੰਗਰਾਂਦ। ਸੰਗਰਾਂਦ ਵਾਲੇ ਦਿਨ ਮਹਾਂਰਾਜਾ ਸ਼ੇਰ ਸਿੰਘ ਮੀਆਂ ਮੀਰ ਜਾ ਕੇ ਫੌਜ ਦਾ ਮੁਆਇਨਾ ਕਰਦਾ ਤੇ ਫਿਰ ਸ਼ਾਹ ਬਲੌਰ ਆ ਜਾਂਦਾ ਜਿਥੇ ਮਹੀਨੇਵਾਰ ਘੋਲਾਂ ਹੋਇਆ ਕਰਦੀਆਂ। ਕਈ ਵਾਰ ਸ਼ੇਰ ਸਿੰਘ ਆਪਣੇ ਦੋਵੇਂ ਪੁੱਤਰ ਵੀ ਨਾਲ ਲੈ ਜਾਇਆ ਕਰਦਾ, ਖਾਸ ਤੌਰ ਤੇ ਵੱਡੇ ਮੁੰਡੇ ਕੁੰਵਰ ਪਰਤਾਪ ਸਿੰਘ ਨੂੰ। ਕੁੰਵਰ ਪਰਤਾਪ ਸਿੰਘ ਉਸ ਦਾ ਜਾਨਸ਼ੀਨ ਸੀ। ਅਜੀਤ ਸਿੰਘ ਬਹੁਤ ਦਿਨ ਤਕ ਤਾੜਦਾ ਰਿਹਾ ਕਿ ਇਹ ਸਮਾਂ ਹੁੰਦਾ ਹੈ ਜਦ ਮਹਾਂਰਾਜੇ ਦੀ ਸੁਰੱਖਿਆ ਕੁਝ ਘੱਟ ਹੁੰਦੀ ਹੈ। ਘੋਲਾਂ ਸਮੇਂ ਮਹਾਂਰਾਜਾ ਵੀ ਸਥਿਰ ਰੌਂਅ ਵਿਚ ਹੁੰਦਾ ਹੈ। ਉਸ ਦਿਨ ਵੀ ਮਹਾਂਰਾਜਾ ਫੌਜ ਦੇ ਮੁਆਇਨੇ ਤੋਂ ਬਾਅਦ ਸ਼ਾਹ ਬਲੌਰ ਪੁੱਜ ਗਿਆ। ਬੇਟਾ ਕੁੰਵਰ ਪਰਤਾਪ ਸਿੰਘ ਨਾਲ ਹੀ ਸੀ। ਮਿਥੇ ਸਮੇਂ ਘੋਲ਼ਾਂ ਸ਼ੁਰੂ ਹੋਈਆਂ। ਮਹਾਂਰਾਜਾ ਇਕ ਪਾਸੇ ਬਣਾਏ ਮੰਚ 'ਤੇ ਆਪਣੇ ਦਰਬਾਰੀਆਂ ਸਮੇਤ ਬੈਠਾ ਸੀ। ਉਸ ਦੇ ਅੰਗ-ਰੱਖਿਆ ਆਲੇ ਦੁਆਲੇ ਖੜੇ ਸਨ। ਕੁੰਵਰ ਪਰਤਾਪ ਸਿੰਘ ਨਜ਼ਦੀਕ ਹੀ ਖੇਡਣ ਲਗ ਪਿਆ। ਅਚਾਨਕ ਸੰਧਾਵਾਲੀਆਂ ਦਾ ਲਸ਼ਕਰ ਸ਼ਾਹ ਬਲੌਰ ਵਿਚ ਦਾਖਲ ਹੋਇਆ। ਇਹ ਕੋਈ ਨਵੀਂ ਗੱਲ ਨਹੀਂ ਸੀ। ਕਿਹਰ ਸਿੰਘ ਉਹਨਾਂ ਨਾਲ ਨਹੀਂ ਸੀ। ਲਹਿਣਾ ਸਿੰਘ ਤੇ ਅਜੀਤ ਸਿੰਘ ਹੀ ਸਨ। ਚਲਦੀਆਂ ਘੋਲ਼ਾਂ ਕੁਝ ਪਲ ਲਈ ਰੁਕ ਗਈਆਂ। ਪਹਿਲਵਾਨ ਇਕ ਪਾਸੇ ਹੋ ਕੇ ਖੜ ਗਏ। ਸਾਰੇ ਸਰਦਾਰ ਆਪਸ ਵਿਚ ਇਕ ਦੂਜੇ ਨੂੰ ਫਤਿਹ ਬੁਲਾਓਣ ਲਗੇ। ਅਜੀਤ ਸਿੰਘ ਨੇ ਆਪਣੇ ਮੋਢੇ ਤੋਂ ਬੰਦੂਕ ਲਾਹੀ ਤੇ ਸ਼ੇਰ ਸਿੰਘ ਨੂੰ ਬੋਲਿਆ,

"ਦੇਖੋ ਮਹਾਂਰਾਜਾ, ਫਿਰੰਗੀਆਂ ਨੇ ਨਵੀ ਬੰਦੂਕ ਬਣਾਈ ਏ, ਮੇਰਾ ਖਾਸ ਬੰਦਾ ਕੱਲਕੱਤੇ ਤੋਂ ਲੈ ਕੇ ਆਇਆ ਏ, ਦੇਖੋ ਕਿਆ ਖੂਬ ਸ਼ੈਅ ਏ!"

ਮਹਾਂਰਾਜਾ ਸ਼ੇਰ ਸਿੰਘ ਨੇ ਬੰਦੂਕ ਵਲ ਦੇਖਿਆ ਤੇ ਖੁਸ਼ ਹੁੰਦਿਆਂ ਉਸ ਨੂੰ ਆਪਣੇ ਹੱਥਾਂ ਵਿਚ ਫੜ ਕੇ ਦੇਖਣ ਦਾ ਇਸ਼ਾਰਾ ਕੀਤਾ। ਅਜੀਤ ਸਿੰਘ ਨੇ ਬੰਦੂਕ ਦੀ ਨਾਲੀ ਉਸ ਵਲ ਇਵੇਂ ਸਿਧੀ ਕੀਤੀ ਜਿਵੇਂ ਇਸਨੂੰ ਉਸ ਦੇ ਹੱਥ ਵਿਚ ਦੇਣ ਲਗਿਆ ਹੋਵੇ ਪਰ ਉਸੇ ਵਕਤ ਉਸ ਨੇ ਘੋੜਾ ਦਬਾ ਦਿਤਾ ਤੇ ਗੋਲੀ ਸਿੱਧੀ ਹੀ ਸ਼ੇਰ ਸਿੰਘ ਦੇ ਸੀਨੇ ਵਿਚ ਜਾ ਲਗੀ। ਸ਼ੇਰ ਸਿੰਘ ਚੀਖਦਾ ਹੋਇਆ ਬੋਲਿਆ,

"ਇਹ ਕੀ ਦਗ਼ਾ ਏ!"

ਪਰ ਅਗਲੇ ਹੀ ਪਲ ਅਜੀਤ ਸਿੰਘ ਦੇ ਸਿਪਾਹੀਆਂ ਨੇ ਸ਼ੇਰ ਸਿੰਘ ਦੁਆਲੇ ਘੇਰਾ ਪਾ ਲਿਆ ਤੇ ਅਜੀਤ ਸਿੰਘ ਨੇ ਅੱਖ ਦੇ ਫੋਰ ਵਿਚ ਹੀ ਉਸ ਦਾ ਸਿਰ ਲਾਹ ਦਿਤਾ। ਇੰਨੇ ਚਿਰ ਵਿਚ ਦੂਜੇ ਪਾਸੇ ਲਹਿਣਾ ਸਿੰਘ ਨੇ ਕੁੰਵਰ ਪਰਤਾਪ ਸਿੰਘ ਨੂੰ ਫੜ ਲਿਆ। ਜਦ ਉਸ 'ਤੇ ਤਲਵਾਰ ਦਾ ਵਾਰ ਕਰਨ ਲਗਿਆ ਤਾਂ ਬੱਚੇ ਨੇ ਮਿੰਨਤ ਕਰਕੇ ਕਿਹਾ,

"ਬਾਬਾ ਜੀ, ਜਾਣ ਦਿਓ ਮੈਨੂੰ, ਮੈਂ ਸਾਰੀ ਉਮਰ ਤੁਹਾਡੇ ਪੈਰ ਧੋ ਧੋ ਕੇ ਪੀਆਂਗਾ, ਤੁਹਾਡਾ ਨੌਕਰ ਬਣ ਕੇ ਰਹਾਂਗਾ, ਮੇਰੀ ਜਾਨ ਬਖਸ਼ ਦਿਓ!"

ਪਰ ਲਹਿਣਾ ਸਿੰਘ ਉਸ ਦੀ ਫਰਿਆਦ ਸੁਣਨ ਨਹੀਂ ਸੀ ਆਇਆ। ਉਸ ਨੇ ਉਸ ਦੇ ਸੀਨੇ ਵਿਚ ਤਲਵਾਰ ਗੱਡ ਦਿਤੀ ਤੇ ਫਿਰ ਉਸ ਦਾ ਵੀ ਸਿਰ ਕੱਟ ਲਿਆ। ਦੋਨਾਂ ਪਿਓ-ਪੁਤਰ ਦੇ ਸਿਰ ਉਹਨਾਂ ਉਥੇ ਹੀ ਉਚੀ ਜਗਾਹ ਟੰਗ ਦਿਤੇ। ਇਹ ਸਭ ਕੁਝ ਇੰਨੀ ਜਲਦੀ ਹੋਇਆ ਕਿ ਕਿਸੇ ਨੂੰ ਸਮਝ ਹੀ ਨਹੀਂ ਸੀ ਲਗ ਰਹੀ ਕਿ ਕੀ ਹੋ ਰਿਹਾ ਸੀ। ਮਹਾਂਰਾਜਾ ਸ਼ੇਰ ਸਿੰਘ ਦੇ ਅੰਗ-ਰੱਖਿਅਕ ਨੂੰ ਵੀ ਕੁਝ ਕਰਨ ਦਾ ਮੌਕਾ ਨਾ ਮਿਲਿਆ। ਪਹਿਲਵਾਨ ਵੀ ਜਾਨ ਬਚਾਉਂਦੇ ਕਿਤੇ ਦੇ ਕਿਤੇ ਜਾ ਪੁੱਜੇ ਸਨ। ਹੋਰ ਹਾਜ਼ਰ ਲੋਕ ਵੀ ਉਥੋਂ ਭੱਜ ਤੁਰੇ। ਇਥੋਂ ਆਪਣਾ ਕੰਮ ਖਤਮ ਕਰਕੇ ਚਾਚਾ-ਭਤੀਜਾ ਆਪਣੇ ਬੰਦੇ ਲੈ ਕੇ ਸ਼ਾਹੀ ਕਿਲ੍ਹੇ ਵਲ ਚਲ ਪਏ।

ਸ਼ਾਹ ਬਲੌਰ ਤੋਂ ਲੋਕ ਮਹਾਂਰਾਜੇ ਦੀ ਖਬਰ ਲੈ ਕੇ ਸ਼ਹਿਰ ਵਲ ਭੱਜ ਤਾਂ ਤੁਰੇ ਪਰ ਇਸ ਲਈ ਇਸ ਵਾਕਿਆ ਦਾ ਹਾਲੇ ਧਿਆਨ ਸਿੰਘ ਨੂੰ ਨਹੀਂ ਸੀ ਪਤਾ ਚਲਿਆ। ਸੰਧਾਵਾਲੀਏ ਸ਼ਾਹੀ ਕਿਲ੍ਹੇ ਅੰਦਰ ਆ ਗਏ। ਉਹਨਾਂ ਨੇ ਧਿਆਨ ਸਿੰਘ ਨੂੰ ਸੁਨੇਹਾ ਭੇਜਿਆ। ਉਹ ਕਿਲ੍ਹੇ

ਵਿਚ ਇਕੱਲਾ ਹੀ ਸੀ। ਉਸ ਦੇ ਭਰਾ ਡੇੜ-ਦੋ ਕੋਹ ਦੂਰ ਸਾਰੀ ਸਥਿਤੀ ਤੋਂ ਅਣਜਾਣ ਬੈਠੇ ਸਨ। ਧਿਆਨ ਸਿੰਘ ਆਪਣੇ ਅੰਗ ਰਖਿਅਕਾਂ ਨਾਲ ਸੰਧਵਾਲੀਆਂ ਨੂੰ ਮਿਲਣ ਆਇਆ। ਅਜੀਤ ਸਿੰਘ ਨੇ ਦੂਰੋਂ ਹੀ ਉਸ ਨੂੰ ਫਤਿਹ ਬੁਲਾਈ। ਅਜੀਤ ਸਿੰਘ ਤੇ ਲਹਿਣਾ ਸਿੰਘ ਘੋੜਿਆਂ ਤੋਂ ਉਤਰ ਪਏ। ਅਜੀਤ ਸਿੰਘ ਨੇ ਅਗੇ ਵਧ ਕੇ ਬਹੁਤ ਹੀ ਪਿਆਰ ਨਾਲ ਧਿਆਨ ਸਿੰਘ ਨਾਲ ਹੱਥ ਮਿਲਾਇਆ ਤੇ ਕਿਹਾ,

"ਮੁਬਾਰਕ ਹੋਵੇ ਰਾਜਾ ਜੀ, ਅਸੀਂ ਤੁਹਾਡਾ ਕੰਮ ਕਰ ਆਏ ਹਾਂ।"

"ਸਰਦਾਰ ਜੀ, ਕਿਹੜਾ ਕੰਮ?"

"ਅਸੀਂ ਮਹਾਂਰਾਜੇ ਨੂੰ ਰਾਹ ਵਿਚੋਂ ਹਟਾ ਆਏ ਹਾਂ, ਉਸ ਦਾ ਸਿਰ ਸ਼ਾਹ ਬਲੌਰ ਲਟਕਦਾ ਪਿਆ ਏ ਤੇ ਨਾਲ ਈ ਉਸਦੇ ਪੁੱਤਰ ਪਰਤਾਪ ਦਾ ਵੀ, ਹੁਣ ਦੱਸੋ ਆਪਣਾ ਅਗਲਾ ਕੀ ਕਦਮ ਹੋਵੇਗਾ?"

ਧਿਆਨ ਸਿੰਘ ਹੱਕਾ-ਬੱਕਾ ਰਹਿ ਗਿਆ। ਉਸ ਨੂੰ ਆਸ ਨਹੀਂ ਸੀ ਕਿ ਸੱਚ ਹੀ ਇਥੋਂ ਤਕ ਗੱਲ ਪੁੱਜ ਜਾਵੇਗੀ ਤੇ ਉਹ ਵੀ ਇੰਨੀ ਅਸਾਨੀ ਨਾਲ। ਉਸ ਨੇ ਆਪਣੇ ਆਪ ਤੇ ਕਾਬੂ ਪਾਇਆ ਤੇ ਇਕ ਵਾਰ ਆਪਣੇ ਅੰਗ ਰੱਖਿਅਕਾਂ ਵਾਲ ਦੇਖਿਆ ਤੇ ਬੋਲਿਆ,

"ਸਰਦਾਰ ਜੀ, ਅਗਲਾ ਕਦਮ ਇਹ ਕਿ ਹੁਣ ਸ਼ਹਿਜ਼ਾਦਾ ਦਲੀਪ ਸਿੰਘ ਮਹਾਂਰਾਜਾ ਹੋਣਗੇ।"

"ਰਾਜਾ ਜੀ, ਤੁਸੀਂ ਬਿਲਕੁਲ ਠੀਕ ਫਰਮਾਇਆ ਏ, ਸ਼ਹਿਜ਼ਾਦਾ ਦਲੀਪ ਸਿੰਘ ਹੀ ਸਾਡੇ ਮਹਾਂਰਾਜਾ ਹੋਣਗੇ ਤੇ ਹੋਰ ਕੁਝ?"

"ਹੋਰ ਕੀ ਸਰਦਾਰ ਜੀ?"

"ਵਜ਼ੀਰ ਕੌਣ ਹੋਏਗਾ?"

"ਵਜ਼ੀਰ ਤਾਂ ਮੈਂ ਹੈਗਾ ਈ ਆਂ।"

"ਰਾਜਾ ਜੀ, ਜੇ ਤੁਸੀਂ ਵਜ਼ੀਰ ਹੈਗੇ ਓ ਤਾਂ ਸਾਨੂੰ ਮਹਾਂਰਾਜਾ ਰਾਹ ਵਿਚੋਂ ਹਟਾਉਣ ਦਾ ਕੀ ਮਿਲਿਆ?"

ਕਹਿੰਦਾ ਹੋਇਆ ਅਜੀਤ ਸਿੰਘ ਜ਼ਰਾ ਕੁ ਹੱਸਿਆ ਤੇ ਉਸ ਨੇ ਪਹਿਲਾਂ ਹੀ ਤਿਆਰ ਬੈਠੇ ਆਪਣੇ ਬੰਦੇ ਨੂੰ ਇਸ਼ਾਰਾ ਕੀਤਾ। ਉਸ ਬੰਦੇ ਨੇ ਗੋਲੀ ਚਲਾ ਕੇ ਧਿਆਨ ਸਿੰਘ ਨੂੰ ਥਾਵੇਂ ਹੀ ਢੇਰ ਕਰ ਦਿਤਾ। ਧਿਆਨ ਸਿੰਘ ਦੇ ਅੰਗ ਰੱਖਿਅਕਾਂ ਤੇ ਸੰਧਾਵਾਲੀਆਂ ਦੇ ਬੰਦਿਆਂ ਵਿਚਕਾਰ ਗਹਿਗੱਚ ਲੜਾਈ ਹੋਈ। ਧਿਆਨ ਸਿੰਘ ਦੇ ਪੱਚੀ ਅੰਗਰੱਖਿਅਕ ਵੀ ਮਾਰੇ ਗਏ। ਧਿਆਨ ਸਿੰਘ ਦੇ ਮਾਰੇ ਜਾਣ ਕਰਕੇ ਉਸ ਦੇ ਅੰਗ-ਰੱਖਿਅਕਾਂ ਦੇ ਹੌਸਲੇ ਪਸਤ ਹੋ ਚੁੱਕੇ ਸਨ ਤੇ ਦੂਜੇ ਪਾਸੇ ਸੰਧਾਵਾਲੀਏ ਪੂਰੀ ਤਿਆਰੀ ਕਰ ਕੇ ਆਏ ਸਨ। ਸੰਧਾਵਾਲੀਆਂ ਨੇ ਥੋੜੇ ਸਮੇਂ ਵਿਚ ਹੀ ਆਪਣਾ ਕਾਰਾ ਕਰ ਮਾਰਿਆ। ਜਿੱਤ ਦੇ ਨਸ਼ੇ ਵਿਚ ਆਏ ਉਹ ਧਿਆਨ ਸਿੰਘ ਦੀ ਲਾਸ਼ ਉਪਰ ਭੰਗੜਾ ਪਾਉਣ ਲਗੇ ਤੇ ਨਾਹਰੇ ਲਾਉਣੇ ਸ਼ੁਰੂ ਕਰ ਦਿਤੇ;

"ਦਲੀਪ ਸਿੰਘ ਬਾਦਸ਼ਾਹ, ਲਹਿਣਾ ਸਿੰਘ ਵਜ਼ੀਰ! ਦਲੀਪ ਸਿੰਘ ਬਾਦਸ਼ਾਹ, ਲਹਿਣਾ ਸਿੰਘ ਵਜ਼ੀਰ!"

ਉਹਨਾਂ ਧਿਆਨ ਸਿੰਘ ਦੀ ਲਾਸ਼ ਦੇ ਕਈ ਟੁਕੜੇ ਕਰ ਮਾਰੇ ਤੇ ਆਪਣੇ ਅਗਲੇ ਕਦਮ ਦੀ ਤਿਆਰੀ ਕਰਨ ਲਈ ਚਲੇ ਗਏ।

ਸਭ ਕੁਝ ਅਚਾਨਕ ਹੋਇਆ ਹੋਣ ਕਰਕੇ ਕਿਲ੍ਹੇ ਦੇ ਸਿਪਾਹੀਆਂ ਨੂੰ ਤਾਂ ਪਹਿਲਾ ਪਤਾ ਹੀ ਨਹੀਂ ਲਗਿਆ ਕਿ ਕੀ ਹੋਇਆ ਹੈ ਪਰ ਫਿਰ ਧਿਆਨ ਸਿੰਘ ਦੀ ਮੌਤ ਦੀ ਖਬਰ ਫੈਲਣ ਲਗੀ। ਕਿਲ੍ਹੇ ਵਿਚ ਮਾਤਮ ਛਾ ਗਿਆ। ਪਹਿਲੀ ਖਬਰ, ਮਹਾਂਰਾਜੇ ਦੇ ਕਤਲ ਦੀ, ਹਾਲੇ ਆ ਰਹੀ ਸੀ ਕਿ ਧਿਆਨ ਸਿੰਘ ਦੀ ਖਬਰ ਵੀ ਪੁੱਜਣ ਲਗੀ। ਖਬਰ ਸੁਣਦੇ ਲੋਕ ਬੌਖਲਾ ਰਹੇ ਸਨ। ਗੱਲ ਸੁਣਦੇ ਹੀ ਲੋਕ ਮੂੰਹਾਂ ਵਿਚ ਉਂਗਲ ਪਾ ਲੈਂਦੇ। ਘੜੀ ਕੁ ਵਿਚ ਹੀ ਸੰਧਾਵਾਲੀਆਂ ਨੇ ਆਪਣੀ ਫੌਜ ਲੈ ਕੇ ਕਿਲ੍ਹੇ ਉਪਰ ਕਬਜ਼ਾ ਕਰ ਲਿਆ।...

ਮੌਲਵੀ ਖੁਦਾ ਬਖਸ਼ ਉਸ ਵੇਲੇ ਜਾਮੀਆਂ ਮਸਜਿਦ ਵਿਚੋਂ ਹੀ ਨਿਕਲ ਰਹੇ ਸਨ ਜਦ ਉਹਨਾਂ ਨੂੰ ਇਹ ਖਬਰ ਮਿਲੀ। ਅਨਵਰ ਹੁਸੈਨ ਨੇ ਦੇ ਮੂੰਹੋਂ ਸਾਰੀ ਕਹਾਣੀ ਸੁਣਦੇ ਹੀ ਬੋਲ ਉਠੇ,

"ਲਹੌਲ ਬਲਾ ਕੁਵਤ, ਇਹਨਾਂ ਸਿੱਖਾਂ ਨੂੰ ਹੋਇਆ ਕੀ ਏ? ਅੱਲਾ ਦੇ ਬੰਦਿਓ! ਅੱਲਾ ਨੇ ਹਕੂਮਤ ਦਿਤੀ ਏ, ਕਰਨੀ ਸਿਖੋ, ਇਹ ਕੀ ਖੂਨ ਵਹਾਈ ਜਾ ਰਹੇ ਓ!"

"ਮੌਲਵੀ ਜੀ, ਇਹ ਕਾਫਰਾਂ ਦੀ ਕੌਮ ਈ ਇਹੋ ਜਿਹੀ ਏ, ਰਾਜ ਕਰਨਾ ਇਹਨਾਂ ਦੇ ਵੱਸ ਵਿਚ ਨਹੀਂ ਏ, ਇਹ ਮੁਗਲ ਈ ਸਨ ਜਿਹੜੇ ਏਨੀਆਂ ਪੀੜ੍ਹੀਆਂ ਤਕ ਹਕੂਮਤ ਕਰ ਗਏ।"

"ਨਹੀਂ ਓਏ ਅਨਵਰ, ਇਹਦੇ ਨਾਲ ਸਿੱਖ ਹੋਣ ਜਾਂ ਨਾ ਹੋਣ ਨਾਲ ਕੋਈ ਫਰਕ ਨਹੀਂ ਪੈਂਦਾ, ਇਹ ਇਨਸਾਨ ਦੇ ਅੰਦਰ ਬੈਠੇ ਸ਼ੈਤਾਨ ਕਾਰਨ ਏ, ਜਿਸ ਚੀਜ਼ ਨੂੰ ਇਨਸਾਨ ਪਸੰਦ ਨਹੀਂ ਕਰਦਾ ਸ਼ੈਤਾਨ ਮੱਲੋਮੱਲੀ ਉਸ ਤੋਂ ਕਰਾਉਂਦਾ ਏ।"

"ਪਰ ਮੌਲਵੀ ਜੀ, ਜੋ ਕੁਝ ਇਹ ਸਿੱਖ ਲੋਕ ਕਰ ਰਹੇ ਨੇ ਇਹ ਕੰਮ ਤਾਂ ਸ਼ੈਤਾਨ ਵੀ ਨਹੀਂ ਕਰ ਸਕਦਾ, ਦੇਖੋ ਮਹਾਂਰਾਜਾ ਤੇ ਨਾਲ ਈ ਉਹਦਾ ਨਿੱਕਾ ਜਿੰਨਾ ਪੁੱਤਰ ਵੀ! ਦੋਵਾਂ ਦੇ ਸਿਰ ਸ਼ਾਹ ਬਲੌਰ ਟੰਗੇ ਹੋਏ ਨੇ, ਮੈਂ ਆਪ ਦੇਖ ਕੇ ਆਇਆ ਵਾਂ, ਤੋਬਾ, ਤੋਬਾ!"

ਅਨਵਰ ਹੁਸੈਨ ਨੇ ਦੋਨਾਂ ਕੰਨਾਂ ਨੂੰ ਹੱਥ ਲਾਉਂਦਿਆਂ ਕਿਹਾ। ਮੌਲਵੀ ਆਪਣੇ ਠੰਡੇ ਸੁਭਾਅ ਨਾਲ ਕਹਿਣ ਲਗਿਆ,

"ਅਨਵਰ, ਸ਼ੈਤਾਨ ਬਹੁਤ ਵੱਡਾ ਹੁੰਦਾ ਏ ਤੇ ਜਦੋਂ ਉਹ ਜਾਗਦਾ ਏ ਹਰ ਤਰ੍ਹਾਂ ਦੀ ਇਨਸਾਨੀਅਤ ਸੌਂ ਜਾਂਦੀ ਏ, ਇਹ ਕੁਰਾਨੇ ਪਾਕ ਸਾਨੂੰ ਇਸ ਸ਼ੈਤਾਨ ਨੂੰ ਕਾਬੂ ਵਿਚ ਰੱਖਣ ਦਾ ਵੱਲ ਈ ਤਾਂ ਸਿਖਾਉਂਦਾ ਏ।"

ਅਨਵਰ ਮੌਲਵੀ ਦੀਆਂ ਗੱਲਾਂ ਬਹੁਤ ਹੀ ਧਿਆਨ ਨਾਲ ਸੁਣ ਰਿਹਾ ਸੀ। ਉਹ ਕਹਿਣ ਲਗਿਆ,

"ਮੌਲਵੀ ਜੀ, ਗੱਲ ਤਾਂ ਤੁਹਾਡੀ ਠੀਕ ਏ ਪਰ ਇਵੇਂ ਤਾਂ ਉਹਨਾਂ ਕੋਲ਼ ਵੀ ਸਾਡੇ ਜਿਹਾ ਈ ਮੁਕੱਦਸ ਕੁਰਾਨ ਹੈਗਾ, ਉਹ ਨਹੀਂ ਕੁਝ ਸਿਖਦੇ ਹੋਣਗੇ!"

"ਜੇ ਸ਼ੈਤਾਨ ਕਾਬੂ ਵਿਚ ਨਹੀਂ ਤਾਂ ਇਨਸਾਨ ਕੁਝ ਨਹੀਂ ਸਿਖ ਸਕਦਾ, ਇਹ ਦੁਨੀਆਂ ਜਦ ਵੀ ਖਤਮ ਹੋਈ ਸ਼ੈਤਾਨ ਕਰਕੇ ਈ ਹੋਣੀ ਏਂ।"

"ਮੌਲਵੀ ਜੀ, ਸ਼ੈਤਾਨ ਕਰਕੇ ਕਿਉਂ ਫਿਰ ਤਾਂ ਇਹ ਇਨਸਾਨ ਕਰਕੇ ਈ ਖਤਮ ਹੋਏਗੀ, ਇਨਸਾਨ ਤੋਂ ਈ ਸ਼ੈਤਾਨ ਉਪਰ ਕਾਬੂ ਨਾ ਪਾ ਹੋਇਆ ਤਾਂ ਸ਼ੈਤਾਨ ਦਾ ਕੋਈ ਕਸੂਰ ਨਹੀਂ ਹੋਣ ਲਗਿਆ।"

''ਅਨਵਰਾ, ਤੂੰ ਗੱਲ ਤਾਂ ਬਹੁਤ ਕੰਮ ਦੀ ਕਰ ਗਿਆਂ ਪਰ ਨਵਾਜ਼ ਪੜ੍ਹਨ ਕਿਉਂ ਨਹੀਂ ਆਉਂਦਾ?''

''ਮੌਲਵੀ ਜੀ, ਹੁਣ ਆਇਆ ਕਰਾਂਗਾ, ਹੁਣ ਸ਼ੈਤਾਨ ਜਿਉਂ ਕਾਬੂ ਵਿਚ ਕਰਨਾਂ ਏਂ, ਨਹੀਂ ਤਾਂ ਇਹਨਾਂ ਸਿੱਖਾਂ ਵਾਲੀ ਹੋ ਜਾਏਗੀ।''

''ਚੰਗਾ ਬਈ ਅਨਵਰਾ, ਜੀਉਂਦਾ ਵਸਦਾ ਰਹਿ, ਅੱਲਾ ਸਭ ਦਾ ਭਲਾ ਕਰੇ!''

ਗੱਲਾਂ ਕਰਦਾ ਮੌਲਵੀ ਆਪਣੇ ਰਾਹ ਪੈ ਗਿਆ ਤੇ ਅਨਵਰ ਆਪਣੇ। ਅਨਵਰ ਹਾਲੇ ਕੁਝ ਕਦਮ ਹੀ ਅਗੇ ਗਿਆ ਸੀ ਕਿ ਉਸ ਨੂੰ ਅਹਿਮਦ ਖਾਨ ਮਿਲ ਗਿਆ। ਇਸੇ ਵਾਕਿਆ ਬਾਰੇ ਉਹ ਗੱਲਾਂ ਕਰਨ ਲਗੇ। ਅਹਿਮਦ ਬੋਲਿਆ,

''ਸਾਰਾ ਸ਼ਹਿਰ ਹੀ ਥੂ ਥੂ ਕਰ ਰਿਹਾ ਏ, ਇਹ ਸਿੱਖ ਕੌਮ ਦਾ ਤਾਂ ਹੁਣ ਅੱਲਾ ਹੀ ਬੇਲੀ ਏ!''

''ਨਹੀਂ ਅਹਿਮਦ ਭਾਈ, ਸਿੱਖ ਕੌਮ ਦੀ ਗੱਲ ਨਹੀਂ, ਹਾਲਾਤ ਅਜਿਹੇ ਨੇ ਕਿ ਬੰਦੇ ਨੂੰ ਬੰਦਾ ਨਹੀਂ ਰਹਿਣ ਦੇ ਰਹੇ।''

''ਅਨਵਰ, ਹਾਲੇ ਕਾਣੇ ਮਰੇ ਨੂੰ ਤਾਂ ਬਹੁਤੇ ਸਾਲ ਨਹੀਂ ਹੋਏ, ਤੂੰ ਦੇਖਿਆ ਈ ਏ ਉਹਨੇ ਕਿੰਨੀਆਂ ਮੁਸਲਮਾਨ ਔਰਤਾਂ ਆਪਣੇ ਹਰਮ ਵਿਚ ਪਾਈਆਂ, ...ਕਿਸੇ ਨੇ ਵੀ ਅਵਾਜ਼ ਉਠਾਈ?''

''ਅਹਿਮਦ ਮੀਆਂ, ਇਹ ਰਾਜੇ ਜਿਹੜੇ ਹੁੰਦੇ ਨੇ ਨਾ ਇਹ ਸਿੱਖ ਹੁੰਦੇ ਨੇ, ਨਾ ਮੁਸਲਮਾਨ, ਇਹ ਬਸ ਰਾਜੇ ਹੁੰਦੇ ਨੇ, ਇਹਨਾਂ ਦਾ ਕੰਮ ਰਾਜ ਕਰਨਾ ਹੁੰਦਾ ਏ ਤੇ ਉਸ ਲਈ ਹਰ ਤਾਕਤ ਵਰਤਦੇ ਨੇ, ਮੌਲਵੀ ਜੀ ਕਹਿੰਦੇ ਨੇ ਕਿ ਇਨਸਾਨ ਕੁਝ ਨਹੀਂ ਕਰਦਾ ਉਸ ਦੇ ਅੰਦਰਲਾ ਸ਼ੈਤਾਨ ਕਰਾਉਂਦਾ ਏ, ਸ਼ੈਤਾਨ ਨਾ ਸਿੱਖ ਦੇਖਦਾ ਏ ਤੇ ਨਾ ਮੁਸਲਮਾਨ।''

''ਮੈਂ ਤੇਰੀ ਗੱਲ ਨਹੀਂ ਮੰਨਦਾ, ਤੂੰ ਜਾਣ ਕੇ ਅੱਖਾਂ ਮੀਟੀ ਰੱਖਣੀਆਂ ਏਂ ਤਾਂ ਮੀਟੀ ਰੱਖ ਪਰ ਇਕ ਕਾਫਰ ਕੌਮ ਏ, ਹੁਣ ਇਹ ਏਨਾ ਕੁਝ ਦੇਖ ਕੇ ਵੀ ਇਹਨਾਂ ਨੂੰ ਕਾਫਰ ਨਹੀਂ ਕਹੇਂਗਾ?''

''ਅਹਿਮਦਾ, ਮੈਂ ਵੀ ਤੇਰੇ ਵਾਂਗ ਹੀ ਸੋਚਦਾ ਸਾਂ ਪਰ ਅਜ ਮੌਲਵੀ ਜੀ ਨਾਲ ਗੱਲਾਂ ਕਰਕੇ ਮੇਰਾ ਮਨ ਬਦਲ ਗਿਆ। ...ਕੱਲ ਨੂੰ ਆਵੀਂ, ਆਪਾਂ ਇਹਦੇ ਬਾਰੇ ਮੌਲਵੀ ਜੀ ਨਾਲ ਗੱਲ ਕਰਾਂਗੇ।''

''ਅਨਵਰਾ, ਜੇ ਗੱਲ ਕਰਨੀ ਏਂ ਤਾਂ ਮੇਰੇ ਨਾਲ ਚਲ ਦੀਨ ਮੁਹੰਮਦ ਨੂੰ ਮਿਲਦੇ ਵਾਂ, ਉਹ ਤੈਨੂੰ ਸਾਰੀ ਗੱਲ ਸਮਝਾਉਣਗੇ, ਇਹ ਮੌਲਵੀ ਖੁਦਾ ਬਖਸ਼ ਤਾਂ ਅਲਫਾਜ਼ ਦਾ ਹੇਰ ਫੇਰ ਕਰਕੇ ਹਰ ਵੇਲੇ ਈ ਕਾਫਰਾਂ ਦੇ ਹੱਕ ਵਿਚ ਭੁਗਤਦਾ ਏ।''

ਅਨਵਰ ਅਹਿਮਦ ਨਾਲ ਸਹਿਮਤ ਨਹੀਂ ਸੀ ਤੇ ਹੀ ਅਹਿਮਦ ਅਨਵਰ ਨਾਲ ਪਰ ਇਸ ਘਟਨਾ ਨੂੰ ਦੋਵੇਂ ਹੀ ਬੁਰਾ ਕਹਿ ਰਹੇ ਸਨ। ਇਹ ਦੋਵੇਂ ਕੀ ਸਾਰੇ ਸ਼ਹਿਰ ਵਿਚ ਹੀ ਇਸ ਘਟਨਾ ਨੂੰ ਕੋਸਿਆ ਜਾ ਰਿਹਾ ਸੀ। ਕੱਟੜ ਮੁਸਲਮਾਨ ਸਿੱਖ ਧਰਮ ਨੂੰ ਹੀ ਦੋਸ਼ ਦਿੰਦੇ ਜਾ ਰਹੇ ਸਨ। ਜਿਥੇ ਸਾਰੇ ਧਰਮਾਂ ਨੂੰ ਬਰਾਬਰ ਰਖਿਆ ਜਾ ਰਿਹਾ ਸੀ ਉਥੇ ਹੀ ਸਾਰੇ ਧਰਮਾਂ ਉਪਰ ਕੁਝ ਬੰਦਸ਼ਾਂ ਵੀ ਸਨ। ਕਿਸੇ ਵੀ ਧਰਮ ਅਸਥਾਨ ਉਪਰ ਵਾਧੂ ਖੱਪਖਾਨਾ ਪਾਉਣ ਦੀ ਸਖਤ ਮਨਾਹੀ ਸੀ। ਕਈ ਮੁਸਲਮਾਨ ਇਸ ਗੱਲੋਂ ਸਿੱਖਾਂ ਨਾਲ ਔਖੇ ਸਨ ਤੇ ਹੁਣ ਉਹਨਾਂ ਨੂੰ ਭੰਡਣ ਦਾ ਸੁਹਣਾ ਮੌਕਾ ਹੱਥ ਆਇਆ ਸੀ। ਕੱਟੜ ਹਿੰਦੂ ਵੀ ਘੱਟ ਨਹੀਂ ਸਨ, ਉਹ ਵੀ ਸਿੱਖ ਧਰਮ ਨੂੰ ਹੀ ਨਿਸ਼ਾਨਾ ਬਣਾ ਰਹੇ ਸਨ। ਮ੍ਹੀਦੇ ਤੇ ਸ੍ਹੀਦੇ ਵਰਗੇ ਸਧਾਰਨ ਬੰਦੇ ਤਾਂ ਕੁਝ ਬੋਲਣ ਜੋਗੇ ਰਹੇ ਹੀ ਨਹੀਂ ਸਨ। ਸ਼ਹਿਰ ਦੇ ਸਾਰੇ ਬਜ਼ਾਰ ਬੰਦ ਹੋ ਗਏ। ਕੋਈ ਵੀ ਦੁਕਾਨ ਨਹੀਂ ਸੀ ਖੁਲ੍ਹੀ। ਸਾਰੇ ਲੋਕਾਂ ਘਰੀਂ ਜਾ ਵੜੇ। ਲੋਕਾਂ ਨੇ ਘੋੜੇ ਤੇ ਹੋਰ ਪਸ਼ੂ-ਪਾ ਵੀ ਅੰਦਰੀਂ ਵਾੜ ਲਿਆ ਸੀ। ਹੁਣ ਇਕ ਵੱਡਾ ਖਤਰਾ ਫੌਜ ਵਲੋਂ ਤਬਾਹੀ ਮਚਾਉਣ ਦਾ ਵੀ ਹੋ ਗਿਆ ਸੀ। ਫੌਜ ਕੋਲ ਵੀ ਇਹ ਖਬਰ ਪੁੱਜ ਚੁੱਕੀ ਸੀ ਤੇ ਪੰਚ ਆਪਸ ਵਿਚ ਸਲਾਹ ਮਸ਼ਵਰੇ ਕਰਨ ਲਗੇ ਸਨ ਕਿ ਹੁਣ ਕੀ ਕੀਤਾ ਜਾਵੇ। ਸਭ ਤੋਂ ਪਹਿਲਾਂ ਤਾਂ ਸ਼ਹਿਰ ਵਿਚ ਅਮਨ ਬਣਾਈ ਰਖਣ ਦਾ ਮਸਲਾ ਸੀ। ਕੁਝ ਫੌਜੀ ਲੁੱਟ-ਖੋਹ ਲਈ ਵੀ ਤਿਆਰ ਹੋਣ ਲਗੇ।...

ਰਾਣੀ ਜਿੰਦਾਂ ਤਕ ਪਹਿਲਾਂ ਸਿਰਫ ਮਹਾਂਰਾਜੇ ਦੇ ਕਤਲ ਦੀ ਖਬਰ ਹੀ ਪੁੱਜੀ। ਇਸ ਖਬਰ ਨੇ ਉਸ ਨੂੰ ਝਟਕਾ ਤਾਂ ਮਾਰਿਆ ਪਰ ਬਹੁਤੇ ਪਰੇਸ਼ਾਨ ਨਾ ਕੀਤਾ। ਫਿਰ ਜਦ ਧਿਆਨ ਸਿੰਘ ਦੇ ਮਾਰੇ ਜਾਣ ਦੀ ਖਬਰ ਪੁੱਜੀ ਤਾਂ ਉਹ ਸੁੰਨ ਹੋ ਗਈ। ਦਿਲੋਂ ਭਾਵੇਂ ਉਹ ਕੁਝ ਵੀ ਚਾਹੁੰਦੀ ਹੋਵੇ ਪਰ ਏਡੇ ਵੱਡੇ ਖੂਨ ਖਰਾਬੇ ਬਾਰੇ ਉਸ ਨੇ ਕਦੇ ਸੋਚਿਆ ਵੀ ਨਹੀਂ ਸੀ। ਜਿਸ ਦਿਨ ਦੀ ਉਹ ਲਹੌਰ ਆਈ ਸੀ ਕੁਝ ਨਾ ਕੁਝ ਹੋਇਆ ਹੀ ਰਹਿੰਦਾ ਸੀ ਪਰ ਇਹ ਤਾਂ ਹੁਣ ਕਮਾਲ ਹੀ ਹੋ ਗਈ ਸੀ। ਉਸ ਨੂੰ ਜੰਮੂ ਦੇ ਦਿਨ ਚੇਤੇ ਆਉਣ ਲਗੇ ਕਿ ਕਿੰਨੀ ਸ਼ਾਂਤੀ ਸੀ ਉਥੇ। ਲੋਕ ਬੇਖੌਫ ਬਜ਼ਾਰਾਂ ਵਿਚ ਤੁਰੇ ਫਿਰਦੇ ਸਨ। ਲਹੌਰ ਵਾਲੇ ਇਸ ਖੂਨ ਖਰਾਬੇ ਦਾ ਤਾਂ ਉਸ ਨੇ ਕਦੇ ਸੁਫਨਾ ਵੀ ਨਹੀਂ ਸੀ ਲਿਆ। ਅਜ ਵਾਲਾ ਹਾਦਸਾ ਤਾਂ ਇੰਨਾ ਭਿਆਨਕ ਸੀ ਕਿ ਖਬਰ ਲਿਆਉਣ ਵਾਲੇ ਨੌਕਰ ਵੀ ਡਰ ਨਾਲ ਕੰਬ ਰਹੇ ਸਨ। ਰਾਣੀ ਜਿੰਦਾਂ ਵੀ ਅੰਦਰੋਂ ਬਹੁਤ ਡਰੀ ਹੋਈ ਸੀ ਪਰ ਉਹ ਅਗਲੇ ਹੀ ਪਲ ਆਪਣੇ ਆਪ ਨੂੰ ਹੌਂਸਲਾ ਦਿੰਦੀ ਸੋਚਣ ਲਗੀ ਕਿ ਇਹ ਤਾਂ ਬਹੁਤ ਹੀ ਚੰਗੀ ਖਬਰ ਸੀ। ਇਕੋ ਇਕ ਤਾਂ ਸ਼ਹਿਜ਼ਾਦੇ ਦੇ ਮਹਾਂਰਾਜਾ ਬਣਨ ਵਿਚ ਅੜਿੱਕਾ ਸੀ; ਸ਼ੇਰ ਸਿੰਘ। ਉਹ ਅੜਿੱਕਾ ਹੁਣ ਦੂਰ ਹੋ ਗਿਆ ਸੀ। ਉਸ ਨੇ ਖਬਰ ਸੁਣਾਉਣ ਵਾਲਿਆਂ ਨੂੰ ਸਾਰੀ ਗੱਲ ਦੁਬਾਰਾ ਦਸਣ ਲਈ ਕਿਹਾ। ਮੰਗਲਾ ਤੇ ਮੋਤੀਆ ਰਾਣੀ ਦੇ ਨਾਲ ਹੀ ਖੜੀਆਂ ਸਨ। ਉਹ ਵੀ ਇਸ ਖਬਰ ਨਾਲ ਬਹੁਤ ਡਰੀਆਂ ਹੋਈਆਂ ਸਨ। ਰਾਣੀ ਜਿੰਦਾਂ ਨੂੰ ਰਾਜਾ ਧਿਆਨ ਸਿੰਘ ਦੇ ਕਤਲ ਦਾ ਬਹੁਤਾ ਦੁੱਖ ਸੀ। ਉਹ ਹਲਕਾ ਹਲਕਾ ਰੋ ਰਹੀ ਸੀ। ਮੋਤੀਆ ਨੇ ਉਸ ਨੂੰ ਜੱਫੀ ਵਿਚ ਲਿਆ ਤੇ ਬੋਲੀ,

''ਰਾਣੀ ਜੀਓ, ਕਿਥੇ ਆ ਫਸੇ! ...ਚਲੋ ਵਾਪਸ ਜੰਮੂ ਈ ਚਲੀਏ।''

''ਤੂੰ ਠੀਕ ਕਹਿੰਨੀ ਏ ਮੰਗਲਾ, ਇਹ ਸਭ ਕਦੇ ਸੋਚਿਆ ਵੀ ਨਹੀਂ ਸੀ, ...ਹੁਣ ਕਿਸੇ ਨੂੰ ਭੇਜ ਕੇ ਪਤਾ ਕਰ ਕਿ ਰਾਜਾ ਧਿਆਨ ਸਿੰਘ ਨਾਲ ਹੋਰ ਕੌਣ ਕੌਣ ਸੀ।''

ਮੰਗਲਾ ਨੂੰ ਸਮਝ ਗਈ ਕਿ ਉਹ ਸੁਚੇਤ ਸਿੰਘ ਬਾਰੇ ਜਾਨਣਾ ਚਾਹ ਰਹੀ ਹੈ। ਅਜ ਸਵੇਰੇ ਵੀ ਉਹ ਕਿੰਨਾ ਚਿਰ ਹੀ ਸੁਚੇਤ ਸਿੰਘ ਬਾਰੇ ਗੱਲਾਂ ਕਰਦੀ ਰਹੀ ਸੀ। ਮੰਗਲਾ ਹਵੇਲੀ ਦੀ ਛੱਤ ਤੋਂ ਹੇਠਾਂ ਆ ਕੇ ਇਕ ਅੰਗ ਰੱਖਿਅਕ ਨੂੰ ਕੁਝ ਪੁੱਛਣ ਦੀ ਕੋਸ਼ਿਸ਼ ਕਰ ਹੀ ਰਹੀ ਸੀ ਕਿ ਬਹੁਤ ਸਾਰੇ ਘੋੜ ਸਵਾਰਾਂ ਨੇ ਹਵੇਲੀ ਨੂੰ ਘੇਰਾ ਪਾ ਲਿਆ ਤੇ ਛੇ ਘੋੜ ਸਵਾਰ ਹਵੇਲੀ ਵਿਚ ਆ ਦਾਖਲ ਹੋਏ। ਉਹ ਪੂਰੇ ਹਥਿਆਰਾਂ ਨਾਲ

ਲੈਸ ਸਨ। ਉਹਨਾਂ ਨੂੰ ਦੇਖ ਕੇ ਰਾਣੀ ਜਿੰਦਾਂ ਵੀ ਹੇਠਾਂ ਆ ਗਈ। ਇਕ ਘੋੜ ਸਵਾਰ ਨੇ ਅਗੇ ਵਧ ਕੇ ਤੇ ਝੁਕ ਕੇ ਰਾਣੀ ਜਿੰਦਾਂ ਨੂੰ ਸਤਿ ਸ੍ਰੀ ਆਕਾਲ ਬੁਲਾਈ ਤੇ ਕਹਿਣ ਲਗਿਆ,

"ਮਾਈ ਜੀ, ਅਸੀਂ ਸ਼ਹਿਜ਼ਾਦੇ ਦੀ ਸੁਰੱਖਿਆ ਲਈ ਆਏ ਹਾਂ, ਇਹ ਸੰਧਾਵਾਲੀਏ ਸਰਦਾਰਾਂ ਦਾ ਹੁਕਮ ਏ, ਸ਼ਹਿਜ਼ਾਦਾ ਸਾਡੇ ਨਵੇਂ ਮਹਾਂਰਾਜਾ ਹੋਣਗੇ, ਸਾਡੇ ਹੁੰਦਿਆਂ ਤੁਸੀਂ ਬੇਫਿਕਰ ਹੋ ਜਾਵੋ।"

"ਸਿਪਾਹੀਓ, ਇਹ ਸਭ ਕੀ ਰਿਹਾ ਏ?"

"ਮਾਈ ਜੀ, ਕੁਝ ਖਾਸ ਨਹੀਂ, ਦੁਸ਼ਟਾਂ ਨੂੰ ਸਜ਼ਾ ਦਿਤੀ ਗਈ ਏ, ਸ਼ੇਰ ਸਿੰਘ ਨੂੰ ਸਰਦਾਰ ਅਜੀਤ ਸਿੰਘ ਜੀ ਨੇ ਤੇ ਸਰਦਾਰ ਲਹਿਣਾ ਸਿੰਘ ਨੇ ਸ਼ੇਰ ਸਿੰਘ ਦੇ ਪੁੱਤਰ ਪਰਤਾਪ ਸਿੰਘ ਨੂੰ ਮੌਤ ਦੇ ਘਾਟ ਉਤਾਰ ਦਿਤਾ ਏ।"

ਪਰਤਾਪ ਸਿੰਘ ਦੇ ਕਤਲ ਦੀ ਖਬਰ ਸੁਣ ਕੇ ਰਾਣੀ ਜਿੰਦਾਂ ਨੇ ਕੰਨਾਂ ਉਪਰ ਹੱਥ ਰੱਖ ਲਏ, ਫਿਰ ਕੁਝ ਦੇਰ ਬਾਅਦ ਬੋਲੀ,

"ਪਰਤਾਪ ਸਿੰਘ ਵੀ, ਜਾਣੀ ਕਿ ਉਸ ਬੱਚੇ ਨੂੰ ਵੀ!"

"ਜੀ ਮਾਈ ਜੀ, ਤੁਸੀਂ ਕਿਸੇ ਕਿਸਮ ਦਾ ਫਿਕਰ ਨਾ ਕਰੋ, ਸਭ ਸੋਚ ਸਮਝ ਕੇ ਕੀਤਾ ਗਿਆ ਏ। ਪਰਤਾਪ ਦਾ ਬਚੇ ਰਹਿਣਾ ਸਾਡੇ ਲਈ ਬਹੁਤ ਵੱਡਾ ਖਤਰਾ ਬਣ ਸਕਦਾ ਸੀ, ਆਪਣੇ ਵਿਰੋਧੀ ਪਰਤਾਪ ਨੂੰ ਜਾਨਸ਼ੀਨ ਬਣਾਉਣ ਲਈ ਰੌਲ਼ਾ ਪਾ ਸਕਦੇ ਸਨ ਪਰ ਮਾਈ ਜੀ, ਤੁਸੀਂ ਸ਼ਹਿਜ਼ਾਦੇ ਦੇ ਮਹਾਂਰਾਜਾ ਬਣਨ ਦੀ ਤਿਆਰੀ ਕਰੋ, ਬਹੁਤ ਜਲਦੀ ਸ਼ਹਿਰ ਵਿਚ ਮੁਨਾਦੀ ਕਰਵਾ ਦਿਤੀ ਜਾਵੇਗੀ, ਸਭ ਠੀਕ ਹੋ ਜਾਵੇਗਾ।"

ਰਾਣੀ ਜਿੰਦਾਂ ਡੂੰਘੀ ਖਾਮੋਸ਼ੀ ਵਿਚ ਗਵਾਚ ਗਈ। ਪਰਤਾਪ ਸਿੰਘ ਦੇ ਕਤਲ ਦਾ ਉਸ ਨੂੰ ਬਹੁਤ ਦੁੱਖ ਲਗਿਆ। ਉਹ ਕਈ ਵਾਰ ਆਪਣੀ ਮਾਤਾ ਨਾਲ ਰਾਣੀ ਜਿੰਦਾਂ ਨੂੰ ਮਿਲਣ ਆ ਜਾਇਆ ਕਰਦਾ ਸੀ। ਪਰਤਾਪ ਸਿੰਘ ਨੂੰ ਚੇਤੇ ਕਰਦਿਆਂ ਉਸ ਨੂੰ ਦਲੀਪ ਬਾਰੇ ਫਿਕਰ ਹੋ ਰਿਹਾ ਸੀ। ਮੰਗਲਾ ਨੇ ਸਿਪਾਹੀ ਨੂੰ ਪੁੱਛਿਆ,

"ਰਾਜਾ ਧਿਆਨ ਸਿੰਘ ਨਾਲ ਹੋਰ ਕੌਣ ਸੀ?"

"ਕੋਈ ਨਹੀਂ, ਉਹ ਇਕੱਲਾ ਦੁਸ਼ਟ ਈ ਮਿਲਿਆ ਸੀ, ...ਪਾਪੀ ਦੇ ਲੋਥ ਦੇ ਟੁਕੜੇ ਹੁਣ ਸ਼ਾਹੀ ਕਿਲ੍ਹੇ ਮੁਹਰੇ ਖਿਲਰੇ ਪਏ ਨੇ।"

ਆਖਦਾ ਸਿਪਾਹੀ ਜ਼ੋਰ ਨਾਲ ਹੱਸਣ ਲਗਿਆ। ਉਹ ਇੰਨੀ ਜ਼ੋਰ ਨਾਲ ਹੱਸਿਆ ਕਿ ਮੰਗਲਾ ਡਰ ਕੇ ਰਾਣੀ ਜਿੰਦਾਂ ਨਾਲ ਚੁੰਬੜ ਗਈ। ਉਹ ਦੋਵੇਂ ਭੱਜ ਕੇ ਸ਼ਹਿਜ਼ਾਦੇ ਦੇ ਕਮਰੇ ਵਿਚ ਚਲੇ ਗਈਆਂ। ਮੋਤੀਆ ਪਹਿਲਾਂ ਹੀ ਸ਼ਹਿਜ਼ਾਦੇ ਕੋਲ ਸੀ। ਕਿਸੇ ਅਣਜਾਣੇ ਜਿਹੇ ਡਰ ਨੂੰ ਮਹਿਸੂਸ ਕਰਦੀਆਂ ਉਹ ਤਿੰਨੋਂ ਹੀ ਇਕ ਦੂਜੇ ਦੀ ਜੱਫੀ ਵਿਚ ਵੜੀਆਂ ਰੋਣ ਲਗੀਆਂ। ਕੋਲ ਖੜੇ ਸ਼ਹਿਜ਼ਾਦੇ ਨੇ ਮੰਗਲਾ ਦੀ ਕਮੀਜ਼ ਖਿਚ ਕੇ ਰੋਣ ਦਾ ਕਾਰਨ ਪੁੱਛਿਆ,

"ਕੀ ਹੋਇਆ ਮੰਗਲਾ? ਕਿਉਂ ਰੋਂਦੇ ਓ ਤੁਸੀਂ ਸਾਰੇ?"

"ਕੁਝ ਨਹੀਂ ਦੁੱਲਾ ਜੀ, ਕੁਝ ਨਹੀਂ ਹੋਇਆ।"

ਮੰਗਲਾ ਨੇ ਹੰਝੂ ਪੂੰਝਦਿਆਂ ਆਖਿਆ। ਰਾਣੀ ਤੇ ਮੋਤੀਆ ਨੇ ਵੀ ਰੋਣਾ ਬੰਦ ਕਰ ਦਿਤਾ।

ਹਾਲੇ ਥੋੜਾ ਵਕਤ ਹੀ ਲੰਘਿਆ ਹੋਵੇਗਾ ਕਿ ਹਵੇਲੀ ਤੋਂ ਬਾਹਰ ਮੁਨਾਦੀ ਕਰਨ ਵਾਲਿਆਂ ਦੀਆਂ ਅਵਾਜ਼ਾਂ ਸੁਣਾਈ ਦੇਣ ਲਗੀਆਂ। ਇਕ ਤਿੱਖੀ ਤੇ ਉਚੀ ਅਵਾਜ਼ ਦਸ ਰਹੀ ਸੀ,

"ਸੁਣੋ ਸੁਣੋ, ਧਿਆਨ ਨਾਲ ਸੁਣੋ, ਲਹੌਰ ਵਾਸੀਓ ਤੇ ਪੂਰੇ ਪੰਜਾਬ ਵਾਸੀਓ, ਪੰਜਾਬ ਦਾ ਰਾਜ ਹੁਣ ਬਦਲ ਗਿਆ ਏ, ਸ਼ਹਿਜ਼ਾਦਾ ਦਲੀਪ ਸਿੰਘ ਨਵੇਂ ਮਹਾਂਰਾਜਾ ਹੋਣਗੇ ਤੇ ਸਰਦਾਰ ਲਹਿਣਾ ਸਿੰਘ ਸੰਧਾਵਾਲੀਆ ਵਜ਼ੀਰ। ਇਸ ਖਬਰ ਨੂੰ ਵੀ ਧਿਆਨ ਨਾਲ ਸੁਣ ਲਵੋ ਕਿ ਮਹਾਂਰਾਜਾ ਸ਼ੇਰ ਸਿੰਘ ਤੇ ਰਾਜਾ ਧਿਆਨ ਸਿੰਘ ਮਾਰੇ ਜਾ ਚੁੱਕੇ ਨੇ। ਹੁਣ ਲਹੌਰ ਦੇ ਸਾਰੇ ਸ਼ਹਿਰੀ ਬਿਲਕੁਲ ਸੁਰੱਖਿਅਤ ਨੇ, ਕਿਸੇ ਕਿਸਮ ਦੇ ਡਰ ਦੀ ਲੋੜ ਨਹੀਂ ਏ, ਤੁਹਾਡੀ ਜਾਨ ਤੇ ਮਾਲ ਦੀ ਪੂਰੀ ਪੂਰੀ ਰੱਖਿਆ ਕੀਤੀ ਜਾਵੇਗੀ, ਤੁਹਾਨੂੰ ਗੁਜ਼ਾਰਿਸ਼ ਹੈ ਕਿ ਸ਼ਹਿਰ ਵਿਚ ਅਮਨ ਬਣਾਈ ਰੱਖੋ ਤੇ ਰੋਜ਼-ਮਰਾਹ ਦੀ ਜ਼ਿੰਦਗੀ ਬਿਲਕੁਲ ਆਮ ਵਾਂਗ ਚਲੇਗੀ, ਦੁਕਾਨਾਂ ਤੇ ਬਜ਼ਾਰ ਵੀ ਆਮ ਵਾਂਗ ਹੀ ਖੁਲ੍ਹਣਗੇ, ਕਿਸੇ ਕਿਸਮ ਦੀ ਬਦਅਮਨੀ ਫੈਲਾਉਣ ਵਾਲਿਆਂ ਨਾਲ ਸਖਤੀ ਨਾਲ ਨਿਬੜਿਆ ਜਾਵੇਗਾ।"

ਕੁਝ ਪਲਾਂ ਬਾਅਦ ਇਹੋ ਅਵਾਜ਼ ਕੁਝ ਦੂਰੋਂ ਸੁਣਾਈ ਦਿਤੀ ਤੇ ਫਿਰ ਕੁਝ ਹੋਰ ਪਲਾਂ ਬਾਅਦ ਕਿਧਰੋਂ ਬਹੁਤ ਹੀ ਦੂਰੋਂ ਤੇ ਬਿਲਕੁਲ ਮੱਧਮ ਜਿਹੀ। ਰਾਣੀ ਜਿੰਦਾਂ ਦਲੀਪ ਸਿੰਘ ਨੂੰ ਗੋਦੀ ਵਿਚ ਲੈ ਕੇ ਬੈਠੀ ਸੀ। ਮੋਤੀਆ ਤੇ ਮੰਗਲਾ ਉਸ ਦੇ ਕੋਲ ਬੈਠੀਆਂ ਸਤਿਗੁਰੂ ਤੇ ਭਰੋਸਾ ਰੱਖਣ ਲਈ ਕਹਿ ਰਹੀਆਂ ਸਨ। ਇਹ ਰਾਣੀ ਜਿੰਦਾਂ ਹੀ ਸੀ ਜੋ ਹਰ ਵੇਲੇ ਸਤਿਗੁਰੂ 'ਤੇ ਭਰੋਸਾ ਰਖਣ ਦੀ ਗੱਲ ਕਰਦੀ ਸੀ ਪਰ ਹੁਣ ਘਬਰਾਈ ਬੈਠੀ ਸੀ। ਕੁਝ ਦੇਰ ਬਾਅਦ ਰਾਣੀ ਜਿੰਦਾਂ ਨੂੰ ਸੁਨੇਹਾ ਮਿਲਿਆ ਕਿ ਸੰਧਾਵਾਲੀਏ ਸਰਦਾਰ ਉਸ ਨੂੰ ਮਿਲਣ ਆਏ ਹਨ। ਉਹ ਉਠ ਕੇ ਮਹਿਮਾਨਖਾਨੇ ਵਿਚ ਆ ਗਈ। ਅਜੀਤ ਸਿੰਘ ਤੇ ਲਹਿਣਾ ਸਿੰਘ ਨੇ ਰਲਵੀਂ ਅਵਾਜ਼ ਵਿਚ ਉਸ ਨੂੰ ਫਤਿਹ ਬੁਲਾਈ। ਰਾਣੀ ਭਾਵੇਂ ਕੁਝ ਘਬਰਾਈ ਹੋਈ ਸੀ ਪਰ ਪੂਰੇ ਵਿਸ਼ਵਾਸ ਨਾਲ ਫਤਿਹ ਦਾ ਜਵਾਬ ਦਿਤਾ ਤੇ ਉਹਨਾਂ ਨੂੰ ਬੈਠਣ ਲਈ ਕਿਹਾ। ਇਕ ਗੋਲੀ ਉਹਨਾਂ ਦੇ ਪੀਣ ਲਈ ਸ਼ਰਬਤ ਲੈ ਆਈ। ਅਜੀਤ ਸਿੰਘ ਕਹਿਣ ਲਗਿਆ,

"ਮਾਈ ਜੀ, ਸਾਰੀ ਖਬਰ ਤੁਹਾਡੇ ਤਕ ਪੁੱਜ ਹੀ ਗਈ ਹੋਵੇਗੀ, ਇਹ ਸਭ ਅਸੀਂ ਆਪਣੇ ਸ਼ਹਿਜ਼ਾਦੇ ਦਲੀਪ ਸਿੰਘ ਲਈ ਕੀਤਾ ਏ, ਆਪਣੇ ਪੰਜਾਬ ਦੀ ਬੇਹਤਰੀ ਲਈ ਕੀਤਾ ਏ, ਹੁਣ ਅਸੀਂ ਇਸ ਪੰਜਾਬ ਨੂੰ ਮੁੜ ਕੇ ਪਹਿਲਾਂ ਵਾਲੀ ਤਾਕਤ ਪ੍ਰਦਾਨ ਕਰਾਂਗੇ, ਤੁਸੀਂ ਰੀਜੰਟ ਹੋਵੋਂਗੇ ਤੇ ਚਾਚਾ ਜੀ ਵਜ਼ੀਰ। ਪੰਜਾਬ ਨੂੰ ਹੁਣ ਡੋਗਰਿਆਂ ਦੀ ਜ਼ਰੂਰਤ ਨਹੀਂ, ਸਿੱਖ ਹੀ ਰਾਜ ਕਰਨਗੇ, ਰੀਜੰਟ ਹੋਣ ਦੇ ਨਾਤੇ ਹਰ ਮਾਮਲੇ ਵਿਚ ਆਖਰੀ ਫੈਸਲਾ ਤੁਹਾਡਾ ਹੀ ਹੋਵੇਗਾ।"

ਅਜੀਤ ਸਿੰਘ ਨੇ ਆਪਣੀ ਗੱਲ ਖਤਮ ਕੀਤੀ ਤੇ ਰਾਣੀ ਵਲ ਦੇਖਣ ਲਗਿਆ। ਰਾਣੀ ਜਿੰਦਾਂ ਮੂੰਹੋਂ ਬੋਲੇ ਬਿਨਾਂ 'ਹਾਂ' ਵਿਚ ਸਿਰ ਮਾਰਦੀ ਜਾ ਰਹੀ ਸੀ। ਖੂਨ ਖਰਾਬੇ ਦੀ ਖਬਰ ਤੋਂ ਬਿਨਾਂ ਉਸ ਨੂੰ ਸਭ ਕੁਝ ਚੰਗਾ ਚੰਗਾ ਹੀ ਲਗ ਰਿਹਾ ਸੀ। ਅਜੀਤ ਸਿੰਘ ਤੋਂ ਬਾਅਦ ਲਹਿਣਾ ਸਿੰਘ ਬੋਲਿਆ,

"ਮਾਈ ਜੀ, ਡੋਗਰੇ ਦੀਆਂ ਬਹੁਤੀਆਂ ਨੀਤੀਆਂ ਪੰਜਾਬ ਦੇ ਵਿਰੋਧ ਵਿਚ ਜਾਂਦੀਆਂ ਸਨ, ਹੁਣ ਹਰ ਨੀਤੀ ਤੁਹਾਡੀ ਮਰਜ਼ੀ ਨਾਲ ਘੜੀ ਜਾਵੇਗੀ, ਹੁਣ ਸਾਡਾ ਅਗਲਾ ਕਦਮ ਏ ਕਿ ਸ਼ਹਿਜ਼ਾਦੇ ਦੇ ਰਾਜ-ਤਿਲਕ ਦਾ ਮਹੂਰਤ ਕਢਵਾਇਆ ਜਾਵੇ।"

"ਸਰਦਾਰ ਜੀ, ਸ਼ਹਿਰ ਦਾ ਅਮਨ ਕਿਵੇਂ ਵੇ?"

"ਸਭ ਕਾਬੂ ਵਿਚ ਏ ਮਾਈ ਜੀ, ਤੁਸੀਂ ਫਿਕਰ ਨਾ ਕਰੋ, ਅਸੀਂ ਸ਼ਹਿਰ ਦੇ ਅਮਨ-ਅਮਾਨ ਦਾ ਪੂਰਾ ਧਿਆਨ ਰੱਖ ਰਹੇ ਹਾਂ।"

ਅਜੀਤ ਸਿੰਘ ਨੇ ਆਖਿਆ। ਰਾਣੀ ਨੇ ਫਿਰ ਪੁੱਛਿਆ,

"ਸਰਦਾਰ ਜੀ, ਕੀ ਤੁਸੀਂ ਫੌਜ ਦੇ ਪੰਚਾਂ ਨੂੰ ਯਕੀਨ ਵਿਚ ਲਿਆ ਹੋਇਆ ਏ?"

"ਮਾਈ ਜੀ, ਫੌਜ ਦਾ ਤੁਸੀਂ ਫਿਕਰ ਨਾ ਕਰੋ, ਦੋ ਪੰਚਾਂ ਨਾਲ ਸਾਡੀ ਸਾਰੀ ਗੱਲ ਹੋ ਚੁੱਕੀ ਏ, ਸ਼ਹਿਰ ਦੇ ਅਮਨ ਲਈ ਫੌਜ ਹੀ ਮੱਦਦ ਕਰ ਰਹੀ ਏ, ਬਾਕੀ ਫੌਜ ਨਾਲ ਵੀ ਤਾਲਮੇਲ ਕੀਤਾ ਜਾ ਰਿਹਾ ਏ, ਤੁਸੀਂ ਕਿਸੇ ਕਿਸਮ ਦੀ ਕੋਈ ਚਿੰਤਾ ਨਾ ਕਰੋ, ਅਸੀਂ ਸਾਰੀ ਖਬਰ ਤੁਹਾਡੇ ਤਕ ਪੁਜਦੀ ਕਰਦੇ ਰਹਾਂਗੇ।"

ਲਹਿਣਾ ਸਿੰਘ ਨੇ ਕਿਹਾ ਤੇ ਉਹ ਦੋਵੇਂ ਹੀ ਫਤਿਹ ਬੁਲਾਉਂਦੇ ਉਠ ਖੜੇ ਤੇ ਫਿਰ ਆਪਣੇ ਘੋੜਿਆਂ ਤੇ ਚੜ ਕੇ ਚਲੇ ਗਏ। ਰਾਣੀ ਜਿੰਦਾਂ ਮੋਤੀਆ ਨੂੰ ਬੋਲੀ,

"ਮੋਤੀਆ, ਆ ਜ਼ਰਾ ਸਿਖਰਲੀ ਛੱਤ 'ਤੇ ਚੜ ਕੇ ਦੇਖੀਏ ਕਿ ਸ਼ਹਿਰ ਵਿਚ ਕੀ ਹੋ ਰਿਹਾ ਏ।"

## ਨਾਟਕ ਜਾਰੀ..

ਇਸ ਖੂਨ-ਖਰਾਬੇ ਨਾਲ ਹੀ ਗੱਲ ਖਤਮ ਨਹੀਂ ਸੀ ਹੋਈ। ਨਾਟਕ ਹਾਲੇ ਜਾਰੀ ਸੀ।...

ਰਾਜਾ ਹੀਰਾ ਸਿੰਘ ਤੇ ਰਾਜਾ ਸੁਚੇਤ ਸਿੰਘ ਉਸ ਵੇਲੇ ਇਸ ਘਟਨਾ ਸਥਲ ਤੋ ਕੋਹ ਭਰ ਦੂਰ ਬੈਠੇ ਹੋਣਗੇ। ਜਦ ਉਹਨਾਂ ਨੂੰ ਪਤਾ ਚਲਿਆ ਤਾਂ ਉਹ ਇਕ ਦਮ ਅੱਗ ਵਾਂਗ ਭੜਕ ਉਠੇ ਤੇ ਬਦਲਾ ਬਦਲਾ ਕੂਕਣ ਲਗੇ। ਹੀਰਾ ਸਿੰਘ ਬੋਲਿਆ,

"ਉਠੋ ਚਾਚਾ ਜੀ, ਸੂਰਜ ਛੁਪਣ ਤੋਂ ਪਹਿਲਾਂ ਪਹਿਲਾਂ ਦੁਸ਼ਮਣ ਦਾ ਸਿਰ ਵੱਢ ਕੇ ਲਿਆਈਏ।"

"ਹੀਰਾ ਸਿੰਘ, ਕਿਉਂ ਨਹੀਂ! ...ਦੁਸ਼ਮਣ ਦਾ ਸਿਰ ਵੱਢੇ ਬਿਨਾਂ ਹੁਣ ਹੁਣ ਅੰਨ ਵੀ ਗੁਨਾਹ ਏ ਪਰ ਜ਼ਰਾ ਠਰੰਮੇ ਤੋਂ ਕੰਮ ਲੈਣਾ ਪਵੇਗਾ, ਦੁਸ਼ਮਣ ਬਹੁਤ ਵੱਡੀ ਤਦਾਦ ਵਿਚ ਏ, ਉਸਨੇ ਤਿਆਰੀ ਵੀ ਪੂਰੀ ਕੀਤੀ ਹੋਵੇਗੀ, ਉਸ ਕੋਲ ਫੌਜ ਵੀ ਸਾਡੇ ਨਾਲੋਂ ਵਧੇਰੇ ਹੋਵੇਗੀ, ਜੰਮੂ ਤੋਂ ਹੋਰ ਫੌਜ ਆਉਣ ਨੂੰ ਸਮਾਂ ਲਗੇਗਾ ਤੇ ਸਾਡੇ ਕੋਲ ਏਨਾ ਵਕਤ ਨਹੀਂ ਏ।"

"ਚਾਚਾ ਜੀ, ਇਵੇਂ ਬੈਠ ਕੇ ਤਾਂ ਕੁਝ ਨਹੀਂ ਹੋ ਸਕਣਾ, ਇਸ ਤੋਂ ਪਹਿਲਾਂ ਕਿ ਦੁਸ਼ਮਣ ਸਾਡੀ ਭਾਲ਼ ਵਿਚ ਨਿਕਲੇ ਆਪਾਂ ਉਸ ਦੀ ਤਲਾਸ਼ ਵਿਚ ਤੁਰੀਏ।"

"ਜਿਥੋਂ ਤਕ ਮੈਨੂੰ ਪਤਾ ਏ ਕਿ ਖਾਲਸਾ ਫੌਜ ਦੇ ਕੁਝ ਪੰਚਾਂ ਨਾਲ ਅਜੀਤ ਸਿੰਘ ਦੀ ਦੁਸ਼ਮਣੀ ਏਂ, ਕਿਉਂ ਨਾ ਆਪਾਂ ਪਹਿਲਾਂ ਖਾਲਸਾ ਫੌਜ ਨੂੰ ਮਿਲੀਏ, ਦੁਸ਼ਮਣ ਇਸ ਵੇਲੇ ਕਿਲ੍ਹੇ ਵਿਚ ਲੁਕਿਆ ਹੋਵੇਗਾ, ਫੌਜ ਨੂੰ ਨਾਲ ਲੈ ਕੇ ਜੇ ਕਿਲ੍ਹੇ 'ਤੇ ਹਮਲਾ ਹੋ ਸਕੇ ਤਾਂ ਹੀ ਕਾਮਯਾਬੀ ਸੌਖੀ ਮਿਲੇਗੀ।"

"ਚਾਚਾ ਜੀ, ਕਾਮਯਾਬੀ ਮਿਲੇ ਜਾਂ ਨਾ ਪਰ ਦੁਸ਼ਮਣ ਪਿੱਛੇ ਤਾਂ ਜਾਣਾ ਈ ਪਵੇਗਾ।"

ਹੀਰਾ ਸਿੰਘ ਨੇ ਆਖਿਆ ਤੇ ਉਸ ਨੇ ਆਪਣੇ ਇਕ ਮਤਿਹਤ ਨੂੰ ਹੁਕਮ ਦਿੰਦਿਆਂ ਕਿਹਾ,

"ਬਿਸ਼ੰਭਰ ਸਿੰਘ, ਜਾਓ, ਪਹਿਲਾਂ ਤਾਂ ਪਿਤਾ ਜੀ ਦੀ ਦੇਹ ਨੂੰ ਪੂਰੇ ਸਨਮਾਨ ਨਾਲ ਲਿਆਓ ਤੇ ਸਸਕਾਰ ਦੀ ਤਿਆਰੀ ਕਰੋ। ਮਾਤਾ ਜੀ ਨੂੰ ਕਹੋ ਕਿ ਸਤੀ ਹੋਣ ਲਈ ਤਿਆਰ ਹੋ ਜਾਣ ਪਰ ਚਿਤਾ ਨੂੰ ਅੱਗ ਓਨਾ ਚਿਰ ਨਹੀਂ ਲਾਈ ਜਾਏਗੀ ਜਿੰਨਾ ਚਿਰ ਮੈਂ ਦੁਸ਼ਮਣ ਦਾ ਸਿਰ ਵੱਢ ਕੇ ਉਹਨਾਂ ਦੇ ਕਦਮਾਂ ਵਿਚ ਲਿਆ ਕੇ ਨਹੀਂ ਰੱਖ ਦਿੰਦਾ। ਉਹਨਾਂ ਨੂੰ ਕਹਿਣਾਂ ਕਿ ਮੈਂ ਵਾਅਦਾ ਕਰਦਾ ਵਾਂ ਕਿ ਸ਼ਾਮ ਤਕ ਮੈਂ ਅਜੀਤ ਸਿੰਘ ਦਾ ਸਿਰ ਲੈ ਕੇ ਹਾਜ਼ਰ ਹੋ ਜਾਵਾਂਗਾ।"

ਸੁਚੇਤ ਸਿੰਘ, ਹੀਰਾ ਸਿੰਘ ਨੂੰ ਧੀਰਜ ਤੋਂ ਕੰਮ ਲੈਣ ਲਈ ਕਹਿੰਦਾ ਉਸ ਦੇ ਨਾਲ ਤੁਰ ਪਿਆ। ਪਹਿਲਾਂ ਉਹ ਬੁਧੂ ਕੇ ਆਵੇ ਗਏ। ਸਾਰੀ ਫੌਜ ਨੂੰ ਵੀ ਇਸ ਘਟਨਾ ਦਾ ਪਤਾ ਚਲ ਚੁਕਿਆ ਸੀ। ਫੌਜ ਅਫਸੋਸ ਵਿਚ ਡੁੱਬੀ ਪਈ ਸੀ। ਮਹਾਂਰਾਜਾ ਸ਼ੇਰ ਸਿੰਘ ਦਾ ਕਤਲ ਕੋਈ ਮਾਮੂਲੀ ਘਟਨਾ ਨਹੀਂ ਸੀ। ਇਕ ਉਹ ਮਹਾਂਰਾਜਾ ਸੀ ਤੇ ਦੂਜਾ ਸਰਕਾਰ ਦਾ ਪੁੱਤਰ। ਉਹ ਸਰਕਾਰ ਜਿਸਨੂੰ ਫੌਜ ਜਾਨ ਤੋਂ ਵਧ ਪਿਆਰ ਕਰਦੀ ਸੀ। ਜਿਹੜੇ ਪੰਚ ਅਜੀਤ ਸਿੰਘ ਦੇ ਨਾਲ ਖੜਦੇ ਸਨ ਉਹ ਵੀ ਹੁਣ ਨਹੀਂ ਸਨ ਖੜੇ। ਮਹਾਂਰਾਜੇ ਨੂੰ ਗੱਦੀ ਤੋਂ ਹਟਾਉਣ ਦੇ ਤਾਂ ਸ਼ਾਇਦ ਬਹੁਤ ਸਾਰੇ ਲੋਕ ਹੱਕ ਵਿਚ ਸਨ ਪਰ ਕਤਲ ਦੇ ਹੱਕ ਵਿਚ ਕੋਈ ਵੀ ਨਹੀਂ ਸੀ। ਉਹਨਾਂ ਨੇ ਖਾਲਸਾ ਫੌਜ ਦੇ ਪੰਚਾਂ ਨੂੰ ਸਾਰੀ ਘਟਨਾ ਦੱਸੀ ਤੇ ਫਿਰ ਖਾਲਸਾ ਫੌਜ ਦੇ ਵੱਡੇ ਇਕੱਠ ਨੂੰ ਸੰਬੋਧਨ ਹੁੰਦਿਆਂ ਹੀਰਾ ਸਿੰਘ ਨੇ ਬੋਲਣ ਲਗਿਆ,

"ਖਾਲਸਾ ਜੀਓ, ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਹਿਤ, ਮੇਰੇ ਪਿਤਾ ਰਾਜਾ ਧਿਆਨ ਸਿੰਘ ਨੇ ਸਾਰੀ ਉਮਰ ਪੰਜਾਬ ਦੀ ਤੇ ਪੰਜਾਬ ਦੇ ਲੋਕਾਂ ਦੀ ਸੇਵਾ ਕੀਤੀ। ਉਹ ਸਾਰੀ ਉਮਰ ਸਰਕਾਰ ਰਣਜੀਤ ਸਿੰਘ ਦੇ ਵਜ਼ੀਰ ਰਹੇ ਤੇ ਆਪਣੀ ਵਫਾਦਾਰੀ ਨਿਭਾਈ, ਆਪਣੀ ਸਾਰੀ ਉਮਰ ਉਹਨਾਂ ਨੇ ਸਰਕਾਰ ਦੀ ਖਿਦਮਤ ਕਰਦਿਆਂ ਲੰਘਾ ਦਿਤੀ। ਸਰਕਾਰ ਤੋਂ ਬਾਅਦ ਉਹਨਾਂ ਦੇ ਹਰ ਜਾਨਸ਼ੀਨ ਦੇ ਨਾਲ ਮੇਰੇ ਪਿਤਾ ਖੜੇ, ਹਰ ਇਕ ਦਾ ਪੂਰਾ ਪੂਰਾ ਸਾਥ ਦਿਤਾ, ਤੁਹਾਨੂੰ ਸਭ ਨੂੰ ਪਤਾ ਹੀ ਹੋਵੇਗਾ ਕਿ ਮੇਰੇ ਪਿਤਾ ਖਾਲਸਾ ਫੌਜ ਨਾਲ ਵੀ ਸਦਾ ਹੀ ਵਫਾਦਾਰ ਰਹੇ। ਉਹਨਾਂ ਨੇ ਸਦਾ ਫੌਜ ਦੇ ਭਲੇ ਬਾਰੇ ਹੀ ਸੋਚਿਆ ਤੇ ਹੁਣ ਵੀ ਮਹਾਂਰਾਜਾ ਸ਼ੇਰ ਸਿੰਘ ਦਾ ਸਾਥ ਦੇਣ ਦੀ ਸਜ਼ਾ ਵਜੋਂ ਮੇਰੇ ਪਿਤਾ ਦਾ

ਕਤਲ ਕਰ ਦਿਤਾ ਗਿਆ ਏ। ਮਹਾਂਰਾਜਾ ਸ਼ੇਰ ਸਿੰਘ ਨੂੰ ਤੇ ਉਸ ਦੇ ਨਾਬਾਲਗ ਬੱਚੇ ਨੂੰ ਵੀ ਬਹੁਤ ਹੀ ਬੇਰਹਿਮੀ ਨਾਲ ਮੁਕਾ ਦਿਤਾ ਗਿਆ ਏ, ਖਾਲਸਾ ਜੀ, ਖਾਲਸਾ ਫੌਜ ਸਰਕਾਰ ਰਣਜੀਤ ਸਿੰਘ ਦੀ ਸਥਾਪਤ ਕੀਤੀ ਫੌਜ ਏ, ...ਕੀ ਤੁਸੀਂ, ਖਾਲਸਾ ਫੌਜ, ਕਿਸੇ ਨੂੰ ਸਰਕਾਰ ਦੇ ਪੁੱਤਰ ਦਾ ਕਤਲ ਕਰਨ ਦਾ ਹੱਕ ਦੇ ਸਕਦੇ ਹੋ?"

ਹੀਰਾ ਸਿੰਘ ਨੇ ਆਖਰੀ ਗੱਲ ਪੂਰੇ ਜੋਸ਼ ਵਿਚ ਆ, ਲਲਕਾਰ ਕੇ ਕਹੀ ਤੇ ਇਕ ਪਲ ਲਈ ਚੁੱਪ ਕਰ ਗਿਆ। ਸਾਰੀ ਹੀ ਹਾਜ਼ਰ ਫੌਜ ਇਕ ਸੁਰ ਹੋਕੇ ਉੱਚੀ ਅਵਾਜ਼ ਵਿਚ ਬੋਲੀ,

"ਬਿਲਕੁਲ ਨਹੀਂ।"

"ਖਾਲਸਾ ਜੀ, ਸਰਕਾਰ ਦੇ ਪੁੱਤਰ ਦਾ ਕਤਲ ਹੋਇਆ ਏ, ਪੋਤਰੇ ਦਾ ਕਤਲ ਹੋਇਆ ਏ ਤੇ ਮੇਰੇ ਪਿਓ ਦਾ ਵੀ। ਆਪਣੇ ਲਈ ਇਹ ਬਹੁਤ ਹੀ ਬੇਇਜ਼ਤੀ ਦੀ ਗੱਲ ਏ। ਤੁਹਾਡੇ ਲਈ, ਮੇਰੇ ਲਈ ਤੇ ਪੂਰੇ ਪੰਜਾਬ ਲਈ ਨਮੋਸ਼ੀ ਵਾਲੀ ਗੱਲ ਏ, ਮੈਂ ਇਹਨਾਂ ਕਤਲਾਂ ਦਾ ਬਦਲਾ ਲੈਣਾ ਚਾਹੁੰਦਾ ਹਾਂ ਤੇ ਮੈਂ ਚਾਹੁੰਦਾ ਹਾਂ ਕਿ ਤੁਸੀਂ ਮੇਰਾ ਸਾਥ ਦਿਓ ਜੇ ਨਹੀਂ ਤਾਂ ਜਾਂ ਤਾਂ ਆਹ ਲਵੋ ਮੇਰੀ ਤਲਵਾਰ ਤੇ ਮੈਨੂੰ ਵੀ ਮੇਰੇ ਪਿਤਾ ਵਾਂਗ ਹੀ ਕਤਲ ਕਰ ਦਿਓ ਤੇ ਜਾਂ ਫਿਰ ਮੇਰੇ ਨਾਲ ਤੁਰੋ ਤੇ ਕੌਮ ਦੇ ਦੁਸ਼ਟਾਂ ਦਾ ਸਫਾਇਆ ਕਰੋ।"

ਸਾਰੀ ਫੌਜ ਨੇ ਹੀ ਮਿਆਨੋਂ ਵਿਚੋਂ ਤਲਵਾਰਾਂ ਕੱਢ ਕੇ ਹਵਾ ਵਿਚ ਲਹਿਰਾਈਆਂ। ਹੀਰਾ ਸਿੰਘ ਨੇ ਫਿਰ ਕਹਿਣਾ ਸ਼ੁਰੂ ਕੀਤਾ,

"ਇਹ ਸੰਧਾਵਾਲੀਏ ਸਤਲੁਜ ਤੋਂ ਪਾਰ ਬੈਠੇ ਅੰਗਰੇਜ਼ਾਂ ਦੇ ਝੋਲੀ ਚੁੱਕ ਨੇ। ਤੁਹਾਨੂੰ ਸਭ ਨੂੰ ਪਤਾ ਏ ਕਿ ਸੰਧਾਵਾਲੀਏ ਅੰਰਗੇਜ਼ਾਂ ਨਾਲ ਰੁਪਏ ਵਿਚੋਂ ਛੇ ਆਨੇ ਦੇਣ ਬਦਲੇ ਰਾਜ ਕਰਨ ਲਈ ਸਹਾਇਤਾ ਮੰਗਦੇ ਰਹੇ ਨੇ ਤੇ ਖਾਲਸਾ ਜੀ, ਦੂਰ ਬੈਠੀਆਂ ਬਿੱਲੀਆਂ ਅੱਖਾਂ ਤਾਂ ਪਹਿਲਾਂ ਹੀ ਪੰਜਾਬ ਨੂੰ ਮੈਲੀ ਨਜ਼ਰ ਨਾਲ ਦੇਖ ਰਹੀਆਂ ਨੇ ਤੇ ਹੁਣ ਇਹਨਾਂ ਸੰਧਾਵਾਲੀਏ ਗੱਦਾਰ ਸਾਨੂੰ ਲਾਲ ਕੋਟਾਂ ਵਾਲੇ ਅੰਗਰੇਜ਼ਾਂ ਕੋਲ ਵੇਚਣ 'ਤੇ ਤੁਲੇ ਹੋਏ ਨੇ, ਖਾਲਸਾ ਫੌਜ ਨੂੰ ਇਹ ਖਤਮ ਕਰਨਾ ਚਾਹੁੰਦੇ ਨੇ। ਤੁਹਾਨੂੰ ਸਭ ਨੂੰ ਮੁੜ ਕੇ ਖੇਤੀ ਕਰਨੀ ਪਵੇਗੀ, ਜਿਹਨਾਂ ਕੋਲ ਜ਼ਮੀਨ ਨਹੀਂ ਉਹਨਾਂ ਨੂੰ ਕਿਧਰੇ ਮਜ਼ਦੂਰੀ ਕਰਨੀ ਪਵੇਗੀ, ਅਜਿਹੀ ਦਸ਼ਾ ਪੈਦਾ ਹੋਣ ਤੋਂ ਪਹਿਲਾਂ ਹੀ ਇਹਨਾਂ ਗੱਦਾਰਾਂ ਉਪਰ ਜਾ ਝਪਟੋ ਤੇ ਇਹਨਾਂ ਦਾ ਖਾਤਮਾ ਕਰ ਦਿਓ। ਤੁਸੀਂ ਸਭ ਜਾਣਦੇ ਹੋ ਕਿ ਜਿਸ ਸਰਕਾਰ ਨੇ ਖਾਲਸਾ ਫੌਜ ਸਾਜੀ ਏ ਮੈਂ ਉਸੇ ਸਰਕਾਰ ਦੀ ਗੋਦੀ ਦਾ ਨਿੱਘ ਮਾਣਿਆਂ ਏ, ਆਓ ਮੇਰੇ ਨਾਲ ਤੇ ਸਰਕਾਰ ਦੇ ਡੁੱਲ੍ਹੇ ਖੂਨ ਦਾ ਬਦਲਾ ਲਓ ਤੇ ਮੈਨੂੰ ਆਪਣੇ ਪਿਤਾ ਦਾ ਬਦਲਾ ਲੈਣ ਵਿਚ ਮੱਦਦ ਦਿਓ।"

ਹੀਰਾ ਸਿੰਘ ਦੇ ਭਾਸ਼ਨ ਨੇ ਫੌਜ ਉਪਰ ਬਹੁਤ ਹੀ ਡੂੰਘਾ ਅਸਰ ਕੀਤਾ ਤੇ ਉਸ ਦੇ ਹੱਕ ਵਿਚ ਨਾਹਰੇ ਲਗਣ ਲਗ ਪਏ। ਹੀਰਾ ਸਿੰਘ ਬੁਧੂ ਕਾ ਆਵਾ ਤੋਂ ਲੈ ਕੇ ਮੀਆਂ ਮੀਰ, ਸ਼ਹਾਦਰਾ ਤੇ ਅਨਾਰਕਲੀ ਤਕ ਦੀ ਹਰ ਕੰਟੋਨਮੈਂਟ ਵਿਚ ਗਿਆ ਤੇ ਜਾ ਕੇ ਇਹੋ ਭਾਸ਼ਨ ਕੀਤਾ ਤੇ ਨਾਲ ਹੀ ਉਹਨਾਂ ਦੀ ਤਨਖਾਹ ਵਧਾਉਣ ਦਾ ਵਾਅਦਾ ਵੀ। ਸਭ ਦੀ ਹਮਦਰਦੀ ਜਿੱਤ ਲਈ ਤੇ ਸਾਰੀ ਖਾਲਸਾ ਫੌਜ ਉਸ ਦੀ ਮੱਦਦ ਲਈ ਖੜੀ ਹੋ ਗਈ ਤੇ ਆਪਣੇ ਹੱਥਲੇ ਕੰਮ ਛੱਡ ਕੇ ਸ਼ਾਹੀ ਕਿਲ੍ਹੇ ਉਪਰ ਹਮਲੇ ਦੀ ਤਿਆਰੀ ਕਰਨ ਲਗੀ। ਪੰਚਾਂ ਵਿਚ ਕੁਝ ਕੁ ਬਹਿਸ ਹੋਈ ਵੀ ਕਿ ਡੋਗਰਿਆਂ ਦਾ ਸਾਥ ਦੇਣਾ ਕਿਥੇ ਕੁ ਤਕ ਸਹੀ ਹੈ ਪਰ ਸਰਕਾਰ ਦੇ ਪੁੱਤਰ ਮਹਾਂਰਾਜਾ ਸ਼ੇਰ ਸਿੰਘ ਦੇ ਕਤਲ ਦਾ ਬਦਲਾ ਵੱਡੀ ਦਲੀਲ ਸੀ ਜਿਹੜੀ ਸੰਧਾਵਾਲੀਆਂ ਉਪਰ ਹਮਲਾ ਕਰਨ ਲਈ ਉਕਸਾਉਣ ਵਿਚ ਕਾਮਯਾਬ ਹੋ ਰਹੀ ਸੀ।

ਉਧਰ ਕੁਝ ਸਿਪਾਹੀ ਤੇ ਰਾਜ ਘਰਾਣੇ ਨਾਲ ਸਬੰਧਤ ਲੋਕ ਮਹਾਂਰਾਜੇ ਸ਼ੇਰ ਸਿੰਘ ਤੇ ਉਸ ਦੇ ਪੁੱਤਰ ਪਰਤਾਪ ਸਿੰਘ ਦੇ ਸਸਕਾਰ ਦਾ ਇੰਤਜ਼ਾਮ ਕਰਨ ਲਗੇ। ਮਹਾਂਰਾਜਾ ਸ਼ੇਰ ਸਿੰਘ ਤੇ ਉਸ ਦੇ ਪੁੱਤਰ ਦੀ ਚਿਤਾ ਉਥੇ ਸ਼ਾਹ ਬਲੌਰ ਵਿਚ ਹੀ ਤਿਆਰ ਕਰ ਦਿਤੀ ਗਈ ਤੇ ਉਸ ਦੀਆਂ ਤਿੰਨ ਰਾਣੀਆਂ ਤੇ ਚਾਰ ਗੋਲੀਆਂ ਉਹਨਾਂ ਦੇ ਨਾਲ ਸਤੀ ਹੋ ਗਈਆਂ। ਦੂਜੇ ਪਾਸੇ ਰਾਜਾ ਧਿਆਨ ਸਿੰਘ ਦੇ ਸਸਕਾਰ ਦੀਆਂ ਤਿਆਰੀਆਂ ਵੀ ਹੋਣ ਲਗੀਆਂ ਸਨ ਪਰ ਉਧਰ ਹਾਲਾਤ ਕੁਝ ਅਲੱਗ ਸਨ। ਚਿਤਾ ਤਿਆਰ ਕਰ ਲਈ ਗਈ ਸੀ ਪਰ ਹੀਰਾ ਸਿੰਘ ਨੇ ਕਸਮ ਖਾਧੀ ਹੋਈ ਸੀ ਕਿ ਜਦ ਤਕ ਉਹ ਦੁਸ਼ਮਣ ਦਾ ਸਿਰ ਲਿਆ ਕੇ ਮਾਂ ਦੇ ਕਦਮਾਂ ਵਿਚ ਨਹੀਂ ਰਖਦਾ ਓਨਾ ਚਿਰ ਚਿਤਾ ਨੂੰ ਅਗ ਨਹੀਂ ਲਾਈ ਜਾਵੇਗੀ।

ਸ਼ਾਮ ਤਕ ਖਾਲਸਾ ਫੌਜ ਨੇ ਸ਼ਾਹੀ ਕਿਲ੍ਹੇ ਨੂੰ ਘੇਰਾ ਪਾ ਲਿਆ। ਜਨਰਲ ਐਵਟਬਿਲ ਫੌਜ ਦੀ ਅਗਵਾਈ ਕਰ ਰਿਹਾ ਸੀ ਤੇ ਨਾਲ ਸੀ ਜਰਨਲ ਵੈਨਚੂਰਾ। ਸੌ ਤੋਪਾਂ ਤੇ ਕਈ ਹਜ਼ਾਰ ਸਿਪਾਹੀ ਇਸ ਹਮਲੇ ਲਈ ਤਿਆਰ ਖੜੇ ਸਨ। ਖਾਲਸਾ ਫੌਜ ਨੇ ਸੰਧਾਵਾਲੀਆਂ ਨੂੰ ਸੁਨੇਹਾ ਭੇਜਿਆ ਕਿ ਆਤਮ-ਸਮਰਪਣ ਕਰਨ ਤੇ ਪੰਚਾਂ ਸਾਹਮਣੇ ਪੇਸ਼ ਹੋਕੇ ਆਪਣਾ ਪੱਖ ਪੇਸ਼ ਕਰਨ ਤਾਂ ਜੋ ਇਸ ਹੋਣ ਵਾਲੇ ਖੂਨ ਖਰਾਬੇ ਤੋਂ ਬਚਿਆ ਜਾ ਸਕੇ ਪਰ ਸੰਧਾਵਾਲੀਆਂ ਨੇ ਇਸ ਗੱਲ ਤੋਂ ਇਨਕਾਰ ਕਰ ਦਿਤਾ। ਉਹ ਵੀ ਅੰਦਰ ਬੈਠੇ ਲੜਾਈ ਲਈ ਤਿਆਰ ਹੋਣ ਲਗੇ। ਉਹਨਾਂ ਨੇ ਕਿਲ੍ਹੇ ਦੇ ਅੰਦਰੋਂ ਸਾਰੇ ਦਰਵਾਜ਼ੇ ਬੰਦ ਕਰ ਲਏ। ਅਸਲ ਵਿਚ ਸੰਧਾਵਾਲੀਆਂ ਨੇ ਕਦੇ ਵੀ ਇਹ ਨਹੀਂ ਸੀ ਸੋਚਿਆ ਕਿ ਖਾਲਸਾ ਫੌਜ ਛੋਕਰੇ ਜਿਹੇ ਹੀਰਾ ਸਿੰਘ ਦੇ ਪਿੱਛੇ ਲਗ ਕੇ ਸ਼ਾਹੀ ਕਿਲ੍ਹੇ ਉਪਰ ਹਮਲਾ ਕਰਨ ਲਈ ਤਿਆਰ ਹੋ ਜਾਵੇਗੀ। ਖਾਲਸਾ ਫੌਜ ਦਾ ਸਾਹਮਣਾ ਕਰਨਾ ਸੰਧਾਵਾਲੀਆਂ ਦੇ ਵੱਸ ਦੀ ਗੱਲ ਨਹੀਂ ਸੀ। ਸੂਰਜ ਛੁਪਣ ਦੇ ਨਾਲ ਹੀ ਖਾਲਸਾ ਫੌਜ ਨੇ ਕਿਲ੍ਹੇ ਉਪਰ ਚਾਰਾਂ ਪਾਸਿਆਂ ਤੋਂ ਗੋਲਾ-ਬਾਰੀ ਸ਼ੁਰੂ ਕਰ ਦਿਤੀ। ਇਕ ਵਾਰ ਫਿਰ ਕਿਲ੍ਹਾ ਢਾਹਿਆ ਜਾਣ ਲਗਿਆ। ਕਿਲ੍ਹਾ ਮਜ਼ਬੂਤ ਸੀ ਤੇ ਪਹਿਲਾ ਦਰਵਾਜ਼ਾ ਡਿਗਣ ਤਕ ਕਾਫੀ ਹਨੇਰਾ ਹੋ ਗਿਆ। ਦਰਵਾਜ਼ਾ ਡਿਗਦੇ ਹੀ ਸਪੇਨ ਮੂਲ ਦਾ ਕਰਨਲ ਹਰਬਨ ਆਪਣੇ ਸਿਪਾਹੀ ਲੈ ਕੇ ਕਿਲ੍ਹੇ ਦੇ ਅੰਦਰ ਦਾਖਲ ਹੋਇਆ। ਉਸ ਦੇ ਮਗਰ ਹੀ ਤਿੰਨ ਸੌ ਨਿਹੰਗ ਸਿੰਘਾਂ ਨੇ ਜਾ ਕੇ ਕਿਲ੍ਹੇ ਦੇ ਖਜ਼ਾਨੇ ਤੇ ਤੋਸ਼ੇਖਾਨੇ ਵਾਲੇ ਹਿੱਸੇ 'ਤੇ ਕਬਜ਼ਾ ਕਰ ਲਿਆ। ਸੰਧਾਵਾਲੀਏ ਖਾਲਸਾ ਫੌਜ ਅਗੇ ਟਿਕਣ ਜੋਗੇ ਨਹੀਂ ਸਨ। ਇਕ ਘੜੀ ਦੇ ਅੰਦਰ ਅੰਦਰ ਹੀ ਜੰਗ ਜਿੱਤੀ ਗਈ ਪਰ ਛੇ ਸੌ ਤੋਂ ਵਧ ਬੰਦਾ ਮਰ ਗਿਆ।

ਸੰਧਾਵਾਲੀਏ ਹੁਣ ਬਚਣ ਦੇ ਰਾਹ ਲਭਣ ਲਗ ਪਏ। ਹਨੇਰੇ ਦਾ ਆਸਰਾ ਲੈ ਕੇ ਦੌੜਨ ਦੀ ਕੋਸ਼ਿਸ਼ ਕਰਨ ਲਗੇ। ਲਹਿਣਾ ਸਿੰਘ ਬੁੱਢਾ ਹੋਣ ਕਰਕੇ ਸਰੀਰਕ ਪੱਖੋਂ ਕਮਜ਼ੋਰ ਸੀ। ਉਹ ਤਹਿਖਾਨੇ ਵਿਚ ਜਾ ਕੇ ਛੁਪ ਗਿਆ ਕਿ ਸ਼ਾਇਦ ਬਚਾ ਹੋ ਸਕੇ। ਅਜੀਤ ਸਿੰਘ ਨੇ ਕਿਲ੍ਹੇ ਦੇ ਕਿੰਗਰਿਆਂ ਉਪਰ ਦੀ ਰੱਸਾ ਸੁੱਟਿਆ ਤੇ ਆਲਮਗੀਰ ਗੇਟ ਦੇ ਪਾਸੇ ਦੀ ਕਿਲ੍ਹੇ ਤੋਂ ਰੱਸੇ ਰਾਹੀਂ ਉਤਰਨ ਲਗਿਆ। ਉਹ ਕਾਫੀ ਸਾਰੀ ਕੰਧ ਉਤਰ ਆਇਆ ਸੀ ਪਰ ਅਚਾਨਕ ਰੱਸਾ ਵਿਚਕਾਰੋਂ ਟੁੱਟ ਗਿਆ ਤੇ ਅਜੀਤ ਸਿੰਘ ਹੇਠਾਂ ਡਿਗ ਪਿਆ ਤੇ ਕਾਫੀ ਸੱਟਾਂ ਲਗ ਗਈਆਂ। ਉਹ ਸੱਟਾਂ ਦੇ ਬਾਵਜੂਦ ਉਠ ਕੇ ਭੱਜ ਤੁਰਿਆ ਪਰ ਨਜ਼ਦੀਕ ਹੀ ਤਾਇਨਾਤ ਪਠਾਨ ਸਿਪਾਹੀਆਂ ਨੇ ਉਸ ਨੂੰ ਦੇਖ ਲਿਆ ਤੇ ਘੇਰ ਕੇ ਕਤਲ ਕਰ

ਦਿਤਾ ਤੇ ਸਿਰ ਵੱਢ ਕੇ ਹੀਰਾ ਸਿੰਘ ਨੂੰ ਲੈ ਜਾ ਫੜਾਇਆ। ਹੀਰਾ ਸਿੰਘ ਅਜੀਤ ਸਿੰਘ ਦਾ ਸਿਰ ਲੈ ਕੇ ਆਪਣੇ ਪਿਓ ਧਿਆਨ ਸਿੰਘ ਦੀ ਚਿਤਾ ਵਲ ਭੱਜ ਪਿਆ ਤਾਂ ਜੋ ਆਪਣੀ ਕਸਮ ਪੂਰੀ ਕਰ ਸਕੇ। ਭਾਵੇਂ ਚਿਤਾ ਨੂੰ ਅਗਨੀ ਅਗਲੀ ਸਵੇਰ ਹੀ ਭੇਟ ਕੀਤੀ ਜਾਣੀ ਸੀ ਪਰ ਹੀਰਾ ਸਿੰਘ ਨੂੰ ਇੰਨੀ ਹੀ ਤਸੱਲੀ ਸੀ ਕਿ ਉਸ ਨੇ ਆਪਣੀ ਕਸਮ ਨਿਭਾ ਦਿਤੀ ਸੀ, ਆਪਣੇ ਪਿਤਾ ਦੀ ਚਿਤਾ ਨੂੰ ਅਗਨ ਦੇਣ ਤੋਂ ਪਹਿਲਾਂ ਹੀ ਦੁਸ਼ਮਣ ਮਾਰ ਮੁਕਾਇਆ ਸੀ। ਸਿਪਾਹੀਆਂ ਨੇ ਲਹਿਣਾ ਸਿੰਘ ਨੂੰ ਵੀ ਤਹਿਖਾਨੇ ਵਿਚੋਂ ਲੱਭ ਲਿਆ ਤੇ ਉਸ ਦਾ ਵੀ ਕਤਲ ਕਰ ਦਿਤਾ ਗਿਆ। ਫਿਰ ਉਹਨਾਂ ਦੇ ਸਰੀਰਾਂ ਦੇ ਟੋਟੇ ਕਰਕੇ ਸ਼ਹਿਰ ਦੇ ਚਾਰੇ ਪਾਸੇ ਲਟਕਾ ਦਿਤੇ ਗਏ। ਸ਼ਹਿਰਵਾਸੀਆਂ ਵਿਚ ਫੈਲੀ ਦਹਿਸ਼ਤ ਹੋਰ ਵੀ ਸੰਘਣੀ ਹੋ ਗਈ।...

ਕਿਲ੍ਹਾ ਜਿਤਦਿਆਂ ਹੀ ਰਾਜਾ ਸੁਚੇਤ ਸਿੰਘ ਨੂੰ ਰਾਣੀ ਜਿੰਦਾਂ ਦਾ ਫਿਕਰ ਹੋਣ ਲਗਿਆ। ਉਸ ਨੇ ਕੁਝ ਬੰਦੇ ਨਾਲ ਲੈ ਕੇ ਘੋੜੇ ਉਸ ਦੀ ਹਵੇਲੀ ਵਲ ਦੁੜਾ ਲਏ। ਸੰਧਾਵਾਲੀਆਂ ਵਲੋਂ ਪਹਿਰੇ ਤੇ ਖੜੇ ਸਿਪਾਹੀ ਭੱਜ ਚੁੱਕੇ ਸਨ। ਰਾਣੀ ਜਿੰਦਾਂ ਤੇ ਬਾਕੀ ਸਾਰੇ ਨੌਕਰ-ਚਾਕਰ ਤੇ ਗੋਲੀਆਂ ਡਰੀਆਂ ਬੈਠੀਆਂ ਸਨ। ਰਾਜਾ ਸੁਚੇਤ ਸਿੰਘ ਨੂੰ ਦੇਖ ਕੇ ਸਭ ਦੀ ਜਾਨ ਵਿਚ ਜਾਨ ਆਈ। ਰਾਣੀ ਜਿੰਦਾਂ ਸੁਚੇਤ ਸਿੰਘ ਨੂੰ ਦੇਖਦਿਆਂ ਹੀ ਬੋਲੀ,

"ਹੇ ਸਤਿਗੁਰੂ! ...ਰਾਜਾ ਜੀ ਤੁਸੀਂ ਠੀਕ ਓ?"

"ਜੀ ਮਾਈ ਜੀ, ਮੈਂ ਉਪਰ ਵਾਲੇ ਦੀ ਦੈਆ ਨਾਲ ਬਿਲਕੁਲ ਠੀਕ ਹਾਂ ਪਰ ਹੋਰ ਨੁਕਸਾਨ ਬਹੁਤ ਹੋ ਗਿਆ ਏ, ਬਹੁਤ ਜਾਨਾਂ ਚਲੇ ਗਈਆਂ, ਇਹਨਾਂ ਸੰਧਾਵਾਲੀਆਂ ਦੀ ਇਕ ਜ਼ਿੱਦ ਦੀ ਸਭ ਨੂੰ ਬਹੁਤ ਵੱਡੀ ਕੀਮਤ ਤਾਰਨੀ ਪਈ ਏ।"

"ਜੋ ਸਤਿਗੁਰੂ ਨੂੰ ਮਨਜ਼ੂਰ!"

"ਮੈਂ ਆਪਣੇ ਸਿਪਾਹੀ ਪਹਿਰੇ 'ਤੇ ਛੱਡ ਕੇ ਜਾ ਰਿਹਾਂ, ਤੁਸੀਂ ਫਿਕਰ ਨਾ ਕਰਿਓ, ਕੁਝ ਸਿਪਾਹੀ ਮੇਰੇ ਖਾਸ ਹੋਣਗੇ ਜੇ ਮੇਰੇ ਤਕ ਕੋਈ ਸੁਨੇਹਾ ਭੇਜਣਾ ਹੋਇਆ ਤਾਂ...।"

"ਮਿਹਰਬਾਨੀ ਰਾਜਾ ਜੀ।"

"ਮਾਈ ਜੀ, ਹੁਣ ਆਪਣੇ ਸ਼ਹਿਜ਼ਾਦੇ ਦੀ ਤਾਜਪੋਸ਼ੀ ਹੋਏਗੀ, ਨਵਾਂ ਵਜ਼ੀਰ ਬਣੇਗਾ।"

"ਰਾਜਾ ਜੀ, ਤੁਸੀਂ ਹੀ ਬਣੋਂਗੇ ਨਵੇਂ ਵਜ਼ੀਰ, ਤੁਹਾਡੇ ਤੋਂ ਬਿਹਤਰ ਕੌਣ ਹੋ ਸਕੇਗਾ?"

"ਪਤਾ ਨਹੀਂ ਮਾਈ ਜੀ, ਇਹ ਖਾਲਸਾ ਫੌਜ ਦੇ ਹੱਥ ਵਿਚ ਹੋਏਗਾ, ਖਾਲਸਾ ਫੌਜ ਦੀ ਨਜ਼ਰੇ ਇਨਾਇਤ ਹੀਰਾ ਸਿੰਘ ਵਲ ਏ।"

"ਇਹ ਤੁਸੀਂ ਕਿਵੇਂ ਕਹਿ ਸਕਦੇ ਹੋ?"

"ਫੌਜ ਨਾਲ ਗੱਲ ਬਾਤ ਕਰਨ ਵੇਲੇ ਮੈਂ ਉਸ ਨੂੰ ਅਗੇ ਹੋ ਲੈਣ ਦਿਤਾ ਸੀ ਕਿਉਂਕਿ ਉਸ ਨੂੰ ਆਪਣੇ ਪਿਓ ਮਰਨ ਦਾ ਵਧੇਰੇ ਦੁਖ ਸੀ ਤੇ ਉਸ ਦੀ ਭਾਵੁਕਤਾ ਫੌਜ ਨੂੰ ਆਪਣੇ ਨਾਲ ਖੜੀ ਕਰਨ ਵਿਚ ਸਹਾਈ ਹੋ ਸਕਣੀ ਸੀ ਪਰ ਹੁਣ ਫੌਜ ਦਾ ਝੁਕਾਅ ਉਸ ਵਲ ਹੋ ਗਿਆ ਜਾਪਦਾ ਏ।"

"ਰਾਜਾ ਜੀ, ਤੁਹਾਡਾ ਤਜਰੁਬਾ ਵੀ ਜ਼ਿਆਦਾ ਏ ਤੇ, ..ਤੇ ਮੈਂ ਵੀ ਚਾਹੁੰਨੀ ਆਂ ਕਿ ਤੁਸੀਂ ਈ ਵਜ਼ੀਰ ਬਣੋ, ਹੀਰਾ ਸਿੰਘ ਅਜੇ ਜਵਾਨ ਏ, ਉਸ ਕੋਲ ਤਾਂ ਹੋਰ ਬਹੁਤ ਸਾਰੇ ਮੌਕੇ ਆਉਣੇ ਈ ਨੇ।"

"ਠੀਕ ਏ ਮਾਈ ਜੀ, ਮੇਰੇ ਹਾਲੇ ਬਹੁਤ ਕੰਮ ਕਰਨ ਵਾਲੇ ਨੇ, ..ਮੈਂ ਵੀ ਚਾਹੁੰਦਾ ਹਾਂ ਕਿ ਲਹੌਰ ਦਰਬਾਰ ਦੀ ਖਿਦਮਤ ਕਰਾਂ, ਤੁਸੀਂ ਆਪਣੇ ਵਲੋਂ ਕੋਸ਼ਿਸ਼ ਕਰਿਓ।"

ਕਹਿੰਦਾ ਸੁਚੇਤ ਸਿੰਘ ਆਪਣੇ ਵਜ਼ੀਰ ਬਣਨ ਦੇ ਮੌਕਿਆਂ ਬਾਰੇ ਭੰਨਤੋੜ ਕਰਨ ਲਈ ਤੁਰ ਗਿਆ। ਉਸ ਨੂੰ ਪਤਾ ਸੀ ਕਿ ਧਿਆਨ ਸਿੰਘ ਦੇ ਦਾਗਾਂ ਸਮੇਂ ਵੱਡਾ ਭਰਾ ਗੁਲਾਬ ਸਿੰਘ ਵੀ ਹਾਜ਼ਰ ਹੋਵੇਗਾ ਤੇ ਉਸ ਸਾਹਮਣੇ ਆਪਣੇ ਵਜ਼ੀਰ ਬਣਨ ਦੇ ਹੱਕ ਬਾਰੇ ਤਜ਼ਵੀਜ਼ ਰਖੇਗਾ। ਗੁਲਾਬ ਸਿੰਘ ਬਾਹਰੋਂ ਜਿਵੇਂ ਮਰਜ਼ੀ ਸੀ ਪਰ ਅੰਦਰੋਂ ਸੁਚੇਤ ਸਿੰਘ ਨਾਲ ਬਹੁਤਾ ਖੁਸ਼ ਨਹੀਂ ਸੀ। ਸੁਚੇਤ ਸਿੰਘ ਦੇ ਕੋਈ ਪੁੱਤਰ ਨਾ ਹੋਣ ਕਰਕੇ ਗੁਲਾਬ ਸਿੰਘ ਚਾਹੁੰਦਾ ਸੀ ਕਿ ਸੁਚੇਤ ਸਿੰਘ ਉਸ ਦੇ ਕਿਸੇ ਪੁੱਤਰ ਨੂੰ ਆਪਣਾ ਮੁਤਬੰਨਾ ਬਣਾ ਲਵੇ ਪਰ ਸੁਚੇਤ ਸਿੰਘ ਨਹੀਂ ਸੀ ਮੰਨਿਆਂ।...

ਕਿਲ੍ਹਾ ਜਿਤਣ ਤੋਂ ਬਾਅਦ ਫੌਜ ਨੇ ਸ਼ਹਿਰ ਵਿਚ ਤਬਾਹੀ ਮਚਾਉਣੀ ਸ਼ੁਰੂ ਕਰ ਦਿਤੀ। ਖਾਲਸਾ ਫੌਜ ਅਜਿਹੇ ਮੌਕੇ ਸ਼ਹਿਰ ਦੀ ਲੁੱਟ ਮਾਰ ਤਾਂ ਕਰਦੀ ਹੀ ਸੀ। ਹਜ਼ਾਰ ਤੋਂ ਵੱਧ ਬੰਦੇ ਮਾਰੇ ਗਏ, ਲੱਖਾਂ ਦੀ ਸੰਪਤੀ ਦਾ ਨੁਕਸਾ ਹੋਇਆ। ਸੰਧਾਵਾਲੀਆਂ ਦੇ ਪਰਿਵਾਰ ਦੇ ਹੋਰ ਵੀ ਕਈ ਜੀਅ ਵੀ ਮਾਰ ਮੁਕਾ ਦਿਤੇ। ਰਾਜਾਸਾਂਸੀ ਪਿੰਡ ਵਿਚ ਉਹਨਾਂ ਦੀਆਂ ਜਾਇਦਾਦਾਂ ਨੂੰ ਅੱਗਾਂ ਲਗਾ ਦਿਤੀਆਂ ਗਈਆਂ, ਜ਼ਮੀਨਾਂ ਤੇ ਕਬਜ਼ੇ ਕਰ ਲਏ ਗਏ। ਅਤਰ ਸਿੰਘ ਉਸ ਵੇਲੇ ਲਹੌਰ ਤੋਂ ਬਾਹਰ ਸੀ, ਉਹ ਖਬਰ ਮਿਲਦਿਆਂ ਹੀ ਬਾਕੀ ਬਚਦੇ ਪਰਿਵਾਰ ਨੂੰ ਲੈ ਕੇ ਹਿੰਦੁਸਤਾਨ ਜਾ ਵੜਿਆ ਤੇ ਜਾ ਕੇ ਅੰਗਰੇਜ਼ਾਂ ਤੋ ਪਨਾਹ ਲੈ ਲਈ। ਲਹੌਰ ਵਿਚ ਤਿੰਨ ਦਿਨ ਤਕ ਤਬਾਹੀ ਮਚਦੀ ਰਹੀ ਫਿਰ ਜਾ ਕੇ ਕਿਤੇ ਹਾਲਾਤ ਕਾਬੂ ਵਿਚ ਆਏ। ਲਹੌਰ ਸ਼ਹਿਰ ਸਿੱਖ ਰਾਜ ਤੋਂ ਬਹੁਤ ਹੀ ਬੁਰੀ ਤਰ੍ਹਾਂ ਸਤਿਆ ਪਿਆ ਸੀ। ਲਹੌਰ ਵਾਸੀ ਇੰਨੇ ਦੁਖੀ ਪਹਿਲਾਂ ਕਿਸੇ ਵੀ ਕਾਲ਼ ਵਿਚ ਨਹੀਂ ਸਨ ਹੋਏ। ਸ਼ਹਿਰ ਦੇ ਲੋਕ ਹੁਣ ਇਹ ਚਾਹੁਣ ਲਗੇ ਸਨ ਕੋਈ ਵੀ ਰਾਜ ਆ ਜਾਵੇ ਪਰ ਸਿੱਖਾਂ ਦਾ ਨਾ ਹੋਵੇ। ਬਹੁਤ ਸਾਰੇ ਲੋਕ ਇਹ ਵੀ ਕਹਿ ਰਹੇ ਸਨ ਕਿ ਸ਼ਾਇਦ ਅੰਗਰੇਜ਼ ਇਹਨਾਂ ਤੋਂ ਚੰਗੇ ਹੀ ਹੋਣ। ਹਿੰਦੁਸਤਾਨ ਵਿਚ ਤਾਂ ਇਹ ਕੁਝ ਨਹੀਂ ਸੀ ਹੋ ਰਿਹਾ।...

ਦੂਰ ਬੈਠੇ ਅੰਗਰੇਜ਼ ਇਹਨਾਂ ਘਟਨਾਵਾਂ ਤੋਂ ਖੁਸ਼ ਵੀ ਹੋ ਰਹੇ ਸਨ ਤੇ ਹੈਰਾਨ ਵੀ। ਉਹਨਾਂ ਨੂੰ ਖਾਲਸਾ ਰਾਜ ਦਾ ਅੰਤ ਹੋਰ ਨਜ਼ਦੀਕ ਦਿਸ ਰਿਹਾ ਸੀ। ਲੌਰਡ ਐਲਨਬੋਰੋ ਸੋਚਣ ਲਗਿਆ ਸੀ ਕਿ ਜੇਕਰ ਇਹ ਨਹੀਂ ਤਾਂ ਅਗਲੀ ਕ੍ਰਿਸਮਸ ਜ਼ਰੂਰ ਲਹੌਰ ਵਿਚ ਮਨਾਈ ਜਾਵੇਗੀ। ਪੰਜਾਬ ਵਿਚ ਅਸ਼ਾਂਤੀ ਫੈਲਾਉਣਾ ਉਹਨਾਂ ਦਾ ਮੁੱਖ ਮਕਸਦ ਸੀ। ਇਸੇ ਲਈ ਹੀ ਉਹਨਾਂ ਨੇ ਸੰਧਾਵਾਲੀਆਂ ਦੀ ਸ਼ੇਰ ਸਿੰਘ ਨਾਲ ਸੁਲਾਹ ਕਰਵਾਈ ਸੀ। ਉਹਨਾਂ ਨੂੰ ਇਸ ਗੱਲ ਦਾ ਪਤਾ ਸੀ ਕਿ ਸੰਧਾਵਾਲੀਏ ਵਾਪਸ ਪੰਜਾਬ ਜਾਣਗੇ ਤਾਂ ਟਿਕ ਕੇ ਨਹੀਂ ਬੈਠਣਗੇ, ਕੋਈ ਨਾ ਕੋਈ ਹਿਲਜੁਲ ਕਰਨਗੇ ਹੀ। ਸੰਧਾਵਾਲੀਆਂ ਦੇ ਦੋਵਾਂ ਸਰਦਾਰਾਂ ਦੀ ਮੌਤ ਦਾ ਉਹਨਾਂ ਨੂੰ ਬਹੁਤ ਦੁਖ ਸੀ ਕਿਉਂਕਿ ਉਹਨਾਂ ਹੀ ਤਾਂ ਪੰਜਾਬ ਵਿਚ ਉਹਨਾਂ ਦੀ ਵੱਡੀ ਧਿਰ ਬਣਨਾ ਸੀ।

ਹੁਣ ਉਹ ਪੰਜਾਬ ਵਲ ਹੋਰ ਦਿਲਚਸਪੀ ਨਾਲ ਦੇਖ ਰਹੇ ਸਨ ਕਿ ਅਗੇ ਕੀ ਹੋਵੇਗਾ। ਇੰਨਾ ਕੁ ਤਾਂ ਪਤਾ ਹੀ ਸੀ ਕਿ ਮਹਾਂਰਾਜਾ ਦਲੀਪ ਸਿੰਘ ਨੂੰ ਬਣਾਇਆ ਜਾਵੇਗਾ ਤੇ ਰਾਣੀ ਰੀਜੰਟ ਹੋਵੇਗੀ ਪਰ ਵਜ਼ੀਰ ਕੌਣ ਬਣੇਗਾ ਇਸ ਦਾ ਹਾਲੇ ਕੁਝ ਨਹੀਂ ਸੀ ਪਤਾ। ਹੀਰਾ ਸਿੰਘ ਹਾਲੇ ਜਵਾਨ ਸੀ ਤੇ ਹਾਲੇ ਖ਼ੂਨ ਗਰਮ ਹੋਣ ਕਰਕੇ ਅੰਗਰੇਜ਼ਾਂ ਨਾਲ ਬਹੁਤਾ ਵਾਹ ਨਹੀਂ ਸੀ ਰੱਖਣਾ ਚਾਹੁੰਦਾ ਪਰ ਸੁਚੇਤ ਸਿੰਘ ਹੰਢਿਆ ਹੋਇਆ ਬੰਦਾ ਸੀ ਤੇ ਉਸ ਦੇ ਅੰਗਰੇਜ਼ਾ ਨਾਲ ਤੁਆਲਕਾਤ ਪਹਿਲਾਂ ਹੀ ਚੰਗੇ ਸਨ ਇਸ ਲਈ ਉਸ ਸੁਚੇਤ ਸਿੰਘ ਨੂੰ ਹੀ ਵਜ਼ੀਰ ਬਣਿਆ ਦੇਖਣਾ ਚਾਹੁੰਦੇ ਸਨ।...

ਅੰਗਰੇਜ਼ਾਂ ਵਾਂਗ ਹੀ ਨੌਰੰਗਾਬਾਦ ਦੇ ਡੇਰੇ ਵਿਚ ਬੈਠਾ ਭਾਈ ਬੀਰ ਸਿੰਘ ਵੀ ਸਾਰੀ ਸਥਿਤੀ ਬਾਰੇ ਹਰ ਵੇਲੇ ਸੋਚਦਾ ਰਹਿੰਦਾ ਸੀ। ਅੰਗਰੇਜ਼ਾਂ ਨੇ ਤਾਂ ਪੰਜਾਬ ਨੂੰ ਹਥਿਆਉਣਾ ਸੀ ਇਸ ਲਈ ਪੰਜਾਬ ਦੇ ਹਾਲਾਤ ਉਪਰ ਨਜ਼ਰ ਰੱਖਦੇ ਸਨ ਪਰ ਭਾਈ ਬੀਰ ਸਿੰਘ ਪੰਜਾਬ ਦਾ ਹਿਤੈਸ਼ੀ ਸੀ। ਉਸ ਨੂੰ ਪੰਜਾਬ ਦਾ ਬਹੁਤ ਫਿਕਰ ਸੀ। ਪੰਜਾਬ ਵਿਚਲੀ ਹਰ ਅਭਾਗੀ ਘਟਨਾ ਉਸ ਨੂੰ ਤੰਗ ਕਰਨ ਲਗਦੀ। ਭਾਈ ਬੀਰ ਸਿੰਘ ਹੁਣ ਤਕ ਸਿੱਖੀ ਦੇ ਪ੍ਰਚਾਰਕ ਦੇ ਤੌਰ ਤੇ ਪੂਰੇ ਪੰਜਾਬ ਵਿਚ ਹੀ ਚੰਗੀ ਤਰ੍ਹਾਂ ਜਾਣਿਆਂ ਜਾਣ ਲਗਿਆ ਸੀ। ਕੁਝ ਲੋਕਾਂ ਲਈ ਤਾਂ ਉਹ ਕਿਸੇ ਗੁਰੂ ਵਾਂਗ ਸੀ। ਉਸ ਕੋਲ ਆਪਣਾ ਫੌਜੀ ਦਸਤਾ ਵੀ ਸੀ ਤੇ ਹਜ਼ਾਰ ਤੋਂ ਵੱਧ ਘੋੜ ਸਵਾਰ ਵੀ ਸਨ। ਫੌਜ ਵਾਂਗ ਹੀ ਆਪਣੇ ਆਦਮੀਆਂ ਨੂੰ ਹਰ ਰੋਜ਼ ਪਰੇਡ ਕਰਵਾਉਂਦਾ। ਵੈਸੇ ਤਾਂ ਅੰਗਰੇਜ਼ ਫ਼ੌਜ ਵਿਚ ਬਹੁਤ ਥੋੜੇ ਸਿੱਖ ਸਨ। ਪੰਜਾਬ ਵਿਚਲੀ ਬਦਅਮਨੀ ਕਾਰਨ ਕਈ ਸਿੱਖ ਅੰਗਰੇਜ਼ ਫੌਜ ਦੀ ਨੌਕਰੀ ਛੱਡੇ ਕੇ ਬਾਈ ਬੀਰ ਸਿੰਘ ਦੇ ਜੱਥੇ ਵਿਚ ਸ਼ਾਮਲ ਹੋ ਗਏ ਸਨ। ਇਹਨਾਂ ਵਿਚ ਇਕ ਰਣ ਸਿੰਘ ਵੀ ਸੀ ਜੋ ਕਿ ਅੰਗਰੇਜ਼ਾਂ ਦੀ ਕੈਵਲਰੀ ਵਿਚ ਹੋਇਆ ਕਰਦਾ ਸੀ ਤੇ ਹੁਣ ਭਾਈ ਬੀਰ ਸਿੰਘ ਦੇ ਘੋੜ ਸਵਾਰਾਂ ਦੇ ਇਕ ਜਥੇ ਦਾ ਮੁਖੀ ਸੀ। ਜੇ ਕਦੇ ਪੰਜਾਬ ਨੂੰ ਉਸ ਦੇ ਆਦਮੀਆਂ ਦੀ ਲੋੜ ਪਵੇ ਤਾਂ ਭਾਈ ਬੀਰ ਸਿੰਘ ਤਿਆਰ ਬੈਠਾ ਸੀ। ਜਦ ਵੀ ਲਹੌਰ ਵਲੋਂ ਕੋਈ ਮਾੜੀ ਖਬਰ ਆਉਂਦੀ ਤਾਂ ਉਹ 'ਵਾਹਿਗੁਰੂ, ਵਾਹਿਗੁਰੂ' ਕਰਨ ਲਗ ਪੈਂਦਾ।...

ਲਹੌਰ ਦੇ ਦਰਬਾਰ ਉਪਰ ਕਾਬਜ਼ ਲੋਕਾਂ ਨੂੰ ਹੋਰਨਾਂ ਬਾਰੇ ਫਿਕਰ ਘੱਟ ਹੀ ਸੀ, ਉਹਨਾਂ ਨੂੰ ਆਪੋ ਆਪਣੀ ਜ਼ਿਆਦਾ ਪਈ ਹੋਈ ਸੀ। ਖਾਲਸਾ ਫੌਜ ਨੂੰ ਪੰਜਾਬ ਦੀ ਕੁਝ ਚਿੰਤਾ ਤਾਂ ਸੀ ਪਰ ਉਹ ਵੀ ਲਾਲਚ ਵੱਸ ਫਸੀ ਹੋਈ ਸੀ। ਸਾਥ ਦੇਣ ਦੇ ਇਵਜ਼ ਵਿਚ ਹੀਰਾ ਸਿੰਘ ਨੇ ਫੌਜੀਆਂ ਨੂੰ ਗਹਿਣਿਆਂ ਨਾਲ ਲੱਦ ਦਿਤਾ ਸੀ ਤੇ ਤਨਖਾਹ ਵੀ ਵਧਾ ਦਿਤੀ ਸੀ ਇਹੋ ਹੀ ਫੌਜ ਲਈ ਵੱਡੀ ਗੱਲ ਸੀ। ਸ਼ਾਹੀ ਕਿਲ੍ਹੇ ਨੂੰ ਢਾਹੁਣ ਤੋਂ ਬਾਅਦ ਫੌਜ ਹੁਣ ਇਸ ਨੂੰ ਬਣਾਉਣ ਦੇ ਕੰਮ ਵਿਚ ਰੁਝ ਗਈ ਸੀ। ਨਾਲ ਦੀ ਨਾਲ ਹੁਣ ਅਗਲੇ ਮਹਾਂਰਾਜੇ ਤੇ ਵਜ਼ੀਰ ਦੀ ਥਾਪਨਾ ਦੀ ਤਿਆਰੀ ਵੀ ਹੋ ਗਈ। ਚਾਰ ਦਿਨ ਬਾਅਦ ਹਜ਼ੂਰੀ ਬਾਗ ਵਿਚ ਇਕ ਬਹੁਤ ਵੱਡਾ ਇਕੱਠ ਬੁਲਾਇਆ ਗਿਆ। ਜਿਸ ਵਿਚ ਫੌਜ ਦੇ ਪੰਚ ਤੇ ਸਿੱਖ ਸਰਦਾਰ ਤੇ ਸ਼ਹਿਰ ਦੇ ਪਤਵੰਤੇ ਸੱਜਣ ਬੁਲਾਏ ਗਏ। ਸਾਰੇ ਡੋਗਰੇ ਵੀ ਆਏ ਸਨ। ਗੁਲਾਬ ਸਿੰਘ ਵੀ ਹੁਣ ਲਹੌਰ ਹੀ ਆ ਗਿਆ ਸੀ। ਹਾਲਾਤ ਅਨੁਸਾਰ ਇਕ ਹੋਰ ਤਬਦੀਲੀ ਹੋਈ ਸੀ ਕਿ ਡੋਗਰਿਆਂ ਵਿਚਕਾਰ ਵੀ ਇਕ ਲਕੀਰ ਖਿਚੀ ਗਈ ਸੀ। ਉਹ ਵਜ਼ਾਰਤ ਨੂੰ ਲੈ ਕੇ ਆਪਸ ਵਿਚ ਵਿਗੜ ਬੈਠੇ ਸਨ। ਹੀਰਾ ਸਿੰਘ ਨੇ ਸੁਚੇਤ ਸਿੰਘ ਦੀ ਵਜ਼ੀਰ ਬਣਨ ਦੀ ਖਾਹਸ਼ ਨੂੰ ਠੁਕਰਾ ਦਿਤਾ ਸੀ। ਸੁਚੇਤ ਸਿੰਘ ਨੇ ਕੁਝ ਸਰਦਾਰ ਆਪਣੀ ਹਿਮਾਇਤ ਵਿਚ ਤਿਆਰ ਕੀਤੇ ਹੋਏ ਸਨ ਪਰ ਵੱਡੀ ਆਸ ਤਾਂ ਰਾਣੀ ਜਿੰਦਾਂ ਵਲੋਂ ਸੀ।

ਉਸ ਦਿਨ ਸ਼ਾਹੀ ਕਿਲ੍ਹੇ ਵਿਚ ਵਾਹਵਾ ਰੌਣਕਾਂ ਸਨ। ਲਹੌਰ ਸ਼ਹਿਰ ਵਿਚ ਵੀ ਪੂਰੀ ਤਰ੍ਹਾਂ ਚਹਿਲ-ਪਹਿਲ ਸੀ। ਕੁਝ ਦਿਨ ਪਹਿਲਾਂ ਖ਼ੂਨ ਦੀ ਵਗੀ ਨਦੀ ਲੋਕਾਂ ਨੂੰ ਜਿਵੇਂ ਭੁੱਲ ਚੁੱਕੀ ਸੀ। ਲਹੌਰ ਵਿਚ ਹੁਣ ਇਵੇਂ ਹੀ ਹੋਣ ਲਗਿਆ ਸੀ ਕਿ ਕੋਈ ਵੀ ਘਟਨਾ ਬਹੁਤ ਜਲਦੀ ਬੇਹੀ ਹੋ ਜਾਂਦੀ ਸੀ। ਲੋਕਾਂ ਨੂੰ ਕੱਲ ਹੋ ਚੁੱਕੇ ਖ਼ੂਨ-ਖਰਾਬੇ ਬਾਰੇ ਸੋਚਣ ਨਾਲੋਂ ਅਗਲੇ ਮਹਾਂਰਾਜੇ ਦੇ ਰਾਜ-ਤਿਲਕ ਬਾਰੇ ਜ਼ਿਆਦਾ ਉਤਸ਼ਾਹ ਸੀ। ਹਜ਼ੂਰੀ ਬਾਗ ਵਿਚ ਲੋਕ ਹੁੰਮ ਹੁਮਾ ਕੇ ਦੂਰ ਦੂਰ ਤੋਂ ਆਏ। ਜਦੋਂ ਸਾਰੇ ਲੋਕ ਇਕੱਠੇ ਹੋ ਗਏ ਤਾਂ ਪੰਚ ਨਿਧਾਨ ਸਿੰਘ ਨੇ ਬੋਲਣਾ ਸ਼ੁਰੂ ਕੀਤਾ,

"ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ! ਖਾਲਸਾ ਜੀ, ਪਿਛਲੇ ਦਿਨਾਂ ਦੇ ਮੰਦਭਾਗੇ ਹਾਲਾਤ ਦਾ ਸਾਨੂੰ ਸਭ ਨੂੰ ਦੁੱਖ ਏ, ਜਿਵੇਂ ਕਹਿੰਦੇ ਨੇ ਕਿ ਮਰਿਆਂ ਨਾਲ ਮਰਿਆ ਨਹੀਂ ਜਾ ਸਕਦਾ, ਵਕਤ ਨੇ ਅਗੇ ਤੁਰਦੇ ਈ ਜਾਣਾ ਏਂ, ਹੁਣ ਇਕ ਮੁਲਕ ਨੂੰ ਚਲਾਉਣ ਦਾ ਮਸਲਾ ਏ, ਹੁਣ ਆਪਾਂ ਅਗਾਂਹ ਨੂੰ ਤੁਰਨਾ ਏ। ਅਜ ਆਪਾਂ ਆਪਣੇ ਅਗਲੇ ਮਹਾਂਰਾਜਾ ਬਾਰੇ ਫੈਸਲਾ ਕਰਨਾ ਏ ਕਿ ਸਰਕਾਰ ਦੇ ਵਾਰਸਾਂ ਵਿਚੋਂ ਕਿਸ ਨੂੰ ਤਖਤ ਤੇ ਬੈਠਾਇਆ ਜਾਵੇ ਤੇ ਨਾਲ ਹੀ ਨਾਲ ਵਜ਼ੀਰ ਦਾ ਵੀ। ਬਹੁਤ ਸਾਰੇ ਸਰਦਾਰਾਂ ਦਾ ਮੱਤ ਏ ਸ਼ਹਿਜ਼ਾਦਾ ਦਲੀਪ ਸਿੰਘ ਨੂੰ ਗੱਦੀ 'ਤੇ ਬੈਠਾ ਕੇ ਮਾਈ ਜਿੰਦਾਂ ਨੂੰ ਰੀਜੰਟ ਬਣਾਇਆ ਜਾਵੇ। ਖਾਲਸਾ ਜੀ, ਜੇ ਕਿਸੇ ਨੂੰ ਇਤਰਾਜ਼ ਹੋਵੇ ਜਾਂ ਕਿਸੇ ਦੇ ਮਨ ਵਿਚ ਕੋਈ ਹੋਰ ਨਾਂ ਹੋਵੇ ਤਾਂ ਉਠ ਕੇ ਦੱਸੇ।"

ਆਪਣੀ ਗੱਲ ਮੁਕਾ ਕੇ ਨਿਧਾਨ ਸਿੰਘ ਨੇ ਸਾਰੇ ਲੋਕਾਂ ਵਲ ਦੇਖਿਆ। ਕੋਈ ਵੀ ਨਾ ਬੋਲਿਆ ਤੇ ਨਾ ਹੀ ਕੋਈ ਉਠਿਆ। ਅਸਲ ਵਿਚ ਅਜਿਹਾ ਇਕੱਠ ਪਹਿਲਾਂ ਕਦੇ ਹੋਇਆ ਹੀ ਨਹੀਂ ਸੀ ਇਸ ਲਈ ਕਿਸੇ ਨੂੰ ਪਤਾ ਹੀ ਨਹੀਂ ਸੀ ਕਿ ਕੀ ਕਿਹਾ ਜਾਵੇ। ਨਿਧਾਨ ਸਿੰਘ ਨੇ ਦੋ ਵਾਰ ਹੋਰ ਆਪਣੀ ਗੱਲ ਫਿਰ ਦੁਹਰਾਈ ਪਰ ਕਿਸੇ ਨੇ ਕੋਈ ਹੋਰ ਨਾਂ ਨਹੀ ਪੇਸ਼ ਕੀਤਾ। ਕੁਝ ਪਲਾਂ ਵਿਚ ਹੀ ਦਲੀਪ ਸਿੰਘ ਦੇ ਨਾਂ ਦੇ ਨਾਹਰੇ ਲਗਣੇ ਲਗ ਪਏ; 'ਮਹਾਰਾਜਾ ਦਲੀਪ ਸਿੰਘ, ਜ਼ਿੰਦਾ ਬਾਦ!' 'ਬਾਦਸ਼ਾਹ ਦਲੀਪ ਸਿੰਘ, ਜ਼ਿੰਦਾ ਬਾਦ!'

ਰਾਣੀ ਜਿੰਦਾਂ ਜਾਂ ਸ਼ਹਿਜ਼ਾਦਾ ਦਲੀਪ ਸਿੰਘ ਨੂੰ ਇਸ ਇਕੱਠ ਵਿਚ ਨਹੀਂ ਸੀ ਬੁਲਾਇਆ ਗਿਆ। ਉਹਨਾਂ ਨੂੰ ਕੁਝ ਪੁੱਛਣ ਦੀ ਕਿਸੇ ਨੇ ਲੋੜ ਹੀ ਨਹੀਂ ਸੀ ਸਮਝੀ। ਅਸਲ ਵਿਚ ਇਹ ਹੀਰਾ ਸਿੰਘ ਦੀ ਚਲਾਕੀ ਸੀ। ਉਸ ਨੂੰ ਪਤਾ ਸੀ ਕਿ ਜੇ ਰਾਣੀ ਜਿੰਦਾਂ ਹੋਵੇਗੀ ਤਾਂ ਸੁਚੇਤ ਸਿੰਘ ਦਾ ਨਾਂ ਵਜ਼ੀਰ ਦੇ ਤੌਰ 'ਤੇ ਪੇਸ਼ ਕਰੇਗੀ ਤਾਂ ਕਿਸੇ ਦੀ ਵਿਰੋਧ ਕਰਨ ਦੀ ਹਿੰਮਤ ਨਹੀਂ ਹੋਣ ਲਗੀ। ਕੁਝ ਦੇਰ ਬਾਅਦ ਪੰਚ ਜੋਧ ਸਿੰਘ ਉਠਿਆ ਉਸ ਨੇ ਨਿਧਾਨ ਸਿੰਘ ਵਾਂਗ ਹੀ ਵਜ਼ੀਰ ਲਈ ਹੀਰਾ ਸਿੰਘ ਦਾ ਨਾਂ ਪੇਸ਼ ਕੀਤਾ ਤੇ ਆਖਿਆ ਕਿ ਜੇ ਕਿਸੇ ਨੇ ਕੋਈ ਹੋਰ ਨਾਂ ਪੇਸ਼ ਕਰਨਾ ਹੋਵੇ ਤਾਂ ਕਰ ਸਕਦਾ ਹੈ। ਇਕੱਠ ਦੇ ਬਾਰਾਂਦਰੀ ਵਲ ਦੇ ਪਾਸਿਓਂ ਦੇਵਾ ਸਿੰਘ ਅਹਿਸਤੇ ਜਿਹੇ ਉਠਿਆ ਤੇ ਕਹਿਣ ਲਗਿਆ,

"ਖਾਲਸਾ ਜੀ, ਤੁਹਾਡਾ ਕਿਹਾ ਸਿਰ ਮੱਥੇ, ਰਾਜਾ ਹੀਰਾ ਸਿੰਘ ਬਹੁਤ ਹੀ ਬਹਾਦਰ ਨੌਜਵਾਨ ਏ ਤੇ ਅਕਲਵੰਦ ਸੀ, ਬੁਲਾਰਾ ਵੀ ਵਧੀਆ ਏ ਪਰ ਮੈਂ ਸੋਚਦਾਂ ਕਿ ਤਜਰੁਬਾ ਉਸ ਦਾ ਅਜੇ ਘੱਟ ਏ ਤੇ ਤਜਰੁਬੇ ਵਿਚ ਰਾਜਾ ਸੁਚੇਤ ਸਿੰਘ ਅਗੇ ਨੇ, ਮੈਂ ਵਜ਼ੀਰ ਲਈ ਰਾਜਾ ਸੁਚੇਤ ਸਿੰਘ ਦਾ ਨਾਂ ਦੇਣਾਂ ਚਾਹਾਂਗਾ, ਆਖਰ ਇਹ ਪਰਿਵਾਰ ਵੀ ਤਾਂ ਇਕੋ ਈ ਨੇ।"

ਆਪਣੀ ਗੱਲ ਕਹਿ ਕੇ ਦੇਵਾ ਸਿੰਘ ਬੈਠ ਗਿਆ। ਸਾਰੇ ਪਾਸੇ ਚੁੱਪ ਫੈਲ ਗਈ। ਗੁਲਾਬ ਸਿੰਘ ਵੀ ਖਾਮੋਸ਼ ਸੀ। ਫੌਜ ਨੇ ਹੀਰਾ ਸਿੰਘ ਤੋਂ ਪੈਸੇ ਖਾਧੇ ਹੋਏ ਸਨ ਸੋ ਕੋਈ ਹੋਰ ਸੁਚੇਤ ਸਿੰਘ ਦੇ ਹੱਕ ਵਿਚ ਕੋਈ ਨਾ ਉਠਿਆ ਤੇ ਨਾ ਬੋਲਿਆ। ਜੋਧ ਸਿੰਘ ਨੇ ਗੁਲਾਬ ਸਿੰਘ ਵਲ ਇਸ਼ਾਰਾ ਕਰਕੇ ਕਿਹਾ,

"ਰਾਜਾ ਜੀ, ਇਸ ਮਾਮਲੇ ਵਿਚ ਤੁਸੀਂ ਕੀ ਕਹਿਣਾ ਚਾਹੋਂਗੇ, ਤੁਸੀਂ ਕਿਸ ਦਾ ਨਾਂ ਪੇਸ਼ ਕਰਨਾ ਚਾਹੁੰਦੇ ਹੋ, ਆਪਣੇ ਭਤੀਜਾ ਰਾਜਾ ਹੀਰਾ ਸਿੰਘ ਦਾ ਜਾਂ ਭਰਾ ਰਾਜਾ ਸੁਚੇਤ ਸਿੰਘ ਦਾ?"

ਗੁਲਾਬ ਸਿੰਘ ਇਸ ਗੱਲ ਦਾ ਜਵਾਬ ਨਹੀਂ ਸੀ ਦੇਣਾ ਚਾਹੁੰਦਾ। ਵੈਸੇ ਗੁਲਾਬ ਸਿੰਘ ਦਾ ਲਹੌਰ ਦਰਬਾਰ ਵਿਚ ਵਾਹਵਾ ਪ੍ਰਭਾਵ ਸੀ। ਉਹ ਦੋ ਕੁ ਮਹੀਨੇ ਬਾਅਦ ਜੰਮੂ ਤੋਂ ਲਹੌਰ ਦਾ ਗੇੜਾ ਮਾਰਦਾ, ਉਸ ਦੇ ਲਹੌਰ ਵਿਚ ਹੋਣ ਦਾ ਸਿਆਸਤ ਉਪਰ ਸਿੱਧਾ ਅਸਰ ਪੈਂਦਾ ਸੀ। ਧਿਆਨ ਸਿੰਘ ਤਾਂ ਪੈਰ ਪੈਰ ਉਤੇ ਉਸ ਦੀ ਸਲਾਹ ਲਿਆ ਕਰਦਾ ਸੀ। ਦਿਲੋਂ ਤਾਂ ਗੁਲਾਬ ਸਿੰਘ ਹੀਰਾ ਸਿੰਘ ਨੂੰ ਚਾਹੁੰਦਾ ਸੀ ਕਿਉਂਕਿ ਸੁਚੇਤ ਸਿੰਘ ਦਾ ਝੁਕਾਅ ਰਾਣੀ ਜਿੰਦਾਂ ਵਲ ਸੀ ਤੇ ਉਹ ਸਿੱਖਾਂ ਦਾ ਹਿਤੈਸ਼ੀ ਵੀ ਕੁਝ ਜ਼ਿਆਦਾ ਸੀ ਪਰ ਪਰਿਆ ਵਿਚ ਉਹ ਦੋਵਾਂ ਨੂੰ ਬਰਾਬਰ ਰੱਖਣਾ ਚਾਹੁੰਦਾ ਸੀ। ਉਸ ਨੇ ਕੁਝ ਦੇਰ ਸੋਚ ਵਿਚਾਰ ਕੇ ਆਖਿਆ,

"ਸਰਦਾਰ ਜੋਧ ਸਿੰਘ ਜੀ, ਤੁਸੀਂ ਹੋਰਨਾਂ ਦੀ ਰਾਏ ਵੀ ਲਓ, ਇਹ ਦੋਵੇਂ ਤਾਂ ਮੇਰੇ ਆਪਣੇ ਨੇ, ਮੇਰਾ ਵੀ ਤੁਹਾਡੇ ਸਭ ਵਾਂਗ ਉਦੇਸ਼ ਪੰਜਾਬ ਦੀ ਬੇਹਤਰੀ ਲਈ ਸੋਚਣਾਂ ਏ। ਮੈਂ ਚਾਹੁੰਦਾ ਹਾਂ ਕਿ ਲਹੌਰ ਦਰਬਾਰ ਦਾ ਪ੍ਰਬੰਧ ਠੋਸ ਤੇ ਲੰਮੇ ਸਮੇਂ ਲਈ ਹੋਵੇ। ਵੱਡੇ ਵੱਡੇ ਸਰਦਾਰ ਬੈਠੇ ਨੇ, ਮੇਰੀ ਸਲਾਹ ਤੁਹਾਡੇ ਸਭ ਨਾਲ ਏ।"

ਸਰਦਾਰਾਂ ਵਿਚ ਘੁਸਰ-ਮੁਸਰ ਹੋਣ ਲਗ ਪਈ। ਪੰਚਾਂ ਨੇ ਤਾਂ ਪਹਿਲਾਂ ਹੀ ਹੀਰਾ ਸਿੰਘ ਦੇ ਨਾਂ ਦਾ ਫੈਸਲਾ ਕੀਤਾ ਹੋਇਆ ਸੀ, ਉਹ ਸੁਚੇਤ ਸਿੰਘ ਦਾ ਨਾਂ ਨਹੀਂ ਸੀ ਸੁਣਨਾ ਚਾਹੁੰਦੇ। ਸਰਦਾਰ ਜੋਧ ਸਿੰਘ ਤੇਜ਼ ਆਦਮੀ ਸੀ। ਉਸ ਦੇ ਮਨ ਵਿਚ ਇਕ ਦਮ ਆ ਗਿਆ ਕਿ ਗੱਲ ਕਿਵੇਂ ਕਰਨੀ ਹੈ। ਉਸ ਨੇ ਇਕੱਠ ਨੂੰ ਸੰਬੋਧਨ ਹੋ ਕੇ ਕਿਹਾ,

"ਜੇ ਕਿਸੇ ਹੋਰ ਨੇ ਰਾਜਾ ਸੁਚੇਤ ਸਿੰਘ ਦਾ ਨਾਂ ਲੈਣਾਂ ਹੋਵੇ ਤਾਂ ਉਠ ਕੇ ਖੜਾ ਹੋ ਜਾਵੇ।"

ਕੋਈ ਵੀ ਨਾ ਉਠਿਆ। ਉਸ ਨੇ ਦੋ ਵਾਰ ਹੋਰ ਆਪਣਾ ਸਵਾਲ ਦੁਹਰਾਇਆ ਪਰ ਸਭ ਚੁੱਪ ਸਨ। ਫਿਰ ਕਹਿਣ ਲਗਿਆ,

"ਜੇ ਕਿਸੇ ਨੇ ਰਾਜਾ ਹੀਰਾ ਸਿੰਘ ਦੇ ਨਾਂ ਦਾ ਵਿਰੋਧ ਕਰਨਾ ਹੋਵੇ ਤਾਂ ਉਹ ਉਠ ਕੇ ਖੜਾ ਹੋ ਜਾਵੇ।"

ਫਿਰ ਵੀ ਕੋਈ ਨਾ ਉਠਿਆ। ਇਸ ਇੱਕਠ ਵਿਚ ਭਾਈ ਰਾਮ ਸਿੰਘ, ਫਕੀਰ ਅਜ਼ੀਜ਼ੁ ਦੀਨ, ਫਕੀਰ ਨੂਰੂ ਦੀਨ ਤੇ ਦੀਵਾਨ ਦੀਨਾ ਨਾਥ ਵਰਗੇ ਪਤਵੰਤੇ ਵੀ ਬੈਠੇ ਸਨ ਪਰ ਉਹ ਸਭ ਚੁੱਪ ਰਹੇ ਜਿਵੇਂ ਬੋਲਣ ਜੋਗੇ ਰਹਿ ਹੀ ਨਾ ਗਏ ਹੋਣ। ਜਦੋਂ ਤੋਂ ਪੰਚ ਚੁਣੇ ਜਾਣ ਲਗੇ ਸਨ ਤਦ ਤੋਂ ਉਸ ਨੂੰ ਭੀੜ ਤੋਂ 'ਹਾਂ' ਕਰਾਉਣ ਦਾ ਵੱਲ ਆ ਚੁਕਿਆ ਸੀ। ਸੋ ਹੀਰਾ ਸਿੰਘ ਨੂੰ ਵਜ਼ੀਰ ਬਣਾ ਦਿਤਾ ਗਿਆ। ਸਾਰੇ ਇਕੱਠ ਨੇ ਉਸ ਦੇ ਨਾਂ ਦੇ ਨਾਹਰੇ ਲਗਾਉਣੇ ਸ਼ੁਰੂ ਕਰ ਦਿਤੇ। ਪੰਜ ਸਾਲ ਦੀ ਉਮਰ ਦਾ ਮਹਾਂਰਾਜਾ ਤੇ ਪੱਚੀ ਸਾਲਾ ਵਜ਼ੀਰ। ਪੰਜਾਬ ਨਵੇਂ ਦੌਰ ਵਿਚ ਦਾਖਲ ਹੋ ਰਿਹਾ ਸੀ। ਸਾਰੇ ਖੁਸ਼ ਸਨ ਪਰ ਸੁਚੇਤ ਸਿੰਘ ਬਹੁਤ ਗੁੱਸੇ ਵਿਚ ਸੀ ਤੇ ਉਦਾਸ ਵੀ। ਉਸ ਦਾ ਦਿਲ ਕਰ ਰਿਹਾ ਸੀ ਕਿ ਪੰਜਾਬ ਛੱਡ ਕੇ ਹੀ ਚਲੇ ਜਾਵੇ। ਬਾਅਦ ਵਿਚ ਹੀਰਾ ਸਿੰਘ ਨੇ ਉਸ ਨੂੰ ਗਵਰਨਰੀ ਵੀ ਪਿਸ਼ਾਵਰ ਦੀ ਦੇ ਦਿਤੀ ਜਿਸ ਨੂੰ ਤੁੱਛ ਜਿਹੀ ਗਿਣਿਆ ਜਾਂਦਾ ਸੀ। ਵਿਸ਼ੇਸ਼ ਤੌਰ ਤੇ ਸੁਚੇਤ ਸਿੰਘ ਦੀਆਂ ਸੇਵਾਵਾਂ ਮੂਹਰੇ ਤਾਂ ਇਹ ਬਹੁਤ ਹੀ ਛੋਟੀ ਸੀ, ਜਿਸ ਨਾਲ ਉਸ ਦਾ ਗੁੱਸਾ ਹੋਰ ਵੀ ਵਧਣ ਲਗਿਆ ਤੇ ਉਹ ਹੀਰਾ ਸਿੰਘ ਦੀ ਵਿਰੋਧੀ ਧਿਰ ਬਣ ਗਿਆ।

ਪੂਰੇ ਲਹੌਰ ਵਿਚ ਇਹ ਨਵੇਂ ਮਹਾਂਰਾਜਾ ਤੇ ਵਜ਼ੀਰ ਦੀਆਂ ਗੱਲਾਂ ਹੋਣ ਲਗੀਆਂ। ਖਬਰਾਂ ਦਰਿਆਓਂ ਪਾਰ ਵੀ ਪੁੱਜ ਗਈਆਂ। ਹੀਰਾ ਸਿੰਘ ਦੇ ਨਾਂ 'ਤੇ ਅੰਗਰੇਜ਼ ਬਹੁਤੇ ਖੁਸ਼ ਨਹੀਂ ਸਨ। ਲੁਧਿਆਣੇ ਬੈਠਾ ਅਤਰ ਸਿੰਘ ਵੀ ਹਿਰਖਿਆ ਬੈਠਾ ਸੀ ਕਿ ਹੀਰਾ ਸਿੰਘ ਵਜ਼ੀਰ ਨਹੀਂ ਸੀ ਬਣਨਾ ਚਾਹੀਦਾ। ਉਹ ਸੰਧਾਵਲੀਆਂ ਦੇ ਕਤਲ ਕਰਨ ਦੀ ਜ਼ਿੰਮੇਵਾਰੀ ਸੁਚੇਤ ਸਿੰਘ ਨਾਲੋਂ ਹੀਰਾ ਸਿੰਘ ਦੇ ਸਿਰ ਜ਼ਿਆਦਾ ਮੜ੍ਹ ਰਿਹਾ ਸੀ। ਲਹੌਰਵਾਸੀ ਇਸ ਇਸ ਨਵੀਂ ਜੋੜੀ ਦਾ ਦਿਲੋਂ ਸਵਾਗਤ ਕਰ ਰਹੇ ਸਨ ਪਰ ਸਵਾਗਤ ਕਰਨ ਵਾਲੇ ਹਾਲਾਤ ਹੀ ਕਦੋਂ ਸਨ। ਅੱਧਾ ਲਹੌਰ ਤਾਂ ਲੁਟ-ਮਾਰ ਦੀ ਲਪੇਟ ਵਿਚ ਆਇਆ ਪਿਆ ਸੀ। ਫਿਰ ਵੀ ਜਿਥੇ ਲੋਕ ਜੁੜਦੇ ਇਸ ਬਾਰੇ ਗੱਲ ਜ਼ਰੂਰ ਕਰਦੇ।

ਮ੍ਹੀਦੇ ਤੇ ਸ੍ਹੀਦੇ ਦੇ ਬਾਕੀਆਂ ਨਾਲੋਂ ਵੱਖਰੇ ਹੀ ਮਸਲੇ ਸਨ। ਇਕ ਸਵੇਰ ਸ੍ਹੀਦਾ ਆਪਣੇ ਭਰਾ ਕੋਲ ਆਇਆ ਤੇ ਕਹਿਣ ਲਗਿਆ,

"ਮ੍ਹੀਦਿਆ, ਇਹ ਸਿੱਖ ਤਾਂ ਕਮਲ਼ੇ ਹੋ ਗਏ!"

"ਸ੍ਹੀਦਿਆ, 'ਕੱਲੇ ਸਿੱਖ ਕੀ, ਮੈਨੂੰ ਤਾਂ ਸਾਰਾ ਪੰਜਾਬ ਈ ਕਮਲ਼ਾ ਹੋਇਆ ਲਗਦਾ ਏ, ਅਖੇ ਅਸੀਂ ਬਹੁਤ ਬਹਾਦੁਰ ਹੁੰਨੇ ਆਂ, ਤੇ ਆਹ ਦੇਖੋ ਏਹਨਾਂ ਦੀ ਬਹਾਦਰੀ, ਸੁਆਹ ਤੇ ਖੇਹ!"

"ਸੱਚ ਕਹਿੰਨਾ ਮ੍ਹੀਦਿਆ, ਆਪਣਿਆਂ ਨੇ ਆਪਣੇ ਮਾਰਤੇ, ਚਾਰੇ ਪਾਸੇ ਅੱਗਾਂ ਲਾ 'ਤੀਆਂ!"

"ਦੇਖ, ਵੱਡੀਆਂ ਵੱਡੀਆਂ 'ਮਾਰਤਾਂ ਕਿਵੇਂ ਢੇਰ ਹੋ ਗਈਆਂ।"

"ਮ੍ਹੀਦਿਆ, ਆਪਾਂ ਬਚ ਗਏ, ਆਪਣੇ ਕੱਚੇ ਕੋਠੇ ਸੀ ਚੰਗੇ ਰਹਿ ਗਏ ਨਹੀਂ ਤਾਂ ਇੱਟਾਂ ਦੇ ਭਾਰ ਹੇਠਾਂ ਆ ਕੇ ਈ ਮਰ ਜਾਣਾਂ ਸੀ।"

"ਸ੍ਹੀਦਿਆ, ਸਰਦਾਰ ਸਾਰੇ ਤਾਂ ਦਰਿਆ ਪਾਰ ਕਰੀ ਜਾਂਦੇ ਨੇ, ਸਾਡੀ ਮਣੀ ਦਾ ਕੀ ਬਣੇਗਾ?"

"ਫਿਕਰ ਨਾ ਕਰ, ਕੁਝ ਨਾ ਕੁਝ ਤਾਂ ਹੋ ਈ ਜਾਏਗਾ, ਉਪਰ ਬੈਠਾ ਅੱਲਾ ਦੇਖ ਈ ਰਿਹਾ ਏ।"

"ਮ੍ਹੀਦਿਆ, ਮੇਰੇ ਕੋਲ ਤਾਂ ਇਕ ਵੀ ਦਾਣਾ ਹੈ ਨਹੀਂ, ਚਲ ਕਿਤਿਓਂ ਦੇਖੀਏ ਜੇ ਹੱਥ ਪੈ ਜਾਏ ਤਾਂ।"

"ਯਾਰ ਸ੍ਹੀਦਿਆ, ਨੱਥਾ ਸਿੰਘ ਤੋਂ ਬਿਨਾਂ ਸਾਡੇ ਕੰਮ ਕਿਸੇ ਨੇ ਨਹੀਂ ਆਉਣਾ, ਚਲ ਉਹਨੂੰ ਲਭਦੇ ਆਂ, ਦੇਖਦੇ ਆਂ ਕਿ ਕਿਹੜੇ ਭੋਰੇ ਵਿਚ ਲੁਕਿਆ ਬੈਠਾ ਏ।"

"ਮੈਨੂੰ ਤਾਂ ਲਗਦਾ ਏ ਉਹ ਵੀ ਦੁਆਬਾ ਟੱਪ ਗਿਆ ਹੋਵੇਗਾ ਤੇ ਫਰੰਗੀਆਂ ਦੇ ਪੈਰੀਂ ਜਾ ਡਿਗਿਆ ਹੋਵੇਗਾ।"

"ਸ੍ਹੀਦਿਆ, ਇਸ ਸਿੱਖ ਸਰਦਾਰ ਤਾਂ ਫਿਰੰਗੀਆਂ ਵਲ ਨੂੰ ਇਵੇਂ ਭੱਜਦੇ ਨੇ ਜਿਵੇਂ ਕਟਰੂ ਮੱਝ ਦੇ ਥਣਾਂ ਵਲ ਨੂੰ ਭਜਦਾ ਹੁੰਦਾ ਏ।"

"ਚਲ ਮੀ੍ਹਦਿਆ, ਉਠ, ਮੇਰੀਆਂ ਤਾਂ ਟੁੱਟਣ ਲਗ ਪਈਆਂ ਨੇ, ਚਲ ਕੋਈ ਦੁਆਰਾ ਮੱਲੀਏ, ਕਿਸੇ ਦੇ ਕਸੀਦੇ ਪੜੀਏ, ਸ਼ਾਇਦ ਗੱਲ ਬਣ ਜਾਵੇ।"

"ਗਲਤੀ ਕਰ ਲਈ ਸ੍ਹੀਦਿਆ, ਖੜਕ ਸਿੰਘ ਤਾਂ ਮੈਨੂੰ ਕਈ ਵਾਰੀ ਕਹਿ ਦਿੰਦਾ ਹੁੰਦਾ ਸੀ ਕਿ ਮੀਰਾ, ਇਕ ਵਾਰੀ ਪੂਰਾ ਗੱਡਾ ਹੀ ਸੁਟਵਾ ਲੈ, ਜੇ ਉਹਦੀ ਮੰਨ ਲੈਂਦਾ ਤਾਂ ਇਹ ਸਰਦਾਰ ਪਏ ਪੈਂਦੇ ਖੂਹ 'ਚ, ਸਾਡਾ ਰਾਂਝਾ ਤਾਂ ਰਾਜ਼ੀ ਰਹਿੰਦਾ।"

## ਤਲਵਾਰ ਜਿੱਡਾ ਮਹਾਂਰਾਜਾ

ਜਿੱਡੀ ਤਲਵਾਰ ਓਡਾ ਹੀ ਮਹਾਂਰਾਜਾ? ਕਦੇ ਕਦੇ ਇਵੇਂ ਹੋ ਜਾਦਾ ਹੈ ਖਾਸ ਤੌਰ ਤੇ ਜਦ ਪੰਜ ਸਾਲ ਦੇ ਬੱਚੇ ਨੂੰ ਗੱਦੀ ਉਪਰ ਬੈਠਾਇਆ ਜਾਣਾ ਹੋਵੇ!...

ਤਲਵਾਰ ਜਿੱਡੇ ਦਲੀਪ ਸਿੰਘ ਨੂੰ ਗੱਦੀ ਉਪਰ ਬੈਠਾਉਣ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ। ਹਜ਼ੂਰੀ ਬਾਗ ਵਿਚ ਫੈਸਲਾ ਹੋਣ ਤੋਂ ਬਾਅਦ ਸਭ ਤੋਂ ਪਹਿਲਾਂ ਸ਼ਹਿਜ਼ਾਦੇ ਨੂੰ ਹਵੇਲੀ ਵਿਚੋਂ ਪੂਰੇ ਜਸ਼ਨ ਨਾਲ ਸ਼ਾਹੀ ਕਿਲ੍ਹੇ ਵਿਚ ਲਿਆਂਦਾ ਗਿਆ। ਉਸ ਨੂੰ ਸਿਧਿਆਂ ਹੀ ਸ਼ੀਸ਼ ਮਹੱਲ ਵਿਚ ਲੈ ਗਏ। ਹੀਰਾ ਸਿੰਘ ਨੇ ਉਸ ਨੂੰ ਆਪਣਾ ਮਹਾਂਰਾਜਾ ਮੰਨਦਿਆਂ ਰਸਮ ਮੁਤਾਬਕ ਆਪਣੀ ਤਲਵਾਰ ਦਲੀਪ ਸਿੰਘ ਦੇ ਕਦਮਾਂ ਵਿਚ ਰੱਖੀ ਤੇ ਉਸ ਦੇ ਪੈਰ ਚੁੰਮੇ। ਦਰਬਾਰ ਵਿਚ ਹਾਜ਼ਰੀ ਦੇਣ ਵਾਲੇ ਹੋਰ ਖਾਸ ਵਿਅਕਤੀਆਂ ਨੇ ਵੀ ਸ਼ਹਿਜ਼ਦੇ ਦੇ ਪੈਰੀਂ ਹੱਥ ਲਾਇਆ। ਦਲੀਪ ਸਿੰਘ ਨੂੰ ਹੁਣ ਤਕ ਉਸ ਨੂੰ ਇੰਨੇ ਸਾਰੇ ਲੋਕਾਂ ਵਿਚ ਵਿਚਰਨ ਦੀ ਆਦਤ ਪੈ ਚੁੱਕੀ ਸੀ। ਭੀੜ ਵੀ ਸ਼ਹਿਜ਼ਾਦੇ ਨੂੰ ਇਕ ਨਜ਼ਰ ਦੇਖਣ ਲਈ ਉਮੜ ਉਮੜ ਪੈਂਦੀ ਸੀ। ਸਾਰੇ ਲੋਕ ਹੀ ਖੁਸ਼ ਸਨ ਜਾਪਦਾ ਸੀ ਕਿ 'ਤਖਤ ਦਾ ਅਗਲਾ ਵਾਰਸ ਕੌਣ' ਦਾ ਸਹੀ ਜਵਾਬ ਮਿਲ ਗਿਆ ਹੈ।

ਰਾਣੀ ਜਿੰਦਾਂ, ਮੋਤੀਆ ਤੇ ਮੰਗਲਾ ਸਭ ਬਹੁਤ ਖੁਸ਼ ਸਨ। ਸਾਰੀਆਂ ਗੋਲੀਆਂ ਹੀ ਖੁਸ਼ ਸਨ। ਕਿਲ੍ਹੇ ਦਾ ਸਾਰਾ ਅਮਲਾ-ਫੈਲਾ ਹੀ ਪ੍ਰਸੰਨ ਸੀ। ਮੋਤੀਆ ਰਾਣੀ ਨੂੰ ਪੁੱਛ ਰਹੀ ਸੀ,

"ਰਾਣੀ ਜੀਓ, ਤੁਹਾਨੂੰ ਪਤਾ ਏ ਕਿ ਕਿਡਾ ਕੁ ਰਾਜ ਏ ਦੁੱਲਾ ਜੀ ਦਾ?"

"ਹਾਂ, ਹਜ਼ਾਰ ਕੋਹ ਤੋਂ ਉਪਰ ਏਧਰ ਤੇ ਹਜ਼ਾਰ ਕੋਹ ਤੋਂ ਉਪਰ ਓਧਰ, ਮੈਨੂੰ ਰਾਜਾ ਸੁਚੇਤ ਸਿੰਘ ਜੀ ਨੇ ਨਕਸ਼ਾ ਦਿਖਾਇਆ ਹੋਇਆ ਏ, ਮਹੀਨਾ ਭਰ ਲਗ ਜਾਂਦਾ ਏ ਇਕ ਪਾਸੇ ਤੋਂ ਦੂਜੇ ਪਾਸੇ ਜਾਣ ਲਈ। ਰਾਜਾ ਜੀ ਦਸਦੇ ਸੀ ਕਿ ਕਿਤੇ ਉਚੇ ਉਚੇ ਬਰਫੀਲੇ ਪਹਾੜ ਤੇ ਕਿਤੇ ਮੈਦਾਨ, ਇਕ ਪਾਸੇ ਚੀਨ, ਇਕ ਪਾਸੇ ਅਫਗਾਨਿਸਤਾਨ ਤੇ ਇਕ ਪਾਸੇ ਇਹ ਫਿਰੰਗੀ ਲਗਦੇ ਨੇ ਸਰਹੱਦਾਂ 'ਤੇ।"

"ਰੱਬ ਕਰੇ ਦੁੱਲਾ ਜੀ ਦਾ ਰਾਜ ਦਿਨ-ਰਾਤ ਵਧੇ ਫੁੱਲੇ।"

ਮੰਗਲਾ ਨੇ ਕਿਹਾ। ਮੰਗਲਾ ਨੂੰ ਸਭ ਤੋਂ ਵਧ ਚਾਅ ਸੀ।

ਰਾਣੀ ਜਿੰਦਾਂ ਹੁਣ ਰੀਜੰਟ ਸੀ। ਹੁਣ ਉਸ ਨੇ ਵੀ ਹੁਕਮ ਦੇ ਸਕਣੇ ਸਨ। ਜਿਸ ਦਿਨ ਦਾ ਮਹਾਂਰਾਜੇ ਲਈ ਸ਼ਹਿਜ਼ਾਦੇ ਦੇ ਨਾਂ ਦੀ ਘੋਸ਼ਣਾ ਹੋਈ ਸੀ ਉਸ ਦਿਨ ਦੀ ਹੀ ਹਰ ਵੇਲੇ ਮਿਲਣ ਵਾਲਿਆਂ ਦੀ ਭੀੜ ਜੁੜੀ ਰਹਿੰਦੀ ਸੀ। ਸ਼ਹਿਜ਼ਾਦੇ ਦੇ ਮਹਾਂਰਾਜਾ ਬਣਨ ਵਿਚ ਇਕ ਹੋਰ ਵਿਅਕਤੀ ਬਹੁਤ ਹੀ ਹੌਂਸਲੇ ਵਿਚ ਸੀ, ਉਹ ਸੀ ਜਵਾਹਰ ਸਿੰਘ, ਰਾਣੀ ਜਿੰਦਾਂ ਦਾ ਭਰਾ। ਭਾਵੇਂ ਉਸ ਦਾ ਪਿਛੋਕੜ ਗਰੀਬ ਹੀ ਸੀ ਪਰ ਸਰਕਾਰ ਨੇ ਰਾਣੀ ਜਿੰਦਾਂ ਨਾਲ ਵਿਆਹ ਕਰਾਉਣ ਤੋਂ ਬਾਅਦ ਉਸ ਪਰਿਵਾਰ ਨੂੰ ਜਗੀਰ ਬਖਸ਼ ਦਿਤੀ ਗਈ ਸੀ ਤੇ ਆਪਣੇ ਆਪ ਨੂੰ ਜਗੀਰਦਾਰ ਕਹਾਉਣ ਲਗੇ ਸਨ। ਜਦੋਂ ਦੀ ਰਾਣੀ ਜਿੰਦਾਂ ਵਾਪਸ ਲਹੌਰ ਆਈ ਸੀ ਜਵਾਹਰ ਸਿੰਘ ਦਾ ਆਪਣੀ ਭੈਣ ਦੀ ਹਵੇਲੀ ਦਾ ਗੇੜਾ ਵਧ ਗਿਆ ਸੀ। ਗੇੜਾ ਵਧਣ ਦਾ ਇਕ ਕਾਰਨ ਮੰਗਲਾ ਵੀ ਸੀ। ਜਵਾਹਰ ਸਿੰਘ ਨੇ ਗੋਲੀ ਮੰਗਲਾ ਨਾਲ ਆਪਣੇ ਸਬੰਧ ਕਾਇਮ ਕਰ ਲਏ ਸਨ। ਮੰਗਲਾ ਹੁਣ ਉਸ ਦੀ ਰਖੇਲ ਸੀ। ਰਾਣੀ ਜਿੰਦਾਂ ਨੇ ਵੀ ਇਸ ਬਾਰੇ ਕਦੇ ਇਤਰਾਜ਼ ਨਹੀਂ ਸੀ ਕੀਤਾ। ਮੰਗਲਾ ਵੀ ਉਸ ਨਾਲ ਖੁਸ਼ ਰਹਿੰਦੀ ਸੀ। ਆਪਣੇ ਭਾਣਜੇ ਦੇ ਮਹਾਂਰਾਜਾ ਬਣਨ 'ਤੇ ਜਵਾਹਰ ਸਿੰਘ ਨੇ ਖੁਸ਼ ਹੋਣਾ ਹੀ ਹੋਇਆ। ਹੁਣ ਉਸ ਦਾ ਦਰਬਾਰ ਵਿਚ ਅੱਘ ਵਧ ਜਾਣਾ ਸੀ। ਜਿਸ ਦਿਨ ਦੀ ਸ਼ਹਿਜ਼ਾਦੇ ਨੂੰ ਮਹਾਂਰਾਜਾ ਬਣਾਉਣ ਦੀ ਘੋਸ਼ਣਾ ਹੋਈ ਸੀ ਜਵਾਹਰ ਸਿੰਘ ਹਰ ਵੇਲੇ ਉਸ ਦੇ ਨਾਲ ਨਾਲ ਰਹਿਣ ਲਗਿਆ ਸੀ। ਉਹ ਸ਼ਹਿਜ਼ਾਦੇ ਉਪਰ ਵਿਸ਼ੇਸ਼ ਹੱਕ ਦਿਖਾਉਣ ਦੀ ਕੋਸ਼ਿਸ਼ ਕਰਨ ਲਗਦਾ ਸੀ। ਦਲੀਪ ਸਿੰਘ ਦੇ ਰੋਜ਼ਾਨਾ ਦੇ ਨਿੱਕੇ ਨਿੱਕੇ ਵੇਰਵਿਆਂ ਬਾਰੇ ਉਹ ਬਹੁਤਾ ਧਿਆਨ ਦੇਣ ਲਗਿਆ ਸੀ। ਉਸ ਦੀ ਪੜ੍ਹਾਈ ਵਿਚ ਤੇ ਉਸ ਦੀ ਖੇਡ ਵਿਚ ਬਹੁਤੀ ਦਿਲਚਸਪੀ ਲੈਂਦਾ। ਉਸ ਨੇ ਹੀ ਦਲੀਪ ਦੀ ਉਮਰ ਦੇ ਮੁੰਡਿਆਂ ਦਾ ਇੰਤਜ਼ਾਮ ਕੀਤਾ ਜਿਹਨਾਂ ਨਾਲ ਰਲ਼ ਕੇ ਦਲੀਪ ਖੇਡਾਂ ਦਾ ਅਤੇ ਹੋਰ ਸਰੀਰਕ ਕਸਰਤਾਂ ਦਾ ਅਭਿਆਸ ਕਰ ਸਕੇ। ਦਲੀਪ ਦੇ ਪਹਿਨੇ ਜਾਣ ਵਾਲੇ ਕਪੜਿਆਂ ਵਿਚ ਵੀ ਉਹ ਰਾਣੀ ਜਿੰਦਾਂ ਨੂੰ ਸਲਾਹਾਂ ਦੇਣ ਲਗਦਾ। ਰਾਣੀ ਜਿੰਦਾਂ ਨੂੰ ਵੀ ਆਪਣੇ ਭਰਾ ਦੀ ਹੋਂਦ ਬਹੁਤ ਚੰਗੀ ਲਗਦੀ। ਉਹ ਉਸ ਦੀ ਹਾਜ਼ਰੀ ਵਿਚ ਸੁਰੱਖਿਅਤ ਮਹਿਸੂਸ ਕਰਦੀ। ਸੋਚਦੀ ਕਿ ਕੋਈ ਤਾਂ ਮਰਦ ਉਸ ਦੇ ਆਲੇ ਦੁਆਲੇ ਹਾਜ਼ਰ ਹੈ। ਰਾਜਾ ਸੁਚੇਤ ਸਿੰਘ ਆਪਣੇ ਭਤੀਜੇ ਨਾਲ ਨਰਾਜ਼ ਹੋ ਕੇ ਜੰਮੂ ਚਲੇ ਗਿਆ ਸੀ ਪਰ ਰਾਣੀ ਜਿੰਦਾਂ ਨਾਲ ਉਸ ਦਾ ਰਾਬਤਾ ਕਾਇਮ ਸੀ। ਸੁਚੇਤ ਸਿੰਘ ਕਈ ਵਾਰ ਚੁੱਪ ਚਾਪ ਮਹਿਲਾਂ ਵਿਚ ਰਾਣੀ ਨੂੰ ਮਿਲਣ ਆ ਜਾਇਆ ਕਰਦਾ ਸੀ।

ਅੱਸੂ ਦੀ ਸੰਗਰਾਂਦ ਨੂੰ ਮਹਾਂਰਾਜਾ ਸ਼ੇਰ ਸਿੰਘ ਮਾਰਿਆ ਗਿਆ ਸੀ ਤੇ ਕੱਤਕ ਦੀ ਸੰਗਰਾਂਦ ਨੂੰ ਸ਼ਹਿਜ਼ਾਦੇ ਦਲੀਪ ਸਿੰਘ ਦੀ ਤਾਜਪੋਸ਼ੀ ਹੋ ਰਹੀ ਸੀ। ਨਿੱਕੇ ਜਿੰਨੇ ਦਲੀਪ ਸਿੰਘ ਨੂੰ ਸ਼ਾਹੀ ਕਪੜਿਆਂ ਨਾਲ ਤਿਆਰ ਕੀਤਾ ਗਿਆ। ਰੇਸ਼ਮ ਦਾ ਸਫੇਦ ਕੁੜਤਾ ਪਜਾਮਾ, ਸਫੇਦ ਸ਼ੇਰਬਾਨੀ, ਪੈਰੀਂ ਨੋਕਦਾਰ ਸੋਨੇ ਦੇ ਤਿੱਲੇ ਵਾਲੀ ਜੁੱਤੀ ਤੇ ਸਿਰ ਉਪਰ ਗੁਲਾਬੀ ਪੱਗ, ਪੱਗ ਉਪਰ ਹੀਰਿਆਂ ਦਾ ਹਾਰ ਤੇ ਕਲਗੀ। ਜਦ

ਦਲੀਪ ਨਿੱਕੇ ਨਿੱਕੇ ਕਦਮ ਪੁੱਟਦਾ ਤੁਰਿਆ ਆ ਰਿਹਾ ਸੀ ਤਾਂ ਸੋਨੇ ਦੇ ਮਿਆਨ ਵਾਲੀ ਤਲਵਾਰ ਉਸ ਦੇ ਹੱਥ ਵਿਚ ਸੀ, ਤਲਵਾਰ ਉਸ ਦੇ ਕੱਦ ਜਿੱਡੀ ਹੀ ਸੀ। ਜਵਾਹਰ ਸਿੰਘ ਉਸ ਦੇ ਨਾਲ ਇਵੇਂ ਤੁਰਦਾ ਆ ਰਿਹਾ ਸੀ ਜਿਵੇਂ ਉਹ ਖੁਦ ਹੀ ਮਹਾਂਰਾਜਾ ਬਣਨ ਜਾ ਰਿਹਾ ਹੋਵੇ।

ਦੀਵਾਨਖਾਨੇ ਵਿਚ ਭੀੜ ਬਣੀ ਹੋਈ ਸੀ। ਸਾਰੇ ਦਰਬਾਰੀ ਤੇ ਹੋਰ ਕਰਮਚਾਰੀ ਹਾਜ਼ਰ ਸਨ, ਜਗੀਰਦਾਰ ਤੇ ਪੰਜਾਬ ਦੇ ਮੁੱਖ ਪਤਵੰਤੇ ਲੋਕ ਵੀ, ਵੱਡੇ ਵੱਡੇ ਨਵਾਬ ਵੀ। ਖਾਲਸਾ ਫੌਜ ਦੇ ਪੰਚ ਵੀ। ਕੁਝ ਅੰਗਰੇਜ਼ ਅਫਸਰ ਵੀ ਸ਼ਾਮਲ ਹੋਣ ਆਏ ਸਨ। ਚਾਰੇ ਪਾਸੇ ਅੰਗਰੱਖਿਅਕ ਵੀ ਫੈਲੇ ਹੋਏ ਸਨ। ਬੇਦੀ ਬਿਕਰਮ ਸਿੰਘ ਇਕ ਵਾਰ ਫਿਰ ਆਇਆ ਬੈਠਾ ਸੀ, ਉਸ ਦੇ ਨਾਲ ਕੁਝ ਹੋਰ ਗਰੰਥੀ ਵੀ ਸਨ। ਗਰੰਥ ਸਾਹਿਬ ਦਾ ਪਾਠ ਹੋ ਰਿਹਾ ਸੀ। ਦਲੀਪ ਸਿੰਘ ਜਵਾਹਰ ਸਿੰਘ ਨਾਲ ਆਇਆ ਤੇ ਉਸ ਨੇ ਗਰੰਥ ਸਾਹਿਬ ਮੂਹਰੇ ਮੱਥਾ ਟੇਕਿਆ ਤੇ ਫਿਰ ਹਾਜ਼ਰ ਸੰਗਤ ਨੂੰ ਉੱਚੀ ਆਵਾਜ਼ ਵਿਚ 'ਸਤਿ ਸ੍ਰੀ ਅਕਾਲ' ਬੁਲਾਈ। 'ਬੋਲੇ ਜੋ ਨਿਹਾਲ, ਸਹਿ ਸ੍ਰੀ ਆਕਾਲ' ਦੇ ਜੈਕਾਰੇ ਵੀ ਛੱਡੇ ਗਏ। ਦਲੀਪ ਸਿੰਘ ਨੂੰ ਇਕ ਵਿਸ਼ੇਸ਼ ਚੌਂਕੀ ਉਪਰ ਬੈਠਾ ਦਿਤਾ। ਬੇਦੀ ਬਿਕਰਮ ਸਿੰਘ ਨੇ ਪਾਠ ਸਮਾਪਤ ਕੀਤਾ, ਫਿਰ ਅਰਦਾਸ ਕੀਤੀ ਤੇ 'ਵਾਹਿਗੁਰੂ ਵਾਹਿਗੁਰ' ਦਾ ਉਚਾਰਣ ਕਰਦਿਆਂ ਸੋਨੇ ਦੇ ਬਾਟੇ ਵਿਚ ਪਏ ਤੇਲ ਵਿਚ ਭਿੱਜੇ ਕੇਸਰ ਤੇ ਚੌਲਾਂ ਦਾ ਟਿੱਕਾ ਦਲੀਪ ਸਿੰਘ ਦੇ ਮੱਥੇ 'ਤੇ ਲਗਾ ਦਿਤਾ। ਚਾਰੇ ਪਾਸੇ ਇਕ ਵਾਰ ਫਿਰ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗੂੰਜਣ ਲਗੇ। ਫਿਰ ਹੋਰ ਗਰੰਥੀਆਂ ਨੇ ਵੀ ਟਿੱਕਾ ਲਗਾਇਆ। ਹੁਣ ਸ਼ਹਿਜ਼ਾਦਾ ਦਲੀਪ ਸਿੰਘ ਮਹਾਂਰਾਜਾ ਦਲੀਪ ਸਿੰਘ ਬਣ ਚੁਕਿਆ ਸੀ। ਕੋਹੇਨੂਰ ਉਸ ਦੀ ਬਾਂਹ ਉਪਰ ਬੰਨ ਦਿਤਾ ਗਿਆ। ਉਸ ਨੂੰ ਪੰਜਾਬ ਦੇ ਤਖਤ ਉਪਰ ਬੈਠਾ ਦਿਤਾ ਗਿਆ ਜਿਥੇ ਕਦੇ ਸਰਕਾਰ, ਖੜਕ ਸਿੰਘ ਤੇ ਸ਼ੇਰ ਸਿੰਘ ਬੈਠਿਆ ਕਰਦੇ ਸਨ। ਨਿੱਕੇ ਦਲੀਪ ਨੂੰ ਤਖਤ ਉਪਰ ਚੜ੍ਹਨ ਵਿਚ ਜ਼ਰਾ ਦਿਕਤ ਆਈ ਤਾਂ ਜਵਾਹਰ ਸਿੰਘ ਨੇ ਚੁੱਕੇ ਕੇ ਬੈਠਾ ਦਿਤਾ। ਹੀਰਾ ਸਿੰਘ ਦੀ ਵਜ਼ੀਰ ਬਣਨ ਦੀ ਰਸਮ ਵੀ ਪੂਰੀ ਕੀਤੀ ਗਈ। ਜਵਾਹਰ ਸਿੰਘ ਮਹਾਂਰਾਜੇ ਦਾ ਸਰਪ੍ਰਸਤ ਬਣਾਇਆ ਗਿਆ। ਫਿਰ ਸਾਰੇ ਹਾਜ਼ਰ ਲੋਕ ਆਪਣੇ ਆਪਣੇ ਰੁਤਬੇ ਦੇ ਹਿਸਾਬ ਨਾਲ ਆ ਕੇ ਨਜ਼ਰਾਨਾ ਪੇਸ਼ ਕਰਨ ਲਗੇ। ਤਾਜਪੋਸ਼ੀ ਤੋਂ ਬਾਅਦ ਮਹਾਂਰਾਜੇ ਦੇ ਮੰਨੋਰੰਜਨ ਲਈ ਨਾਚ-ਗਾਣੇ ਦਾ ਵੀ ਪਰਬੰਧ ਕੀਤਾ ਗਿਆ। ਇਸ ਸਾਰੇ ਸਮਾਗਮ ਦੇ ਇੰਤਜ਼ਾਮ ਨੂੰ ਹੀਰਾ ਸਿੰਘ ਆਪ ਸੰਭਾਲ ਰਿਹਾ ਸੀ। ਉਹ ਕਿਸੇ ਕਿਸਮ ਦੀ ਕਸਰ ਨਹੀਂ ਸੀ ਰਹਿਣ ਦੇਣੀ ਚਾਹੁੰਦਾ। ਲਹੌਰ ਸ਼ਹਿਰ ਵਿਚ ਵੀ ਖੁਸ਼ੀਆਂ ਮਨਾਈਆਂ ਗਈਆਂ। ਬਜ਼ਾਰਾਂ ਨੂੰ ਉਚੇਚੇ ਤੌਰ ਤੇ ਸਜਾਇਆ ਗਿਆ। ਇਸ ਖੁਸ਼ੀ ਦੇ ਮੌਕੇ 'ਤੇ ਲੋਕ ਇਕ ਦੂਜੇ ਨੂੰ ਵਧਾਈਆਂ ਵੀ ਦਿੰਦੇ ਜਾ ਰਹੇ ਸਨ ਤੇ ਨਾਲ ਹੀ ਨਾਲ ਕਈ ਕਿਸਮ ਦੇ ਤੌਖਲੇ ਵੀ ਪ੍ਰਗਟ ਕਰਦੇ ਜਾ ਰਹੇ ਸਨ।

ਅਗਲੇ ਦਿਨ ਹੀ ਦਰਬਾਰ ਸਜਾਇਆ ਗਿਆ। ਮਹਾਂਰਾਜਾ ਦਲੀਪ ਸਿੰਘ ਪੰਜਾਬ ਦੇ ਤਖਤ ਤੇ ਬੈਠਿਆ। ਉਸ ਦੇ ਕੋਲ ਹੀ ਜਵਾਹਰ ਸਿੰਘ ਵੀ ਸਜਿਆ-ਧਜਿਆ ਖੜਾ ਸੀ। ਰਾਜਾ ਹੀਰਾ ਸਿੰਘ ਨੇ ਸਾਰੇ ਦਰਬਾਰੀਆਂ ਨੂੰ ਭਾਸ਼ਨ ਦਿਤਾ ਤੇ ਸਭ ਨੂੰ ਪੰਜਾਬ ਦੀ ਬਿਹਤਰੀ ਲਈ ਕੰਮ ਕਰਨ ਦਾ ਸੱਦਾ ਦਿਤਾ। ਹੀਰਾ ਸਿੰਘ ਭਰ ਜਵਾਨ ਤੇ ਬਹੁਤ ਹੀ ਸਿਹਤਵੰਦ ਸਿਪਾਹੀ ਸੀ। ਉਹ ਇਵੇਂ ਤਿਆਰ ਹੋ ਕੇ ਦਰਬਾਰ ਵਿਚ ਆਇਆ ਜਿਵੇਂ ਕਿਸੇ ਲੜਾਈ ਦੇ ਮੈਦਾਨ ਲਈ ਚਲਿਆ ਹੋਵੇ। ਉਸ ਦੇ ਤੁਰਨ ਦਾ ਅੰਦਾਜ਼, ਉਸ ਦੇ ਗੱਲ ਕਰਨ ਦਾ ਢੰਗ ਸਾਰੇ ਦਰਬਾਰੀਆਂ ਤੇ ਹਾਜ਼ਰ ਰਿਆਇਆ ਨੂੰ ਕੀਲ ਰਿਹਾ ਸੀ। ਉਸ ਨੇ ਫੌਜ ਵਲ ਹੋਰ ਧਿਆਨ ਦੇਣ ਬਾਰੇ ਵਾਅਦਾ ਕੀਤਾ, ਪੰਜਾਬ ਦੀਆਂ ਸਰਹੱਦਾਂ ਦੀ ਰਾਖੀ ਤੇ ਇਸ ਨੂੰ ਹੋਰ ਅਗੇ ਵਧਾਉਣ ਦਾ ਦਾਅਵਾ ਕਰਦਿਆਂ ਪੰਜਾਬ ਦੀ ਉਨਤੀ ਲਈ ਗੁਆਂਢੀ ਦੇਸ਼ਾਂ ਨਾਲ ਵਿਉਪਾਰ ਕਰਨ ਵਾਲੀ ਨਵੀਂ ਨੀਤੀ ਘੜਨ ਬਾਰੇ ਸਲਾਹ ਕਰਨ ਦੀ ਗੱਲ ਵੀ ਕੀਤੀ। ਜਿਵੇਂ ਉਹ ਭਵਿੱਖ ਬਾਰੇ ਆਪਣੇ ਕੰਮ ਕਰਨ ਦੇ ਤਰੀਕਿਆਂ ਬਾਰੇ ਦੱਸ ਰਿਹਾ ਸੀ ਜਾਪਦਾ ਸੀ ਕਿ ਪੰਜਾਬ ਇਕ ਵਾਰ ਫਿਰ ਆਪਣੇ ਪੈਰਾਂ 'ਤੇ ਖੜਾ ਹੋ ਸਕੇਗਾ। ਹੀਰਾ ਸਿੰਘ ਤੋਂ ਜੇ ਕੋਈ ਖੁਸ਼ ਨਹੀਂ ਸੀ ਤਾਂ ਉਹ ਸੀ ਦਰਬਾਰ ਵਿਚ ਬੈਠੇ ਦੋ ਅੰਗਰੇਜ਼ ਅਫਸਰ। ਉਹ ਇਸ ਲਈ ਕਿ ਹੀਰਾ ਸਿੰਘ ਨੇ ਸਤਲੁਜ ਵਾਲੀ ਸਰਹੱਦ ਨੂੰ ਮਜ਼ਬੂਤ ਕਰਨ ਦੀ ਗੱਲ ਵੀ ਕੀਤੀ ਸੀ ਭਾਵ ਕਿ ਉਹ ਅੰਗਰੇਜ਼ਾਂ ਨੂੰ ਚੇਤਾਵਨੀ ਦੇ ਰਿਹਾ ਸੀ। ਦੂਜੇ ਜਵਾਹਰ ਸਿੰਘ ਵੀ ਔਖਾ ਹੋ ਰਿਹਾ ਸੀ। ਉਹ ਸੋਚ ਰਿਹਾ ਸੀ ਕਿ ਇਹ ਟੌਹਰ ਇਸ ਵਕਤ ਜੋ ਹੀਰਾ ਸਿੰਘ ਬਣਾ ਰਿਹਾ ਸੀ, ਉਸ ਦਾ ਹੋਣਾ ਚਾਹੀਦਾ ਸੀ, ਵਜ਼ੀਰੀ ਦਾ ਹੱਕ ਮਹਾਂਰਾਜੇ ਦਾ ਮਾਮਾ ਹੋਣ ਕਰਕੇ ਉਸ ਦਾ ਬਣਦਾ ਸੀ।...

ਸ਼ਹਿਰ ਵਿਚ ਵੀ ਰਾਜਾ ਹੀਰਾ ਸਿੰਘ ਦੀ ਚਰਚਾ ਸਹਿਜੇ ਹੀ ਚਲ ਪੈਂਦੀ ਸੀ। ਜਿਥੇ ਕਿਤੇ ਵੀ ਬੰਦੇ ਇਕੱਠੇ ਹੁੰਦੇ ਤਾਂ ਸ਼ਾਹੀ ਮਹਿਲਾਂ ਦੀਆਂ ਗੱਲਾ ਹੋਣ ਲਗਦੀਆਂ। ਉਸ ਦਿਨ ਵੱਡੇ ਬਜ਼ਾਰ ਵਿਚ ਵੀ ਪਰਵੇਜ਼ ਸ਼ਾਹ ਵਿਸ਼ੇਸ਼ ਤੌਰ ਤੇ ਬਾਂਕੇ ਮੱਲ ਨੂੰ ਮਿਲਣ ਆਇਆ ਸੀ। ਵਿਹਲ ਮਿਲਣ ਤੇ ਇਵੇਂ ਦੁਕਾਨਦਾਰ ਇਕ ਦੂਜੇ ਕੋਲ ਚਲੇ ਜਾਇਆ ਕਰਦੇ ਸਨ। ਬਾਂਕੇ ਮੱਲ ਆਪਣੀ ਦੁਕਾਨ ਦੇ ਬਾਹਰ ਖੜਾ ਗਲੀ ਵਿਚ ਖਿਲਰੇ ਗੋਹੇ ਨੂੰ ਦੇਖਦਾ ਲਾਲੂ ਚੂੜੇ ਨੂੰ ਦਬਕੇ ਮਾਰੀ ਜਾ ਰਿਹਾ ਸੀ ਕਿ ਜਲਦੀ ਨਾਲ ਗੋਹਾ ਸਾਫ ਕਰੇ। ਮੱਗੋ ਝੀਰ ਮੋਢਿਆਂ ਉਪਰ ਮੱਛਕ ਚੁੱਕੀ ਖੜਾ ਸੀ। ਲਾਲੂ ਗੋਹਾ ਸਾਫ ਕਰੇ ਤਾਂ ਉਹ ਪਾਣੀ ਦਾ ਛਿੜਕਾ ਕਰ ਸਕੇ। ਮੀਂਹ ਪਏ ਨੂੰ ਦੇਰ ਹੋਣ ਕਰਕੇ ਸਹਿਜੇ ਹੀ ਮਿੱਟੀ ਉਡਨ ਲਗਦੀ ਸੀ। ਭਾਵੇਂ ਸਰਦੀਆਂ ਸ਼ੁਰੂ ਹੋ ਚੁਕੀਆਂ ਸਨ ਪਰ ਧੁੱਪਾਂ ਸੁਹਣੀਆਂ ਲਗ ਰਹੀਆਂ ਸਨ, ਬਹੁਤੀ ਠੰਡ ਨਹੀਂ ਸੀ। ਗੋਹੇ ਨਾਲ ਟੋਕਰਾ ਭਰਦੇ ਲਾਲੂ ਨੇ ਕਿਹਾ,

''ਲਾਲਾ ਜੀ, ਕਿੰਨੀ ਕੁ ਵਾਰ ਸਾਫ ਕਰਾਂਗੇ, ਹੁਣੇ ਈ ਕੋਈ ਗੱਡਾ ਜਾਂ ਘੋੜਾ ਲੰਘਿਆ ਤਾਂ ਫਿਰ ਗੰਦ ਪੈ ਜਾਵੇਗਾ।''

''ਲਾਲੂ, ਬਹੁਤੀਆਂ ਗੱਲਾਂ ਨਾ ਕਰ ਤੇ ਚੁਪ ਕਰਕੇ ਟੋਕਰਾ ਢੇਰ ਤੇ ਸੁੱਟ ਆ ਤੇ ਆਕੇ ਬਾਕੀ ਬਚਦਾ ਵੀ ਚੁੱਕ। ਗਾਹਕਾਂ ਦੇ ਪੈਰਾਂ ਨੂੰ ਲਗ ਲਗ ਕੇ ਹੱਟੀ ਭਰੀ ਜਾਂਦੀ ਏ।''

ਬਾਂਕੇ ਮੱਲ ਨੇ ਗੁੱਸੇ ਵਿਚ ਕਿਹਾ। ਸਾਹਮਣੇ ਪਰਵੇਜ਼ ਸ਼ਾਹ ਨੂੰ ਆਉਂਦਿਆਂ ਦੇਖ ਕੇ ਖੁਸ਼ ਹੁੰਦਾ ਬੋਲਿਆ,

''ਆ ਜਾਓ ਸ਼ਾਹ ਜੀ, ਆ ਜਾਓ, ਘੜੀ ਪਲ਼ ਦਿਲ ਹਲਕਾ ਕਰ ਲਈਏ।''

''ਲਾਲਾ ਜੀ, ਲਿੱਦ-ਗੋਹਾ ਈ ਨਹੀਂ ਟਿਕਣ ਦਿੰਦੇ।''

ਪਰਵੇਜ਼ ਸ਼ਾਹ ਨੇ ਆਖਿਆ ਤੇ ਬਾਂਕੇ ਮੱਲ ਦੇ ਪਿੱਛੇ ਪਿੱਛੇ ਉਸ ਦੀ ਦੁਕਾਨ ਵਿਚ ਜਾ ਵੜਿਆ। ਬਾਂਕੇ ਮੱਲ ਆਪਣੀ ਗੱਦੀ 'ਤੇ ਆਸਣ ਲਾ ਲਿਆ ਤੇ ਨਾਲ ਪਏ ਮੂਹੜੇ 'ਤੇ ਪਰਵੇਜ਼ ਸ਼ਾਹ ਬੈਠ ਗਿਆ ਤੇ ਬੈਠਦਾ ਹੀ ਬੋਲਿਆ,

''ਸ਼ਾਹੀ ਕਿਲ੍ਹੇ ਵਿਚ ਆਵਾ ਜਾਈ ਵੀ ਤਾਂ ਅਜਕਲ ਬਹੁਤ ਏ, ਇਸੇ ਕਰਕੇ ਗਲੀਆਂ ਵਿਚ ਗੰਦ ਵੀ ਬਹੁਤਾ ਪੈਂਦਾ ਏ।''

"ਸ਼ਾਹੀ ਕਿਲ੍ਹੇ ਦੇ ਤਾਂ ਮਾਰੇ ਪਏ ਹਾਂ!"

"ਵਕਿਆ ਈ ਲਾਲਾ ਜੀ, ਇਹਨਾਂ ਨੇ ਜੀਣਾ ਮੁਹਾਲ ਕੀਤਾ ਪਿਆ ਏ, ਓਧਰ ਮਲੇਰ ਕੋਟਲੇ ਮੇਰਾ ਸਾਲਾ ਹੱਟੀ ਕਰਦਾ ਏ, ਦਸਦਾ ਏ ਕਿ ਬਹੁਤ ਹੀ ਅਮਨ ਚੈਨ ਏ।"

"ਸ਼ਾਹ ਜੀ, ਅਮਨ ਚੈਨ ਚਲੇ ਗਿਆ ਸਰਕਾਰ ਦੇ ਨਾਲ ਈ, ਹੁਣ ਤਾਂ ਮੈਂ ਸੋਚਦਾਂ ਕਿ ਏਹਦੇ ਨਾਲੋਂ ਤਾਂ ਅੰਗਰੇਜ਼ ਹੀ ਆ ਜਾਣ।"

"ਤੁਹਾਡਾ ਮੂੰਹ ਬਖਤਾਵਰ ਹੋਵੇ ਲਾਲ ਜੀ, ਮੈਂ ਵੀ ਇਹੋ ਕਹਿੰਨਾਂ। ਫੌਜੀ ਬੁਰਛੇ ਤਿੰਨ ਵਾਰੀ ਦੁਕਾਨ ਲੁੱਟ ਚੁੱਕੇ ਨੇ, ਦੱਸੋ ਕਿਥੇ ਜਾ ਕੇ ਫਰਿਆਦ ਕਰੀਏ। ਕੱਲ ਚਨਿਓਟ ਤੋਂ ਮੇਰਾ ਭਰਾ ਆਇਆ ਸੀ, ਕਹਿੰਦਾ ਲਹੌਰ ਨਾਲੋਂ ਓਥੇ ਹਾਲੇ ਅਮਨ ਏਂ, ਕਹਿੰਦਾ ਏਥੇ ਈ ਆ ਜੋ।"

"ਸ਼ਾਹ ਜੀ, ਕਿਥੋਂ ਕਰ ਹੁੰਦੀ ਏ ਏਨੀ ਪੱਟ ਪਟਾਈ, ਘਰ ਬਾਰ ਸਭ ਏਥੇ ਵੇ। ...ਆਹ ਰੱਤੜੇ ਬਜ਼ਾਰ ਵਾਲਾ ਬਚਨ ਸਿੰਘ, ਜਿਹਦਾ ਜਵਾਨ ਪੁੱਤਰ ਬੁਰਛਿਆਂ ਵਲੋਂ ਲਗਾਈ ਅੱਗ ਵਿਚ ਲੂਹ ਹੋ ਗਿਆ ਸੀ, ਲੁਧਿਆਣੇ ਚਲੇ ਗਿਆ ਸੀ ਪਰ ਦਿਲ ਨਹੀਂ ਲਗਿਆ ਤੇ ਮੁੜ ਆਇਆ।"

"ਕੀ ਕਰੀਏ ਲਾਲਾ ਜੀ, ਸਰਕਾਰ ਨੇ ਅੱਖਾਂ ਮੀਟੀਆਂ ਨਹੀਂ ਕਿ ਆਮ ਰਿਆਇਆ ਉਪਰ ਜ਼ੁਲਮ ਸ਼ੁਰੂ ਹੋਇਆ ਨਹੀਂ, ...ਹੁਣੇ ਈ ਗਾਹਕ ਦਸਦਾ ਸੀ ਕਿ ਗੁਜਰਾਤ ਨੇੜੇ ਉਹਨਾਂ ਦੇ ਕਿਸੇ ਰਿਸ਼ਤੇਦਾਰ ਦੀ ਬਰਾਤ ਬੁਰਛਿਆਂ ਨੇ ਲੁੱਟ ਲਈ, ...ਹਨੇਰ ਸਾਈਂ ਦਾ! ਤੁਹਾਡੇ ਰਾਖੇ ਈ ਲੁੱਟਣ ਲਗ ਪੈਣ ਤਾਂ ਬਚਿਆ ਕੀ?"

"ਸਾਡਾ ਬਾਬਾ ਕਹਿੰਦਾ ਹੁੰਦਾ ਸੀ ਕਿ ਜੋ ਖਾਧਾ ਉਹੀ ਲਾਹੇ ਦਾ, ਬਾਕੀ ਬਚਿਆ ਅਹਿਮਦ ਸ਼ਾਹੇ ਦਾ, ...ਇਹ ਤਾਂ ਅਬਦਾਲੀ ਤੋਂ ਵੀ ਅਗੇ ਨਿਕਲ ਗਏ।"

"ਸੱਚੀ ਗੱਲ ਤਾਂ ਇਹ ਵੇ ਸ਼ਾਹ ਜੀ ਕਿ ਪੰਜਾਬ ਨੇ ਬਹੁਤ ਔਖੇ ਦਿਨ ਦੇਖੇ ਨੇ ਪਰ ਇੰਨੇ ਔਖੇ ਪਹਿਲਾਂ ਸ਼ਾਇਦ ਹੀ ਦੇਖੇ ਹੋਣ, ਇਹ ਤਾਂ ਪੰਜਾਬ ਨੂੰ ਈ ਖਤਮ ਕਰਨ ਤੇ ਤੁਲੇ ਹੋਏ ਨੇ।"

"ਲਾਲਾ ਜੀ, ਪੰਜਾਬ ਨੂੰ ਤਾਂ ਇਹ ਥੋੜੇ ਜਿਹੇ ਸਿੱਖ ਕੀ ਖਤਮ ਕਰ ਸਕਣਗੇ? ...ਕਿੰਨੇ ਧਾੜਵੀ ਪੰਜਾਬ ਉਪਰ ਸਦੀਆਂ ਤੋਂ ਹਮਲੇ ਕਰਨ ਡਹੇ ਨੇ ਫਿਰ ਵੀ ਪੰਜਾਬ ਨੂੰ ਖਤਮ ਨਹੀਂ ਕਰ ਸਕੇ, ਇਹ ਮੁੱਠੀ ਭਰ ਲੋਕ ਕੀ ਖਤਮ ਕਰਨਗੇ! ਹਾਂ, ਇਹ ਆਪਣੇ ਆਪ ਨੂੰ ਜ਼ਰੂਰ ਤਬਾਹ ਕਰ ਰਹੇ ਨੇ ਪਰ ਭੁਗਤਣਾ ਪੈ ਰਿਹਾ ਏ ਆਮ ਲੋਕਾਂ ਨੂੰ, ਪੰਜਾਬ ਦੀ ਤਵਾਰੀਖ ਵਿਚ ਇਹ ਪਹਿਲਾਂ ਕਦੇ ਨਹੀਂ ਹੋਇਆ।"

ਗੱਲ ਕਰਦਾ ਪਰਵੇਜ਼ ਸ਼ਾਹ ਵਿਚਾਰਗੀ ਵਿਚ ਸਿਰ ਮਾਰਨ ਲਗਿਆ। ਅਜਿਹੇ ਵਾਰਤਾਲਾਪ ਆਮ ਸੁਣਨ ਨੂੰ ਮਿਲਦੇ ਸਨ। ਜਿਸ ਦਿਨ ਵੀ ਸ਼ਹਿਰ ਵਿਚ ਕੋਈ ਗੜਬੜ ਹੁੰਦੀ ਤਾਂ ਦੁਕਾਨਦਾਰ ਇਕ ਦਮ ਦੁਕਾਨਾਂ ਬੰਦ ਕਰ ਕੇ ਜਾਨਾਂ ਬਚਾਉਣ ਲਈ ਭੱਜ ਤੁਰਦੇ। ਉਹ ਡਰਦੇ ਕਿ ਪਤਾ ਨਹੀਂ ਕਿਹੜੇ ਵੇਲੇ ਫੌਜ ਨੇ ਆਕੇ ਤਬਾਹੀ ਮਚਾਉਣੀ ਸ਼ੁਰੂ ਕਰ ਦੇਣੀ ਹੈ। ਰਾਹਜਨੀ ਤੇ ਹੋਰ ਜੁਰਮ ਬਹੁਤ ਵਧ ਗਿਆ ਸੀ। ਇਸ ਵਧੇ ਹੋਏ ਜੁਰਮਾਂ ਦੀ ਗੱਲ ਕਰਦਾ ਪਰਵੇਜ਼ ਸਾਹ ਗੱਲ ਸੁਣਾਉਣ ਲਗਦਾ,

"ਦੇਖੋ, ਇਕ ਵੇਲਾ ਇਹ ਵੇ, ...ਤੇ ਇਕ ਵੇਲਾ ਸੀ ਸਰਕਾਰ ਦਾ! ...ਉਹ ਦਰਿਆ ਦਿਲ ਫਰਿਸ਼ਤਾ ਜਰਾਇਮ ਪੇਸ਼ਾ ਲੋਕਾਂ ਨੂੰ ਇਵੇਂ ਜੱਫੀ ਵਿਚ ਲੈ ਲੈਂਦਾ ਕਿ ਬਹੁਤ ਸਾਰਿਆਂ ਨੂੰ ਨੌਕਰੀਆਂ ਦੇ ਦਿੰਦਾ ਜਾਂ ਘੱਟੋ ਘੱਟ ਅਜਿਹੇ ਇੰਤਜ਼ਾਮ ਕਰ ਦਿੰਦਾ ਕਿ ਉਹਨਾਂ ਦਾ ਇਜ਼ਤ ਨਾਲ ਵਧੀਆ ਗੁਜ਼ਾਰਾ ਹੋਣ ਲਗੇ।"

ਬਾਂਕੇ ਮੱਲ ਕੋਲ ਆਪਣੀ ਦੁਕਾਨ ਨਾਲ ਜੁੜੇ ਹੋਏ ਅਨੇਕ ਮਸਲੇ ਸਨ। ਉਸ ਦੀ ਪਰਚੂਨ ਦੀ ਦੁਕਾਨ ਹੋਣ ਕਰਕੇ ਰੋਜ਼-ਮਰਾਹ ਲੋੜ ਦੀਆਂ ਚੀਜ਼ਾਂ ਵੇਚਦਾ ਸੀ। ਉਸ ਨੂੰ ਤਾਂ ਸਾਰਾ ਦਿਨ ਗਾਹਕਾਂ ਨਾਲ ਵਧਦੀਆਂ ਕੀਮਤਾਂ ਕਰਕੇ ਹੀ ਲੜਾਈ ਕਰਨੀ ਪੈਂਦੀ ਸੀ। ਉਹ ਬਹੁਤ ਸਮਝਾਉਂਦਾ ਕਿ ਸਰਕਾਰ ਦੇ ਵੇਲੇ ਨਾਲੋਂ ਹੁਣ ਦਾਮ ਦੁਗਣੇ ਹੋ ਗਏ ਹਨ। ਉਦੋਂ ਇਕ ਰੁਪਏ ਦੀ ਦੋ ਮਣ ਕਣਕ ਸੀ ਤੇ ਹੁਣ ਰੁਪਏ ਦੀ ਸਿਰਫ ਇਕ ਮਣ। ਇਵੇਂ ਹੀ ਸਰਕਾਰ ਵੇਲੇ ਰੁਪਏ ਦਾ ਚਾਰ ਸੇਰ ਘਿਓ ਆਉਂਦਾ ਸੀ ਤੇ ਹੁਣ ਇਕ ਰੁਪਏ ਦਾ ਦੋ ਸੇਰ ਮਿਲਣ ਲਗਿਆ ਸੀ। ਬਾਂਕੇ ਮੱਲ ਗਾਹਕਾਂ ਨੂੰ ਕੀਮਤਾਂ ਦੇ ਵਧਣ ਬਾਰੇ ਬਹੁਤ ਦਸਦਾ ਪਰ ਗਾਹਕ ਸੋਚਦੇ ਕਿ ਢਾਈ ਤਿੰਨ ਸਾਲ ਵਿਚ ਇੰਨਾ ਫਰਕ ਕਿਵੇਂ ਪੈ ਸਕਦਾ ਹੈ।

ਲਹੌਰ ਸ਼ਹਿਰ ਵਿਚ ਤਾਂ ਸਦਾ ਹੀ ਇਕ ਬੇਯਕੀਨੀ ਵਾਲਾ ਮਹੌਲ ਸੀ। ਹੋਰਨਾਂ ਸ਼ਹਿਰਾਂ ਵਿਚ ਵੀ ਫੌਜ ਦਾ ਡਰ ਬਣਿਆਂ ਰਹਿੰਦਾ ਸੀ ਪਰ ਪੰਜਾਬ ਦੇ ਪਿੰਡਾਂ ਵਿਚ ਸ਼ਾਂਤੀ ਸੀ। ਲਹੌਰ ਵਿਚ ਕੀ ਹੋ ਰਿਹਾ ਹੈ, ਜਾਂ ਮੁਲਕ ਵਿਚ ਕਿਹਦਾ ਰਾਜਾ ਹੈ ਇਸ ਦੀ ਪਿੰਡਾਂ ਵਾਲਿਆਂ ਨੂੰ ਬਹੁਤੀ ਚਿੰਤਾ ਨਹੀਂ ਸੀ ਹੁੰਦੀ। ਪਿੰਡਾਂ ਵਿਚ ਰਾਜਧਾਨੀ ਦੀਆਂ ਖਬਰਾਂ ਵੀ ਬਹੁਤ ਦੇਰ ਨਾਲ ਪੁੱਜਦੀਆਂ। ਦੂਰ ਦੁਰੇਡੇ ਦੇ ਪਿੰਡਾਂ ਵਿਚ ਤਾਂ ਪਤਾ ਹੀ ਨਹੀਂ ਸੀ ਚਲਦਾ ਕਿ ਬਾਕੀ ਦੇਸ਼ ਵਿਚ ਕੀ ਵਾਪਰ ਰਿਹਾ ਹੈ। ਸ਼ਹਿਰ ਤੋਂ ਸ਼ਹਿਰ ਤਕ ਹਾਲੇ ਖਬਰ ਜਲਦੀ ਸਫਰ ਕਰ ਜਾਂਦੀ। ਹੋਰਨਾਂ ਸ਼ਹਿਰਾਂ ਦੇ ਲੋਕ ਰਾਜਧਾਨੀ ਵਲ ਹਰ ਵੇਲੇ ਉਤਸੁਕਤਾ ਨਾਲ ਦੇਖਦੇ ਰਹਿੰਦੇ ਖਾਸ ਤੌਰ ਤੇ ਅਜਕਲ ਮਹਾਂਰਾਜਾ ਦਲੀਪ ਸਿੰਘ ਤੇ ਰਾਜਾ ਹੀਰਾ ਸਿੰਘ ਬਾਰੇ ਲੋਕਾਂ ਦੀ ਦਿਲਚਸਪੀ ਬਹੁਤ ਵਧੀ ਹੋਈ ਸੀ।...

ਰਾਜਾ ਹੀਰਾ ਸਿੰਘ ਨੇ ਮੁਹਰੇ ਹੋ ਕੇ ਲਹੌਰ ਦਰਬਾਰ ਦਾ ਸਾਰਾ ਕੰਮ ਸੰਭਾਲ ਲਿਆ। ਦਰਬਾਰ ਵਿਚ ਹੋਰ ਵੀ ਵਜ਼ੀਰ ਸਨ ਜਿਵੇਂ ਕਿ ਉਸ ਦੇ ਪਿਓ ਧਿਆਨ ਸਿੰਘ ਵੇਲੇ ਵੀ ਸਨ; ਫਕੀਰ ਅਜ਼ੀਜ਼ੁਦੀਨ, ਦੀਵਾਨ ਦੀਨਾ ਨਾਥ, ਭਾਈ ਰਾਮ ਸਿੰਘ ਆਦਿ ਪਰ ਇਹਨਾਂ ਦੀ ਉਹ ਆਪਣੇ ਪਿਓ ਵਾਂਹ ਪਰਵਾਹ ਨਹੀਂ ਸੀ ਕਰਦਾ। ਸਭ ਤੋਂ ਪਹਿਲਾਂ ਉਸ ਨੇ ਆਪਣੇ ਵਿਰੋਧੀ ਧੜੇ ਦੇ ਬੰਦੇ ਮਾਰਨੇ ਸ਼ੁਰੂ ਕਰ ਦਿਤੇ। ਗਿਆਨੀ ਗੁਰਮੁੱਖ ਸਿੰਘ ਤੇ ਮਿਸਰ ਬੇਲੀ ਰਾਮ ਵਰਗੇ ਬੰਦਿਆਂ ਨੂੰ ਸ਼ਰੇਆਮ ਕਤਲ ਕਰ ਦਿਤਾ ਗਿਆ। ਸੰਧਾਵਾਲੀਆਂ ਦੀਆਂ ਰਾਜਾ ਸਾਂਸੀ ਵਿਚਲੀਆਂ ਹਵੇਲੀਆਂ ਮਲ਼ੀਆਮੇਟ ਕਰ ਦਿਤੀਆਂ ਗਈਆਂ ਤੇ ਬਾਕੀ ਸਾਰੀ ਜਾਇਦਾਦ ਜ਼ਬਤ ਕਰ ਲਈ। ਹੌਲੀ ਹੌਲੀ ਉਸ ਨੇ ਪੂਰੇ ਮੁਲਕ ਵਿਚ ਆਪਣੀਆਂ ਨੀਤੀਆਂ ਲਾਗੂ ਕਰਨ ਲਾਗੂ ਕਰਨੀਆਂ ਸ਼ੁਰੂ ਕਰ ਦਿਤੀਆਂ। ਜਲਦੀ ਹੀ ਉਹ ਦਰਬਾਰ ਵਿਚ ਵੀ ਆਪਣੀਆਂ ਮਰਜ਼ੀਆਂ ਥੋਪਣ ਲਗਿਆ। ਬਹੁਤ ਸਾਰੀਆਂ ਗੱਲਾਂ ਉਲਟ ਹੋਣ ਲਗੀਆਂ। ਰਾਣੀ ਜਿੰਦਾਂ ਰਾਜਮਾਤਾ ਹੋਣ ਦੇ ਨਾਤੇ ਦਰਬਾਰ ਵਿਚ ਆਉਣਾ ਚਾਹੁੰਦੀ ਸੀ ਪਰ ਹੀਰਾ ਸਿੰਘ ਨੇ ਉਸ ਦੇ ਆਉਣ ਉਤੇ ਪਾਬੰਦੀ ਲਗਾ ਦਿਤੀ। ਉਸ ਦਾ ਕਹਿਣਾ ਸੀ ਕਿ ਦਰਬਾਰ ਵਿਚ ਔਰਤਾਂ ਦਾ ਕੋਈ ਕੰਮ ਨਹੀਂ। ਰਾਣੀ ਜਿੰਦਾਂ ਜਨਾਨਾਖਾਨੇ ਵਿਚ ਬੈਠਣ ਵਾਲੀ ਔਰਤ ਨਹੀਂ ਸੀ। ਉਸ ਨੇ ਰਾਜਮਾਤਾ ਤੇ ਰੀਜੰਟ ਬਣਕੇ ਬਹੁਤ ਕੁਝ ਕਰਨਾ ਸੋਚਿਆ ਹੋਇਆ ਸੀ।

ਉਹ ਆਪਣਾ ਫਰਜ਼ ਸਮਝਦੀ ਹੋਈ ਪੰਜਾਬ ਦੇ ਰਾਜ ਵਿਚ ਇਕ ਵੱਡਾ ਹਿੱਸਾ ਪਾਉਣਾ ਚਾਹੁੰਦੀ ਸੀ ਪਰ ਉਸ ਨੂੰ ਦਰਬਾਰ ਦੀ ਕਿਸੇ ਗੱਲ ਵਿਚ ਸ਼ਾਮਲ ਹੀ ਨਹੀਂ ਸੀ ਕੀਤਾ ਜਾ ਰਿਹਾ। ਸਭ ਕੁਝ ਹੀਰਾ ਸਿੰਘ ਆਪ ਹੀ ਕਰਦਾ ਫਿਰ ਰਿਹਾ ਸੀ। ਦਿਨ ਬੀਤ ਗਏ ਤੇ ਫਿਰ ਮਹੀਨੇ ਪਰ ਰਾਣੀ ਜਿੰਦਾਂ ਨੂੰ ਕਦੇ ਵੀ ਮਹਿਸੂਸ ਹੋਇਆ ਨਹੀਂ ਸੀ ਹੋਇਆ ਕਿ ਉਹ ਰੀਜੰਟ ਹੈ, ਰਾਜਮਾਤਾ ਵੀ ਹੈ। ਜਿਸ ਕੁਝ ਬਾਰੇ ਉਸ ਨੂੰ ਧਿਆਨ ਸਿੰਘ ਤੇ ਸੁਚੇਤ ਸਿੰਘ ਸੁਫਨੇ ਦਿਖਾਉਂਦੇ ਰਹੇ ਸਨ ਉਹੋ ਜਿਹਾ ਕੁਝ ਵੀ ਨਹੀਂ ਸੀ। ਉਹ ਖਿਝਦੀ ਹੋਈ ਆਪਣੀ ਗੋਲੀ ਨੂੰ ਕਹਿਣ ਲਗਦੀ,
"ਮੋਤੀਆ, ਇਹ ਸਭ ਕੀ ਹੋਰ ਰਿਹਾ ਏ! ਕੀ ਸੱਚ ਹੀ ਅਸੀਂ ਇਸ ਰਾਜ ਦਾ ਕੋਈ ਹਿੱਸਾ ਨਹੀਂ ਵਾਂ? ...ਇਹ ਹੀਰਾ ਸਿੰਘ ਸਾਨੂੰ ਅਣਗੌਲ ਕਿਉਂ ਰਿਹਾ ਏ?"
"ਰਾਣੀ ਜੀਓ, ਲਗਦਾ ਏ ਤਾਕਤ ਉਸ ਦੇ ਸਿਰ ਨੂੰ ਚੜ੍ਹ ਗਈ ਏ, ਖਾਲਸਾ ਫੌਜ ਤਾਂ ਉਸ ਦਾ ਬਹੁਤਾ ਹੀ ਕਹਿਣਾ ਮੰਨਣ ਲਗੀ ਏ, ...ਤਨਖਾਹਾਂ ਜਿਉਂ ਵਧਾ ਦਿਤੀਆਂ।"
"ਮੋਤੀਆ, ਇਵੇਂ ਕਿਵੇਂ ਕੰਮ ਚਲੇਗਾ, ਇਸ ਬਾਰੇ ਤਾਂ ਹੀਰਾ ਸਿੰਘ ਨਾਲ ਗੱਲ ਕਰਨੀ ਪਵੇਗੀ।"
"ਹਾਂ ਰਾਣੀ ਜੀ, ਉਸ ਨਾਲ ਗੱਲ ਕਰਨੀ ਈ ਪਵੇਗੀ, ਤੁਸੀਂ ਉਸ ਨੂੰ ਕਿਸੇ ਦਿਨ ਬੁਲਾਓ, ਆਖਰ ਉਹ ਮਹਾਂਰਾਜਾ ਦਲੀਪ ਸਿੰਘ ਦਾ ਵਜ਼ੀਰ ਈ ਤਾਂ ਏ, ...ਤੁਹਾਡਾ ਈ ਬਣਾਇਆ ਹੋਇਆ।"
"ਹਾਂ ਮੋਤੀਆ, ਮਹਜ਼ ਵਜ਼ੀਰ ਈ ਤਾਂ ਏ ਪਰ ਬਣਾਇਆ ਖਾਲਸਾ ਫੌਜ ਦਾ ਏ, ਜੇ ਕਿਤੇ ਰਾਜਾ ਸੁਚੇਤ ਸਿੰਘ ਇਹਦੀ ਜਗਾਹ ਹੁੰਦੇ ਤਾਂ ਗੱਲ ਹੀ ਹੋਰ ਹੁੰਦੀ।"
"ਜੀ ਰਾਣੀ ਜੀ, ਇਹ ਤਾਂ ਗੱਲ ਤੁਹਾਡੀ ਬਿਲਕੁਲ ਠੀਕ ਏ ਪਰ ਜੋ ਕਿਸਮਤ ਨੂੰ ਮਨਜ਼ੂਰ, ਰਾਜਾ ਜੀ ਕਿਹੜੇ ਇਹਦੇ ਨਾਲ ਖੁਸ਼ ਨੇ, ਯਾਦ ਏ ਪਿਛਲੀ ਵਾਰ ਆਏ ਕਿੰਨੇ ਉਦਾਸ ਸਨ।"

ਰਾਜਾ ਸੁਚੇਤ ਸਿੰਘ ਦੇ ਨਾਂ 'ਤੇ ਰਾਣੀ ਚੁੱਪ ਕਰ ਗਈ। ਸੁਚੇਤ ਸਿੰਘ ਵੀ ਸੱਟ ਖਾਈ ਫਿਰਦਾ ਸੀ। ਜਦ ਹੀਰਾ ਸਿੰਘ ਵਜ਼ੀਰ ਬਣਿਆਂ ਸੀ ਤਾਂ ਸੁਚੇਤ ਸਿੰਘ ਸੋਚਦਾ ਸੀ ਕਿ ਸ਼ਾਇਦ ਉਹ ਉਸ ਨੂੰ ਆਪਣੇ ਨਾਲ ਵਿਸ਼ੇਸ਼ ਸਲਾਹਕਾਰ ਦੇ ਤੌਰ ਤੇ ਰੱਖ ਲਵੇਗਾ ਪਰ ਹੀਰਾ ਸਿੰਘ ਨੇ ਉਸ ਨੂੰ ਤੁੱਛ ਜਿਹੀ ਗਰਵਨਰੀ ਦੇ ਕੇ ਟਰਕਾ ਦਿਤਾ ਸੀ। ਦੂਜੇ ਪਾਸੇ ਪੰਡਤ ਜੱਲੇ ਨੂੰ ਆਪਣਾ ਸਲਾਹਕਾਰ ਬਣਾ ਲਿਆ ਸੀ। ਪੰਡਤ ਜੱਲਾ ਕਿਸੇ ਵੇਲੇ ਹੀਰਾ ਸਿੰਘ ਦਾ ਅਧਿਆਪਕ ਵੀ ਰਿਹਾ ਸੀ। ਉਹ ਬਹੁਤ ਤੇਜ਼ ਆਦਮੀ ਸੀ। ਉਸ ਨੂੰ ਲਹੌਰ ਦਰਬਾਰ ਉਪਰ ਕਾਬੂ ਰੱਖਣ ਦੀ ਤੇ ਇਸ ਨੂੰ ਚਲਾਉਣ ਦੀ ਪੂਰੀ ਸਮਝ ਸੀ ਪਰ ਦਿਲੋਂ ਉਹ ਸਿੱਖਾਂ ਦਾ ਵਿਰੋਧੀ ਸੀ। ਹੁਣ ਹੀਰਾ ਸਿੰਘ ਹਰ ਕਦਮ ਉਸ ਨੂੰ ਪੁੱਛ ਕੇ ਚੁਕਣ ਲਗਿਆ। ਜਲਦੀ ਹੀ ਉਸ ਨੇ ਹੀਰਾ ਸਿੰਘ ਦੇ ਦਿਲੋ-ਦਿਮਾਗ 'ਤੇ ਅਜਿਹਾ ਕਬਜ਼ਾ ਕਰ ਲਿਆ ਕਿ ਹੀਰਾ ਸਿੰਘ ਉਸ ਦੀ ਮਰਜ਼ੀ ਤੋਂ ਬਿਨਾਂ ਤੁਰਦਾ ਹੀ ਨਹੀਂ ਸੀ ਬਲਕਿ ਲਹੌਰ ਦਰਬਾਰ ਵਿਚ ਜੱਲੇ ਦੀ ਹੀ ਚਲਣ ਲਗ ਪਈ ਸੀ।

ਰਾਣੀ ਨੇ ਕਾਫੀ ਕੁਝ ਸੋਚ ਕੇ ਇਕ ਦਿਨ ਹੀਰਾ ਸਿੰਘ ਨੂੰ ਜਨਾਨਾਖਾਨੇ ਵਿਚ ਬੁਲਾਇਆ। ਸ਼ਾਹੀ ਮਹੱਲ ਦੇ ਜਨਾਨਾਖਾਨੇ ਵਿਚ ਆਉਣਾ ਉਸ ਲਈ ਕੋਈ ਨਵੀਂ ਗੱਲ ਨਹੀਂ ਸੀ। ਉਸ ਦਾ ਸਾਰਾ ਬਚਪਨ ਹੀ ਇਹਨਾਂ ਮਹਿਲਾਂ ਵਿਚ ਗੁਜ਼ਰਿਆ ਸੀ। ਮਹਾਂਰਾਜਾ ਖੜਕ ਸਿੰਘ ਵੇਲੇ ਜਦ ਉਸ ਨੂੰ ਤੇ ਉਸ ਦੇ ਪਿਤਾ ਰਾਜਾ ਧਿਆਨ ਸਿੰਘ ਨੂੰ ਜਨਾਨਾਖਾਨਾ ਵਿਚ ਜਾਣਾ ਬੰਦ ਕਰ ਦਿਤਾ ਗਿਆ ਸੀ ਤਾਂ ਪਿਓ ਤੋਂ ਵਧ ਤਕਲੀਫ ਉਸ ਨੂੰ ਹੋਈ ਸੀ। ਹੁਣ ਜਨਾਨਾਖਾਨਾ ਵਿਚ ਆਉਣਾ ਉਸ ਨੂੰ ਓਪਰਾ ਨਹੀਂ ਸੀ ਲਗ ਰਿਹਾ ਤੇ ਨਾ ਹੀ ਉਸ ਨੂੰ ਰਾਣੀ ਜਿੰਦਾਂ ਨਾਲ ਕੋਈ ਗੱਲ ਕਰਨ ਵਿਚ ਝਿਜਕ ਸੀ। ਉਹ ਜਨਾਨਾਖਾਨੇ ਵਿਚ ਦਾਖਲ ਹੋਇਆ ਤਾਂ ਇਕ ਗੋਲੀ ਉਸ ਨੂੰ ਰਾਣੀ ਕੋਲ ਲੈ ਗਈ। ਰਾਣੀ ਕੁਰਸੀ 'ਤੇ ਬੈਠੀ ਸੀ। ਹੀਰਾ ਸਿੰਘ ਨੇ ਸਤਿ ਸ੍ਰੀ ਬੁਲਾ ਕੇ ਉਸ ਦੇ ਸਾਹਮਣੇ ਸਿਰ ਝੁਕਾਇਆ ਤੇ ਕਿਹਾ,
"ਮਾਈ ਜੀ, ਕੀ ਕਹਿਣਾ ਚਾਹੁੰਦੇ ਓ?"
"ਰਾਜਾ ਹੀਰਾ ਸਿੰਘ, ਅਸੀਂ ਰੀਜੰਟ ਹਾਂ। ਸਾਡੇ ਕੁਝ ਅਧਿਕਾਰ ਨੇ ਤੇ ਕੁਝ ਹੱਕ ਵੀ।"
"ਮਾਈ ਜੀ, ਬਿਲਕੁਲ ਨੇ, ਤੁਹਾਡੇ ਹੱਕ ਵੀ ਨੇ ਤੇ ਤੁਹਾਡੇ ਅਧਿਕਾਰ ਵੀ ਤੇ ਫਰਜ਼ ਵੀ ਨੇ।"
"ਪਰ ਰਾਜਾ ਹੀਰਾ ਸਿੰਘ, ਇਹਨਾਂ ਨੂੰ ਨਿਭਾਉਣ ਦਾ ਸਾਨੂੰ ਕਦੇ ਮੌਕਾ ਨਹੀਂ ਦਿਤਾ ਜਾ ਰਿਹਾ?"
"ਮਾਈ ਜੀ, ਤੁਸੀਂ ਸਾਰੇ ਫਰਜ਼ ਨਿਭਾਈ ਜਾ ਰਹੇ ਓ, ਤੁਸੀਂ ਮਹਾਂਰਾਜਾ ਜੀ ਦੀ ਸੰਭਾਲ ਕਰਦੇ ਓ, ਇੰਨਾ ਹੀ ਬਹੁਤ ਏ।"
"ਪਰ ਅਸੀਂ ਦਰਬਾਰ ਦੇ ਕੰਮਾਂ ਵਿਚ ਵੀ ਹਿੱਸਾ ਲੈਣਾ ਚਾਹੁੰਦੇ ਹਾਂ।"
"ਜ਼ਰੂਰ ਲਓ ਮਾਈ ਜੀ, ਕੋਈ ਸਲਾਹ ਦੇਣੀ ਚਾਹੁੰਦੇ ਹੋ ਤਾਂ ਦੱਸੋ, ਸਾਨੂੰ ਵੀ ਜੇ ਲੋੜ ਮਹਿਸੂਸ ਹੋਈ ਤਾਂ ਤੁਹਾਡੇ ਤਕ ਪਹੁੰਚ ਕਰਾਂਗੇ।"

ਸਮਝਦਾ ਹੀਰਾ ਸਿੰਘ ਵੀ ਸੀ ਕਿ ਰਾਣੀ ਕੀ ਕਹਿਣਾ ਚਾਹੁੰਦੀ ਹੈ। ਉਸ ਨੂੰ ਪਤਾ ਸੀ ਕਿ ਉਹ ਬਹੁਤ ਤੇਜ਼ ਔਰਤ ਹੈ। ਉਹ ਉਸ ਤੋਂ ਬਚਣਾ ਹੀ ਚਾਹੁੰਦਾ ਸੀ। ਹੌਲੀ ਹੌਲੀ ਉਹ ਇੰਨੀ ਕੁ ਤਾਕਤ ਹਾਸਲ ਕਰ ਲੈਣੀ ਚਾਹੁੰਦਾ ਸੀ ਕਿ ਰਾਣੀ ਦੀ ਕਿਸੇ ਵੀ ਸਲਾਹ, ਕਿਸੇ ਵੀ ਤਜਵੀਜ਼ ਨੂੰ ਨਕਾਰ ਸਕੇ। ਰਾਣੀ ਜਿੰਦਾਂ ਨੇ ਉਸ ਦੀ ਗੋਲ ਮੋਲ ਗੱਲ ਸੁਣ ਕੇ ਕਿਹਾ,
"ਰਾਜਾ ਹੀਰਾ ਸਿੰਘ, ਅਸੀਂ ਦਰਬਾਰ ਵਿਚ ਬੈਠ ਕੇ ਇਸ ਦੀ ਕਾਰਵਾਈ ਵਿਚ ਹਿੱਸਾ ਲੈਣਾ ਚਾਹੁੰਦੇ ਹਾਂ, ਜੇ ਇੰਗਲੈਂਡ ਵਿਚ ਔਰਤ ਮਹਾਂਰਾਣੀ ਹੋ ਸਕਦੀ ਏ ਤਾਂ ਅਸੀਂ ਕਿਉਂ ਨਹੀਂ ਦਰਬਾਰ ਵਿਚ ਜਾ ਸਕਦੇ?"
"ਮਾਈ ਜੀ, ਇੰਗਲੈਂਡ ਤੇ ਪੰਜਾਬ ਵਿਚ ਫਰਕ ਏ, ਸਾਡੇ ਔਰਤ ਪਰਦੇ ਵਿਚ ਰਹਿੰਦੀ ਏ ਤੇ ਇੰਗਲੈਂਡ ਵਿਚ ਨਹੀਂ, ਪਰਦਾ ਸਾਡੇ ਜਿਊਣ-ਢੰਗ ਦਾ ਹਿੱਸਾ ਏ ਇਸ ਕਰਕੇ ਅਸੀਂ ਆਪਣਾ ਮੁਕਾਬਲਾ ਇੰਗਲੈਂਡ ਨਾਲ ਨਹੀਂ ਕਰ ਸਕਦੇ ਫਿਰ ਵੀ ਇਸ ਬਾਰੇ ਮੈਂ ਖਾਲਸਾ ਫੌਜ ਦੇ ਪੰਚਾਂ ਨਾਲ ਸਲਾਹ ਕਰਾਂਗਾ।"

ਹੀਰਾ ਸਿੰਘ ਨੇ ਬਹੁਤੀ ਗੱਲ ਲਮਕਾਉਣ ਦੀ ਥਾਂ ਸਭ ਕੁਝ ਸਾਫ ਹੀ ਕਰ ਦਿਤਾ। ਉਹ ਕਿਸੇ ਵੀ ਹਾਲਤ ਵਿਚ ਨਹੀਂ ਸੀ ਚਾਹੁੰਦਾ ਕਿ ਰਾਣੀ ਜਿੰਦਾਂ ਉਸ ਦੇ ਕੰਮ ਚਲਾਉਣ ਵਿਚ ਦਖਲ ਦੇਵੇ। ਰਾਣੀ ਆਪਣੀ ਗੱਲ ਨੂੰ ਇਕ ਦਮ ਨਕਾਰੇ ਜਾਣ ਕਰਕੇ ਜਿਵੇਂ ਡੰਗੀ ਗਈ ਹੋਵੇ। ਉਹ ਬਹੁਤ ਦੇਰ ਤਕ ਅੰਦਰੋ ਅੰਦਰ ਜ਼ਹਿਰ ਘੋਲਦੀ ਰਹੀ, ਆਪਣੀਆਂ ਗੋਲੀਆਂ ਨਾਲ ਹੀਰਾ ਸਿੰਘ ਦੀਆਂ ਬਦਖੋਹੀਆਂ ਕਰਦੀ ਰਹੀ।...

ਸਰਹੱਦ ਪਾਰ ਅੰਗਰੇਜ਼ ਸੋਚ ਰਹੇ ਸਨ ਕਿ ਹੀਰਾ ਸਿੰਘ ਹਾਲੇ ਜਵਾਨ ਹੈ ਤੇ ਹਾਲਾਤ ਉਪਰ ਕਾਬੂ ਨਹੀਂ ਪਾ ਸਕੇਗਾ ਤੇ ਸ਼ਇਦ ਉਹਨਾਂ ਤੋਂ ਕਿਸੇ ਕਿਸਮ ਦੀ ਮੱਦਦ ਦੀ ਮੰਗ ਕਰੇ ਪਰ ਹੀਰਾ ਸਿੰਘ ਨੇ ਅਜਿਹਾ ਕੁਝ ਨਾ ਕੀਤਾ। ਹੀਰਾ ਸਿੰਘ ਨਿਪੁੰਨ ਵਜ਼ੀਰ ਵਾਂਗ ਕੰਮ ਚਲਾਉਣ ਲਗਿਆ। ਰਾਜਾ ਗੁਲਾਬ ਸਿੰਘ ਦਾ ਸਰਹੱਦ ਪਾਰ ਆਉਣਾ ਜਾਣਾ ਆਮ ਸੀ। ਉਸ ਦੇ ਫਿਰੋਜ਼ਪੁਰ ਦੀ ਛਾਉਣੀ ਵਿਚ ਸਿਧੇ ਸਪੰਰਕ ਸਨ। ਉਹ ਲੰਮੀ ਖੇਡ ਖੇਡ ਰਿਹਾ ਸੀ। ਉਹ ਕਸ਼ਮੀਰ ਦਾ ਮਾਲਕ ਬਣਨਾ ਚਾਹੁੰਦਾ ਸੀ, ਇਹ ਤਮੰਨਾ ਉਸ ਦੀ ਬਹੁਤ ਦੇਰ ਤੋਂ ਸੀ। ਉਹ ਸੋਚਦਾ ਸੀ ਕਿ ਇਕ ਦਿਨ ਅੰਗਰੇਜ਼ਾਂ ਨੇ ਪੰਜਾਬ ਉਪਰ ਕਬਜ਼ਾ ਕਰ ਹੀ ਲੈਣਾ ਹੈ। ਹੀਰਾ ਸਿੰਘ ਆਪਣੇ ਕੰਮ-ਕਾਜ ਬਾਰੇ ਗੁਲਾਬ ਸਿੰਘ ਤੋਂ ਘੱਟ ਵਧ ਹੀ ਸਲਾਹ ਲੈਂਦਾ। ਉਸ ਕੋਲ ਜੱਲਾ ਪੰਡਤ ਹੈ ਹੀ ਸੀ। ਜੱਲੇ ਦੀ ਸਲਾਹ ਮੁਤਾਬਕ ਹੀਰਾ ਸਿੰਘ ਹੌਲੀ ਹੌਲੀ ਆਪਣੇ ਹੱਥ ਵਿਚ ਇਕ ਰਾਜੇ ਜਿੰਨੀ ਹੀ ਤਾਕਤ ਇਕੱਠੀ ਕਰ ਰਿਹਾ ਸੀ। ਦੂਜੇ ਪਾਸੇ ਅੰਗਰੇਜ਼ਾਂ ਨੂੰ ਹੀਰਾ ਸਿੰਘ ਦਾ ਉਹਨਾਂ ਤਕ ਪਹੁੰਚ ਨਾ ਕਰਨਾ ਤੰਗ ਕਰਨ ਲਗਿਆ। ਖੜਕ ਸਿੰਘ, ਚੰਦ ਕੋਰ ਤੇ ਫਿਰ ਸ਼ੇਰ ਸਿੰਘ ਤੇ ਹੋਰ ਬਹੁਤ ਸਾਰੇ ਸਰਦਾਰਾਂ ਨੇ ਉਹਨਾਂ ਨਾਲ ਤਾਲਮੇਲ ਪੈਦਾ ਕਰ ਕਰ ਕੇ ਉਹਨਾਂ ਦੀ ਇਕ ਕਿਸਮ ਨਾਲ ਆਦਤ ਵਿਗਾੜ ਦਿਤੀ ਸੀ।

ਹੀਰਾ ਸਿੰਘ ਨੇ ਅੰਗਰੇਜ਼ਾਂ ਤੋਂ ਮੱਦਦ ਤਾਂ ਕੀ ਲੈਣੀ ਸੀ ਸਗੋਂ ਉਸ ਦੇ ਵਜ਼ੀਰ ਬਣਨ ਨਾਲ ਅੰਗਰੇਜ਼ਾਂ ਦੀ ਆਪਣੀ ਫੌਜ ਵਿਚ ਹਲਕੇ ਜਿਹੇ ਗਦਰ ਵਾਲੇ ਹਾਲਾਤ ਬਣ ਗਏ ਸਨ। ਹੀਰਾ ਸਿੰਘ ਨੇ ਖਾਲਸਾ ਫੌਜ ਦੀਆਂ ਸਹੂਲਤਾਂ ਇੰਨੀਆਂ ਵਧਾ ਦਿਤੀਆਂ ਸਨ ਕਿ ਇਸ ਦਾ ਅਸਰ ਅੰਗਰੇਜ਼ਾਂ ਦੀ ਫੌਜ ਉਪਰ ਪੈਣ ਲਗਿਆ। ਖਾਲਸਾ ਫੌਜ ਦੇ ਇਕ ਸਿਪਾਹੀ ਦੀ ਮਹੀਨੇ ਦੀ ਤਨਖਾਹ ਸਾਢੇ ਬਾਰਾਂ ਰੁਪਏ ਸੀ ਜਦ ਕਿ ਅੰਗਰੇਜ਼ ਫੌਜ ਦੇ ਸਾਢੇ ਅੱਠ ਰੁਪਏ। ਹੀਰਾ ਸਿੰਘ ਨੇ ਖਬਰ ਜਾਣ ਬੁਝ ਕੇ ਅੰਗਰੇਜ਼ ਫੌਜ ਵਿਚ ਫੈਲਵਾ ਦਿਤੀ ਸੀ, ਇਸ ਤਰ੍ਹਾਂ ਅੰਗਰੇਜ਼ ਫੌਜ ਦੇ ਸਿਪਾਹੀਆਂ ਨੂੰ ਖਾਲਸਾ ਫੌਜ ਵਿਚ ਭਰਤੀ ਹੋਣ ਦਾ ਸੱਦਾ ਵੀ ਦੇ ਦਿਤਾ ਸੀ ਖਾਸ ਤੌਰ ਤੇ ਸਿੱਖ ਸਿਪਾਹੀਆਂ ਨੂੰ। ਹੀਰਾ ਸਿੰਘ ਨੇ ਆਪਣੀ ਸੂਹੀਆ-ਵਿਭਾਗ ਮਜ਼ਬੂਤ ਕਰ ਕੇ ਚਾਰੇ ਪਾਸੇ ਸੂਹੀਆਂ ਦਾ ਜਾਲ ਵਿਛਾਉਣ ਦੀ ਕੋਸ਼ਿਸ਼ ਵੀ ਕਰਨੀ ਸ਼ੁਰੂ ਕਰ ਦਿਤੀ। ਇਸ ਦੇ ਸਬੂਤ ਪੰਜਾਬ ਵਿਚ ਤੇ ਦੱਰਾ ਖੈਬਰ ਦੇ ਇਲਾਕੇ ਵਿਚ ਮਿਲਣ ਲਗ ਪਏ ਸਨ। ਅੰਗਰੇਜ਼ਾਂ ਨੂੰ ਫੌਜ ਅੰਦਰਲੀ ਨਵੀਂ ਪੈਦਾ ਹੋਈ ਇਸ ਗਦਰੀ ਸਥਿਤੀ ਨੂੰ ਕਾਬੂ ਕਰਨ ਲਈ ਸਤਲੁਜ ਸਰਹੱਦ ਦੇ ਇਲਾਕੇ ਦਾ ਆਪਣਾ ਕਮਾਂਡਰ ਹੀ ਬਦਲਣਾ ਪੈ ਗਿਆ। ਸਰ ਰੌਬਰਟ ਡਿੱਕ ਦੀ ਜਗਾਹ ਮੇਜਰ ਜਨਰਲ ਵਾਲਟਰ ਗਿਲਬ੍ਰਟ ਨੂੰ ਸਤਲੁਜ ਸਰਹੱਦ ਦਾ ਕਮਾਂਡਰ ਬਣਾ ਦਿਤਾ ਗਿਆ ਜੋ ਕਿ ਬਹੁਤ ਵੱਡੀ ਗੱਲ ਸੀ ਤੇ ਅੰਗਰੇਜ਼ਾਂ ਲਈ ਅਣਸੁਖਾਵੀਂ ਵੀ। ਅਗਲਾ ਕਦਮ ਪੁੱਟਦਿਆਂ ਹੀਰਾ ਸਿੰਘ ਨੇ ਫੌਜ ਵਿਚੋਂ ਉਹ ਸਾਰੇ ਯੌਰਪੀਅਨ ਅਫਸਰ ਕੱਢ ਦਿਤੇ ਜਿਹਨਾਂ ਬਾਰੇ ਸ਼ੱਕ ਸੀ ਕਿ ਉਹਨਾਂ ਦੇ ਅੰਗਰੇਜ਼ਾਂ ਨਾਲ ਸਬੰਧ ਹਨ। ਹੀਰਾ ਸਿੰਘ ਨੇ ਜਿਸ ਤੇਜ਼ੀ ਤੇ ਹੁਸ਼ਿਆਰੀ ਨਾਲ ਫੌਜ ਤੇ ਪੰਜਾਬ ਦੇ ਹਾਲਾਤ ਉਪਰ ਕਾਬੂ ਪਾਇਆ ਉਸ ਵਲ ਦੇਖਦਿਆਂ ਅੰਗਰੇਜ਼ਾਂ ਨੂੰ ਪੰਜਾਬ ਬਾਰੇ ਆਪਣੀ ਰਾਏ ਬਦਲਣੀ ਪੈ ਗਈ। ਗਵਰਨਰ ਜਨਰਲ ਲੌਰਡ ਐਲਨਬੌਰੋ ਨੇ ਆਪਣੇ ਦੋਸਤ ਨੂੰ ਇਕ ਚਿੱਠੀ ਵਿਚ ਲਿਖਿਆ ਕਿ ਸ਼ਾਇਦ ਦਰਿਆ ਟੱਪਣ ਦਾ ਤੇ ਕ੍ਰਿਸਮਸ ਲਹੌਰ ਵਿਚ ਮਨਾਉਣ ਦਾ ਸਾਡਾ ਸੁਫਨਾ ਮਹਿਜ਼ ਸੁਫਨਾ ਹੀ ਰਹਿ ਜਾਵੇ। ਹੀਰਾ ਸਿੰਘ ਸਿਰਫ ਨਾਂ ਦਾ ਹੀ ਵਜ਼ੀਰ ਸੀ ਪਰ ਤਾਕਤ ਉਸ ਦੀ ਮਹਾਂਰਾਜੇ ਵਾਲੀ ਹੀ ਸੀ। ਜਿਸ ਸਖਤੀ ਨਾਲ ਉਸ ਨੇ ਰਾਜ ਚਲਾਇਆ ਸੀ ਇਸ ਕਾਰਨ ਜਿਥੇ ਲੋਕ ਖੁਸ਼ ਵੀ ਸਨ ਉਥੇ ਸਿੱਖ ਸਰਦਾਰ ਗੁੱਸੇ ਵਿਚ ਜਾਂ ਡਰ ਵਿਚ ਵੀ ਸਨ। ਬਹੁਤ ਸਾਰੇ ਜਗੀਰਦਾਰਾਂ ਤੇ ਅਮੀਰਾਂ ਨੇ ਅੰਗਰੇਜ਼ਾਂ ਨਾਲ ਨਵੇਂ ਖਾਤੇ ਖੋਹਲ ਲਏ ਸਨ। ਬਹੁਤ ਸਾਰੇ ਲੋਕ ਹਰਦੁਆਰ ਜਾਂ ਕਿਸੇ ਹੋਰ ਤੀਰਥ 'ਤੇ ਜਾਣ ਦੇ ਬਹਾਨੇ ਹਿੰਦੁਸਤਾਨ ਵਲ ਨਿਕਲ ਰਹੇ ਸਨ ਤੇ ਆਪਣਾ, ਗਹਿਣਾ ਗੱਟਾ ਤੇ ਹੋਰ ਚਲਵੀਂ ਜਾਇਦਾਦ ਲੈ ਜਾ ਰਹੇ ਸਨ।…

ਸੰਨ 1844 ਦੇ ਸ਼ੁਰੂ ਦੇ ਮਹੀਨਿਆਂ ਵਿਚੋਂ ਹੀ ਇਕ ਮਹੀਨਾ ਸੀ। ਲਹੌਰ ਦਰਬਾਰ ਲਗਿਆ ਹੋਇਆ ਸੀ। ਇਕ ਅੰਗਰੇਜ਼ ਅਫਸਰ ਦੋਨਾਂ ਮੁਲਕਾਂ ਦੇ ਸਬੰਧਾਂ ਵਿਚਲੀਆਂ ਕੁਝ ਮੁਸ਼ਕਲਾਂ ਲੈ ਕੇ ਦਰਬਾਰ ਵਿਚ ਪੇਸ਼ ਹੋਣ ਆਇਆ ਹੋਇਆ ਸੀ। ਹੀਰਾ ਸਿੰਘ ਨੇ ਉਸ ਨੂੰ ਸਵਾਲ ਪੁੱਛਿਆ,

"ਮਿਸਟਰ ਪੈਟਰਿਕ ਡੱਫੀ, ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਅਤਰ ਸਿੰਘ ਸੰਧਾਵਾਲੀਆ ਮਹਾਂਰਾਜਾ ਸ਼ੇਰ ਸਿੰਘ ਤੇ ਰਾਜਾ ਧਿਆਨ ਸਿੰਘ ਦੇ ਖੂਨ ਵਿਚ ਮੁਲੱਬਸ ਏ ਤੇ ਇਹ ਤੁਹਾਡੇ ਇਲਾਕੇ ਵਿਚ ਸ਼ਰਣ ਲਈ ਬੈਠਾ ਏ। ਅਸੀਂ ਇਹ ਸ਼ਿਕਾਇਤ ਕਿੰਨੀ ਵਾਰ ਤੁਹਾਡੇ ਪਾਸ ਦਰਜ ਕਰਾ ਚੁੱਕੇ ਹਾਂ, ਇਸਬਾਰੇ ਕੋਈ ਕਦਮ ਚੁੱਕੇ ਬਿਨਾਂ ਤੁਸੀਂ ਆਪਣੀਆਂ ਸ਼ਿਕਾਇਤਾਂ ਕਿਵੇਂ ਪੇਸ਼ ਕਰ ਸਕਦੇ ਹੋ?"

"ਰਾਜਾ ਜੀ, ਤੁਹਾਡਾ ਇਤਰਾਜ਼ ਮੈਂ ਆਪਣੇ ਅਫਸਰਾਂ ਤਕ ਪੁੱਜਦਾ ਕਰ ਦੇਵਾਂਗਾ।"

"ਇਕ ਗੱਲ ਹੋਰ ਏ ਮਿਸਟਰ ਪੈਟਰਿਕ ਡੱਫੀ, ਇਕ ਪਾਸੇ ਤੁਸੀਂ ਵਧੀਆ ਰਿਸ਼ਤਿਆਂ ਦੇ ਹੱਕ ਵਿਚ ਹੋ ਤੇ ਦੂਜੇ ਪਾਸੇ ਫਿਰੋਜ਼ਪੁਰ ਦੀ ਛਾਉਣੀ ਨੂੰ ਕਿਲ੍ਹੇ ਵਾਂਗ ਮਜ਼ਬੂਤ ਕਰਦੇ ਜਾ ਰਹੇ ਓ, ਕਿਉਂ?"

"ਰਾਜਾ ਜੀ, ਅਜਿਹੀ ਕੋਈ ਗੱਲ ਨਹੀਂ ਏ। ਅਸੀਂ ਬਿਲਕੁਲ ਮਜ਼ਬੂਤ ਰਿਸ਼ਤਿਆਂ ਦੇ ਹਾਮੀ ਹਾਂ, ਤੁਹਾਡੇ ਇਸ ਇਤਰਾਜ਼ ਬਾਰੇ, ਗਰਵਨਰ ਜਨਰਲ ਅਜ ਕਲ ਆਏ ਹੋਏ ਨੇ, ਮੈਂ ਉਹਨਾਂ ਨੂੰ ਮਿਲ ਕੇ ਜ਼ਾਤੀ ਤੌਰ ਤੇ ਗੱਲ ਕਰਾਂਗਾ।"

ਸਰਕਾਰ ਤੋਂ ਬਾਅਦ ਇਹ ਪਹਿਲੀ ਵਾਰ ਸੀ ਕਿ ਕਿਸੇ ਅੰਗੇਰਜ਼ ਨੂੰ ਲਹੌਰ ਦਰਬਾਰ ਵਿਚ ਤਾੜਨਾ ਕੀਤੀ ਗਈ ਹੋਵੇ। ਪੈਟਰਿਕ ਡੱਫੀ ਨੇ ਤੇ ਹੋਰਨਾਂ ਅੰਗਰੇਜ਼ਾਂ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਦਰਬਾਰ ਵਿਚ ਉਹਨਾਂ ਨਾਲ ਅਜਿਹੀਆਂ ਗੱਲਾਂ ਹੋਣਗੀਆਂ। ਮੇਜਰ ਬਰੌਡਫੁੱਟ ਦੇ ਸਿਪਾਹੀਆਂ ਨੇ ਇੰਨੀ ਵਾਰ ਸਾਧਾਰਣ ਪੰਜਾਬੀਆਂ ਉਪਰ ਗੋਲੀ ਚਲਾਈ ਸੀ ਤਦ ਵੀ ਮਹਾਂਰਾਜਾ ਸ਼ੇਰ ਸਿੰਘ ਨੇ ਕੋਈ ਵੱਡਾ ਇਤਰਾਜ਼ ਇੰਦਰਾਜ਼ ਨਹੀਂ ਸੀ ਕਰਾਇਆ ਪਰ ਹੀਰਾ ਸਿੰਘ ਨੇ ਨਿਕੀ ਜਿਹੀ ਗੱਲ ਨੂੰ ਲੈ ਕੇ ਭਰੇ ਦਰਬਾਰ ਵਿਚ ਉਹਨਾਂ ਦੇ ਬੰਦੇ ਦੀ ਬੇਇਜ਼ਤੀ ਕਰ ਦਿਤੀ ਸੀ। ਵਾਪਸ ਗਏ ਪੈਟਰਿਕ ਡੱਫੀ ਦੀ ਸਾਰੀ ਗੱਲ ਸੁਣ ਕੇ ਲੌਰਡ ਐਲਨਬੌਰੋ ਕਹਿਣ ਲਗਿਆ,

"ਮਿਸਟਰ ਡੱਫੀ, ਇਹ ਮੁੰਡਾ ਸਾਨੂੰ ਤੰਗ ਕਰੇਗਾ, ਸਾਨੂੰ ਬਹੁਤ ਹੁਸ਼ਿਆਰ ਰਹਿਣ ਦੀ ਲੋੜ ਏ, ਹੋ ਸਕਦਾ ਏ ਕਿ ਇਹ ਉਹ ਕੰਮ ਕਰੇ ਜਿਹੜਾ ਰਣਜੀਤ ਸਿੰਘ ਵੀ ਨਹੀਂ ਸੀ ਕਰ ਸਕਿਆ, ਇਕ ਨਵੀਂ ਇਤਲਾਹ ਮੁਤਾਬਕ ਸਾਡੀ ਫਿਰੋਜ਼ਪੁਰ ਦੇ ਮੁਕਾਬਲੇ ਕਸੂਰ ਵਿਚ ਛਾਉਣੀ ਬਣਾਉਣ ਦੀ ਤਿਆਰੀ ਹੋ ਰਹੀ ਏ, ਇਹ ਸਾਡੇ 'ਤੇ ਹਮਲਾ ਕਰ ਸਕਦਾ ਏ, ਇਸ ਬਾਰੇ ਲੰਡਨ ਤਕ ਰਿਪੋਰਟ ਕਰਨ ਦੀ ਜ਼ਰੂਰਤ ਏ।"

ਗਵਰਨਰ ਜਨਰਲ ਇਹ ਵੀ ਸੋਚਣ ਲਗ ਪਿਆ ਕਿ ਖਾਲਸਾ ਫੌਜ ਦੇ ਮੁਕਾਬਲੇ ਉਹਨਾਂ ਦੀ ਫੌਜ ਦੀ ਨਫਰੀ ਵੀ ਘੱਟ ਹੈ ਤੇ ਹੋ ਸਕਦਾ ਹੈ ਕਿ ਖਾਲਸਾ ਫੌਜ, ਜਿਹੜੀ ਕਦੇ ਕਿਸੇ ਤੋਂ ਨਹੀਂ ਹਾਰੀ, ਸਾਹਮਣੇ ਉਹ ਟਿਕ ਹੀ ਨਾ ਸਕਣ। ਉਹ ਫਿਰ ਬੋਲਿਆ,

"ਠੀਕ ਏ ਮਿਸਟਰ ਡੱਫੀ, ਹਾਲਾਤ ਉਪਰ ਕਾਬੂ ਰੱਖਣ ਲਈ ਹੀਰਾ ਸਿੰਘ ਨਾਲ ਬਣਾ ਕੇ ਰੱਖਣੀ ਪਏਗੀ, ਸਾਨੂੰ ਹਾਲੇ ਟਕਰਾ ਵਾਲਾ ਰਾਹ ਨਹੀਂ ਅਪਣਾਉਣਾ ਚਾਹੀਦਾ ਪਰ ਆਪਣੀ ਰਿਪੋਟ ਜਲਦੀ ਤੋਂ ਜਲਦੀ ਫਾਈਲ ਕਰ ਦੇਵੋ।"

"ਸਰ, ਉਸ ਦੀ ਵੱਡੀ ਮੰਗ ਏ ਕਿ ਅਤਰ ਸਿੰਘ ਸੰਧਾਵਾਲੀਆ...।"

"ਨਹੀਂ ਮਿਸਟਰ ਡੱਫੀ, ਇਹ ਬੰਦਾ ਸਾਡੇ ਲਈ ਮੋਹਰਾ ਸਾਬਤ ਹੋ ਸਕਦਾ ਏ, ਸ਼ਾਇਦ ਕੋਈ ਹੋਰ ਰਾਹ ਨਿਕਲ ਆਵੇ, ਸ਼ਾਇਦ ਇਕ ਦਿਨ ਅਸੀਂ ਸੰਧਾਵਾਲੀਏ ਰਾਹੀਂ ਪੰਜਾਬ ਨੂੰ ਬਿਨਾਂ ਕਿਸੇ ਵੱਡੇ ਖੂਨ ਖਰਾਬੇ ਦੇ ਕਾਬੂ ਕਰ ਸਕੀਏ।"

"ਇਹ ਕਿਵੇਂ ਹੋ ਸਕਦਾ ਏ ਸਰ?"

"ਇਹ ਜੋ ਭਾਈ ਬੀਰ ਸਿੰਘ ਏ ਇਸ ਉਪਰ ਅਤਰ ਸਿੰਘ ਦਾ ਬਹੁਤ ਪ੍ਰਭਾਵ ਏ ਤੇ ਭਾਈ ਬੀਰ ਸਿੰਘ ਦਾ ਸਿੱਖ ਫੌਜ ਪੂਰਾ ਕਹਿਣਾ ਮੰਨਦੀ ਏ, ਹੌਲੀ ਹੌਲੀ ਇਕ ਦਿਨ ਅਤਰ ਸਿੰਘ ਰਾਹੀਂ ਅਸੀਂ ਭਾਈ ਬੀਰ ਸਿੰਘ ਤਕ ਪਹੁੰਚ ਕਰ ਸਕਦੇ ਹਾਂ, ਪੰਜਾਬ ਦੇ ਹਾਲਾਤ ਠੀਕ ਕਰਨ ਲਈ ਸਾਡਾ ਨੁਮਾਇੰਦਾ ਲਹੌਰ ਵਿਚ ਤਾਇਨਾਤ ਕੀਤਾ ਜਾ ਸਕਦਾ ਏ।"

"ਸਰ, ਜੀਸਸ ਕਰਨ ਕਿ ਇਵੇਂ ਹੀ ਹੋਵੇ।"

"ਜੀਸਸ ਜ਼ਰੂਰ ਕਰਨਗੇ, ਦੇਖਣਾ ਤੁਸੀਂ ਪਰ ਮੈਂ ਜਦ ਤਕ ਇੰਗਲੈਂਡ ਵਿਚ ਹੋਵਾਂਗਾ।"

"ਸਰ, ਘਰ ਜਾ ਰਹੇ ਹੋ? ...ਕਿੰਨੇ ਚਿਰ ਲਈ ਜਾ ਰਹੇ ਓ?"

"ਮਿਸਟਰ ਡੱਫੀ, ਮੈਂ ਸਦਾ ਲਈ ਜਾ ਰਿਹਾਂ, ਆਉਣ ਵਾਲੇ ਮਹੀਨਿਆਂ ਵਿਚ ਨਵਾਂ ਗਵਰਨਰ ਜਨਰਲ ਆ ਜਾਏਗਾ, ਪੰਜਾਬ ਦੇ ਬਖੇੜੇ ਜਿਵੇਂ ਉਸ ਨੂੰ ਚੰਗਾ ਲਗੇਗਾ ਉਹ ਹੀ ਨਿਪਟਾਵੇਗਾ।"

ਲੌਰਡ ਐਲਨਬੌਰੋ ਨੇ ਜਾਣਾ ਸੀ ਤੇ ਲੌਰਡ ਹਾਰਡਿੰਗ ਨੇ ਨਵੇਂ ਗਵਰਨਰ ਜਨਰਲ ਬਣ ਕੇ ਆਉਣਾ ਸੀ। ਲੌਰਡ ਹਾਰਡਿੰਗ ਸਖਤ ਬੰਦਾ ਮੰਨਿਆਂ ਜਾਂਦਾ ਸੀ। ਲੌਰਡ ਐਲਨਬੌਰੋ ਆਉਣ ਵਾਲੇ ਸਮੇਂ ਬਾਰੇ ਸੋਚਦਿਆਂ ਫੈਸਲਾ ਕੱਢਿਆ ਕਰਦਾ ਸੀ ਕਿ ਜਾਂ ਤਾਂ ਲੌਰਡ ਹਾਰਡਿੰਗ ਪੰਜਾਬ ਸਰ ਕਰ ਲਵੇਗਾ ਜਾਂ ਫਿਰ ਬਾਕੀ ਦਾ ਪੰਜਾਬ ਵੀ ਗੁਆ ਬੈਠੇਗਾ, ਹੋ ਸਕਦਾ ਹੈ ਕਿ ਪੂਰਾ ਹਿੰਦੁਸਤਾਨ ਹੀ ਖੁਸ ਜਾਵੇ।...

ਰਾਜਾ ਹੀਰਾ ਸਿੰਘ ਸ਼ਹਿਰ ਕਸੂਰ ਵਿਚ ਹੀ ਫੌਜ ਤਾਇਨਾਤ ਨਹੀਂ ਕੀਤੀ ਸਗੋਂ ਫਿਲੌਰ ਦੇ ਕਿਲੇ ਨੂੰ ਵੀ ਮਜ਼ਬੂਤ ਬਣਾਉਣ ਦਾ ਹੁਕਮ ਦੇ ਦਿਤਾ। ਸਰਹੱਦ ਉਪਰ ਵੀ ਕੁਝ ਸਰਗਰਮੀਆਂ ਤੇਜ਼ ਕਰ ਦਿਤੀਆਂ।

## ਇਕ ਹੋਰ ਖਾਲਸਾ

ਪੰਜਾਬ ਵਿਚ ਖਾਲਸਾ ਫੌਜ ਦੇ ਬਰਾਬਰ ਇਕ ਹੋਰ ਖਾਲਸਾ ਫੌਜ ਤਿਆਰ ਹੋ ਰਹੀ ਸੀ।...

ਕਿਸ ਚੀਜ਼ ਦਾ ਬੀਅ ਕਿਸ ਜਗਾਹ ਡਿਗਿਆ ਹੈ ਇਸ ਬਾਰੇ ਬੰਦੇ ਨੂੰ ਨਹੀਂ ਪਤਾ ਚਲਦਾ ਪਰ ਕੁਦਰਤ ਨੂੰ ਚਲ ਜਾਂਦਾ ਹੈ, ਉਹ ਬੀਅ ਨੂੰ ਉਗਣ ਲਈ ਆਪਣੀ ਗੋਦ ਦਿੰਦੀ ਹੈ। ਬੀਅ ਉਗਦਾ ਹੈ, ਪੌਦਾ ਬਣਦਾ ਹੈ ਤੇ ਦਰਖਤ ਬਣ ਜਾਂਦਾ ਹੈ ਤੇ ਛਾਂ ਅਤੇ ਫਲ਼ ਦੇਣ ਲਗਦਾ ਹੈ। ਕੰਡੇ ਵੀ ਖਿਡਾਰਨ ਲਗ ਸਕਦਾ ਹੈ। ਇਸ ਦਰਖਤ ਦੀ ਵਿਤ ਮੁਤਾਬਕ ਇਸ ਦੀਆਂ ਗੱਲਾਂ ਹੋਣ ਲਗਦੀਆਂ ਹਨ। ਅਜਿਹਾ ਹੀ ਕੁਝ ਸੀ ਭਾਈ ਬੀਰ ਸਿੰਘ। ਭਾਈ ਬੀਰ ਸਿੰਘ ਬਹੁਤ ਹੀ ਧਾਰਮਿਕ ਪ੍ਰਵਿਰਤੀਆਂ ਵਾਲਾ ਮਨੁੱਖ ਸੀ। ਗੁਰੂ ਘਰ ਦਾ ਪੂਰਾ ਸ਼ਰਧਾਲੂ। ਉਸ ਦਾ ਸਬੰਧ ਤਾਂ ਸਾਧਾਰਨ ਕਿਸਾਨ ਪਰਿਵਾਰ ਨਾਲ ਸੀ ਪਰ ਉਸ ਨੇ ਕਾਫੀ ਸਾਲ ਖਾਲਸਾ ਫੌਜ ਵਿਚ ਰਹਿ ਕੇ ਪੰਜਾਬ ਦੀ ਸੇਵਾ ਕੀਤੀ ਸੀ। ਫੌਜ ਵਿਚੋਂ ਆ ਕੇ ਉਸ ਨੇ ਤਰਨ ਤਾਰਨ ਕੋਲ ਇਕ ਪਿੰਡ ਨੌਰੰਗਾਬਾਦ ਵਿਚ ਗੁਰੂ ਗਰੰਥ ਸਾਹਿਬ ਦੇ ਪ੍ਰਕਾਸ਼ ਵਾਲੀ ਇਕ ਜਗਾਹ ਦੀ ਸੇਵਾ ਸ਼ੁਰੂ ਕਰ ਦਿਤੀ। ਉਸ ਦਾ ਸੇਵਾ ਭਾਵ ਦੇਖ ਕੇ ਹੋਰ ਵੀ ਬਹੁਤ ਸਾਰੇ ਹੋਰ ਲੋਕ ਵੀ ਉਸ ਜਗਾਹ ਨਾਲ ਜੁੜਨ ਲਗੇ। ਗੁਰਬਾਣੀ ਦਾ ਪਾਠ ਹਰ ਵੇਲੇ ਹੁੰਦਾ ਰਹਿੰਦਾ ਸੀ। ਹੌਲੀ ਹੌਲੀ ਇਹ ਜਗਾਹ ਇਕ ਡੇਰੇ ਦਾ ਰੂਪ ਧਾਰਨ ਕਰ ਗਈ। ਸਾਰੇ ਇਲਾਕੇ ਵਿਚ ਭਾਈ ਬੀਰ ਸਿੰਘ ਦੀ ਮਹਿਮਾ ਵਧਣ ਲਗੀ। ਸੰਗਰਾਂਦਾਂ ਤੇ ਹੋਰ ਗੁਰਬਪੁਰਬ ਮਨਾਏ ਜਾਣ ਲਗੇ, ਖਾਸ ਤੌਰ ਤੇ ਵਿਸਾਖੀ ਨੂੰ ਬਹੁਤ ਵੱਡਾ ਮੇਲਾ ਲਗਣ ਲਗ ਪਿਆ। ਲੋਕ ਦੂਰ ਦੂਰ ਤੋਂ ਆਉਂਦੇ। ਦੇਖਦੇ ਹੀ ਦੇਖਦੇ ਇਸ ਦੀ ਮਾਨਤਾ ਆਲੇ ਦੁਆਲੇ ਦੇ ਇਲਾਕੇ ਵਿਚ ਦੂਰ ਦੂਰ ਤਕ ਫੈਲਣ ਲਗੀ। ਇਹ ਜਗਾਹ ਸੀ ਵੀ ਬਹੁਤ ਰਮਣੀਕ। ਚਾਰੇ ਪਾਸੇ ਹਰਿਆਵਲ ਸੀ। ਦੂਰ ਦੂਰ ਤਕ ਖੁਲ੍ਹੇ ਖੇਤ। ਆਲੇ ਦੁਆਲੇ ਦੇ ਲੋਕਾਂ ਨੇ ਡੇਰੇ ਨਾਲ ਲਗਦੀ ਜ਼ਮੀਨ ਡੇਰੇ ਦੇ ਨਾਂ ਕਰਾਉਣੀ ਸ਼ੁਰੂ ਕਰ ਦਿਤੀ। ਡੇਰੇ ਦੇ ਘੋੜਿਆਂ ਲਈ ਚਾਰੇ ਦਾ ਇੰਤਜ਼ਾਮ ਇਲਾਕੇ ਦੇ ਲੋਕ ਹੀ ਕਰਦੇ। ਹੌਲੀ ਹੌਲੀ ਹਰ ਰਾਤ ਹਜ਼ਾਰਾਂ ਲੋਕਾਂ ਦਾ ਖਾਣਾ ਡੇਰੇ ਵਿਚ ਤਿਆਰ ਹੋਣ ਲਗਿਆ। ਜੀ। ਦੁਆਬੇ ਜਾਂ ਮਾਝੇ ਹੀ ਨਹੀਂ ਮਾਲਵੇ ਵਿਚ ਵੀ ਡੇਰੇ ਦਾ ਨਾਂ ਹੋ ਗਿਆ। ਮਾਲਵੇ ਦੇ ਲੋਕ ਦਰਿਆ ਪਾਰ ਕਰਕੇ ਆਪਣੀ ਹਾਜ਼ਰੀ ਲਗਵਾਉਣ ਆ ਪੁੱਜਦੇ।

ਭਾਈ ਬੀਰ ਸਿੰਘ ਖਾਲਸਾ ਫੌਜ ਵਿਚੋਂ ਆਇਆ ਹੋਣ ਕਰਕੇ ਖਾਲਸਾ ਫੌਜ ਵਿਚ ਵੀ ਉਸ ਦੀ ਮਾਨਤਾ ਸੀ। ਕਈ ਸੈਨਿਕਾਂ ਦੇ ਮਨਾਂ ਵਿਚ ਤਾਂ ਭਾਈ ਬੀਰ ਸਿੰਘ ਇਕ ਗੁਰੂ ਦਾ ਰੁਤਬਾ ਬਣਾਈ ਬੈਠਾ ਸੀ। ਜਿਹੜੇ ਫੌਜੀ ਖਾਲਸਾ ਫੌਜ ਵਿਚੋਂ ਕੱਢ ਦਿਤੇ ਜਾਂਦੇ ਉਹ ਡੇਰੇ ਨਾਲ ਆ ਰਲ਼ਦੇ। ਮਾਲਵੇ ਵਿਚੋਂ ਵੀ ਬਹੁਤ ਸਾਰੇ ਲੋਕ ਡੇਰੇ ਦੀ ਉਸਰ ਰਹੀ ਫੌਜ ਵਿਚ ਆ ਰਹੇ ਸਨ। ਰਣ ਸਿੰਘ ਵਰਗੇ ਕਈ ਫਿਰੰਗੀਆਂ ਦੀ ਫੌਜ ਵਿਚੋਂ ਵੀ ਉਸ ਨਾਲ ਆ ਭਰਤੀ ਹੋਏ। ਹੁਣ ਤਕ ਡੇਰੇ ਕੋਲ ਬਾਰਾਂ ਸੌ ਤੋਂ ਵਧ ਪੈਦਲ ਤੇ ਤਿੰਨ ਹਜ਼ਾਰ ਘੋੜ ਸਵਾਰ ਸਿਪਾਹੀ ਭਰਤੀ ਹੋ ਚੁੱਕੇ

ਸਨ ਤੇ ਸਾਰੇ ਹੀ ਹਥਿਆਰਵੰਦ। ਨਜ਼ਦੀਕ ਦੇ ਪਿੰਡਾਂ ਦੇ ਸਿਪਾਹੀ ਸਵੇਰੇ ਆ ਜਾਂਦੇ ਤੇ ਸ਼ਾਮ ਨੂੰ ਆਪਣਿਆਂ ਘਰਾਂ ਨੂੰ ਚਲੇ ਜਾਂਦੇ ਪਰ ਫਿਰ ਵੀ ਪੰਦਰਾਂ ਸੌ ਦੇ ਕਰੀਬ ਲੋਕ ਡੇਰੇ ਵਿਚ ਹੀ ਰਹਿੰਦੇ ਸਨ।

ਭਾਈ ਬੀਰ ਸਿੰਘ ਹੁਣ ਜਵਾਨ ਤਾਂ ਨਹੀਂ ਸੀ ਪਰ ਬੁੱਢਾ ਵੀ ਨਹੀਂ ਸੀ ਹੋਇਆ। ਦੁਰਮਿਆਨੀ ਵਿਤ ਵਾਲਾ ਬੀਰ ਸਿੰਘ ਹਰ ਵੇਲੇ ਚਿੱਟਾ ਬਾਣਾ ਪਾ ਕੇ ਰਖਦਾ; ਚੂੜੀਦਾਰ ਪਜਾਮੇ ਨਾਲ ਲੰਮਾ ਕੁੜਤਾ ਤੇ ਗੋਲ ਪੱਗ। ਲੱਕ ਨਾਲ ਦੁਆਲੇ ਕੱਸਵੀਂ ਬੱਧਰੀ ਹੁੰਦੀ ਜਿਸ ਵਿਚ ਹਰ ਵੇਲੇ ਦੋ ਹੱਥੀ ਕਿਰਪਾਨ ਫਸਾਈ ਹੋਈ ਹੁੰਦੀ। ਕਿਰਪਾਨ ਲਟਕਵੀਂ ਨਹੀਂ ਸੀ ਹੁੰਦੀ ਬਲਕਿ ਸਿਪਾਹੀਆਂ ਵਾਂਗ ਫਸਵੀਂ ਹੁੰਦੀ। ਜਿੰਨਾ ਚਿਰ ਉਹ ਪਾਠ ਕਰ ਰਿਹਾ ਹੁੰਦਾ ਤਾਂ ਅੱਖਾਂ ਮੁੰਦੀਆਂ ਹੋਈਆਂ ਹੁੰਦੀਆਂ, ਨਹੀਂ ਤਾਂ ਉਸ ਦਾ ਸਿਰ ਹਰ ਵੇਲੇ ਸੱਪ ਵਾਂਗ ਘੁੰਮਦਾ ਆਲਾ ਦੁਆਲਾ ਤਾੜਦਾ ਰਹਿੰਦਾ। ਜਦ ਉਹ ਅਗਲੇ ਵਲ ਦੇਖਦਾ ਤਾਂ ਇਵੇਂ ਕਿ ਜਿਵੇਂ ਅਗਲੇ ਦਾ ਧੁਰ-ਅੰਦਰ ਤਕ ਘੋਖ ਰਿਹਾ ਹੋਵੇ। ਉਹ ਹਰ ਸਵੇਰੇ ਸ਼ਾਮ ਜਦ ਡੇਰੇ ਦੇ ਸਿਪਾਹੀਆਂ ਨੂੰ ਅਭਿਆਸ ਕਰਾਉਣ ਸਮੇਂ ਉਹਨਾਂ ਦੇ ਬਰਾਬਰ ਮਿਹਨਤ ਕਰਿਆ ਕਰਦਾ। ਉਹ ਖਾਲਸਾ ਰਾਜ ਦਾ ਮੁਦਈ ਸੀ ਤੇ ਹਾਲੇ ਵੀ ਇਸ ਲਈ ਕੁਰਬਾਨੀ ਦੇਣ ਲਈ ਤਿਆਰ ਸੀ। ਉਸ ਨੂੰ ਇਸ ਗੱਲ ਦਾ ਤਾਂ ਡਰ ਸੀ ਕਿ ਅੰਗਰੇਜ਼ ਕਦੇ ਵੀ ਪੰਜਾਬ ਉਪਰ ਹਮਲਾ ਕਰ ਸਕਦੇ ਹਨ ਇਸ ਲਈ ਉਹ ਤਤਪਰ ਰਹਿੰਦਾ। ਜਦ ਸਰਕਾਰ ਦੀ ਮੌਤ ਤੋਂ ਬਾਅਦ ਤਖਤ ਦੇ ਜਾਨਸ਼ੀਨਾਂ ਨੇ ਆਪਸ ਵਿਚ ਇਕ ਦੂਜੇ ਨੂੰ ਮਾਰਨਾ ਸ਼ੁਰੂ ਕਰ ਦਿਤਾ ਤਾਂ ਭਾਈ ਬੀਰ ਸਿੰਘ ਨਮੋਸ਼ੀ ਦਾ ਮਾਰਿਆ ਚੁੱਪ ਜਿਹਾ ਕਰ ਗਿਆ। ਉਸ ਨੇ ਲਹੌਰ ਵਲ ਬਹੁਤਾ ਦੇਖੇ ਬਿਨਾਂ ਸਿੱਖੀ ਦਾ ਪਰਚਾਰ ਜਾਰੀ ਰੱਖਿਆ ਤੇ ਨਾਲ ਹੀ ਆਪਣੀ ਫੌਜ ਦੀ ਬੜੌਤਰੀ ਵੀ।

ਹੀਰਾ ਸਿੰਘ ਨੂੰ ਡੇਰੇ ਬਾਰੇ ਪਤਾ ਤਾਂ ਸੀ ਪਰ ਡੇਰੇ ਦੀ ਤਾਕਤ ਦਾ ਨਹੀਂ ਸੀ ਪਤਾ। ਅੰਗਰੇਜ਼ ਸੋਚਦੇ ਸਨ ਕਿ ਕਿਸੇ ਪੜ੍ਹਾਅ ਤੇ ਜਾ ਕੇ ਪੰਜਾਬ ਉਪਰ ਕਬਜ਼ਾ ਕਰਨ ਲਈ ਇਸ ਡੇਰੇ ਦੀ ਮੱਦਦ ਵੀ ਲਈ ਜਾ ਸਕਦੀ ਹੈ। ਡੇਰੇ ਉਪਰ ਅੱਖ ਰੱਕਣ ਲਈ ਅੰਗਰੇਜ਼ਾਂ ਦੇ ਕੁਝ ਸੂਹੀਏ ਵੀ ਡੇਰੇ ਦੇ ਸ਼ਰਧਾਲੂ ਬਣੇ ਹੋਏ ਸਨ। ਕਦੇ ਕਦੇ ਕੋਈ ਅੰਗਰੇਜ਼ ਸ਼ਰਧਾਲੂ ਬਣਦਾ ਡੇਰੇ ਦਾ ਗੇੜਾ ਵੀ ਮਾਰ ਜਾਇਆ ਕਰਦਾ ਸੀ।

ਭਾਈ ਸਾਹਿਬ ਦਾ ਇਕ ਡੇਰਾ ਕਸੂਰ ਦੇ ਨੇੜੇ ਪਿੰਡ ਮੁੱਠਿਆਂ ਵਾਲਾ ਵਿਚ ਵੀ ਸੀ। ਇਥੋਂ ਦਰਿਆ ਸਤਲੁਜ ਵੀ ਨਜ਼ਦੀਕ ਹੀ ਸੀ। ਇਕ ਸਵੇਰ ਭਾਈ ਬੀਰ ਦਰਿਆ ਕੰਢੇ ਘੁੰਮ ਰਿਹਾ ਸੀ ਤਾਂ ਉਸ ਨੇ ਕੁਝ ਲੋਕ ਘੋੜਿਆਂ ਸਮੇਤ ਦਰਿਆ ਪਾਰ ਕਰਦੇ ਦੇਖੇ। ਸਾਰੇ ਸਿੱਖ ਸਨ। ਜ਼ਰੂਰ ਉਸ ਦੇ ਅਨੁਯਾਈ ਹੋਣਗੇ। ਅਜਕਲ ਦੇ ਮੌਸਮ ਵਿਚ ਦਰਿਆ ਵਿਚ ਪਾਣੀ ਬਹੁਤ ਪੇਤਲਾ ਹੋਇਆ ਕਰਦਾ ਸੀ ਇਸ ਲਈ ਭਾਈ ਬੀਰ ਸਿੰਘ ਦੇ ਦਰਸ਼ਨਾਂ ਨੂੰ ਆਉਣ ਵਾਲੇ ਲੋਕਾਂ ਦਾ ਤਾਂਤਾ ਲਗਣ ਲਗਦਾ। ਆਉਣ ਵਾਲਾ ਇਹ ਜਥਾ ਦਰਿਆ ਪਾਰ ਕਰਕੇ ਡੇਰੇ ਵਲ ਤੁਰ ਪਿਆ। ਇਕ ਘੋੜਸਵਾਰ ਜਥੇ ਦੀ ਅਗਵਾਈ ਕਰ ਰਿਹਾ ਸੀ ਤੇ ਪੱਚੀ ਦੇ ਕਰੀਬ ਘੋੜਸਵਾਰ ਉਸ ਦੇ ਮਗਰ ਚਲ ਰਹੇ ਸਨ। ਭਾਈ ਬੀਰ ਸਿੰਘ ਦੀ ਤੇਜ਼ ਨਿਗਾਹ ਦੇਖ ਰਹੀ ਸੀ। ਉਹ ਮੁਹਰਲਾ ਘੋੜ ਸਵਾਰ ਬਿਜ਼ੁਰਗ ਸੀ ਪਰ ਉਸ ਦੀ ਦੇਹ ਸਿਪਾਹੀਆਂ ਵਾਲੀ ਸੀ। ਭਾਈ ਬੀਰ ਸਿੰਘ ਨੇ ਝੱਟ ਪੱਛਾਣ ਲਿਆ ਕਿ ਇਹ ਤਾਂ ਸਰਦਾਰ ਅਤਰ ਸਿੰਘ ਸੰਧਾਵਾਲੀਆ ਸੀ। ਅਤਰ ਸਿੰਘ ਨਾਲ ਭਾਈ ਜੀ ਦਾ ਵਾਹਵਾ ਨੇੜ ਸੀ। ਜਦੋਂ ਉਹ ਸਰਕਾਰ ਦੀ ਫੌਜ ਵਿਚ ਹੋਇਆ ਕਰਦਾ ਸੀ ਤਾਂ ਅਤਰ ਸਿੰਘ ਸੰਧਾਵਾਲੀਆ ਉਸ ਦਾ ਜਰਨੈਲ ਹੁੰਦਾ ਸੀ। ਸਰਕਾਰ ਦੇ ਅੰਤਲੇ ਦਿਨੀਂ ਅਤਰ ਸਿੰਘ ਖਾਲਸਾ ਫੌਜ ਦੇ ਵੱਡੇ ਜਰਨੈਲਾਂ ਵਿਚੋਂ ਇਕ ਸੀ। ਉਸ ਨੂੰ ਪਤਾ ਸੀ ਕਿ ਕਿਵੇਂ ਉਸ ਦਾ ਭਤੀਜਾ ਤੇ ਭਰਾ ਪਿੱਛੇ ਜਿਹੇ ਲਹੌਰ ਵਿਚ ਮਾਰੇ ਗਏ ਸਨ ਤੇ ਉਹ ਭੱਜ ਕੇ ਦਰਿਆ ਪਾਰ ਕਰ ਗਿਆ ਸੀ ਤੇ ਅਜਕਲ ਅੰਗਰੇਜ਼ਾਂ ਦੀ ਪਨਾਹ ਵਿਚ ਸੀ। ਉਸ ਨੂੰ ਅਤਰ ਸਿੰਘ ਦੀ ਅੰਗਰੇਜ਼ਾਂ ਤੋਂ ਪਨਾਹ ਲੈਣ ਵਾਲੀ ਗੱਲ ਜਚਦੀ ਨਹੀਂ ਸੀ। ਉਹ ਅਤਰ ਸਿੰਘ ਦੇ ਅਤੀਤ ਬਾਰੇ ਸੋਚ ਹੀ ਰਿਹਾ ਸੀ ਕਿ ਜਥਾ ਮੋੜਾ ਮੁੜਦਾ ਫਸਲਾਂ ਓਹਲਿਓਂ ਇਕ ਦਮ ਸਾਹਮਣੇ ਨਿਕਲ ਆਇਆ। ਸਰਦਾਰ ਅਤਰ ਸਿੰਘ ਨੇ ਦੂਰੋਂ ਹੀ ਫਹਿਤ ਬੁਲਾਈ ਤੇ ਘੋੜੇ ਤੋਂ ਉਤਰ ਆਇਆ, ਉਸ ਦੇ ਮਗਰ ਹੀ ਹੋਰ ਘੋੜ ਸਵਾਰ ਵੀ। ਅਤਰ ਸਿੰਘ ਨੇ ਆਪਣੇ ਘੋੜੇ ਦੀ ਗਰਦਣ ਥਪਥਪਾਈ ਤੇ ਉਸ ਦੀ ਵਾਗ ਨਾਲ ਦੇ ਸਵਾਰ ਨੂੰ ਫੜਾ ਕੇ ਭਾਈ ਵੀਰ ਸਿੰਘ ਵਲ ਵਧਿਆ। ਭਾਈ ਵੀਰ ਸਿੰਘ ਨੇ ਫਤਿਹ ਦਾ ਜਵਾਬ ਦਿਤਾ ਤੇ ਭਰਵਾਂ ਹੱਥ ਉਸ ਨਾਲ ਮਿਲਾਇਆ। ਬਾਕੀ ਸਵਾਰਾਂ ਨੇ ਵਾਰੀ ਵਾਰੀ ਆ ਕੇ ਭਾਈ ਜੀ ਦੇ ਗੋਡੀਂ ਹੱਥ ਲਾਇਆ ਤੇ ਇਕ ਕਤਾਰ ਵਿਚ ਖੜੇ ਹੋ ਗਏ। ਭਾਈ ਜੀ ਨੇ ਉਹਨਾਂ ਨੂੰ ਡੇਰੇ ਅੰਦਰ ਆਉਣ ਦਾ ਸੱਦਾ ਦਿਤਾ। ਸੇਵਾਦਾਰ ਭਗਵਾਨ ਸਿੰਘ ਘੋੜਿਆਂ ਨੂੰ ਤਬੇਲੇ ਵਲ ਲੈ ਜਾਣ ਲਈ ਆਖਣ ਲਗਿਆ। ਭਾਈ ਜੀ ਤੇ ਅਤਰ ਸਿੰਘ ਬਰਾਮਦੇ ਵਿਚ ਰੱਖੇ ਮੰਜਿਆਂ 'ਤੇ ਆ ਬੈਠੇ। ਸਰਸਰੀ ਗੱਲਾਂ ਹੋਣ ਲਗੀਆਂ। ਭਾਈ ਜੀ ਨੇ ਕਿਹਾ,

''ਸਰਦਾਰ ਜੀ, ਕਾਫੀ ਦਿਨ ਹੋ ਗਏ ਤੁਹਾਨੂੰ ਏਧਰ ਆਇਆਂ।''

''ਭਾਈ ਜੀ, ਨੌਰੰਗਾਬਾਦ ਜ਼ਰਾ ਦੂਰ ਪੈ ਜਾਂਦਾ ਏ, ਡੋਗਰਿਆਂ ਦਾ ਡਰ ਬਣ ਜਾਂਦਾ ਏ। ਇਹ ਤਾਂ ਅੱਜ ਹੀ ਪਤਾ ਚਲਿਆ ਕਿ ਤੁਸੀਂ ਇਥੇ ਆਏ ਹੋਏ ਓ, ਮੈਂ ਸੋਚਿਆ ਕਿ ਦਰਸ਼ਣ ਕਰ ਕੇ ਆਵਾਂ।''

''ਸਰਦਾਰ ਜੀ, ਮੈਨੂੰ ਸਰਦਾਰ ਲਹਿਣਾ ਸਿੰਘ ਤੇ ਸਰਦਾਰ ਅਜੀਤ ਸਿੰਘ ਦੀ ਮੌਤ ਦਾ ਬਹੁਤ ਦੁਖ ਹੋਇਆ ਪਰ ਜੋ ਕੁਝ ਵੀ ਇਹ ਹੋਇਆ ਹੋਣਾ ਨਹੀਂ ਸੀ ਚਾਹੀਦਾ, ...ਚਲੋ ਜੋ ਵੀ ਵਾਹਿਗੁਰੂ ਨੂੰ ਮਨਜ਼ੂਰ, ਵਕਤ ਮੁਹਰੇ ਬੰਦੇ ਦਾ ਜ਼ੋਰ ਨਹੀਂ ਚਲਦਾ।''

''ਜੀ ਭਾਈ ਜੀ, ਅਸੀਂ ਤਾਂ ਸਭ ਕੁਝ ਗਵਾ ਬੈਠੇ ਹਾਂ; ਭਰਾ, ਪੁੱਤਰ ਤੇ ਹੋਰ ਕਈ ਜੀਅ, ਜਾਇਦਾਦ।''

''ਜੋ ਸਤਿਗੁਰੂ ਨੂੰ ਮਨਜ਼ੂਰ!''

''ਭਾਈ ਜੀ, ਸਾਡਾ ਮਕਸਦ ਤਾਂ ਪੰਜਾਬ ਨੂੰ ਬਚਾਉਣਾ ਏ, ਕਿੰਨੀਆਂ ਵੀ ਕੁਰਬਾਨੀਆਂ ਕਿਉਂ ਨਾ ਦੇਣੀਆਂ ਪੈਣ। ਮਹਾਂਰਾਜਾ ਸ਼ੇਰ ਸਿੰਘ ਦਰਬਾਰ ਵਿਚ ਕੰਜਰੀਆਂ ਨਚਾ ਰਿਹਾ ਸੀ, ਧਿਆਨ ਸਿੰਘ ਪੰਜਾਬ ਨਾਲ ਦੇਸ਼ ਧਰੋਹ ਕਮਾ ਰਿਹਾ ਸੀ, ਅਸੀਂ ਕਿਵੇਂ ਦੇਖ ਸਕਦੇ ਸਾਂ ਤੇ ਸਾਨੂੰ ਇਸ ਦੀ ਭਾਰੀ ਕੀਮਤ ਚੁਕਾਉਣੀ ਪਈ ਏ ...ਪਰ ਜਿਵੇਂ ਤੁਸੀਂ ਕਹਿੰਦੇ ਈ ਓ ਜੋ ਵਹਿਗੁਰੂ ਨੂੰ ਮਨਜ਼ੂਰ।''

''ਸਰਦਾਰ ਜੀ, ਅਸੀਂ ਵੀ ਇਸ ਸਭ ਕਾਸੇ ਨੂੰ ਗੁਰੂ ਦਾ ਭਾਣਾ ਮੀਠਾ ਜਾਣ ਸੀਨੇ 'ਤੇ ਪੱਥਰ ਰੱਖ ਲਿਆ ਏ ਪਰ ਤੁਹਾਡਾ ਫਰੰਗੀਆਂ ਦੀ ਪਨਾਹ ਵਿਚ ਜਾਣਾ ਚੰਗਾ ਨਹੀਂ ਲਗਿਆ ਸਾਨੂੰ, ...ਇਹ ਫਿਰੰਗੀ ਸਿੱਖਾਂ ਦੇ ਕਦੇ ਵੀ ਮਿੱਤ ਨਹੀਂ ਹੋਣਗੇ, ਇਹਨਾਂ ਦੀ ਅੱਖ ਪੰਜਾਬ ਨੂੰ ਨਿਗਲਣ ਉਪਰ ਏ।''

"ਭਾਈ ਜੀ, ਤੁਸੀਂ ਸੱਚ ਕਹਿੰਦੇ ਓ ਕਿ ਫਿਰੰਗੀ ਸਾਡੇ ਮਿੱਤ ਨਹੀਂ ਨੇ ਪਰ ਅਸੀਂ ਉਹਨਾਂ ਤੋਂ ਪਨਾਹ ਇਸ ਕਰਕੇ ਨਹੀਂ ਲਈ ਕਿ ਉਹ ਸਾਡੇ ਦੁਸ਼ਮਣ ਨੇ, ਅਸੀਂ ਪਨਾਹ ਇਸ ਕਰਕੇ ਲਈ ਕਿ ਉਹ ਪੰਜਾਬ ਵੀ ਸਾਡਾ ਆਪਣਾ ਏਂ, ਸਾਡੀ ਧਰਤੀ ਤੇ ਸਾਡੇ ਲੋਕ, ਅਸੀਂ ਪਨਾਹ ਆਪਣੇ ਲੋਕਾਂ ਵਿਚ ਈ ਲਈ ਏ, ਸਾਡੀ ਜਾਇਦਾਦ ਵੀ ਏ ਉਥੇ ਤੇ ਨਾਲੇ ਇਸ ਪੰਜਾਬ ਵਿਚ ਹੁੰਦੇ ਤਾਂ ਇਹਨਾਂ ਡੋਗਰਿਆਂ ਨੇ ਸਾਡੇ ਨਾਲ ਕਿਹੜੀ ਖਰੀ ਕਰਨੀ ਸੀ। ਭਾਈ ਜੀ, ਪਨਾਹ ਸਾਡੀ ਮਜਬੂਰੀ ਏ ਖੁਸ਼ੀ ਨਹੀਂ।"

"ਚਲੋ ਸਰਦਾਰ ਜੀ, ਮੈਂ ਫੌਜੀ ਬੰਦਾਂ, ਸਿਆਸਤ ਬਾਰੇ ਘੱਟ ਜਾਣਦਾਂ।"

"ਭਾਈ ਜੀ, ਪੰਜਾਬ ਦੀ ਸਿਆਸਤ ਤਾਂ ਨਿਰੀ ਡੋਗਰਿਆਂ ਦੀ ਸਿਆਸਤ ਏ, ਅਸੀਂ ਤਾਂ ਨਾਮ ਦੇ ਈ ਪੰਜਾਬੀ ਆਂ ਜਾਂ ਸਿੱਖ ਸਰਦਾਰ ਆਂ, ਹੁਣ ਦੇਖੋ ਹੀਰਾ ਸਿੰਘ ਨੇ ਕੀ ਤਬਾਹੀ ਮਚਾਈ ਹੋਈ ਏ, ਪੰਜਾਬ ਦਾ ਮਹਾਂਰਾਜਾ ਬਣਿਆਂ ਬੈਠਾ ਏ, ਖਾਲਸਾ ਫੌਜ ਦੇ ਕੁਝ ਪੰਚਾਂ ਨੂੰ ਰਿਸ਼ਵਤ ਦੇ ਕੇ ਆਪਣੇ ਵਲ ਕੀਤਾ ਹੋਇਆ ਏ, ਸਾਰੇ ਪੰਜਾਬ ਵਿਚ ਹਾਹਾਕਾਰ ਮਚੀ ਪਈ ਏ।"

"ਸਰਦਾਰ ਅਤਰ ਸਿੰਘ ਜੀ, ਫੌਜ ਵਿਚ ਅਨੁਸ਼ਾਸ਼ਨ ਨਾਂ ਦੀ ਕੋਈ ਚੀਜ਼ ਹੀ ਨਹੀਂ ਰਹੀ, ਕੋਈ ਕਵਾਇਦ ਨਹੀਂ, ਕੋਈ ਰੋਜ਼ਾਨਾ ਅਭਿਆਸ ਨਹੀਂ ਰਿਹਾ, ਇਹ ਜੋ ਪੰਚਾਂ ਦੀ ਚੋਣ ਹੋਣ ਲਗ ਪਈ ਏ ਇਸ ਨੇ ਖਾਲਸਾ ਫੌਜ ਦੀ ਪੱਧਰ ਬਹੁਤ ਡੇਗ ਦਿਤੀ ਏ।"

"ਪੁੱਛੋ ਕੁਝ ਨਾ ਭਾਈ ਜੀ, ਅਫਸਰ ਬਣਾਉਣ ਲਈ ਰਿਸ਼ਵਤ ਚਲਣ ਲਗੀ ਏ, ਪੈਸੇ ਲੈ ਕੇ ਤਰੱਕੀਆਂ ਦਿਤੀਆਂ ਜਾ ਰਹੀਆਂ ਨੇ, ਫੌਜ ਦਾ ਵੀ ਤੇ ਪੰਜਾਬ ਦਾ ਵੀ ਵਾਹਿਗੁਰੂ ਈ ਰਾਖਾ ਏ।"

"ਸਰਦਾਰ ਅਤਰ ਸਿੰਘ ਜੀ, ਅਸੀਂ ਪੰਜਾਬ ਦੇ ਹਰ ਹਿੱਤ ਲਈ ਮਰਨ ਮਾਰਨ ਲਈ ਤਿਆਰ ਖੜੇ ਆਂ।"

"ਭਾਈ ਜੀ, ਮਰਨ ਮਾਰਨ ਲਈ ਸਾਨੂੰ ਪਹਿਲਾਂ ਦੁਸ਼ਮਣ ਨੂੰ ਪਛਾਨਣ ਦੀ ਲੋੜ ਏ। ਇਸ ਵੇਲੇ ਦੁਸ਼ਮਣ ਨੇ ਡੋਗਰੇ; ਹੀਰਾ ਸਿੰਘ, ਗੁਲਾਬ ਸਿੰਘ ਤੇ ਸੁਚੇਤ ਸਿੰਘ ਤੇ ਇਕ ਨਵਾਂ ਦੁਸ਼ਮਣ ਪੈਦਾ ਹੋਇਆ ਏ; ਪੰਡਤ ਜੱਲਾ। ਸੁਣਨ ਵਿਚ ਆਇਆ ਏ ਕਿ ਜੱਲੇ ਨੇ ਬਹੁਤੀ ਹੀ ਅੱਤ ਚੁੱਕੀ ਹੋਈ ਏ, ਇਹਨਾਂ ਦੇ ਖਾਤਮੇ ਦੀ ਜ਼ਰੂਰਤ ਏ।"

"ਜੀ, ਮੈਂ ਵੀ ਸੁਣਿਆਂ ਕਿ ਹੀਰਾ ਸਿੰਘ ਉਸ ਦੀ ਬਹੁਤੀ ਗੱਲ ਮੰਨਦਾ ਏ, ਇਹ ਹੋਰ ਵੀ ਮਾੜੀ ਗੱਲ ਏ ਕਿ ਖਾਲਸਾ ਫੌਜ ਹੀਰਾ ਸਿੰਘ ਦੀ ਮੁੱਠੀ 'ਚ ਏ।"

"ਭਾਈ ਜੀ, ਇਕ ਗੱਲ ਦੱਸਾਂ, ਇਹ ਡੋਗਰੇ ਫਿਰੰਗੀਆਂ ਨਾਲੋਂ ਕਈ ਗੁਣਾਂ ਵਧ ਖਤਰਨਾਕ ਨੇ। ਡੋਗਰਿਆਂ ਨੇ ਖਾਲਸਾ ਫੌਜ ਦੇ ਜ਼ਿਹਨ ਕਾਬੂ ਕੀਤੇ ਹੋਏ ਨੇ, ...ਤੁਹਾਡਾ ਖਾਲਸਾ ਫੌਜ ਵਿਚ ਕਾਫੀ ਪ੍ਰਭਾਵ ਏ, ਅਸੀਂ ਚਾਹੁੰਦੇ ਹਾਂ ਕਿ ਤੁਸੀਂ ਕੁਝ ਕਰੋ।"

"ਸਰਦਾਰ ਜੀ, ਇਹ ਪੰਚ ਲੋਕ ਰਿਸ਼ਵਤਖੋਰੇ ਹੋ ਚੁੱਕੇ ਨੇ ਪਰ ਫਿਰ ਵੀ ਅਸੀਂ ਜੋ ਵੀ ਕਰ ਸਕਦੇ ਹੋਈਏ, ਕਰਾਂਗੇ।"

"ਭਾਈ ਜੀ, ਬੇਨਤੀ ਏ ਕਿ ਡੋਗਰਿਆਂ ਵਿਰੁੱਧ ਸਾਡੇ ਨਾਲ ਲਾਮਬੰਦ ਹੋਵੋ, ਅਸੀਂ ਵੀ ਭਰਤੀ ਸ਼ੁਰੂ ਕੀਤੀ ਹੋਈ ਏ, ਬਹੁਤ ਸਾਰੇ ਪੰਜਾਬ ਲਈ ਫਿਕਰਵੰਦ ਨੌਜਵਾਨ ਸਾਡੇ ਨਾਲ ਜੁੜੇ ਰਹੇ ਨੇ।"

"ਸਰਦਾਰ ਜੀ, ਫਿਕਰ ਤਾਂ ਸਾਨੂੰ ਵੀ ਬਹੁਤ ਏ, ...ਤੁਸੀਂ ਜਲਦੀ ਜਲਦੀ ਗੇੜਾ ਮਾਰਦੇ ਰਿਹਾ ਕਰੋ।"

"ਜ਼ਰੂਰ ਭਾਈ ਜੀ, ਮਿਲ ਕੇ ਵਿਚਾਰ ਵਟਾਂਦਰੇ ਹੁੰਦੇ ਰਹਿਣਗੇ।"

ਪੂਰਾ ਦੁਪਿਹਰ ਉਹਨਾਂ ਵਿਚਕਾਰ ਗੱਲਬਾਤ ਚਲਦੀ ਰਹੀ। ਅਤਰ ਸਿੰਘ ਅੰਗਰੇਜ਼ਾਂ ਦੀ ਵਕਾਲਤ ਕਰਨ ਲਗਦਾ ਤਾਂ ਭਾਈ ਬੀਰ ਸਿੰਘ ਉਸ ਨੂੰ ਇਕ ਦਮ ਰੋਕ ਦਿੰਦਾ। ਸੇਵਾਦਾਰ ਭਗਵਾਨ ਸਿੰਘ ਵੀ ਉਹਨਾਂ ਦੀ ਤਾਬਿਆ ਵਿਚ ਬੈਠਾ ਰਿਹਾ। ਕਿਸੇ ਚੀਜ਼ ਦੀ ਲੋੜ ਹੁੰਦੀ ਤਾਂ ਭੱਜ ਕੇ ਲਿਆ ਕੇ ਦਿੰਦਾ। ਉਹ ਉਹਨਾਂ ਦੀਆਂ ਗੱਲਾਂ ਨੂੰ ਪੂਰੇ ਧਿਆਨ ਨਾਲ ਸੁਣ ਰਿਹਾ ਸੀ। ਸ਼ਾਮ ਢਲ਼ੇ ਅਤਰ ਸਿੰਘ ਆਪਣੇ ਜਥੇ ਨਾਲ ਵਾਪਸ ਚਲੇ ਗਿਆ ਪਰ ਭਾਈ ਬੀਰ ਸਿੰਘ ਨੂੰ ਕਾਫੀ ਕੁਝ ਸੋਚਣ ਲਈ ਦੇ ਗਿਆ। ਪੰਡਤ ਜੱਲੇ ਬਾਰੇ ਭਾਈ ਬੀਰ ਸਿੰਘ ਨੇ ਪਹਿਲਾਂ ਵੀ ਕਾਫੀ ਸੁਣ ਰਖਿਆ ਸੀ। ਉਸ ਦੀਆਂ ਲਹੌਰ ਦਰਬਾਰ ਵਿਚਲੀਆਂ ਮਰਜ਼ੀਆਂ ਬਾਰੇ ਵੀ। ਉਸ ਨੇ ਉਸੇ ਵਕਤ ਹੀ ਆਪਣੇ ਖਾਸ ਸੇਵਾਦਾਰ ਚੈਨ ਸਿੰਘ ਨੂੰ ਸੱਦਿਆ ਤੇ ਕਿਹਾ,

"ਸਰਦਾਰ ਚੈਨ ਸਿੰਘ ਜੀ, ਤੁਸੀਂ ਲਹੌਰ ਜਾਓ ਤੇ ਪੰਡਤ ਜੱਲੇ ਦੀਆਂ ਕਾਰਵਾਈਆਂ ਬਾਰੇ ਪਤਾ ਕਰੋ ਤੇ ਨਾਲ ਹੀ ਹੀਰਾ ਸਿੰਘ ਬਾਰੇ ਹੋਰ ਵਿਸਥਾਰ ਵਿਚ ਜਾਣੋ, ਉਸ ਦੇ ਕੰਮਾਂ ਨੂੰ ਵੀ, ਦਰਬਾਰੀਆਂ ਦੇ ਮਨਾਂ ਉਪਰ ਇਵੇਂ ਕਬਜ਼ਾ ਕਰ ਲੈਣ ਪਿੱਛੇ ਕੋਈ ਨਾ ਕੋਈ ਕਾਰਨ ਤਾਂ ਹੋਏਗਾ। ਦਰਬਾਰ ਵਿਚ ਫਕੀਰ ਜੀ ਨੇ, ਦੀਨਾ ਨਾਥ ਜੀ ਨੇ, ...ਪਰ ਤੁਹਾਨੂੰ ਬਹੁਤ ਹੁਸ਼ਿਆਰੀ ਨਾਲ ਜਾਣਾ ਪਵੇਗਾ, ਭੇਸ ਬਦਲ ਕੇ।"

"ਗੁਰੂ ਜੀ, ਤੁਸੀਂ ਫਿਕਰ ਨਾ ਕਰੋ, ਮੈਂ ਇਹ ਕੰਮ ਪੂਰੀ ਤਰ੍ਹਾਂ ਕਰ ਲਵਾਂਗਾ, ਮੇਰੀ ਲਹੌਰ ਵਿਚ ਕਾਫੀ ਸਾਰੀ ਵਾਕਫੀ ਹੈ ਵੇ।"

ਚੈਨ ਸਿੰਘ ਕੁਝ ਦਿਨਾਂ ਵਿਚ ਹੀ ਲਹੌਰ ਪੁੱਜ ਗਿਆ ਤੇ ਆਪਣੇ ਕੰਮ ਲਗ ਗਿਆ। ਪੰਡਤ ਜੱਲੇ ਨੇ ਲਹੌਰ ਦਰਬਾਰ ਵਿਚ ਤੇ ਦਰਬਾਰ ਤੋਂ ਬਾਹਰ ਵੀ ਲੋਕਾਂ ਦੇ ਨੱਕ ਵਿਚ ਦਮ ਕੀਤਾ ਪਿਆ ਸੀ। ਉਹ ਸ਼ਾਹੀ ਕਿਲ੍ਹੇ ਦੇ ਕਰਮਚਾਰੀਆਂ ਨਾਲ ਬਹੁਤ ਬੁਰਾ ਸਲੂਕ ਕਰਦਾ। ਕਿਸੇ ਦੀ ਬੇਇਜ਼ਤੀ ਕਰਨ ਸਮੇਂ ਦੋ ਵਾਰ ਨਹੀਂ ਸੀ ਸੋਚਦਾ। ਕਿਸ ਕਰਮਚਾਰੀ ਨੂੰ ਕੰਮ ਤੋਂ ਕੱਢਣਾ ਹੈ ਤੇ ਕਿਸ ਨੂੰ ਰੱਖਣਾ ਹੈ ਇਸ ਸਭ ਜੱਲੇ ਦੇ ਹੱਥ ਵਿਚ ਸੀ। ਰਾਣੀ ਜਿੰਦਾਂ ਤੇ ਮਹਾਂਰਾਜਾ ਦਲੀਪ ਸਿੰਘ ਦੀ ਸੁਰੱਖਿਅਤਾ ਵਿਚ ਵੀ ਕਈ ਕਸਰਾਂ ਸਨ। ਉਹਨਾਂ ਦੀ ਸੁਰੱਖਿਆ ਲਈ ਮੁਹੱਈਆ ਕੀਤੇ ਗਏ ਸਿਪਾਹੀਆਂ ਦੀ ਗਿਣਤੀ ਬਹੁਤ ਘਟਾ ਦਿਤੀ ਗਈ ਸੀ। ਦਰਬਾਰ ਦੇ ਦਰਬਾਰੀਆਂ ਨਾਲ ਵੀ ਜੱਲੇ ਦਾ ਵਰਤਾਵ ਬਹੁਤ ਗਲਤ ਸੀ। ਕਿਸੇ ਵੀ ਰੁਤਬੇ ਦਾ ਬੰਦਾ ਹੋਵੇ ਜਾਂ ਕਿਸੇ ਵੀ ਉਮਰ ਦਾ, ਉਹ ਕਦੇ ਜੀ ਕਹਿ ਕੇ ਨਹੀਂ ਸੀ ਬੁਲਾਉਂਦਾ ਇਸ ਲਈ ਸਾਰੇ ਹੀ ਆਪਣੀ ਬੇਇਜ਼ਤੀ ਸਮਝਦੇ ਸਨ ਪਰ ਜੱਲੇ ਨਾਲ ਉਲਝਣ ਤੋਂ ਡਰਦੇ ਰਹਿੰਦੇ। ਹੀਰਾ ਸਿੰਘ ਉਪਰ ਤਾਂ ਜਿਵੇਂ ਉਸ ਨੇ ਕੋਈ ਜਾਦੂ ਕਰ ਰੱਖਿਆ ਹੋਵੇ। ਉਹ ਹਰ ਗੱਲ ਵਿਚ ਜੱਲੇ ਦੀ ਸਲਾਹ ਲੈਂਦਾ ਸੀ ਬਲਕਿ ਕਈ ਫੈਸਲੇ ਹੀ ਜੱਲੇ 'ਤੇ ਛੱਡ ਦਿੰਦਾ। ਮਹਾਰਾਜਾ ਦਲੀਪ ਸਿੰਘ ਤਾਂ ਨਾਂ ਦਾ ਮਹਾਂਰਾਜਾ ਸੀ, ਰਾਣੀ ਜਿੰਦਾਂ ਨੂੰ ਵੀ ਇਕ ਦਮ ਅਣਗੌਲਿਆ ਪਿਆ ਸੀ। ਇਹਨਾਂ ਸਭ ਤੋਂ ਵਧ ਅਣਗੌਲਿਆ ਹੋਇਆ ਸੀ ਜਵਾਹਰ ਸਿੰਘ ਨੂੰ। ਜਵਾਹਰ ਸਿੰਘ ਆਪਣੇ ਆਪ ਨੂੰ ਵਜ਼ੀਰੀ ਦਾ ਹੱਕਦਾਰ ਸਮਝਦਾ ਸੀ ਪਰ ਜੱਲਾ ਉਸ ਦੀ ਬੇਇਜ਼ਤੀ ਕਰਨ ਤਕ ਜਾਂਦਾ। ਜੱਲੇ

ਦੀਆਂ ਆਪ ਹੁਦਰੀਆਂ ਨੇ ਉਸ ਦੇ ਕੁਝ ਹਿਮਾਇਤੀ ਵੀ ਪੈਦਾ ਕਰ ਦਿਤੇ ਹੋਏ ਸਨ। ਜਿਹਨਾਂ ਨੇ ਉਸ ਤੋਂ ਫਾਇਦਾ ਲੈਣਾ ਹੁੰਦਾ ਉਹ ਉਸ ਦੀ 'ਹਾਂ' ਵਿਚ 'ਹਾਂ' ਮਿਲਾਉਂਦੇ ਰਹਿੰਦੇ। ਉਸ ਦੇ ਗਲਤ ਫੈਸਲਿਆਂ ਉਪਰ ਵੀ ਫੁੱਲ ਚੜਾਉਂਦੇ।...

ਇਕ ਦਿਨ ਕੁਝ ਸਰਦਾਰ ਲੋਕ ਲਹੌਰ ਆਏ ਤੇ ਸ਼ਾਹੀ ਕਿਲ੍ਹੇ ਦੇ ਸੁਰਖਿਆ ਦਸਤੇ ਨੂੰ ਇਕ ਚਿੱਠੀ ਦਿੰਦਿਆਂ ਕਿਹਾ,

''ਅਸੀਂ ਸਰਦਾਰ ਜਵਾਹਰ ਸਿੰਘ ਨੂੰ ਜਾਂ ਰਾਣੀ ਜਿੰਦਾਂ ਨੂੰ ਮਿਲਣਾ ਏ।''

ਸੁਰੱਖਿਆ ਦੇ ਫੌਜਦਾਰ ਨੇ ਚਿੱਠੀ ਲੈ ਜਾ ਕੇ ਜੱਲੇ ਨੂੰ ਦੇ ਦਿਤੀ। ਜੱਲੇ ਨੇ ਉਹਨਾਂ ਸਰਦਾਰਾਂ ਨੂੰ ਅੰਦਰ ਬੁਲਾਇਆ ਤੇ ਕਿਹਾ,

''ਹਾਂ, ਬਈ ਸਰਦਾਰੋ, ਕਿਵੇਂ ਆਉਣਾ ਹੋਇਆ?''

ਜੱਲੇ ਦੀ ਰੁੱਖੀ ਬੋਲੀ ਉਪਰ ਆਉਣ ਵਾਲੇ ਹੈਰਾਨ ਹੋ ਕੇ ਇਕ ਦੂਜੇ ਵਲ ਦੇਖਣ ਲਗੇ ਫਿਰ ਉਹਨਾਂ ਵਿਚੋਂ ਇਕ ਨੇ ਕਿਹਾ,

''ਅਸੀਂ ਸਰਦਾਰ ਜਵਾਹਰ ਸਿੰਘ ਜਾਂ ਮਾਈ ਜੀ ਨੂੰ ਮਿਲਣਾ ਚਾਹੁੰਦੇ ਹਾਂ।''

''ਕਿਸ ਮਾਮਲੇ ਵਿਚ ਬਈ?''

ਜੱਲੇ ਨੇ ਆਪਣੀਆਂ ਵੱਡੀਆਂ ਮੁੱਛਾਂ 'ਤੇ ਹੱਥ ਫੇਰਦਿਆਂ ਗੈਰ-ਜ਼ਿੰਮੇਦਾਰਾਨਾ ਅੰਦਾਜ਼ ਵਿਚ ਕਿਹਾ। ਇਕ ਹੋਰ ਸਰਦਾਰ ਬੋਲਿਆ,

''ਅਸਲ ਵਿਚ ਅਸੀਂ ਰੋਪੜ ਵਾਲੇ ਸਰਦਾਰ ਰੂਪ ਸਿੰਘ ਡੱਲੇਵਾਲੀਆ ਵਲੋਂ ਮਹਾਂਰਾਜਾ ਦਲੀਪ ਸਿੰਘ ਲਈ ਰਿਸ਼ਤਾ ਲੈ ਕੇ ਹਾਜ਼ਰ ਹੋਏ ਹਾਂ, ਇਸੇ ਮਾਮਲੇ ਵਿਚ ਗੱਲ ਕਰਨੀ ਚਾਹੁੰਦੇ ਹਾਂ, ਰੋਪੜ ਵਾਲੇ ਸਰਦਾਰ ਵੱਡਾ ਰੁਤਬਾ ਰਖਵਾਉਂਦੇ ਨੇ ਸੋ ਆਸ ਏ ਕਿ ਮਾਈ ਜੀ ਇਸ ਰਿਸ਼ਤੇ ਨੂੰ ਪਸੰਦ ਕਰਨਗੇ।''

''ਨਹੀਂ ਬਈ, ਹਾਲੇ ਕੁਝ ਨਹੀਂ, ਹਾਲੇ ਦੇਖੋ ਹਾਲਾਤ ਬਹੁਤੇ ਠੀਕ ਨਹੀਂ ਚਲ ਰਹੇ, ਜ਼ਰਾ ਕਾਬੂ ਵਿਚ ਆਉਣ ਦਿਓ, ਫਿਰ ਸੋਚ ਲਵਾਂਗੇ।''

''ਪਰ ਅਸੀਂ ਤਾਂ ਗੱਲ ਉਹਨਾਂ ਨਾਲ ਕਰਨੀ ਚਾਹੁੰਦੇ ਹਾਂ।''

''ਮੈਂ ਪੰਡਤ ਜੱਲਾ ਹਾਂ, ਸਾਰਾ ਲਹੌਰ ਮੈਨੂੰ ਜਾਣਦਾ ਏ, ਜਦ ਮੈਂ ਕਹਿ ਦਿਤਾ 'ਨਹੀਂ' ਤਾਂ ਇਹਦਾ ਮਤਲਵ ਏ ਨਹੀਂ।''

ਜੱਲਾ ਉਹਨਾਂ ਕੋਲੋਂ ਉਠਦਾ ਹੋਇਆ ਬੋਲਿਆ ਤੇ ਫਿਰ ਉਸ ਨੇ ਦੋ ਨੌਕਰਾਂ ਨੂੰ ਪਾਸ ਬੁਲਾਇਆ ਤੇ ਆਖਣ ਲਗਿਆ,

''ਇਹਨਾਂ ਮਹਿਮਾਨਾਂ ਦੀ ਟਹਿਲ ਕਰੋ ਤੇ ਇਹਨਾਂ ਨੂੰ ਇੱਜ਼ਤ ਨਾ ਰੁਖਸਤ ਕਰ ਦਿਓ।''

ਮਹਾਂਰਾਜਾ ਦਲੀਪ ਸਿੰਘ ਨੂੰ ਆਇਆ ਰਿਸ਼ਤਾ ਜੱਲੇ ਨੇ ਰਾਹ ਵਿਚੋਂ ਹੀ ਰੋਕ ਲਿਆ ਤੇ ਵਾਪਸ ਕਰ ਦਿਤਾ। ਰਾਣੀ ਜਿੰਦਾਂ ਨੂੰ ਕਈ ਦਿਨ ਬਾਅਦ ਵਿਚ ਪਤਾ ਚਲਿਆ। ਉਸ ਨੇ ਪੰਡਿਤ ਜੱਲੇ ਨੂੰ ਸਦਿਆ ਤੇ ਇਸ ਮਾਮਲੇ ਵਿਚ ਪੁੱਛਿਆ ਤਾਂ ਜੱਲਾ ਬੋਲਿਆ,

''ਮਾਈ, ਤੈਨੂੰ ਪਤਾ ਏ ਮੁਲਕ ਕਿਸ ਮੁਸ਼ਕਲ ਵਿਚ ਦੀ ਨਿਕਲ ਰਿਹਾ ਏ, ਇਸ ਵੇਲੇ ਸਾਨੂੰ ਵਿਆਹ ਨਹੀਂ ਸੁਝਦੇ, ਹਾਲਾਤ ਸੁਧਰੇ ਤਾਂ ਰਿਸ਼ਤੇ ਬਹੁਤ ਨੇ ਪਰ ਤੂੰ ਫਿਕਰ ਨਾ ਕਰ, ਇਹ ਫਿਕਰ ਰਾਜਾ ਹੀਰਾ ਸਿੰਘ ਦਾ ਏ।''

''ਪਰ ਜੱਲਾ ਜੀ, ਮਾਂ ਅਸੀਂ ਹਾਂ।''

''ਮਾਈ, ਇਹ ਮਾਂ ਦਾ ਮਸਲਾ ਨਹੀਂ, ਇਕ ਮੁਲਕ ਦਾ ਮਸਲਾ ਏ, ਸਾਨੂੰ ਕਰਨ ਦਿਓ ਜੋ ਕਰਦੇ ਹਾਂ।''

ਜੱਲਾ ਸਿਧੀ ਜਿਹੀ ਗੱਲ ਸੁਣਾ ਕੇ ਤੁਰਦਾ ਬਣਿਆ ਜਿਵੇਂ ਉਹ ਮਹਾਂਰਾਜਾ ਹੁੰਦਾ ਹੈ ਤੇ ਸੁਣਨ ਵਾਲੀ ਰਿਆਇਆ। ਰਾਣੀ ਜਿੰਦਾਂ ਖੜੀ ਸੋਚਦੀ ਰਹਿ ਗਈ ਕਿ ਇਹ ਸਭ ਕੀ ਹੋ ਰਿਹਾ ਹੈ। ਸ਼ਾਮ ਨੂੰ ਜਵਾਹਰ ਸਿੰਘ ਆਇਆ ਤਾਂ ਰਾਣੀ ਭਰੀ ਪੀਤੀ ਪਈ ਸੀ। ਸਾਰੀ ਗੱਲ ਸੁਣਾਈ ਤਾਂ ਜਵਾਹਰ ਸਿੰਘ ਬੋਲਿਆ,

''ਭੈਣਾਂ, ਮੈਂ ਤਾਂ ਬਹੁਤ ਦਿਨ ਤੋਂ ਦੇਖਦਾ ਜਾ ਰਿਹਾਂ ਤੇ ਸਮਝ ਨਹੀਂ ਲਗ ਰਹੀ ਕਿ ਕੀ ਕੀਤਾ ਜਾਵੇ, ਇਹ ਤਾਂ ਬਹੁਤ ਹੀ ਜ਼ਿਆਦਤੀ ਏ। ਦਰਬਾਰ ਵਿਚ ਵੀ ਇਹ ਪੈਰ ਪੈਰ ਤੇ ਮੇਰੀ ਬੇਇਜ਼ਤੀ ਕਰਦਾ ਏ, ਜਿਵੇਂ ਮੈਂ ਤੇਰਾ ਭਰਾ ਨਹੀਂ ਨੌਕਰ ਹੋਵਾਂ, ਮੈਂ ਮਹਾਂਰਾਜੇ ਦਾ ਮਾਮਾ ਹਾਂ, ਮੇਰੀ ਵੀ ਕੋਈ ਗੱਲ ਹੋਣੀ ਚਾਹੀਦੀ ਏ ਪਰ ਇਹ ਬ੍ਰਾਮਣ ਮਹਾਂਰਾਜਾ ਬਣਿਆਂ ਬੈਠਾ ਏ, ਮੈਂ ਹੀਰਾ ਸਿੰਘ ਨੂੰ ਕਈ ਵਾਰ ਕਹਿ ਚੁਕਿਆਂ ਪਰ ਉਹ ਵੀ ਮੇਰੀ ਗੱਲ ਸੁਣਨ ਲਈ ਤਿਆਰ ਹੀ ਨਹੀਂ।''

ਜਵਾਹਰ ਸਿੰਘ ਕਈ ਵਾਰ ਦਰਬਾਰ ਵਿਚ ਵੀ ਇਹ ਮਸਲਾ ਉਠਾ ਚੁਕਿਆ ਸੀ ਪਰ ਕੋਈ ਮੱਦਦ ਨਹੀਂ ਸੀ ਮਿਲੀ। ਦੀਵਾਨ ਦੀਨਾ ਨਾਥ, ਰਾਮ ਸਿੰਘ ਤੇ ਫਕੀਰ ਭਰਾ ਜਿਵੇਂ ਕੰਨ ਲਪੇਟੀ ਬੈਠੇ ਸਨ। ਸਿਆਣੇ ਦਰਬਾਰੀ ਸੋਚਦੇ ਸਨ ਕਿ ਹੁਣ ਕੁਝ ਪੰਜਾਬ ਦੇ ਹਾਲਾਤ ਸੁਧਰਨ ਵਲ ਜਾ ਰਹੇ ਹਨ, ਹੁਣ ਮੁਲਕ ਵਿਚ ਕੁਝ ਸ਼ਾਂਤੀ ਬਣਨ ਦੀ ਆਸ ਬੱਝੀ ਹੈ, ਇਸ ਲਈ ਹੀਰਾ ਸਿੰਘ ਨੂੰ ਕੁਝ ਦੇਰ ਹੋਰ ਦੇਖਣਾ ਚਾਹੀਦਾ ਹੈ। ਇਕ ਤਾਂ ਜਵਾਹਰ ਸਿੰਘ ਆਪ ਵੀ ਜੱਲੇ ਤੇ ਹੀਰਾ ਸਿੰਘ ਤੋਂ ਬਹੁਤ ਔਖਾ ਸੀ ਤੇ ਦੂਜੇ ਕੁਝ ਲੋਕ ਵੀ ਉਸ ਨੂੰ ਚੁੱਕ ਦਿੰਦੇ ਸਨ ਇਸ ਲਈ ਉਹ ਹਰ ਵੇਲੇ ਗੁੱਸੇ ਵਿਚ ਰਹਿਣ ਲਗਿਆ। ਜਦ ਵੀ ਰਾਣੀ ਜਿੰਦਾਂ ਨੂੰ ਮਿਲਦਾ ਤਾਂ ਆਖਣ ਲਗਦਾ,

''ਭੈਣਾਂ, ਮੈਂ ਤੇਰਾ ਭਰਾ ਵਾਂ ਕੋਈ ਨੌਕਰ ਨਹੀਂ, ਇਹ ਹਰਾਮੀ ਪੰਡਿਤ ਮੇਰੇ ਨਾਲ ਸਿਧੇ ਮੂੰਹ ਗੱਲ ਕਰਨ ਲਈ ਵੀ ਤਿਆਰ ਨਹੀਂ।''

''ਵੀਰਾ, ਇਹ ਐਡਾ ਵੱਡਾ ਰਾਜ ਚਲਾਉਣ ਲਈ ਤਰ੍ਹਾਂ ਤਰ੍ਹਾਂ ਦੇ ਲੋਕਾਂ ਨਾਲ ਸਮਝੌਤੇ ਕਰਨੇ ਪੈਂਦੇ ਨੇ, ਸਮਝਣ ਦੀ ਕੋਸ਼ਿਸ਼ ਕਰ।''

''ਨਹੀਂ ਭੈਣਾਂ, ਤੇਰੇ ਪੁੱਤਰ ਨੂੰ ਤਾਂ ਉਹ ਇਵੇਂ ਲੈਂਦੇ ਨੇ ਜਿਵੇਂ ਕਿਸੇ ਕੁੱਤੀ ਦਾ ਕਤੂਰਾ ਹੋਵੇ, ਹੀਰਾ ਸਿੰਘ ਇਸ ਹਰਾਮੀ ਪੰਡਿਤ ਦੇ ਹੱਥਾਂ ਦਾ ਖਿਡਾਉਣਾ ਏ। ਜੱਲਾ ਮਹਿਲ ਵਿਚ ਆਉਣ ਵਾਲੇ ਹਰ ਕਿਸੇ ਉਪਰ ਨਜ਼ਰ ਰੱਖਦਾ ਏ, ਇਥੋਂ ਤਕ ਕਿ ਮੇਰੇ ਉਪਰ ਵੀ, ਸਰਕਾਰ ਦੀਆਂ ਬਖਸ਼ੀਆਂ ਜਗੀਰਾਂ ਨੂੰ ਉਹ ਦੁਬਾਰਾ ਦੇਖ ਰਿਹਾ ਏ ਤੇ ਬਹੁਤ ਸਾਰੀਆਂ ਜਗੀਰਾਂ ਨੂੰ ਮੁਲਤਵੀ ਕਰਨ ਬਾਰੇ ਵਿਚਾਰ ਕਰ ਰਿਹਾ ਏ, ਭੈਣਾਂ ਉਸ ਦੀ ਤਾਕਤ ਵਧਦੀ ਜਾ ਰਹੀ ਏ, ਇਵੇਂ ਨਾ ਹੋਵੇ ਕਿ ਇਕ ਦਿਨ ਉਹ ਤੈਨੂੰ ਹੀ ਅੰਦਰ ਕੈਦ ਕਰ ਦੇਵੇ।''

''ਨਹੀਂ ਵੀਰਾ, ਇਵੇਂ ਨਹੀਂ ਹੋ ਸਕੇਗੀ, ਅਸੀਂ ਏਸ ਹਰਾਮਜ਼ਾਦੇ ਨੂੰ ਮੋਤੀ ਮੰਦਿਰ ਦੇ ਸਾਹਮਣੇ ਪਿੱਪਲ ਨਾਲ ਟੰਗਵਾ ਦੇਵਾਂਗੇ।''

ਰਾਣੀ ਜਿੰਦਾਂ ਗੁੱਸੇ ਵਿਚ ਦੰਦ ਕਰੀਚਦੀ ਬੋਲੀ। ਉਸ ਲਈ ਵੀ ਇਹ ਸਭ ਅਸਹਿ ਹੁੰਦਾ ਜਾ ਰਿਹਾ ਸੀ। ਉਹ ਗੋਲੀਆਂ ਨਾਲ ਵੀ ਆਪਣਾ ਫਿਕਰ ਸਾਂਝਾ ਕਰਨ ਲਗਦੀ। ਇਕ ਦਿਨ ਮੰਗਲਾ ਕਹਿਣ ਲਗੀ,

''ਰਾਣੀ ਜੀ, ਮੈਨੂੰ ਲਗਦਾ ਏ ਕਿ ਇਹ ਜੱਲਾ ਦੁੱਲਾ ਜੀ ਨੂੰ ਡਰਾਂਉਂਦਾ ਰਹਿੰਦਾ ਏ, ਮੌਕਾ ਮਿਲਣ ਤੇ ਕੁਝ ਘੱਟ ਵੱਧ ਬੋਲਦਾ ਏ।''

"ਮੰਗਲਾ, ਇਹ ਕੀ ਕਹਿ ਰਹੀ ਏਂ ਤੂੰ?"

"ਮੈਂ ਸੱਚ ਕਹਿ ਰਹੀ ਹਾਂ, ਕਈ ਵਾਰ ਦੁੱਲਾ ਜੀ ਰਾਤ ਨੂੰ ਚੰਗੀ ਤਰ੍ਹਾਂ ਸੌਂਦੇ ਨਹੀਂ, ਕਈ ਵਾਰ ਕਹਿੰਦੇ ਵੀ ਨੇ ਕਿ ਉਹ ਜੱਲੇ ਨੂੰ ਪਸੰਦ ਨਹੀਂ ਕਰਦੇ, ਨਿੱਕੇ ਜਿਹੇ ਬੱਚੇ ਦੇ ਮਨ ਉਪਰ ਬਹੁਤ ਬੋਝ ਏ,ਇਸ ਕਰਕੇ ਦੁੱਲਾ ਜੀ ਪੂਰੀ ਗੱਲ ਦਸ ਵੀ ਨਹੀਂ ਸਕਦੇ।"

ਮੰਗਲਾ ਨੇ ਸਾਰੀ ਗੱਲ ਇਕੋ ਸਾਹ ਵਿਚ ਹੀ ਕਹਿ ਦਿਤੀ। ਰਾਣੀ ਜਿੰਦਾਂ ਸਿਰ ਫੜ ਕੇ ਬੈਠ ਗਈ। ਸਥਿਤੀ ਬਹੁਤ ਹੀ ਗੰਭੀਰ ਸੀ, ਜੱਲਾ ਤੇ ਵਜ਼ੀਰ ਹੀਰਾ ਸਿੰਘ ਰਾਜ ਦੇ ਹਰ ਖੇਤਰ ਉਪਰ ਕਾਬੂ ਪਾਈ ਬੈਠੇ ਸਨ, ਸਾਰੀ ਤਾਕਤ ਉਹਨਾਂ ਨੇ ਆਪਣੇ ਹੱਥਾਂ ਵਿਚ ਇਕੱਠੀ ਕਰ ਲਈ ਸੀ। ਸਰਦਾਰ ਲੋਕ ਡਰਦੇ ਕੁਝ ਬੋਲ ਨਹੀਂ ਸਨ ਰਹੇ। ਫੌਜ ਨੂੰ ਹੀਰਾ ਸਿੰਘ ਰਿਸ਼ਵਤ ਦਿੰਦਾ ਜਾ ਰਿਹਾ ਸੀ। ਰਾਣੀ ਨੂੰ ਹੁਣ ਇਹ ਵੀ ਸੰਭਵ ਲਗਣ ਲਗਿਆ ਸੀ ਕਿ ਕਿਸੇ ਦਿਨ ਹੀਰਾ ਸਿੰਘ ਉਸ ਨੂੰ ਵੀ ਕੈਦ ਵਿਚ ਸੁੱਟ ਸਕਦਾ ਹੈ। ਇਕ ਦਿਨ ਉਸ ਨੇ ਦਿਲ ਦੀ ਗੱਲ ਕਰਦਿਆਂ ਕਿਹਾ,

"ਮੋਤੀਆ, ਕੀ ਇਹ ਸਿੱਖ ਸਰਦਾਰ ਤੇ ਇਹ ਦਰਬਾਰੀ ਅੰਨੇ ਹੋ ਗਏ ਨੇ? ...ਕੀ ਇਹਨਾਂ ਨੂੰ ਕੁਝ ਨਹੀਂ ਦਿਸਦਾ ਕਿ ਸਰਕਾਰ ਦੇ ਪੁੱਤਰ ਨਾਲ ਕੀ ਹੋ ਰਿਹਾ ਏ ਤੇ ਸਾਡੇ ਨਾਲ ਕੀ? ...ਕੀ ਇਹਨਾਂ ਦੀ ਮਰਦਾਨਗੀ ਤਾਂ ਖਤਮ ਨਹੀਂ ਹੋ ਗਈ? ...ਮੋਤੀਆ, ਅਸੀਂ ਸੋਚਦੇ ਹਾਂ ਕਿ ਤਲਵਾਰ ਸਾਡੇ ਹੱਥ ਵਿਚ ਹੋਵੇ ਤੇ ਅਸੀਂ ਆਪ ਇਹਨਾਂ ਨਾਲ ਦੋ ਦੋ ਹੱਥ ਕਰੀਏ, ਵਿਚੇ ਜੱਲੇ ਨਾਲ ਤੇ ਵਿਚੇ ਈ ਹੀਰਾ ਸਿੰਘ ਨਾਲ ਤੇ ਦਸੀਏ ਕਿ ਔਰਤ ਦੀ ਤਾਕਤ ਕੀ ਹੁੰਦੀ ਏ! ...ਸਾਨੂੰ ਕੁਝ ਕਰਨਾ ਪਏਗਾ, ਮੋਤੀਆ।"

"ਰਾਣੀ ਜੀ, ਕੋਈ ਤਾਂ ਏ ਜੋ ਤੁਹਾਡੇ ਨਾਲ ਖੜੇਗਾ, ਜਿਸ ਨੇ ਤੁਹਾਡੇ ਨਾਲ ਖੜੇ ਰਹਿਣ ਦਾ ਬਚਨ ਕੀਤਾ ਹੋਇਆ ਏ।"

ਮੋਤੀਆ ਬੋਲੀ ਤੇ ਰਾਣੀ ਜਿੰਦਾਂ ਇਕ ਦਮ ਸਮਝ ਗਈ ਤੇ ਕਹਿਣ ਲਗੀ,

"ਰਾਜਾ ਜੀ ਨੂੰ ਵੀ ਸਾਡਾ ਫਿਕਰ ਨਹੀਂ, ਉਹਨਾਂ ਨੇ ਵੀ ਜੰਮੂ ਜਾ ਕੇ ਡੇਰੇ ਲਾ ਲਏ।"

"ਉਹ ਵੀ ਕਿਹੜੇ ਸੁਖੀ ਗਏ ਨੇ, ਹੀਰਾ ਸਿੰਘ ਹੱਥੋਂ ਸਤੇ ਹੋਏ ਈ ਗਏ ਨੇ, ...ਸੁਨੇਹਾ ਭੇਜੋ, ਆ ਜਾਣਗੇ।"

ਰਾਜਾ ਸੁਚੇਤ ਸਿੰਘ ਤਾਂ ਸਦਾ ਹੀ ਉਸ ਨਾਲ ਖੜਿਆ ਸੀ। ਮਿਲਣ ਵੀ ਆਉਂਦਾ ਰਹਿੰਦਾ ਸੀ, ਬਹੁਤੀ ਵਾਰੀ ਚੁੱਪ ਚਾਪ ਆਉਂਦਾ ਤੇ ਚਲੇ ਜਾਂਦਾ। ਪੰਜਾਬ ਦੀ ਵਜ਼ੀਰੀ ਉਪਰ ਉਸ ਦਾ ਵੱਡਾ ਹੱਕ ਸੀ ਪਰ ਹੀਰਾ ਸਿੰਘ ਉਸ ਨੂੰ ਮਾਤ ਦੇ ਗਿਆ ਸੀ, ਇਹ ਗੱਲ ਸੁਚੇਤ ਸਿੰਘ ਨੂੰ ਹਾਲੇ ਤਕ ਨਹੀਂ ਸੀ ਭੁੱਲੀ। ਭਾਵੇਂ ਡੋਗਰੇ ਆਪਸ ਵਿਚ ਸਿੱਖਾਂ ਜਿੰਨੀ ਨਫਰਤ ਨਹੀਂ ਸਨ ਕਰਦੇ ਪਰ ਫਿਰ ਵੀ ਤਾਕਤ ਰਿਸ਼ਤਿਆਂ ਨਾਲੋਂ ਵੱਡੀ ਚੀਜ਼ ਹੁੰਦੀ ਹੈ। ਰਾਣੀ ਜਿੰਦਾਂ ਵੀ ਸੁਚੇਤ ਸਿੰਘ ਲਈ ਬਹੁਤ ਅਹਿਮ ਸੀ, ਜਿਵੇਂ ਉਸ ਨੇ ਉਸ ਦੀ ਤੇ ਬਾਲ ਦਲੀਪ ਸਿੰਘ ਦੀ ਸੁਰੱਖਿਆ ਕਰਨ ਦਾ ਸਰਕਾਰ ਨਾਲ ਵੀ ਵਾਅਦਾ ਕੀਤਾ ਹੋਇਆ ਸੀ, ਇਸ ਵਾਅਦੇ ਨੂੰ ਵੀ ਉਹ ਬਹੁਤ ਅਹਿਮੀਅਤ ਦਿੰਦਾ ਸੀ। ਰਾਣੀ ਜਿੰਦਾਂ ਨੇ ਉਸ ਨੂੰ ਸੁਨੇਹਾ ਭੇਜਿਆ ਤੇ ਉਹ ਇਕ ਦਮ ਭੱਜਾ ਆਇਆ। ਰਾਣੀ ਨੇ ਰੋਂਦੇ ਸਾਰੀ ਕਹਾਣੀ ਸੁਚੇਤ ਸਿੰਘ ਨੂੰ ਸੁਣਾਈ। ਉਹ ਗੁੱਸੇ ਵਿਚ ਆਉਂਦਾ ਬੋਲਿਆ,

"ਮਾਈ ਜੀ, ਮੈਨੂੰ ਪਤਾ ਏ, ...ਸਭ ਪਤਾ ਏ, ਕੀ ਹੋ ਰਿਹਾ ਏ। ਮੇਰੇ ਬੰਦੇ ਪੈਰ ਪੈਰ ਤੇ ਖਬਰ ਦੇ ਰਹੇ ਨੇ। ਮੈਂ ਸੋਚ ਰਿਹਾ ਸਾਂ ਕਿ ਸ਼ਾਇਦ ਇਹ ਸੁਧਰ ਜਾਣਗੇ ਪਰ ਨਹੀਂ। ...ਮੈਂ ਆਪਣੇ ਵਾਅਦੇ 'ਤੇ ਖੜਾ ਹਾਂ, ਮੈਂ ਤੁਹਾਡੇ ਨਾਲ ਹਾਂ, ਮੈਂ ਮਹਾਂਰਾਜਾ ਦਲੀਪ ਸਿੰਘ ਦੀ ਆਖਰੀ ਸਾਹ ਤਕ ਰੱਖਿਆ ਕਰਾਂਗਾ।"

"ਰਾਜਾ ਜੀ, ਸਾਨੂੰ ਡਰ ਏ ਕਿ ਇਕ ਲੋਕ ਸਾਡੇ ਬੱਚੇ ਨੂੰ ਕੋਈ ਨੁਕਸਾਨ ਨਾ ਪਹੁੰਚਾ ਦੇਣ।"

"ਮਾਈ ਜੀ, ਮੈਂ ਕਿਸ ਵਾਸਤੇ ਹਾਂ, ਦਲੀਪ ਸਿੰਘ ਨੂੰ ਨੁਕਸਾਨ ਦੇਣ ਤੋਂ ਪਹਿਲਾਂ ਮੈਨੂੰ ਖਤਮ ਕਰਨਾ ਪਏਗਾ।"

ਰਾਜਾ ਸੁਚੇਤ ਸਿੰਘ ਨੇ ਪੂਰੇ ਆਤਮ ਵਿਸ਼ਵਾਸ ਨਾਲ ਕਿਹਾ। ਉਸ ਦੀਆਂ ਗੱਲਾਂ ਨਾਲ ਰਾਣੀ ਜਿੰਦਾਂ ਵੀ ਜਿਊਂਦਿਆਂ ਵਿਚ ਹੋ ਗਈ। ਸੁਚੇਤ ਸਿੰਘ ਉਸ ਦੀ ਆਖਰੀ ਉਮੀਦ ਸੀ। ਖਾਲਸਾ ਫੌਜ ਕੋਲ ਵੀ ਉਹ ਜਾਣਾ ਚਾਹੁੰਦੀ ਸੀ ਪਰ ਪਤਾ ਸੀ ਕਿ ਫੌਜ ਤਾਂ ਪਹਿਲਾਂ ਹੀ ਰਿਸ਼ਵਤ ਖਾਈ ਬੈਠੀ ਹੈ। ਰਾਣੀ ਨੇ ਫਿਰ ਕਿਹਾ,

"ਰਾਜਾ ਜੀ, ਅਸੀਂ ਪਹਿਲਾਂ ਵੀ ਕਹਿ ਚੁੱਕੇ ਹਾਂ ਕਿ ਸਾਨੂੰ ਇਸ ਜਨਾਨਾਖਾਨੇ ਵਿਚੋਂ ਬਾਹਰ ਨਿਕਲਣ ਦਾ ਮੌਕਾ ਦਿਓ, ਅਸੀਂ ਵੀ ਕੁਝ ਕਰਨਾ ਚਾਹੁੰਦੇ ਹਾਂ।"

"ਮਾਈ ਜੀ, ਮੈਂ ਹਾਂ। ...ਹਾਲੇ ਮੈਂ ਹਾਂ, ਮੇਰੇ 'ਤੇ ਯਕੀਨ ਰੱਖੋ।"

"ਰਾਜਾ ਜੀ, ਸਾਨੂੰ ਤੁਹਾਡੇ 'ਤੇ ਹੀ ਤਾਂ ਯਕੀਨ ਏਂ।"

"ਮਾਈ ਜੀ, ਮੈਂ ਬਹੁਤ ਜਲਦੀ ਜੰਮੂ ਜਾ ਕੇ ਭਰਾ ਗੁਲਾਬ ਸਿੰਘ ਨਾਲ ਸਲਾਹ ਕਰਾਂਗਾ ਤੇ ਸੋਚਦੇ ਹਾਂ ਕਿ ਇਸ ਦਾ ਕੀ ਹੱਲ ਹੋਵੇ, ਪੰਡਤ ਜੱਲਾ ਹੀਰਾ ਸਿੰਘ ਨੂੰ ਤਬਾਹੀ ਵਲ ਧੱਕੇਲ ਰਿਹਾ ਏ। ਮੈਨੂੰ ਪਤਾ ਏ ਸਭ ਜੋ ਵੀ ਦਰਬਾਰ ਵਿਚ ਇਸ ਵੇਲੇ ਹੋ ਰਿਹਾ ਏ।"

ਸੁਚੇਤ ਸਿੰਘ ਸ਼ਾਹੀ ਮਹੱਲ ਤੋਂ ਵਾਪਸ ਜੰਮੂ ਆ ਗਿਆ। ਉਹ ਗੁੱਸੇ ਤੇ ਹਿਰਖ ਨਾਲ ਭਰਿਆ ਪਿਆ ਸੀ। ਰਾਣੀ ਦੀ ਹਾਲਤ ਨਾਲ ਵੀ ਉਸ ਨੂੰ ਹਮਦਰਦੀ ਸੀ ਤੇ ਆਪਣੇ ਵਜ਼ੀਰ ਨਾ ਬਣ ਸਕਣ ਦਾ ਗਮ ਵੀ। ਉਸ ਨੇ ਗੁਲਾਬ ਸਿੰਘ ਸਾਰੇ ਹਾਲਾਤ ਤੋਂ ਜਾਣੂੰ ਕਰਾਉਂਦਿਆਂ ਨੂੰ ਕਿਹਾ,

"ਭਰਾਤਾ ਜੀ, ਲਹੌਰ ਦਰਬਾਰ ਦੇ ਹਾਲਾਤ ਬਹੁਤ ਖਰਾਬ ਨੇ, ਇਸ ਨੂੰ ਖਰਾਬ ਕਰਨ ਵਿਚ ਹੀਰਾ ਸਿੰਘ ਦਾ ਹੱਥ ਏ ਤੇ ਨਾਲ ਹੀ ਉਸ ਦੇ ਗੁਰੂ ਪੰਡਤ ਜੱਲੇ ਦਾ।"

"ਮੈਨੂੰ ਖਬਰ ਤਾਂ ਅਜਿਹੀ ਮਿਲੀ ਏ ਕਿ ਜੱਲਾ ਦਰਬਾਰ ਵਿਚ ਬਹੁਤ ਮਨਆਈਆਂ ਕਰ ਰਿਹਾ ਏ ਪਰ ਹੀਰਾ ਸਿੰਘ ਦਾ ਦਰਬਾਰ ਵਿਚ ਪੂਰਾ ਦਬਦਬਾ ਏ, ਉਸ ਨੇ ਸਿੱਖ ਪੂਰੇ ਸੋਧ ਕੇ ਰੱਖੇ ਹੋਏ ਨੇ।"

"ਨਹੀਂ ਭਰਾਤਾ ਜੀ, ਉਸ ਨੇ ਰਾਣੀ ਜਿੰਦਾਂ ਤੇ ਦਲੀਪ ਸਿੰਘ ਦੀ ਜ਼ਿੰਦਗੀ ਖਰਾਬ ਕੀਤੀ ਪਈ ਏ, ਮੈਂ ਚਾਹੁੰਨਾ ਕਿ ਤੁਸੀਂ ਉਸ ਨੂੰ ਸਮਝਾਓ।"

“ਸੁਚੇਤ ਸਿੰਘ, ਮੈਂ ਸਮਝਦਾਂ ਕਿ ਸਾਨੂੰ ਹੀਰਾ ਸਿੰਘ ਦੇ ਕੰਮ ਵਿਚ ਦਖਲ ਨਹੀਂ ਦੇਣਾ ਚਾਹੀਦਾ, ਆਖਰ ਉਹ ਸਾਡਾ ਈ ਤਾਂ ਖੂਨ ਏਂ, ਤੁਹਾਡਾ ਵਜ਼ੀਰੀ ਵਾਲਾ ਦਾਅਵਾ ਹੁਣ ਕਾਮਯਾਬ ਨਹੀਂ ਹੋਏਗਾ, ਉਸ ਲਈ ਵਕਤ ਨਿਕਲ ਚੁਕਿਆ ਏ।”

“ਭਰਾਤਾ ਜੀ, ਜੋ ਕੁਝ ਲਹੌਰ ਵਿਚ ਹੋ ਰਿਹਾ ਏ ਉਸ ਨੂੰ ਦੇਖ ਕੇ ਮੈਂ ਚੁੱਪ ਨਹੀਂ ਰਹਿ ਸਕਦਾ।”

“ਇਹਨਾਂ ਸਿੱਖਾਂ ਲਈ ਬਹੁਤੇ ਜਜ਼ਬਾਤੀ ਹੋਣ ਦੀ ਲੋੜ ਨਹੀਂ, ਇਹ ਕਿਸੇ ਦੇ ਮਿੱਤ ਨਹੀਂ, ਇਸ ਲਈ ਮੈਂ ਚੁੱਪ ਰਹਿਣ ਦੀ ਸਲਾਹ ਦੇਵਾਂਗਾ।”

ਗੁਲਾਬ ਸਿੰਘ ਨੇ ਆਪਣੀ ਰਾਏ ਸੁਣਾ ਦਿਤੀ। ਸੁਚੇਤ ਸਿੰਘ ਦਾ ਹਿਰਖ ਹੋਰ ਵੀ ਵਧ ਗਿਆ। ਉਹ ਜਿੰਨਾ ਸੋਚਦਾ ਜਾ ਰਿਹਾ ਸੀ ਓਨਾ ਹੀ ਅੱਗ ਬਬੂਲਾ ਬਣ ਰਿਹਾ ਸੀ। ਆਖਰ ਇਕ ਦਿਨ ਉਸ ਨੇ ਇਕ ਹਜ਼ਾਰ ਸਿਪਾਹੀ ਨਾਲ ਲਏ ਤੇ ਲਹੌਰ ਵਲ ਤੁਰ ਪਿਆ। ਉਹ ਚਾਹੁੰਦਾ ਸੀ ਕਿ ਹੀਰਾ ਸਿੰਘ ਨਾਲ ਰਾਣੀ ਜਿੰਦਾਂ ਦੇ ਮਸਲੇ ਬਾਰੇ ਬੈਠ ਕੇ ਗੱਲ ਕਰੇ।

ਸੁਚੇਤ ਸਿੰਘ ਦੇ ਜੰਮੂ ਤੋਂ ਆਪਣੇ ਬੰਦਿਆਂ ਨਾਲ ਤੁਰਨ ਦੀ ਖਬਰ ਲਹੌਰ ਵੀ ਪੁੱਜ ਗਈ। ਜੱਲੇ ਨੇ ਹੀਰਾ ਸਿੰਘ ਨੂੰ ਕਿਹਾ,

“ਰਾਜਾ ਜੀ, ਮੈਨੂੰ ਲਗਦਾ ਏ ਰਾਜਾ ਸੁਚੇਤ ਸਿੰਘ ਜੀ ਆਪਣੀ ਵਜ਼ੀਰੀ ਵਾਪਸ ਲੈਣ ਆ ਰਹੇ ਨੇ।”

“ਇਹ ਕਿਵੇਂ ਹੋ ਸਕਦਾ ਏ ਪੰਡਤ ਜੀ? ...ਇਹ ਸੰਭਵ ਨਹੀਂ।”

“ਸੰਭਵ ਹੋਣਾ ਵੀ ਨਹੀਂ ਚਾਹੀਦਾ। ਰਾਜਾ ਜੀ, ਤੁਹਾਨੂੰ ਰਾਜਾ ਸੁਚੇਤ ਸਿੰਘ ਨਾਲ ਗੱਲ ਕਰਨ ਸਮੇਂ ਸਖਤੀ ਵਰਤਣੀ ਪਏਗੀ, ਹੋ ਸਕਦਾ ਏ ਕੋਈ ਨੁਕਸਾਨ ਵੀ ਹੋ ਜਾਏ, ਤੁਹਾਨੂੰ ਯੁਧ ਨੀਤੀ ਦਾ ਧਿਆਨ ਰੱਖਣਾ ਪਏਗਾ, ਯੁੱਧ ਵਿਚ ਕੋਈ ਰਿਸ਼ਤਾ ਨਹੀਂ ਹੁੰਦਾ ਤੇ ਦੁਸ਼ਮਣ ਦੇ ਵਾਰ ਕਰਨ ਤੋਂ ਪਹਿਲਾਂ ਵਾਰ ਕਰਨਾ ਜ਼ਰੂਰੀ ਏ।”

“ਨਹੀਂ ਪੰਡਤ ਜੀ, ਅਜਿਹਾ ਨਹੀਂ ਹੋ ਸਕਦਾ, ਉਹ ਮੇਰੇ ਚਾਚਾ ਜੀ ਨੇ, ਮੇਰਾ ਆਪਣਾ ਖੂਨ। ਅਸੀਂ ਕੋਈ ਸਿੱਖ ਨਹੀਂ ਹਾਂ ਕਿ ਆਪਣਾ ਖੂਨ ਹੀ ਮੁਕਾਉਣ ਲਗ ਪਈਏ।”

“ਰਾਜਾ ਜੀ, ਯੁੱਧ ਵਿਚ ਕੁਝ ਵੀ ਹੋ ਸਕਦਾ ਏ, ਉਸ ਵੇਲੇ ਖੂਨ ਉਬਲ ਰਿਹਾ ਹੁੰਦਾ ਏ ਤੇ ਰਿਸ਼ਤਿਆਂ ਦੀ ਪੱਛਾਣ ਭੁੱਲ ਜਾਂਦੀ ਏ।”

“ਪੰਡਤ ਜੀ, ਜੋ ਪ੍ਰਮਾਤਮਾ ਨੂੰ ਮਨਜ਼ੂਰ!”

ਕਹਿੰਦਿਆਂ ਹੀਰਾ ਸਿੰਘ ਨੇ ਆਪਣੀ ਗੱਲ ਮੁਕਾ ਦਿਤੀ ਪਰ ਅੰਦਰੋ ਅੰਦਰ ਉਸ ਨੂੰ ਡਰ ਵੀ ਖਾ ਰਿਹਾ ਸੀ ਕਿ ਸੁਚੇਤ ਸਿੰਘ ਸੱਚ ਹੀ ਉਸ ਉਪਰ ਹਮਲਾ ਨਾ ਕਰ ਦੇਵੇ। ਉਸ ਨੂੰ ਪਤਾ ਸੀ ਕਿ ਉਹ ਰਾਣੀ ਜਿੰਦਾਂ ਦੇ ਬਹੁਤ ਕਰੀਬ ਹੈ ਤੇ ਰਾਣੀ ਤਾਂ ਉਸ ਨੂੰ ਹੀ ਵਜ਼ੀਰ ਬਣਾਉਣਾ ਚਾਹੁੰਦੀ ਸੀ। ਹੁਣ ਵੀ ਕਦੇ ਐਸੇ ਵੈਸੇ ਹਾਲਾਤ ਪੈਦਾ ਹੋ ਗਏ ਤਾਂ ਰਾਣੀ ਉਸ ਨੂੰ ਹੀ ਵਜ਼ੀਰ ਦੇਖਣਾ ਚਾਹੇਗੀ। ਉਹ ਫੌਜ ਆਸਰੇ ਵਜ਼ੀਰ ਬਣਿਆਂ ਬੈਠਾ ਸੀ ਤੇ ਫੌਜ ਕਿਸੇ ਪਾਸੇ ਵੀ ਉਲਟ ਸਕਦੀ ਸੀ। ਉਸ ਨੇ ਮਨ ਬਣਾ ਲਿਆ ਕਿ ਸੁਚੇਤ ਸਿੰਘ ਨੂੰ ਲਹੌਰੋਂ ਬਾਹਰ ਹੀ ਮਿਲੇਗਾ ਤੇ ਜੇ ਲੋੜ ਹੋਈ ਤਾਂ ਉਸ ਨੂੰ ਯੁੱਧ ਲਈ ਲਲਕਾਰੇਗਾ ਤੇ ਉਸ ਨੂੰ ਹਰਾ ਕੇ ਵਾਪਸ ਜੰਮੂ ਭੇਜ ਦੇਵੇਗਾ। ਉਸ ਨੇ ਆਪਣਾ ਇਰਾਦਾ ਜੱਲੇ ਨੂੰ ਦਸਦਿਆਂ ਆਖਿਆ,

“ਪੰਡਤ ਜੀ, ਚਾਰੇ ਸਿਰੇ ਕੋਈ ਹੱਲ ਨਾ ਮਿਲਿਆ ਤਾਂ ਮੈਂ ਚਾਚਾ ਜੀ ਨਾਲ ਇਕੱਲੇ ਨਾਲ ਇਕੱਲਾ ਯੁੱਧ ਕਰਾਂਗਾ, ਇਸ ਨਾਲ ਉਹਨਾਂ ਨੂੰ ਹਰਾ ਕੇ ਵਾਪਸ ਭੇਜਾਂਗਾ ਤਾਂ ਜੋ ਮੁੜ ਕੇ ਇਧਰ ਨੂੰ ਮੂੰਹ ਨਾ ਕਰਨ।”

“ਨਹੀਂ ਰਾਜਾ ਜੀ, ਇਵੇਂ ਨਹੀਂ, ਮੈਨੂੰ ਪਤਾ ਏ ਕਿ ਤੁਸੀਂ ਉਹਨਾਂ ਨਾਲੋਂ ਬਹਾਦਰ ਵੀ ਓ, ਨੌਜਵਾਨ ਵੀ ਤੇ ਤਾਕਤਵਰ ਵੀ ਪਰ ਇਹ ਯੁੱਧ ਏ, ਇਸ ਵਿਚ ਕੁਝ ਵੀ ਹੋ ਸਕਦਾ ਏ, ...ਪੈਰ ਫਿਸਲਣਾ, ਵਾਰ ਖਾਲੀ ਜਾਣਾ ਜਾਂ ਕੁਝ ਹੋਰ, ਇਸ ਲਈ ਮੈਂ ਸਲਾਹ ਦੇਵਾਂਗਾ ਕਿ ਅਜਿਹਾ ਮੌਕਾ ਨਾ ਆਉਣ ਦਿਤਾ ਜਾਵੇ।”

ਜੱਲੇ ਨੇ ਆਪਣੀ ਭਾਰੀ ਅਵਾਜ਼ ਵਿਚ ਕਿਹਾ। ਹੀਰਾ ਸਿੰਘ ਨੇ ਪਲ ਕੁ ਲਈ ਸੋਚਿਆ ਤੇ ਫਿਰ ਆਖਣ ਲਗਿਆ,

“ਪੰਡਤ ਜੀ, ਅਜਿਹੀ ਹਾਲਤ ਵਿਚ ਮੈਂ ਪੰਜ ਖਾਸ ਸਿਪਾਹੀ ਤਿਆਰ ਰਖਾਂਗਾ ਤਾਂ ਜੋ ਇਕ ਦਮ ਦਖਲ ਦੇ ਸਕਣ।”

ਸੁਚੇਤ ਸਿੰਘ ਦਾ ਮੁਕਾਬਲਾ ਕਰਨ ਦੀ ਤਿਆਰੀ ਹੋਣ ਲਗੀ। ਹੀਰਾ ਸਿੰਘ ਨੇ ਆਪਣੇ ਪੰਜ ਵਿਸ਼ੇਸ਼ ਸਿਪਾਹੀ ਤਿਆਰ ਕਰ ਲਏ ਜੋ ਕਿ ਉਸ ਦੀ ਹਾਰ ਹੋਣ ਦੇ ਮੌਕੇ ਤੇ ਅਚਾਨਕ ਹਮਲਾ ਕਰਨਗੇ ਤੇ ਬਾਕੀ ਦੀ ਫੌਜ ਇਕ ਦਮ ਸੁਚੇਤ ਸਿੰਘ ਦੇ ਸਿਪਾਹੀਆਂ ‘ਤੇ ਟੁੱਟ ਪਵੇਗੀ ਪਰ ਜੇ ਸੁਚੇਤ ਸਿੰਘ ਉਵੇਂ ਹੀ ਹਾਰਦਾ ਹੋਇਆ ਤਾਂ ਉਸ ਤੋਂ ਲਹੌਰ ਵਾਪਸ ਨਾ ਮੁੜਨ ਦਾ ਵਾਅਦਾ ਲੈ ਕੇ ਜੰਮੂ ਪਰਤ ਜਾਣ ਲੈਣ ਦਿਤਾ ਜਾਵੇਗਾ। ਜੱਲਾ ਇਸ ਲੜਾਈ ਸਮੇਂ ਹਾਜ਼ਰ ਹੋਵੇਗਾ ਤੇ ਉਹ ਹੀ ਹਾਲਾਤ ਨੂੰ ਸਮਝਦਾ ਹੋਇਆ ਤਿਆਰ ਕੀਤੇ ਸਿਪਾਹੀਆਂ ਨੂੰ ਇਸ਼ਾਰਾ ਕਰੇਗਾ।

ਸੁਚੇਤ ਸਿੰਘ ਲਹੌਰ ਦੇ ਨਜ਼ਦੀਕ ਪੁੱਜ ਗਿਆ। ਉਸ ਨੇ ਆਪਣੀ ਫੌਜ ਲਹੌਰ ਤੋਂ ਕੁਝ ਦੂਰ ਖੜੀ ਕੀਤੀ ਤੇ ਪੰਜਾਹ ਸਿਪਾਹੀ ਲੈ ਕੇ ਹੀਰਾ ਸਿੰਘ ਨੂੰ ਮਿਲਣ ਤੁਰ ਪਿਆ। ਹੀਰਾ ਸਿੰਘ ਨੇ ਇਕ ਹਜ਼ਾਰ ਸਿਪਾਹੀ ਲੈ ਕੇ ਉਸ ਨੂੰ ਅਗਿਓਂ ਰੋਕ ਲਿਆ ਤੇ ਕਿਹਾ,

“ਚਾਚਾ ਜੀ, ਤੁਸੀਂ ਕਿਰਪਾ ਕਰਕੇ ਇਵੇਂ ਹੀ ਵਾਪਸ ਚਲੇ ਜਾਓ, ਸਾਨੂੰ ਆਪਣਾ ਖੂਨ ਨਹੀਂ ਡੋਲ੍ਹਣਾ ਚਾਹੀਦਾ।”

“ਹੀਰਾ ਸਿੰਘ, ਮੈਂ ਖੂਨ ਡੋਲ੍ਹਣ ਨਹੀਂ ਤੁਹਾਨੂੰ ਸਮਝਾਉਣ ਆਇਆਂ, ਤੁਸੀਂ ਜੱਲੇ ਦੇ ਕਹੇ ਵਿਚ ਆ ਕੇ ਜ਼ਿਆਦਤੀਆਂ ਤੇ ਜ਼ਿਆਦਤੀਆਂ ਕਰਦੇ ਜਾ ਰਹੇ ਓ, ਤੁਸੀਂ ਮਾਈ ਜੀ ਤੇ ਮਹਾਂਰਾਜੇ ਨੂੰ ਉਹਨਾਂ ਦੇ ਹੱਕਾਂ ਤੋਂ ਵਾਂਝੇ ਰੱਖ ਰਹੇ ਓ, ਤੁਹਾਨੂੰ ਪਤਾ ਏ ਕਿ ਸਰਕਾਰ ਮੈਨੂੰ ਇਹਨਾਂ ਦੀ ਸੁਰੱਖਿਆ ਦੀ ਜ਼ਿੰਮੇਵਾਰੀ ਦੇ ਕੇ ਗਏ ਹੋਏ ਨੇ।”

ਸੁਚੇਤ ਸਿੰਘ ਨੇ ਪੂਰੇ ਰੋਅਬ ਭਰੇ ਲਹਿਜੇ ਵਿਚ ਕਿਹਾ। ਇਸ ਲਹਿਜੇ ਤੋਂ ਹੀਰਾ ਸਿੰਘ ਗੁੱਸਾ ਖਾ ਗਿਆ ਤੇ ਉੱਚੀ ਅਵਾਜ਼ ਵਿਚ ਬੋਲਿਆ,

“ਚਾਚਾ ਜੀ, ਤੁਹਾਨੂੰ ਲਹੌਰ ਦਰਬਾਰ ਦੇ ਕਿਸੇ ਕੰਮ ਵਿਚ ਦਖਲ ਦੇਣ ਦਾ ਕੋਈ ਹੱਕ ਨਹੀਂ ਤੇ ਮੈਂ ਵਜ਼ੀਰ ਹੋਣ ਦੇ ਨਾਤੇ ਤੁਹਾਨੂੰ ਹੁਕਮ ਦਿੰਨਾ ਕਿ ਇਸੇ ਵਕਤ ਵਾਪਸ ਮੁੜ ਜਾਓ ਤੇ ਵਾਪਸ ਲਹੌਰ ਨਹੀਂ ਆਉਣਾ ਹੋਵੇਗਾ।”

“ਹੀਰਾ ਸਿੰਘ, ਮੈਂ ਵਾਪਸ ਜਾਣ ਨਹੀਂ ਆਇਆ, ਮੈਂ ਫੌਜ ਦੇ ਪੰਚਾਂ ਨਾਲ ਗੱਲ ਕਰਨੀ ਚਾਹਾਂਗਾ, ਤੁਸੀਂ ਵਜ਼ਾਰਤ ਦੇ ਕਾਬਲ ਹੀ ਨਹੀਂ ਓ।”

ਸੁਚੇਤ ਸਿੰਘ ਵੀ ਜ਼ੋਰਦਾਰ ਅਵਾਜ਼ ਵਿਚ ਬੋਲਿਆ। ਹੀਰਾ ਸਿੰਘ ਨੇ ਆਪਣੀ ਤਲਵਾਰ ਹਵਾ ਵਿਚ ਲਹਿਰਾਉਂਦਿਆਂ ਕਿਹਾ,
"ਚਾਚਾ ਜੀ, ਖਬਰਦਾਰ ਜੇ ਅਗੇ ਵਧੇ ਤਾਂ, ਇਕ ਔਰਤ ਦੀ ਖਾਤਰ ਘਰ ਵਿਚ ਲੜਾਈ ਨਾ ਪਾਓ।"

ਹੀਰਾ ਸਿੰਘ ਦੀ ਇਸ ਗੱਲ 'ਤੇ ਸੁਚੇਤ ਸਿੰਘ ਦਾ ਗੁੱਸਾ ਸਤਵੇਂ ਅਸਮਾਨ ਜਾ ਚੜ੍ਹਿਆ ਤੇ ਉਹ ਬੋਲਿਆ,
"ਹੀਰਾ ਸਿੰਘ, ਆਪਣੇ ਮੂੰਹ ਨੂੰ ਲਗਾਮ ਦੇ, ਮੇਰੇ ਫਰਜ਼ ਨੂੰ ਆਪਣੀ ਗੰਦੀ ਜ਼ੁਬਾਨ ਨਾਲ ਪਲੀਤ ਨਾ ਕਰ।"

ਹੀਰਾ ਸਿੰਘ ਆਪਣੇ ਘੋੜੇ ਤੋਂ ਛਾਲ ਮਾਰ ਕੇ ਉਤਰਦਾ ਕਹਿਣ ਲਗਿਆ,
"ਚਾਚਾ ਜੀ, ਮੈਂ ਨਹੀਂ ਸੀ ਚਾਹੁੰਦਾ ਪਰ ਤੁਸੀਂ ਇਵੇਂ ਨਹੀਂ ਮੰਨੋਂਗੇ, ਆਓ ਕਰੋ ਮੇਰੇ ਨਾਲ ਸਿਧੇ ਦੋ ਦੋ ਹੱਥ।"

ਸੁਚੇਤ ਸਿੰਘ ਨੇ ਵੀ ਘੋੜੇ ਤੋਂ ਹੇਠਾਂ ਆ ਕੇ ਤਲਵਾਰ ਲਹਿਰਾਈ ਤੇ ਅਗੇ ਵਧਿਆ। ਦੋਵੇਂ ਇਕ ਦੂਜੇ ਨੂੰ ਵੰਗਾਰਦੇ ਹੋਏ ਕਰੀਬ ਪੁੱਜ ਗਏ। ਦੋਨਾਂ ਨੇ ਹੀ ਤਲਵਾਰਾਂ ਸੂਤ ਲਈਆਂ। ਸੁਚੇਤ ਸਿੰਘ ਨੇ ਹੀਰਾ ਸਿੰਘ ਉਪਰ ਵਾਰ ਕੀਤਾ, ਹੀਰਾ ਸਿੰਘ ਨੇ ਢਾਲ ਨਾਲ ਰੋਕ ਲਿਆ। ਫਿਰ ਹੀਰਾ ਸਿੰਘ ਨੇ ਕੀਤਾ ਤਾਂ ਸੁਚੇਤ ਸਿੰਘ ਨੇ ਰੋਕ ਲਿਆ। ਦੋਨਾਂ ਵਿਚਕਾਰ ਲੜਾਈ ਸ਼ੁਰੂ ਹੋ ਗਈ। ਦੋਵੇਂ ਬਹਾਦਰੀ ਨਾਲ ਲੜਨ ਲਗੇ। ਜੇ ਹੀਰਾ ਸਿੰਘ ਵਿਚ ਤਾਕਤ ਜ਼ਿਆਦਾ ਸੀ ਤਾਂ ਸੁਚੇਤ ਸਿੰਘ ਵਿਚ ਤਜਰੁਬਾ। ਦੋਵੇਂ ਪਾਸੇ ਦੇ ਸਿਪਾਹੀ ਸਾਹ ਰੋਕੀ ਦੇਖ ਰਹੇ ਸਨ। ਤਲਵਾਰਾਂ ਦੇ ਖੜਕਣ ਦੀ ਖਣ ਖਣ ਦੀ ਅਵਾਜ਼ ਉਹਨਾਂ ਦੇ ਧੁਰ ਅੰਦਰ ਤਕ ਪੁੱਜ ਰਹੀ ਸੀ। ਸੁਚੇਤ ਸਿੰਘ ਨਾਲ ਤਾਂ ਪੰਜਾਹ ਸਿਪਾਹੀ ਹੀ ਸਨ ਪਰ ਹੀਰਾ ਸਿੰਘ ਨਾਲ ਪੂਰੀ ਫੌਜ। ਪੂਰੀ ਇਕ ਘੜੀ ਲੜਾਈ ਹੁੰਦੀ ਰਹੀ। ਕਦੇ ਉਹ ਹਮਲਾਵਾਰ ਹੋ ਕੇ ਵਾਰ ਕਰਨ ਲਗਦੇ ਤੇ ਕਦੇ ਬਚਾਓ ਕਰਨ ਦਾ ਪੈਂਤੜਾ ਲੈ ਲੈਂਦੇ। ਉਹਨਾਂ ਦੇ ਪੈਰਾਂ ਦੀ ਜ਼ਮੀਨ ਇਵੇਂ ਹੋ ਗਈ ਜਿਵੇਂ ਕਿਸਾਨ ਨੇ ਹਲ਼ ਵਾਹਿਆ ਹੋਵੇ। ਫਿਰ ਅਚਾਨਕ ਸੁਚੇਤ ਸਿੰਘ ਦੀ ਤਲਵਾਰ ਹੀਰਾ ਸਿੰਘ ਦੀ ਬਾਂਹ ਨੂੰ ਛੂਹ ਗਈ। ਜੱਲੇ ਨੇ ਇਕਦਮ ਇੰਤਜ਼ਾਰ ਕਰ ਰਹੇ ਸਿਪਾਹੀਆਂ ਨੂੰ ਇਸ਼ਾਰਾ ਕੀਤਾ ਤੇ ਉਹਨਾਂ ਭੱਜ ਕੇ ਜਾਕੇ ਸੁਚੇਤ ਸਿੰਘ ਉਪਰ ਹਮਲਾ ਕਰਕੇ ਉਸ ਨੂੰ ਅੱਖ ਦੇ ਫੋਰ ਵਿਚ ਹੀ ਮਾਰ ਦਿਤਾ ਤੇ ਬਾਕੀ ਦੀ ਫੌਜ ਸੁਚੇਤ ਸਿੰਘ ਦੇ ਸਿਪਾਹੀਆਂ ਉਪਰ ਝਪਟ ਪਈ। ਹੀਰਾ ਸਿੰਘ ਸੁਚੇਤ ਸਿੰਘ ਦੀ ਲਾਸ਼ ਕੋਲ ਬੈਠਦਾ ਧਾਹਾਂ ਮਾਰਦਾ ਰੋਣ ਲਗਿਆ। ਉਹ ਕਹਿੰਦਾ ਜਾ ਰਿਹਾ ਸੀ,
"ਚਾਚਾ ਜੀ, ਮੇਰਾ ਮਤਲਬ ਇਹ ਨਹੀਂ ਸੀ, ਮੇਰਾ ਮਤਲਬ ਇਹ ਬਿਲਕੁਲ ਨਹੀਂ ਸੀ!"

## ਅੱਲਾ ਤੇ ਜੱਲਾ

ਲਹੌਰ ਵਿਚ ਜੱਲਾ ਅੱਲਾ ਬਣ ਬੈਠਾ ਸੀ।...

ਰਾਜਾ ਸੁਚੇਤ ਸਿੰਘ ਦਾ ਕਤਲ ਹੋ ਜਾਣ ਨਾਲ ਪੰਜਾਬ ਦੇ ਹਾਲਾਤ ਹੋਰ ਖਰਾਬ ਜੋ ਜਾਣ ਦਾ ਡਰ ਸੀ ਪਰ ਬਚਾਅ ਹੋ ਗਿਆ। ਅਸਲ ਵਿਚ ਸੁਚੇਤ ਸਿੰਘ ਦੇ ਕਤਲ ਦੀ ਖਬਰ ਬਹੁਤੀ ਵੱਡੀ ਨਾ ਬਣ ਸਕੀ। ਜਿਸ ਲਹੌਰ ਨੇ ਮਹਾਂਰਾਜੇ ਕਤਲ ਹੁੰਦੇ ਦੇਖੇ ਸਨ ਉਸ ਲਈ ਸੁਚੇਤ ਸਿੰਘ ਦੇ ਕਤਲ ਨੇ ਕੋਈ ਹਫੜਾ-ਦਫੜੀ ਨਾ ਮਚਾਈ। ਜੇ ਕਿਧਰੇ ਕੋਈ ਹਿਲ-ਜੁਲ ਹੋਈ ਵੀ ਤਾਂ ਹੀਰਾ ਸਿੰਘ ਨੇ ਸਹਿਜੇ ਹੀ ਉਸ ਉਪਰ ਕਾਬੂ ਪਾ ਲਿਆ। ਖਾਲਸਾ ਫੌਜ ਦੇ ਪੰਚਾਂ ਨੇ ਵੀ ਇਸ ਮਾਮਲੇ ਵਿਚ ਬਹੁਤਾ ਦਖਲ ਨਾ ਦਿਤਾ। ਉਹ ਸਮਝਦੇ ਸਨ ਕਿ ਇਹ ਡੋਗਰਿਆਂ ਦਾ ਘਰੇਲੂ ਝਗੜਾ ਹੀ ਸੀ। ਫੌਜ ਕੋਲ ਖਬਰ ਵੀ ਇਹੋ ਪੁੱਜੀ ਕਿ ਉਹ ਹੀਰਾ ਸਿੰਘ ਦੀ ਵਜ਼ਾਰਤ ਨੂੰ ਵੰਗਾਰਨ ਆਇਆ ਸੀ। ਰਾਣੀ ਦੀ ਸ਼ਿਕਾਇਤ ਦਾ ਫੌਜ ਨੂੰ ਇਲਮ ਨਹੀਂ ਸੀ।

ਸੁਚੇਤ ਸਿੰਘ ਦੀ ਮੌਤ ਦਾ ਜੇ ਕਿਸੇ ਨੂੰ ਫਰਕ ਪਿਆ ਉਹ ਸੀ ਰਾਣੀ ਜਿੰਦਾਂ। ਰਾਣੀ ਜਿੰਦਾਂ ਕਈ ਦਿਨ ਅਫਸੋਸ ਵਿਚ ਡੁੱਬੀ ਰਹੀ। ਉਹ ਬਿਲਕੁਲ ਬੇਵਸ ਹੋ ਗਈ ਸੀ। ਜੱਲੇ ਤੇ ਹੀਰਾ ਸਿੰਘ ਦੀ ਹੋਰ ਚੜ ਮਚ ਰਹੀ ਸੀ। ਉਹਨਾਂ ਵਿਚੋਂ ਕੋਈ ਸੁੰਮਨ ਬੁਰਜ ਵਿਚ ਆਉਂਦਾ ਤਾਂ ਜੇਤੂ ਨਜ਼ਰਾਂ ਨਾਲ ਰਾਣੀ ਵਲ ਦੇਖਦਾ। ਉਹ ਦੋਵੇਂ ਦਰਬਾਰ ਵਿਚ ਵੀ ਲੋਕਾਂ ਨਾਲ ਹੋਰ ਸਖਤੀ ਨਾਲ ਪੇਸ਼ ਆਉਣ ਲਗੇ। ਕਈ ਕਰਮਚਾਰੀ ਜਾਂ ਸਿੱਖ ਸਰਦਾਰ ਤਾਂ ਆਪਣੀਆਂ ਉਪਾਧੀਆਂ ਹੀ ਛੱਡ ਰਹੇ ਸਨ। ਹੁਣ ਹੀਰਾ ਸਿੰਘ ਰਾਣੀ ਨੂੰ ਹੋਰ ਵੀ ਜ਼ਿਆਦਾ ਅਣਗੌਲਣ ਲਗ ਪਿਆ। ਜਵਾਹਰ ਸਿੰਘ ਦੀ ਤਾਂ ਸ਼ਰੇਆਮ ਬੇਇਜ਼ਤੀ ਕੀਤੀ ਜਾਣ ਲਗੀ। ਰਾਣੀ ਜਿੰਦਾਂ ਸਾਰਾ ਦਿਨ ਜਨਾਨਾਖਾਨੇ ਵਿਚ ਬੈਠੀ ਸੋਚਦੀ ਰਹਿੰਦੀ ਕਿ ਹੁਣ ਕੀ ਕੀਤਾ ਜਾਵੇ। ਇਕ ਦਿਨ ਉਹ ਜਵਾਹਰ ਸਿੰਘ ਨੂੰ ਕਹਿਣ ਲਗੀ,
"ਵੀਰ ਜੀ, ਹੁਣ ਸਾਨੂੰ ਫੌਜ ਦੇ ਪੰਚਾਂ ਨਾਲ ਗੱਲ ਕਰਨੀ ਚਾਹੀਦੀ ਏ, ਇਹ ਕੈਦ ਵਾਲੀ ਜ਼ਿੰਦਗੀ ਸਾਡੇ ਤੋਂ ਨਹੀਂ ਕੱਟੀ ਜਾਂਦੀ।"
"ਭੈਣਾਂ, ਫੌਜ ਪਹਿਲਾਂ ਈ ਵਿਕੀ ਹੋਈ ਏ।"
"ਅਸੀਂ ਸਮਝਦੇ ਹਾਂ ਪਰ ਇਕ ਵਾਰ ਗੱਲ ਕਰਕੇ ਦੇਖਦੇ ਹਾਂ ਨਹੀਂ ਤਾਂ ਫਿਰੰਗੀਆਂ ਦੀ ਮੱਦਦ ਲਵਾਂਗੇ। ਇਸ ਨਰਕ ਵਿਚੋਂ ਤਾਂ ਨਿਕਲਣਾ ਹੀ ਹੋਵੇਗਾ।"

ਬਹੁਤ ਸੋਚਣ ਤੋਂ ਬਾਅਦ ਰਾਣੀ ਨੂੰ ਅੰਗਰੇਜ਼ ਹੀ ਦਿਸ ਰਹੇ ਸਨ ਜਿਹੜੇ ਉਸ ਦੀ ਕੋਈ ਸਹਾਇਤਾ ਕਰ ਸਕਦੇ ਸਨ। ਉਸ ਨੂੰ ਯਾਦ ਸੀ ਕਿ ਰਾਜਾ ਸੁਚੇਤ ਸਿੰਘ ਵੀ ਆਪਣੇ ਸੁਰੱਖਿਅਤ ਭਵਿੱਖ ਲਈ ਅੰਗਰੇਜ਼ਾਂ ਦੀ ਬੈਂਕ ਵਿਚ ਬਹੁਤ ਵੱਡੀ ਰਕਮ ਜਮ੍ਹਾਂ ਕਰਵਾ ਕੇ ਆਇਆ ਹੋਇਆ ਸੀ। ਅੰਗਰੇਜ਼ਾਂ ਦੇ ਜਸੂਸ ਤਾਂ ਪਹਿਲਾਂ ਹੀ ਮਹਿਲਾਂ ਵਿਚ ਸਨ, ਨੌਕਰਾਂ ਦੇ ਭੇਸ ਵਿਚ ਤੇ ਕੁਝ ਦਰਬਾਰੀਆਂ ਦੇ ਭੇਸ ਵਿਚ। ਉਹ ਸਥਿਤੀ ਉਪਰ ਨਜ਼ਰ ਰੱਖ ਰਹੇ ਸਨ। ਇਵੇਂ ਅੰਗਰੇਜ਼ ਰਾਣੀ ਜਿੰਦਾਂ ਨਾਲ ਅਸਿੱਧੇ ਤੌਰ 'ਤੇ ਸੰਪਰਕ ਵਿਚ ਸਨ। ਸਰਹੱਦ ਉਪਰ ਉਹਨਾਂ ਦੀਆਂ ਫੌਜੀ ਸਰਗਰਮੀਆਂ ਪਹਿਲਾਂ ਨਾਲੋਂ ਤੇਜ਼ ਸਨ।

ਚੈਨ ਸਿੰਘ ਇਹੋ ਖਬਰ ਲੈ ਕੇ ਨੌਰੰਗਾਬਾਦ ਡੇਰੇ 'ਤੇ ਪੁੱਜ ਗਿਆ। ਭਾਈ ਬੀਰ ਸਿੰਘ ਫਿਕਰਵੰਦ ਹੁੰਦਾ ਬੋਲਿਆ,

"ਚੈਨ ਸਿੰਘ, ਜੇ ਰਾਣੀ ਜਿੰਦਾਂ ਈ ਫਿਰੰਗੀਆਂ ਨਾਲ ਹੱਥ ਮਿਲਾਉਣ ਬਾਰੇ ਸੋਚ ਰਹੀ ਏ ਤਾਂ ਫਿਰ ਪੰਜਾਬ ਦਾ ਕੀ ਰਹਿ ਜਾਏਗਾ!"

"ਗੁਰੂ ਜੀ, ਜਿਵੇਂ ਮੈਂ ਦਸਿਆ ਕਿ ਰਾਣੀ ਜਿੰਦ ਕੋਰ ਦਾ ਜੀਵਨ ਇਸ ਵੇਲੇ ਬਹੁਤ ਹੀ ਨੀਰਸ ਬਣ ਚੁੱਕਿਆ ਏ, ਚਾਰੇ ਪਾਸੇ ਉਸ ਲਈ ਕੋਈ ਢੋਈ ਨਹੀਂ ਏ, ਅਜਿਹੇ ਮੌਕੇ ਇਨਸਾਨ ਕੋਈ ਵੀ ਗਲਤ ਕਦਮ ਲੈ ਸਕਦਾ ਏ।"

"ਉਹ ਤਾਂ ਚੈਨ ਸਿੰਘ, ਮੈਂ ਸਮਝ ਰਿਹਾਂ ਪਰ ਇਹਦਾ ਮਤਲਵ ਇਹ ਤਾਂ ਨਹੀਂ ਕਿ ਦੁਸ਼ਮਣ ਦੀ ਝੋਲੀ ਵਿਚ ਜਾ ਡਿਗੋ!"

"ਗੁਰੂ ਜੀ, ਇਕ ਗੱਲ ਪੱਕੀ ਏ ਕਿ ਖਾਲਸਾ ਫੌਜ ਤੁਹਾਡੀ ਬਹੁਤ ਇੱਜ਼ਤ ਕਰਦੀ ਏ ਤੇ ਤੁਹਾਡਾ ਸਾਹਮਣਾ ਵੀ ਨਹੀਂ ਕਰਨ ਲਗੀ, ਤੁਸੀਂ ਇਹ ਗੱਲ ਫੌਜ ਨੂੰ ਸਮਝਾ ਸਕਦੇ ਓ।"

"ਚੈਨ ਸਿੰਘ, ਮੈਂ ਸਮਝਦਾਂ, ਫੌਜ ਵਿਚ ਮੇਰਾ ਕੁਝ ਕੁ ਵਕਾਰ ਹੈ ਵੇ ਪਰ ਇਹ ਜੋ ਪੰਚ ਲੋਕ ਨੇ ਇਹ ਵਿਕੇ ਹੋਏ ਨੇ, ਦੂਜੇ ਪਾਸੇ ਜੇ ਅਸੀਂ ਆਪਣੀ ਨਿੱਜੀ ਫੌਜ ਨਾਲ ਕੋਈ ਕਾਰਵਾਈ ਕਰਦੇ ਹਾਂ ਤਾਂ ਸਫਲ ਨਹੀਂ ਹੋ ਸਕਾਂਗੇ, ਲਹੌਰ ਸ਼ਹਿਰ ਵਿਚ ਹੀ ਡੋਗਰਿਆਂ ਦੀ ਆਪਣੀ ਫੌਜ ਏਨੀ ਏ ਕਿ ਉਲਟਾ ਨੁਕਸਾਨ ਕਰਵਾ ਲਵਾਂਗੇ।"

"ਗੁਰੂ ਜੀ, ਜੱਲੇ ਨੇ ਸਰਕਾਰ ਵਲੋਂ ਦਿਤੀਆਂ ਜਗੀਰਾਂ ਦੀ ਪੜ੍ਹਤ ਸ਼ੁਰੂ ਕਰ ਦਿਤੀ ਏ ਤੇ ਹੋ ਸਕਦਾ ਏ ਕਿ ਬਹੁਤ ਸਾਰੇ ਲੋਕ ਜਗੀਰਾਂ ਗੁਆ ਬੈਠਣ ਤੇ ਇਸ ਕਰਕੇ ਵੀ ਅਜਿਹੇ ਲੋਕ ਫਿਰੰਗੀਆਂ ਨਾਲ ਮਿਲਣ ਜਾਣ ਲਈ ਤਿਆਰ ਬੈਠੇ ਨੇ।"

"ਇਹ ਮਸਲਾ ਪੰਚਾਂ ਨਾਲ ਵਿਚਾਰਨਾ ਚਾਹੀਦਾ ਏ।"

ਆਖਦਾ ਭਾਈ ਬੀਰ ਸਿੰਘ ਸੋਚਾਂ ਵਿਚ ਪੈ ਗਿਆ। ਉਹ ਸੋਚਦਾ ਹੀ ਰਿਹਾ ਪਰ ਪੰਚਾਂ ਤਕ ਪਹੁੰਚ ਨਾ ਕਰ ਸਕਿਆ। ਪੰਚਾਂ ਕੋਲ ਪਹੁੰਚ ਕਰਨ ਵਿਚ ਵੀ ਬਹੁਤ ਵੱਡਾ ਡਰ ਸੀ। ਹੀਰਾ ਸਿੰਘ ਦੇ ਰਿਸ਼ਵਤੀ ਅਵੈੜ ਪੰਚ ਉਲਟਾ ਉਸ ਨੂੰ ਹੀ ਇਕ ਵਖਰੀ ਫੌਜ ਬਣਾਉਣ ਦੇ ਦੋਸ਼ ਵਿਚ ਕੈਦ ਕਰ ਸਕਦੇ ਸਨ। ਅਤਰ ਸਿੰਘ ਸੰਧਾਵਾਲੀਏ ਨਾਲ ਇਹ ਫਿਕਰ ਸਾਂਝਾ ਕੀਤਾ ਤਾਂ ਉਸ ਦੀ ਵੀ ਇਹੋ ਰਾਏ ਸੀ। ਅਤਰ ਸਿੰਘ ਦੇ ਡੇਰੇ ਦੇ ਗੇੜੇ ਹੁਣ ਬਹੁਤ ਵਧ ਗਏ ਸਨ।...

ਭਾਈ ਬੀਰ ਸਿੰਘ ਨੇ ਤਾਂ ਨਹੀਂ, ਇਕ ਦਿਨ ਜਵਾਹਰ ਸਿੰਘ ਨੇ ਖਾਲਸਾ ਫੌਜ ਦੇ ਪੰਚਾਂ ਤਕ ਜ਼ਰੂਰ ਪਹੁੰਚ ਕਰ ਲਈ। ਉਸ ਨੇ ਹਾਥੀ ਉਪਰ ਮਹਾਂਰਾਜੇ ਨੂੰ ਆਪਣੇ ਨਾਲ ਬੈਠਾਇਆ ਤੇ ਬੁਧੂ ਕੇ ਆਵੇ ਜਾ ਪੁੱਜਾ। ਉਸ ਨੇ ਫਤਿਹ ਬੁਲਾਉਣ ਤੋਂ ਬਾਅਦ ਪੰਚਾਂ ਨੂੰ ਬੇਨਤੀ ਕਰਦਿਆਂ ਕਿਹਾ,

"ਖਾਲਸਾ ਜੀ, ਲਹੌਰ ਦੇ ਦਰਬਾਰ ਵਿਚ ਸਭ ਕੁਝ ਗਲਤ ਹੋਰ ਰਿਹਾ ਏ, ਹੀਰਾ ਸਿੰਘ ਤੇ ਜੱਲੇ ਨੇ ਬਹੁਤ ਆਪ-ਹੁਦਰੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ ਨੇ, ਮਹਾਂਰਾਜੇ ਨੂੰ ਮਹਾਂਰਾਜੇ ਦਾ ਰੁਤਬਾ ਨਹੀਂ ਦਿਤਾ ਜਾ ਰਿਹਾ ਤੇ ਰਾਜਮਾਤਾ ਨੂੰ ਉਸ ਦੀ ਬਣਦੀ ਇਜ਼ਤ ਨਹੀਂ ਮਿਲ ਰਹੀ। ਮੈਂ ਮਹਾਂਰਾਜੇ ਦਾ ਸਰਪਰਸਤ ਹਾਂ ਮੈਨੂੰ ਉਹ ਪੱਛਾਣਦੇ ਤਕ ਨਹੀਂ। ਮੇਰੀ ਭੈਣ ਦੀ ਕਿਸੇ ਮਾਮਲੇ ਵਿਚ ਸਲਾਹ ਨਹੀਂ ਲਈ ਜਾ ਰਹੀ, ਸ਼ਾਹੀ ਮਹੱਲ ਉਪਰ ਹਰ ਤਰ੍ਹਾਂ ਜੱਲੇ ਦਾ ਰਾਜ ਏ। ਖਾਲਸਾ ਜੀ, ਇਸ ਮਸਲੇ ਨੂੰ ਹੱਲ ਕਰੋ, ਇਸੇ ਲਈ ਮੈਂ ਤੁਹਾਡੇ ਕੋਲ ਆਇਆਂ।"

ਖਾਲਸੇ ਦੇ ਪੰਚਾਂ ਨੇ ਆਪਸ ਵਿਚ ਇਕ ਦੂਜੇ ਵਲ ਦੇਖਿਆ ਤੇ ਸਰਦਾਰ ਮੱਲ ਸਿੰਘ ਕਹਿਣ ਲਗਿਆ,

"ਜਵਾਹਰ ਸਿੰਘ, ਤੈਨੂੰ ਵੀ ਅਸੀਂ ਬਾਖੂਬੀ ਜਾਣਦੇ ਹਾਂ, ਤੇਰੇ ਕਿਰਦਾਰ ਦੀਆਂ ਜਿਹੜੀਆਂ ਧੁੰਮਾਂ ਨੇ; ਸਾਨੂੰ ਉਹਨਾਂ ਦਾ ਵੀ ਪਤਾ ਏ। ਅਫੀਮ ਸਮੇਤ ਸਾਰੇ ਨਸ਼ੇ ਤੂੰ ਕਰਦਾ ਏਂ, ਸ਼ਾਹੀ ਮਹੱਲ ਵਿਚ ਕੰਜਰੀਆਂ ਨਚਾਉਣ ਤੋਂ ਬਿਨਾਂ ਤੈਨੂੰ ਕੋਈ ਕੰਮ ਨਹੀਂ, ਆਪਣੀ ਭੈਣ ਦੀ ਟਹਿਲਣ ਨੂੰ ਈ ਆਪਣੇ ਰਖੇਲ ਰਖਿਆ ਹੋਇਆ ਏ, ਅਸੀਂ ਤੇਰੇ ਬਾਰੇ ਸਭ ਜਾਣਦੇ ਹਾਂ।"

"ਖਾਲਸਾ ਜੀ, ਮੈਂ ਤੁਹਾਡੇ ਕੋਲ ਮੱਦਦ ਲੈਣ ਵਾਸਤੇ ਆਇਆਂ ਨਾ ਕਿ ਆਪਣੇ ਕਿਰਦਾਰ ਬਾਰੇ ਸੁਣਨ, ਸੋਚ ਲਓ, ਜੇ ਤੁਸੀਂ ਮੱਦਦ ਨਹੀਂ ਕਰੋਂਗੇ ਤਾਂ ਮੈਨੂੰ ਮਜਬੂਰਨ ਦਰਿਆ ਟੱਪਣਾ ਪਵੇਗਾ।"

ਉਸ ਦੀ ਗੱਲ ਸੁਣ ਕੇ ਭੜਕਦਾ ਮੱਲ ਸਿੰਘ ਪੁੱਛਣ ਲਗਿਆ,

"ਕੀ ਮਤਲਵ ਤੇਰਾ ਜਵਾਹਰ ਸਿੰਘ?"

"ਮੈਂ ਮਹਾਂਰਾਜੇ ਨੂੰ ਨਾਲ ਲੈ ਜਾ ਕੇ ਫਿਰੰਗੀਆਂ ਕੋਲ ਮੱਦਦ ਲਵਾਂਗਾ।"

ਫਿਰੰਗੀਆਂ ਦਾ ਨਾਂ ਸੁਣ ਕੇ ਮੱਲ ਸਿੰਘ ਦਾ ਗੁੱਸਾ ਸਤਵੇਂ ਅਸਮਾਨ ਚੜ ਗਿਆ। ਉਹ ਸਿਪਾਹੀਆਂ ਨੂੰ ਹੁਕਮ ਦਿੰਦਾ ਬੋਲਿਆ,

"ਸਿਪਾਹੀਓ, ਫੜ ਲਓ ਜਵਾਹਰ ਸਿੰਘ ਨੂੰ।"

ਕੁਝ ਸਿਪਾਹੀ ਅਗੇ ਵਧੇ ਤੇ ਉਹਨਾਂ ਨੇ ਜਵਾਹਰ ਸਿੰਘ ਨੂੰ ਗ੍ਰਿਫਤਾਰ ਕਰ ਲਿਆ। ਮੱਲ ਸਿੰਘ ਨੇ ਮਹਾਂਰਾਜੇ ਨੂੰ ਪੂਰੇ ਪਿਆਰ ਤੇ ਸਤਿਕਾਰ ਨਾਲ ਵਾਪਸ ਸ਼ਾਹੀ ਮਹਿਲ ਵਿਚ ਛੱਡ ਆਂਦਾ ਤੇ ਨਾਲ ਹੀ ਜਵਾਹਰ ਸਿੰਘ ਬਾਰੇ ਹੀਰਾ ਸਿੰਘ ਨੂੰ ਖਬਰ ਦੇ ਦਿਤੀ। ਹੀਰਾ ਸਿੰਘ ਨੇ ਜਵਾਹਰ ਸਿੰਘ ਨੂੰ ਸੰਗਲਾਂ ਨਾਲ ਨੂੜ ਕੇ ਜੇਲ੍ਹ ਵਿਚ ਸੁੱਟ ਦਿਤਾ ਤੇ ਫੌਜ ਦੇ ਪੰਚਾਂ ਦੇ ਘਰ ਇਨਾਮਾਂ ਨਾਲ ਭਰ ਦਿਤੇ। ਇਸ ਖਬਰ ਨੇ ਭਾਈ ਬੀਰ ਸਿੰਘ ਨੂੰ ਖਾਲਸਾ ਫੌਜ ਦੇ ਪੰਚਾਂ ਬਾਰੇ ਹੋਰ ਵੀ ਫਿਕਰਵੰਦ ਕਰ ਦਿਤਾ। ਉਹ ਸੋਚ ਰਿਹਾ ਸੀ ਕਿ ਜੇ ਫੌਜ ਦੇ ਇਹ ਮੋਹਰੀ ਹੀ ਇਵੇਂ ਕਰਨਗੇ ਤਾਂ ਲੋਕਾਂ ਦਾ ਕੀ ਹਾਲ ਹੋਵੇਗਾ।...

ਇਵੇਂ ਹੀ ਲਹੌਰ ਤੋਂ ਕੁਝ ਲੋਕ ਕੁੰਵਰ ਪਿਸ਼ੌਰਾ ਸਿੰਘ ਤੇ ਕੁੰਵਰ ਕਸ਼ਮੀਰਾ ਸਿੰਘ ਤਕ ਵੀ ਸ਼ਿਕਾਇਤਾਂ ਲੈ ਕੇ ਚਲੇ ਜਾਂਦੇ। ਪਿਸ਼ੌਰਾ ਸਿੰਘ ਅਟਕ ਦਾ ਗਵਰਨਰ ਸੀ ਤੇ ਕਸ਼ਮੀਰਾ ਸਿੰਘ ਸਿਆਲਕੋਟ ਦਾ। ਜਦ ਉਹਨਾਂ ਨੂੰ ਪਤਾ ਚਲਿਆ ਕਿ ਮਹਾਂਰਾਜਾ ਦਲੀਪ ਸਿੰਘ ਦੀ ਤਾਂ ਕੋਈ ਬਾਤ ਹੀ ਨਹੀਂ ਪੁੱਛੀ ਜਾ ਰਹੀ ਤਾਂ ਉਹਨਾਂ ਨੇ ਦੁਬਾਰਾ ਤਖਤ ਦੇ ਸੁਫਨੇ ਲੈਣੇ ਸ਼ੁਰੂ ਕਰ ਦਿਤੇ। ਆਪਣੇ ਮਨਸੂਬੇ ਅਗਾਂਹ ਤੋਰਦਿਆਂ ਉਹਨਾਂ ਨੇ ਖਾਲਸਾ ਫੌਜ ਨਾਲ ਨਾਤਾ ਜੋੜਨਾ ਸ਼ੁਰੂ ਕਰ ਦਿਤਾ। ਕੁਝ ਬੰਦੇ ਵਿਚ ਪਾ ਕੇ ਪੰਚਾਂ ਨੂੰ ਵੀ ਗੰਢਣ ਦੀਆਂ ਕੋਸ਼ਿਸ਼ਾ ਹੋਣ ਲਗੀਆਂ। ਸਿਆਲਕੋਟ ਵਿਚ ਹੀ ਕੁਝ ਫੌਜ ਵੀ ਵਧਾ ਲਈ। ਉਹਨਾਂ ਨੂੰ ਲੈ ਕੇ ਖਾਲਸਾ ਫੌਜ ਵਿਚ ਕੁਝ ਕੁ ਕਸ਼ਮਕਸ਼ ਪੈਦਾ ਹੋਣ ਲਗੀ। ਹੀਰਾ ਸਿੰਘ ਨੂੰ ਪਤਾ ਚਲਿਆ ਤਾਂ ਉਹ ਡਰ ਗਿਆ ਤੇ ਜੱਲੇ ਨਾਲ ਵਿਚਾਰਾਂ ਕਰਨ ਲਗਿਆ,

"ਪੰਡਤ ਜੀ, ਇਹ ਨਵੀਂ ਮੁਸੀਬਤ ਕਿਧਰੋਂ ਆ ਖੜੀ ਹੋਈ, ਚੰਗੀਆਂ ਭਲੀਆਂ ਰਿਆਸਤਾਂ ਦਿਤੀਆਂ ਹੋਈਆਂ ਸਨ, ਸੁਹਣੀ ਆਮਦਨ ਵਾਲੀਆਂ, ਇਹ ਤਾਂ ਹੁਣ ਤੰਗ ਕਰਨਗੇ, ਕੀ ਕਰੀਏ ਹੁਣ?"

"ਰਾਜਾ ਜੀ, ਮੈਂ ਸੋਚਦਾਂ ਕਿ ਉਹਨਾਂ ਤੋਂ ਡਰਨ ਦੀ ਲੋੜ ਨਹੀਂ ਏ, ਉਹ ਛੋਟੀ ਤਾਕਤ ਨੇ ਤੇ ਨੀਤੀਵਾਨ ਵੀ ਨਹੀਂ।"

"ਪੰਡਤ ਜੀ, ਡਰ ਤਾਂ ਮੁੜ੍ਹ-ਮੱਤੇ ਸਿੱਖ ਜਰਨੈਲਾਂ ਦਾ ਏ ਜਾਂ ਆਮ ਫੌਜ ਦਾ, ਜੇ ਇਹਨਾਂ ਨੇ ਪੰਚਾਂ ਖਿਲਾਫ ਵਿਦਰੋਹ ਕਰ ਦਿਤਾ ਤਾਂ ਕੀ ਹੋਵੇਗਾ, ਤੁਹਾਨੂੰ ਪਤਾ ਈ ਕਿ ਸਾਰੀ ਫੌਜ ਨੂੰ ਤਾਂ ਖੁਸ਼ ਨਹੀਂ ਕੀਤਾ ਜਾ ਸਕਦਾ।"

"ਰਾਜਾ ਜੀ, ਹਾਲੇ ਇੰਨਾ ਫਿਕਰ ਕਰਨ ਦੀ ਲੋੜ ਨਹੀਂ ਏ, ਆਪਣੇ ਕੋਲ ਮਹਾਂਰਾਜਾ ਤਾਂ ਹੈ ਈ ਵੇ, ਲੋਕ ਜਾਂ ਫੌਜ ਇੰਨੀ ਜਲਦੀ ਮਹਾਂਰਾਜਾ ਬਦਲਣ ਲਈ ਤਿਆਰ ਨਹੀਂ ਹੋਣਗੇ, ਬਹੁਤੀ ਗੱਲ ਹੋਵੇਗੀ ਤਾਂ ਜਵਾਹਰ ਸਿੰਘ ਨੂੰ ਕਿਸੇ ਤਰ੍ਹਾਂ ਵਰਤ ਲਵਾਂਗੇ।"

ਹੀਰਾ ਸਿੰਘ ਨੇ ਸੋਚਿਆ ਕਿ ਖਾਲਸਾ ਫੌਜ ਦੇ ਪੰਚਾਂ ਨੂੰ ਮਿਲ ਕੇ ਗੱਲ ਕਰਨੀ ਚਾਹੀਦੀ ਹੈ ਤੇ ਦੇਖਣਾ ਚਾਹੀਦਾ ਹੈ ਕਿ ਉਹ ਇਸ ਬਾਰੇ ਕੀ ਸੋਚਦੇ ਹਨ। ਪੰਚਾਂ ਨੇ ਉਸ ਨੂੰ ਸਾਫ ਕਰ ਦਿਤਾ ਕਿ ਉਹ ਦੋਵਾਂ ਸ਼ਹਿਜ਼ਾਦਿਆਂ ਦੀ ਸਹਾਇਤਾ ਨਹੀਂ ਕਰਨਗੇ ਬਲਕਿ ਉਹਨਾਂ ਨੂੰ ਮਿਲਣਗੇ ਵੀ ਨਹੀਂ। ਜਿਹੜੇ ਕੁਝ ਵਿਰੋਧੀ ਜਰਨੈਲ ਜਾਂ ਹੋਰ ਅਫਸਰ ਸਨ ਉਹਨਾਂ ਨੂੰ ਵੀ ਹੀਰਾ ਸਿੰਘ ਨੇ ਮਿਲ ਕੇ ਭਰੋਸੇ ਵਿਚ ਲੈ ਲਿਆ ਤੇ ਫਿਰ ਉਹ ਜੰਮੂ ਆਪਣੇ ਤਾਏ ਰਾਜਾ ਗੁਲਾਬ ਸਿੰਘ ਨੂੰ ਮਿਲਣ ਚਲੇ ਗਿਆ। ਸੁਚੇਤ ਸਿੰਘ ਦੇ ਕਤਲ ਕਾਰਨ ਉਸ ਦੇ ਗੁਲਾਬ ਸਿੰਘ ਨਾਲ ਸਬੰਧ ਵਿਗੜੇ ਨਹੀਂ ਸਨ। ਗੁਲਾਬ ਸਿੰਘ ਇਸੇ ਗੱਲ 'ਤੇ ਹੀ ਬਹੁਤ ਖੁਸ਼ ਸੀ ਕਿ ਹੀਰਾ ਸਿੰਘ ਉਸ ਨਾਲ ਸਲਾਹ ਕਰਨ ਆਇਆ ਹੈ। ਉਹ ਬੋਲਿਆ,

"ਹੀਰਾ ਸਿੰਘ, ਪਿਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ ਦਾ ਇਕ ਉਪਾਅ ਇਹ ਵੇ ਕਿ ਸਿਆਲਕੋਟ ਦੇ ਇਲਾਕੇ ਨੂੰ ਅਸੀਂ ਕਸ਼ਮੀਰ ਨਾਲ ਹੀ ਰਲ਼ਾ ਲਈਏ, ਬਸ਼ਰਤੇ ਤੁਸੀਂ ਖਾਲਸਾ ਫੌਜ ਨੂੰ ਸੰਭਾਲ ਸਕੋਂ। ਸਾਡੀ ਡੋਗਰਾ ਫੌਜ ਸ਼ਹਿਜ਼ਾਦਿਆਂ ਨੂੰ ਸਿਆਲਕੋਟ ਵਿਚੋਂ ਖਦੇੜ ਦੇਵੇਗੀ ਤੇ ਇਵੇਂ ਇਹ ਪੰਜਾਬ ਵਿਚੋਂ ਆਪਣਾ ਅਧਾਰ ਗਵਾ ਬੈਠਣਗੇ ਤੇ ਤੁਹਾਡਾ ਕੋਈ ਨੁਕਸਾਨ ਨਹੀਂ ਕਰ ਸਕਣਗੇ, ਫਿਰ ਅਟਕ ਤਾਂ ਹੈ ਹੀ ਬਹੁਤ ਦੂਰ, ਉਥੋਂ ਇਹ ਕੋਈ ਮੱਦਦ ਨਹੀਂ ਲੈ ਸਕਣਗੇ।"

ਗੁਲਾਬ ਸਿੰਘ ਨੇ ਸੋਚਿਆ ਕਿ ਹੁਣ ਮੌਕਾ ਮਿਲਿਆ ਹੋਇਆ ਹੈ ਤਾਂ ਦਿਲ ਦੀ ਗੱਲ ਵੀ ਕਰ ਲੈਣ ਚਾਹੀਦੀ ਹੈ। ਉਸ ਨੇ ਦੁਬਾਰਾ ਕਿਹਾ,

"ਹੀਰਾ ਸਿੰਘ, ਤੁਸੀਂ ਮੇਰੀ ਇਕ ਸਲਾਹ ਵਲ ਬਹੁਤਾ ਧਿਆਨ ਨਹੀਂ ਦਿਤਾ, ਉਹ ਇਹ ਕਿ ਸਾਨੂੰ ਇਹਨਾਂ ਫਰੰਗੀਆਂ ਨਾਲ ਵਿਗਾੜਨੀ ਨਹੀਂ ਚਾਹੀਦੀ, ਇਹਨਾਂ ਨਾਲ ਸੁਲਾਹ ਰੱਖਣੀ ਚਾਹੀਦੀ ਏ, ਸਿੱਖਾਂ ਨਾਲੋਂ ਫਿਰੰਗੀ ਜ਼ਿਆਦਾ ਵਫਾਦਾਰ ਨੇ, ਜ਼ੁਬਾਨ ਦੇ ਪੱਕੇ, ਮੌਕੇ ਸਿਰ ਕੰਮ ਆਉਣ ਵਾਲੇ। ਜੇ ਤੁਸੀਂ ਤਾਲਮੇਲ ਕਰਨਾ ਚਾਹੋਂ ਜਾਂ ਕੋਈ ਸਲਾਹ ਲੈਣੀ ਚਾਹੋਂ ਤਾਂ ਗੈਰੀ ਰੈਡਲੈਂਡ ਨਾਲ ਮੈਂ ਤੁਹਾਡੀ ਗੱਲ ਕਰਵਾ ਸਕਦਾ ਹਾਂ।"

ਗੁਲਾਬ ਸਿੰਘ ਨੇ ਆਪਣੀਆਂ ਲੰਮੀਆਂ ਯੋਯਨਾਵਾਂ ਘੜੀਆਂ ਹੋਈਆਂ ਸਨ। ਉਸ ਨੇ ਡੋਗਰਾ ਫੌਜ ਨੂੰ ਮਜਬੂਤ ਕਰਨਾ ਸ਼ੁਰੂ ਕਰ ਦਿਤਾ ਹੋਇਆ ਸੀ। ਉਸ ਸੋਚਦਾ ਕਿ ਹੋ ਸਕਦਾ ਹੈ ਕਿ ਇਕ ਦਿਨ ਖਾਲਸਾ ਫੌਜ ਨਾਲ ਹੀ ਲੜਨਾ ਪੈ ਜਾਵੇ। ਉਸ ਨੇ ਗੈਰੀ ਰੈਡਲੈਂਡ ਰਾਹੀਂ ਗਵਰਨਰ ਜਨਰਲ ਨੂੰ ਪੰਜਾਬ ਉਪਰ ਹਮਲਾ ਕਰਨ ਲਈ ਉਕਸਾਉਂਦਿਆਂ ਆਪਣੀ ਫੌਜ ਨਾਲ ਅੰਗਰੇਜ਼ਾਂ ਦੀ ਮੱਦਦ ਦਾ ਵਾਅਦਾ ਵੀ ਕੀਤਾ ਸੀ ਪਰ ਉਸ ਦੀ ਗੱਲ ਨੂੰ ਗੌਲ਼ਿਆ ਨਹੀਂ ਸੀ ਗਿਆ। ਹੀਰਾ ਸਿੰਘ ਨੇ ਗੁਲਾਬ ਸਿੰਘ ਦੀ ਗੱਲ ਤੋਂ ਉਕਤਾਉਂਦਿਆਂ ਆਖਿਆ,

"ਤਾਇਆ ਜੀ, ਇਹ ਤਾਂ ਬਾਅਦ ਦੀਆਂ ਗੱਲਾਂ ਨੇ, ਇਸ ਮੌਕੇ 'ਤੇ ਪਈ ਭੀੜ ਬਾਰੇ ਸਲਾਹ ਦਿਓ।"

"ਹੀਰਾ ਸਿੰਘ, ਦਸਿਆ ਤਾਂ ਏ ਕਿ ਅਸੀਂ ਸਿਆਲਕੋਟ 'ਤੇ ਹਮਲਾ ਕਰ ਦਿੰਦੇ ਹਾਂ ਜੇਕਰ ਤੁਸੀਂ ਖਾਲਸਾ ਫੌਜ ਨੂੰ ਰੋਕ ਸਕੋਂ।"

"ਤਾਇਆ ਜੀ, ਇਹ ਕੋਈ ਵੱਡੀ ਗੱਲ ਨਹੀਂ, ਖਾਲਸਾ ਫੌਜ ਨੂੰ ਤਾਂ ਅਸੀਂ ਰੋਕ ਲਵਾਂਗੇ ਇਸ ਦੀ ਤੁਸੀਂ ਚਿੰਤਾ ਨਾ।"

ਸਿਆਲਕੋਟ ਤੇ ਹਮਲੇ ਵਾਲੀ ਗੁਲਾਬ ਸਿੰਘ ਦੀ ਇਹ ਤਜਵੀਜ਼ ਹੀਰਾ ਸਿੰਘ ਦੇ ਦਿਲ ਨੂੰ ਲਗ ਤਾਂ ਰਹੀ ਸੀ ਪਰ ਪੂਰੀ ਤਸੱਲੀ ਜਿਹੀ ਨਹੀਂ ਸੀ ਪਰ ਉਸ ਨੇ ਹਾਮੀ ਭਰ ਦਿਤੀ ਤੇ ਵਾਪਸ ਆ ਕੇ ਖਾਲਸਾ ਫੌਜ ਦੇ ਪੰਚਾਂ ਨਾਲ ਵੀ ਗੱਲ ਕਰ ਲਈ। ਗੁਲਾਬ ਸਿੰਘ ਸੋਚ ਰਿਹਾ ਸੀ ਕਿ ਜੇਕਰ ਸਿਆਲਕੋਟ ਵੀ ਕਸ਼ਮੀਰ ਨਾਲ ਰਲ਼ ਕੇ ਸਦਾ ਲਈ ਉਸ ਦੇ ਕਬਜ਼ੇ ਵਿਚ ਆ ਜਾਵੇ ਤਾਂ ਬਹੁਤ ਚੰਗਾ ਰਹੇ। ਸਿਆਲਕੋਟ ਦੇ ਨਾਲ ਲਗਦੀ ਹੀ ਮਹਾਂਰਾਣੀ ਚੰਦ ਕੋਰ ਦੀ ਜਗੀਰ ਤਾਂ ਉਹ ਪਹਿਲਾਂ ਹੀ ਹੜੱਪੀ ਬੈਠਾ ਸੀ। ਉਸ ਨੇ ਕੁਝ ਦਿਨਾਂ ਬਾਅਦ ਹੀ ਆਪਣੀ ਫੌਜ ਸਿਆਲਕੋਟ ਨੂੰ ਫਤਿਹ ਕਰਨ ਲਈ ਭੇਜ ਦਿਤੀ ਤੇ ਪਿਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ ਨੂੰ ਨੂੰ ਰਿਆਸਤ ਵਿਚੋਂ ਕੱਢ ਦਿਤਾ। ਇਸ ਗੱਲ ਦਾ ਖਾਲਸਾ ਫੌਜ ਦੇ ਹੇਠਲੇ ਫੌਜਦਾਰਾਂ ਵਿਚ ਤਾਂ ਬੁਰਾ ਮਨਾਇਆ ਗਿਆ ਪਰ ਉਪਰਲੇ ਅਫਸਰਾਂ ਤੇ ਪੰਚਾਂ ਵਲੋਂ ਕੋਈ ਪ੍ਰਤੀਕਰਮ ਨਾ ਆਇਆ।...

ਲਹੌਰ ਵਿਚ ਹੀਰਾ ਸਿੰਘ ਤੇ ਜੱਲਾ ਜਾਂ ਫਿਰ ਫੌਜ ਆਪਣੀਆਂ ਮਨਆਈਆਂ ਕਰਦੀ ਜਾ ਰਹੀ ਸੀ। ਇਕ ਦਿਨ ਸ਼ਾਹੀ ਖਜ਼ਾਨੇ ਦਾ ਮੁਨਸ਼ੀ ਜੱਸਾ ਮਿਸਰ ਜੱਲੇ ਨੂੰ ਕਹਿਣ ਲਗਿਆ,

"ਪੰਡਤ ਜੀ, ਇਕ ਮੇਰਾ ਈ ਕੰਮ ਕਰ ਦਿਓ।"

"ਦਸ ਮਿਸਰਾ, ਕੀ ਕੰਮ ਏਂ?"

"ਮੇਰਾ ਮੁੰਡਾ ਏ ਲਾਲ ਸਿੰਘ, ਬਹੁਤ ਜਵਾਨ ਨਿਕਲਿਆ ਏ, ਬਹੁਤ ਵਧੀਆ ਘੋੜ ਸਵਾਰ ਏ, ਤਲਵਾਰ ਬਾਜ਼ੀ ਨੂੰ ਵੀ ਬਹੁਤ ਛੋਹਲ਼ਾ ਏ, ਉਹਨੂੰ ਫੌਜ ਵਿਚ ਕੋਈ ਆਹੁਦਾ ਹੀ ਦਵਾ ਦਿਓ, ਜਰਨੈਲ ਜਾ ਕਰਨੈਲ...।"

ਜੱਲੇ ਨੇ ਮੁਨਸ਼ੀ ਜੱਸੇ ਮਿਸਰ ਵਲ ਦੇਖਦਿਆਂ ਕਿਹਾ। ਉਹ ਮੁਨਸ਼ੀ ਦੀ ਬਹੁਤੀ ਕਦਰ ਨਹੀਂ ਸੀ ਕਰਦਾ ਪਰ ਉਸ ਦੀ ਜ਼ਾਤ-ਬਰਾਦਰੀ ਵਿਚੋਂ ਹੋਣ ਕਰਕੇ ਕੁਝ ਕੁ ਹਮਦਰਦੀ ਜ਼ਰੂਰ ਰੱਖਦਾ ਸੀ। ਜੱਸੇ ਮਿਸਰ ਨੂੰ ਰਾਜਾ ਧਿਆਨ ਸਿੰਘ ਦੀ ਮੌਤ ਤੋਂ ਬਾਅਦ ਹੀ ਮੁਨਸ਼ੀ ਬਣਾਇਆ ਗਿਆ ਸੀ। ਵੈਸੇ ਉਹ ਮਾਇਆ ਵਾਲੀ ਸਾਮੀ ਸੀ। ਜੱਲੇ ਨੂੰ ਆਸ ਸੀ ਕਿ ਉਹ ਆਪਣੇ ਪੁੱਤਰ ਦੇ ਆਹੁਦੇ ਲਈ ਪੈਸੇ ਵੀ ਖਰਚ ਸਕਦਾ ਸੀ। ਮੁਨਸ਼ੀ ਜੱਸਾ ਮਿਸਰ ਜਾਣਦਾ ਸੀ ਕਿ ਫੌਜ ਵਿਚ ਪੈਸੇ ਲੈ ਭਰਤੀ ਕੀਤਾ ਜਾਂਦਾ ਸੀ ਤੇ ਪੈਸਿਆਂ ਨਾਲ ਹੀ ਤਰੱਕੀਆਂ ਮਿਲਦੀਆਂ

ਸਨ। ਇਕ ਹੋਰ ਲਾਲ ਸਿੰਘ ਮੁਰਾਰੀਵਾਲਾ ਨਾਂ ਦਾ ਬੰਦਾ ਸਾਧਾਰਨ ਸਿਪਾਹੀ ਤੋਂ ਸਿੱਧਾ ਜਰਨੈਲ ਬਣਾ ਦਿਤਾ ਗਿਆ ਸੀ। ਹੋਰ ਵੀ ਬਹੁਤ ਸਾਰੀਆਂ ਉਧਾਹਰਣਾਂ ਸਨ। ਮੁਨਸ਼ੀ ਨੂੰ ਇਸ ਦਾ ਪੂਰਾ ਇਲਮ ਸੀ। ਜੱਲੇ ਦੇ ਬਹੁਤ ਸਾਰੇ ਕੰਮਾਂ ਨੂੰ ਉਹ ਜਾਣਦਾ ਹੀ ਸੀ। ਜੱਲੇ ਨੇ ਆਪਣੀ ਆਕੜ ਕਾਇਮ ਰਖਦਿਆਂ ਕਿਹਾ,

"ਖਰਚ ਕਰਨਾ ਪਏਗਾ ਮੁਨਸ਼ੀ।"

"ਉਹ ਤਾਂ ਮੈਨੂੰ ਪਤਾ ਈ ਏ, ਦਸੋ ਕਿੰਨਾ ਖਰਚ ਤੇ ਕਿਹੜਾ ਆਹੁਦਾ?"

"ਤੂੰ ਦਸ ਮੁਨਸ਼ੀ, ਕਿੰਨੇ ਪੈਸੇ ਖਰਚਣੇ ਚਾਹੁੰਨਾ ਏਂ, ਆਹੁਦਾ ਤਾਂ ਭਾਵੇਂ ਰਾਜੇ ਦਾ ਲੈ ਲੈ।"

ਰਾਜੇ ਦਾ ਆਹੁਦਾ ਮਿਲਣਾ ਬਹੁਤ ਵੱਡੀ ਗੱਲ ਸੀ। ਡੋਗਰਿਆਂ ਤੋਂ ਬਿਨਾਂ ਹੋਰ ਬਹੁਤੇ ਲੋਕਾਂ ਕੋਲ ਰਾਜਾ ਦਾ ਆਹੁਦਾ ਨਹੀਂ ਸੀ। ਉਹਨਾਂ ਨੂੰ ਵੀ ਸਰਕਾਰ ਨੇ ਆਪ ਬਖਸ਼ਿਆ ਹੋਇਆ ਸੀ। ਇਸ ਰੁਤਬੇ ਬਾਰੇ ਸੁਣ ਕੇ ਮੁਨਸ਼ੀ ਦੇ ਮੂੰਹ ਵਿਚ ਪਾਣੀ ਆਉਣ ਲਗਿਆ। ਉਹ ਤਾਂ ਸੁਣ ਕੇ ਹੀ ਖੀਵਾ ਹੋਇਆ ਪਿਆ ਸੀ। ਉਸ ਦਾ ਪੁੱਤਰ ਰਾਜਾ ਬਣੇਗਾ ਤਾਂ ਕੋਈ ਨਾ ਕੋਈ ਮਹਿਕਮਾ ਜਾਂ ਕਿਸੇ ਇਲਾਕੇ ਦਾ ਇੰਤਜ਼ਾਮ ਤਾਂ ਮਿਲੇਗਾ ਹੀ। ਉਸ ਨੂੰ ਸੋਚਾਂ ਵਿਚ ਪਿਆਂ ਦੇਖ ਕੇ ਜੱਲੇ ਨੇ ਕਿਹਾ,

"ਪੰਜਾਹ ਹਜ਼ਾਰ ਨਾਨਕ ਸ਼ਾਹੀ ਲਗਣਗੇ, ਸੋਚ ਲੈ।"

ਜੱਲੇ ਨੇ ਹੱਥ ਤੇ ਹੱਥ ਮਾਰਦਿਆਂ ਕਿਹਾ ਜਿਸ ਦਾ ਭਾਵ ਸੀ ਕਿ ਇਸ ਤੋਂ ਘੱਟ ਕੁਝ ਨਹੀਂ। ਮੁਨਸ਼ੀ ਜੱਸਾ ਮਿਸਰ ਸੋਚਣ ਲਗਿਆ ਕਿ ਇਹ ਤਾਂ ਬਹੁਤ ਵੱਡੀ ਰਕਮ ਹੈ ਪਰ ਫਿਰ ਸੋਚਣ ਲਗਿਆ ਕਿ ਕਿ ਰਾਜਾ ਬਣਨਾ ਵੀ ਤਾਂ ਮਮੂਲੀ ਗੱਲ ਨਹੀ ਨਹੀਂ। ਉਸ ਨੇ ਆਖਿਆ,

"ਸੋਚ ਲਿਆ ਪੰਡਤ ਜੀ, ਸੋਚ ਲਿਆ, ਮੈਨੂੰ ਮਨਜ਼ੂਰ ਏ।"

ਕੁਝ ਦਿਨਾਂ ਬਾਅਦ ਲਾਲ ਸਿੰਘ ਨੂੰ ਲਹੌਰ ਦਰਬਾਰ ਵਿਚ ਸੱਦ ਕੇ ਰਾਜਾ ਜੀ ਦਾ ਖਿਤਾਬ ਦੇ ਦਿਤਾ ਗਿਆ ਤੇ ਫੌਜ ਵਿਚ ਅਫਸਰ ਵੀ ਬਣਾ ਦਿਤਾ ਗਿਆ। ਬਿਨਾਂ ਕਿਸੇ ਤਜਰਬੇ ਉਹ ਤਜਰਬੇਕਾਰ ਸਿਪਾਹੀਆਂ ਦਾ ਅਫਸਰ ਬਣ ਗਿਆ। ਛੇਤੀ ਹੀ ਹੀਰਾ ਸਿੰਘ ਨੇ ਦੇਖ ਲਿਆ ਕਿ ਲਾਲ ਸਿੰਘ ਤੇਜ਼ ਬੰਦਾ ਹੈ ਤੇ ਫੌਜ ਵਿਚ ਉਸ ਦੀ ਧਿਰ ਬਣ ਸਕਦਾ ਹੈ। ਗੈਰ-ਸਿੱਖ ਹੋਣ ਵਾਲੀ ਸਾਂਝ ਵੀ ਦੋਨਾਂ ਵਿਚਕਾਰ ਬਣ ਰਹੀ ਸੀ। ਲਾਲ ਸਿੰਘ ਦੇ ਤਰੀਕੇ ਨਾਲ ਹੀ ਤੇਜ ਸਿੰਘ ਨੂੰ ਵੀ ਜਰਨੈਲ ਬਣਾ ਦਿਤਾ ਗਿਆ ਸੀ ਜਦ ਕਿ ਉਸ ਵਿਚ ਕੋਈ ਵੀ ਗੁਣ ਨਹੀਂ ਸੀ। ਤੇਜ ਸਿੰਘ ਦਾ ਚਾਚਾ ਜਮਾਂਦਾਰ ਖੁਸ਼ਹਾਲ ਸਿੰਘ ਸਰਕਾਰ ਦਾ ਵਿਸ਼ੇਸ਼ ਭਰੋਸੇਯੋਗ ਜਰਨੈਲ ਸੀ, ਹਾਲੇ ਵੀ ਉਸ ਦਾ ਦਰਬਾਰ ਵਿਚ ਵਾਹਵਾ ਨਾਂ ਸੀ। ਲਾਲ ਸਿੰਘ ਤੇ ਤੇਜ ਸਿੰਘ ਫੌਜ ਵਿਚ ਅਫਸਰ ਤਾਂ ਬਣ ਗਏ ਪਰ ਇਹਨਾਂ ਨੂੰ ਇਹਨਾਂ ਦੇ ਮਤਿਹਤ ਸਿਪਾਹੀ ਬਹੁਤਾ ਪਸੰਦ ਨਹੀਂ ਸਨ ਕਰਦੇ।...

ਰਾਣੀ ਜਿੰਦਾਂ ਨੂੰ ਇਹਨਾਂ ਸਾਰੀਆਂ ਗੱਲਾਂ ਦਾ ਪਤਾ ਸੀ। ਸਾਰੀ ਖਬਰਸਾਰ ਘੁੰਮ ਘੁਮਾ ਕੇ ਉਸ ਤਕ ਪੁੱਜ ਜਾਂਦੀ ਪਰ ਉਹ ਕਰ ਕੁਝ ਨਹੀਂ ਸੀ ਸਕਦੀ। ਜੱਲਾ ਤਾਂ ਉਸ ਨੂੰ ਕੁਝ ਸਮਝਦਾ ਹੀ ਨਹੀਂ ਸੀ। ਕਈ ਵਾਰ ਉਸ ਦੀ ਟੋਕ-ਟਕਾਈ ਕਰਨ ਲਗਦਾ ਸੀ। ਮੋਤੀਆ ਤੇ ਮੰਗਲਾ ਨੂੰ ਛੱਡ ਕੇ ਰਾਣੀ ਦੀਆਂ ਸਾਰੀਆਂ ਨੌਕਰਾਣੀਆਂ ਜੱਲੇ ਦੀ ਮਰਜ਼ੀ ਦੀਆਂ ਸਨ। ਰਾਣੀ ਦੇ ਸ਼ਾਹੀ ਕਿਲ੍ਹੇ ਤੋਂ ਬਾਹਰ ਜਾਣ ਦਾ ਇੰਤਜ਼ਾਮ ਵੀ ਬਹੁਤੀ ਵਾਰੀ ਉਸ ਦੀ ਮਰਜ਼ੀ ਨਾਲ ਹੁੰਦਾ ਸੀ। ਕਿਲ੍ਹੇ ਦੀ ਖਰੀਦੋ-ਫ਼ਰੋਕਤ ਉਸ ਦੇ ਕਹਿਣ ਅਨੁਸਾਰ ਹੁੰਦੀ। ਕਈ ਵਾਰ ਉਹ ਰਾਣੀ ਦੀ ਨਿੰਜੀ ਖਰੀਦ ਵਿਚ ਦਖਲ ਦੇਣ ਤਕ ਜਾਂਦਾ। ਇਕ ਦਿਨ ਉਹ ਸ਼ਾਹੀ ਮਹੱਲ ਵਿਚ ਕਿਸੇ ਕੰਮ ਆਇਆ ਤਾਂ ਰਾਣੀ ਜਿੰਦਾਂ ਜਨਾਨਾਖਾਨੇ ਤੋਂ ਬਾਹਰ ਘੁੰਮ ਰਹੀ ਸੀ। ਉਹ ਇਕ ਦਮ ਬੋਲਿਆ,

"ਮਾਈ, ਇਥੇ ਕੀ ਹੋ ਰਿਹਾ ਏ?"

"ਤੁਹਾਨੂੰ ਇਸ ਗੱਲ ਨਾਲ ਕੀ ਏ?"

"ਇਹ ਕਿਲ੍ਹੇ ਦੀ ਰਿਵਾਇਤ ਦੇ ਖਿਲਾਫ ਏ।"

"ਰੀਜੰਟ ਅਸੀਂ ਹਾਂ ਨਾ ਕਿ ਤੁਸੀਂ।"

"ਮੈਂ ਤੈਨੂੰ ਰਿਵਾਇਤ ਦੀ ਗੱਲ ਦੱਸ ਰਿਹਾਂ, ਔਰਤਾਂ ਨੂੰ ਜਨਾਨਾਖਾਨੇ ਵਿਚ ਹੋਣਾ ਚਾਹੀਦਾ ਏ, ਜਿਹੜੀ ਚੀਜ਼ ਚਾਹੀਦੀ ਹੋਵੇਗੀ ਉਥੇ ਹੀ ਮਿਲ ਜਾਵੇਗੀ।"

ਰਾਣੀ ਜਿੰਦਾਂ ਲਈ ਇਹ ਬਹੁਤ ਬੇਇਜ਼ਤੀ ਵਾਲੀ ਗੱਲ ਸੀ। ਉਸ ਨੂੰ ਬਹੁਤ ਗੁੱਸਾ ਆਇਆ। ਉਸ ਨੇ ਜੱਲੇ ਵੱਲ ਬਹੁਤ ਹੀ ਭੈੜੀ ਨਿਗਾਹ ਨਾਲ ਦੇਖਿਆ ਤੇ ਇਕ ਪਾਸੇ ਨੂੰ ਤੁਰ ਗਈ ਪਰ ਉਹ ਸਾਰੀ ਰਾਤ ਤੜਫਦੀ ਰਹੀ। ਹੁਣ ਤਾਂ ਉਹ ਬਹੁਤ ਹੀ ਇਕੱਲੀ ਸੀ। ਉਸ ਦਾ ਭਰਾ ਜਵਾਹਰ ਸਿੰਘ ਹੀਰਾ ਸਿੰਘ ਦੀ ਕੈਦ ਵਿਚ ਸੀ। ਉਸ ਨੂੰ ਲਗ ਰਿਹਾ ਸੀ ਕਿ ਉਹ ਵੀ ਇਕ ਕੈਦਣ ਹੀ ਹੈ। ਉਹ ਸੋਚਦੀ ਸੀ ਕਿ ਇਕ ਵਾਰੀ ਉਹ ਆਪ ਫੌਜ ਕੋਲ ਜਾਵੇ ਪਰ ਫਿਰ ਉਹ ਡਰ ਜਾਂਦੀ ਕਿ ਜਵਾਹਰ ਸਿੰਘ ਵਾਲਾ ਹੀ ਹਾਲ ਉਸ ਦਾ ਨਾ ਹੋਵੇ। ਉਸ ਦੀ ਮਾਨਸਿਕ ਹਾਲਤ ਦੇਖ ਕੇ ਇਕ ਦਿਨ ਮੋਤੀਆ ਨੇ ਕਿਹਾ,

"ਰਾਣੀ ਜੀ, ਤੁਸੀਂ ਫੌਜ ਸਾਹਮਣੇ ਜਾ ਕੇ ਪੇਸ਼ ਹੋ ਜਾਓ, ਜਵਾਹਰ ਸਿੰਘ ਹੋਰਾਂ ਦੀ ਹੋਰ ਗੱਲ ਸੀ ਪਰ ਤੁਹਾਡੀ ਹੋਰ ਏ, ਤੁਹਾਡੀ ਗੱਲ ਉਹਨਾਂ ਨੂੰ ਸੁਣਨੀ ਪਏਗੀ, ਹੁਣ ਤੇ ਜੱਲਾ ਪੂਰੇ ਲਹੌਰ ਵਿਚ ਬਦਨਾਮ ਹੋ ਚੁੱਕਾ ਏ, ਸਾਰਾ ਸ਼ਹਿਰ ਕਹਿੰਦਾ ਫਿਰਦਾ ਏ; ਉਤੇ ਅੱਲਾ ਹੇਠਾਂ ਜੱਲਾ!"

ਰਾਣੀ ਜਿੰਦਾਂ ਦਾ ਖਾਲਸਾ ਫੌਜ ਉਪਰ ਯਕੀਨ ਨਹੀਂ ਸੀ ਬਣ ਰਿਹਾ। ਉਸ ਨੇ ਡੇਰਾ ਬੀਰ ਸਿੰਘ ਬਾਰੇ ਸੁਣ ਰਖਿਆ ਸੀ ਪਰ ਬਹੁਤਾ ਨਹੀਂ ਸੀ ਜਾਣਦੀ। ਉਸ ਨੇ ਆਪਣੀ ਸਾਰੀ ਵਿਥਿਆ ਸੁਣਾਉਣ ਲਈ ਆਪਣੇ ਇਕ ਵਿਸ਼ਵਾਸ ਪਾਤਰ ਏਲਚੀ ਨਜ਼ੀਰ ਅਲੀ ਨੂੰ ਨੌਰੰਗਾਬਾਦ ਤੋਰ ਦਿਤਾ, ਇਹ ਸੋਚਦਿਆਂ ਕਿ ਸ਼ਾਇਦ ਉਥੋਂ ਹੀ ਕੋਈ ਮੱਦਦ ਮਿਲ ਸਕੇ। ਨਜ਼ੀਰ ਅਲੀ ਨੇ ਡੇਰੇ ਵਿਚ ਜਾ ਕੇ ਭਾਈ ਬੀਰ ਸਿੰਘ ਨੂੰ ਰਾਣੀ ਦੀ ਸਾਰੀ ਵਿਥਿਆ ਸੁਣਾ ਦਿਤੀ। ਡੇਰੇ ਵਿਚ ਪਹਿਲਾਂ ਹੀ ਸ਼ਹਿਜ਼ਾਦੇ ਪਿਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ ਭਾਈ ਬੀਰ ਸਿੰਘ ਦੀ ਸ਼ਰਣ ਵਿਚ ਆਏ ਬੈਠੇ ਸਨ। ਭਾਈ ਬੀਰ ਸਿੰਘ ਉਸੇ ਵੇਲੇ ਆਪਣੇ ਨਾਲ ਕੁਝ ਸੇਵਾਦਾਰ ਲੈ ਕੇ ਲਹੌਰ ਲਈ ਚਲ ਪਿਆ। ਲਹੌਰ ਦੇ ਉਹ ਬਹੁਤ ਸਾਰੇ ਸਿੱਖ ਸਰਦਾਰਾਂ ਨੂੰ ਮਿਲਿਆ ਤੇ ਫੌਜ ਵਿਚ ਆਪਣੇ ਵਾਕਫ ਲੋਕਾਂ ਨੂੰ ਵੀ ਤੇ ਫਿਰ ਫੌਜ ਦੇ ਸਾਰੇ ਪੰਚਾਂ ਨੂੰ ਵੀ। ਉਸ ਨੂੰ ਸਾਰੇ ਹੀ ਬਹੁਤ ਇੱਜ਼ਤ ਨਾਲ ਮਿਲੇ। ਉਸ ਨੇ ਪੰਚਾਂ ਤੇ ਸਿੱਖ ਸਰਦਾਰਾਂ ਨੂੰ ਇਕੱਠੇ ਕਰ ਕੇ ਕਿਹਾ,

"ਖਾਲਸਾ ਜੀ, ਆਪਾਂ ਸਭ ਨੇ ਵਾਹਿਗੁਰੂ ਦੇ ਚਰਨਾਂ ਵਿਚ ਜਾਣਾ ਏਂ, ਆਪਾਂ ਉਥੇ ਜਾ ਕੇ ਕੀ ਮੂੰਹ ਦਿਖਾਵਾਂਗੇ ਕਿ ਅਸੀਂ ਇਕ ਡੋਗਰੇ ਛੋਕਰੇ ਦੇ ਮਗਰ ਲਗ ਕੇ ਸਰਕਾਰ ਦੇ ਹੀ ਦੋ ਪੁੱਤਰਾਂ ਨੂੰ ਘਰੋਂ ਬੇਘਰ ਕਰ ਦਿਤਾ ਏ। ...ਕੀ ਸਰਕਾਰ ਦੇ ਕਿਸੇ ਪੁੱਤਰ ਨਾਲ ਹੁੰਦੀ ਜ਼ਿਆਦਤੀ ਤੁਸੀਂ ਦੇਖ ਸਕਦੇ ਹੋ? ਇਕ ਜੱਲਾ ਤੇ ਦੂਜਾ ਹੀਰਾ ਸਿੰਘ ਤੁਹਾਨੂੰ ਆਪਣੇ ਅਧੀਨ ਕਰੀ ਫਿਰਦੇ ਨੇ, ਕੀ ਤੁਹਾਡੀ ਆਤਮਾ ਤੁਹਾਨੂੰ ਕੁਝ ਨਹੀਂ ਕਹਿੰਦੀ? ...ਕੁੰਵਰ ਪਿਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ ਤੋਂ ਡੋਗਰੇ ਨੇ ਜਿਹੜੀ ਧਰਤੀ ਖੋਹੀ ਏ ਉਹ ਸਰਕਾਰ ਦੀ ਧਰਤੀ ਏ ਤੇ ਤੁਸੀਂ ਉਹਦੇ ਰਖਵਾਲੇ ਓ, ਕੀ ਤੁਸੀਂ ਆਪਣੀ ਜ਼ਮੀਨ ਕਿਸੇ ਨੂੰ ਖੋਹ ਲੈ ਦੇਣਾ ਚਾਹੁੰਦੇ ਹੋ? ...ਅਜਿਹਾ ਹੋ ਜਾਣ ਤੇ ਚੁੱਪ ਬੈਠਣਾ ਤੁਹਾਨੂੰ ਕਿਹੋ ਜਿਹਾ ਲਗ ਰਿਹਾ ਏ? ਸਰਕਾਰ ਦੇ ਦੋ ਪੁੱਤਰ, ਐਡੇ ਵੱਡੇ ਬਾਦਸ਼ਾਹ ਦੇ ਦੋ ਪੁੱਤਰ, ਜਿਹਨੇ ਸਾਡੇ ਵਰਗਿਆਂ ਨੂੰ ਜਗੀਰਾਂ ਬਖਸ਼ੀਆਂ, ਉਸ ਦੇ ਪੁੱਤਰ ਬੇਘਰ ਹੋਏ ਸਾਡੇ ਡੇਰੇ ਵਿਚ ਬੈਠੇ ਨੇ, ਤੁਹਾਨੂੰ ਕਿਵੇਂ ਲਗ ਰਿਹਾ ਏ? ਫਿਰ ਮਾਈ ਜੀ, ਸਰਕਾਰ ਦੀ ਪਤਨੀ ਨੇ, ਸਰਕਾਰ ਸਾਡੇ ਸਭ ਦੇ ਪਿਤਾ ਸਨ ਤੇ ਮਾਈ ਸਾਡੀ ਮਾਤਾ ਏ, ਆਪਣੀ ਮਾਤਾ ਦੀ ਜੱਲੇ ਜਾਂ ਹੀਰਾ ਸਿੰਘ ਵਲੋਂ ਬੇਇਜ਼ਤੀ ਹੋਣੀ ਕਿਵੇਂ ਲਗਦੀ ਏ?"

ਭਾਈ ਬੀਰ ਸਿੰਘ ਦੀਆਂ ਗੱਲਾਂ ਸਾਰੇ ਚੁੱਪ ਕਰਕੇ ਸੁਣਦੇ ਜਾ ਰਹੇ ਸਨ। ਕਈ ਲੋਕਾਂ ਦੀ ਆਤਮਾ ਤਾਂ ਉਹਨਾਂ ਨੂੰ ਲਾਹਣਤਾਂ ਵੀ ਪਾਉਣ ਲਗ ਪਈ ਸੀ। ਬਹੁਤ ਸਾਰੇ ਫੌਜੀ ਤਾਂ ਉਸੇ ਵੇਲੇ ਹੀ ਕੁਝ ਕਰਨ ਲਈ ਤਿਆਰ ਹੋਣ ਲਗੇ। ਜਿਹੜੇ ਲੋਕ ਪਹਿਲਾਂ ਹੀ ਹੀਰਾ ਸਿੰਘ ਦੇ ਖਿਲਾਫ ਸਨ ਉਹ ਹੁਣ ਬਹੁਤਾ ਗੁੱਸਾ ਦਿਖਾ ਰਹੇ ਸਨ।...

ਉਸ ਤੋਂ ਅਗਲੇ ਦਿਨ ਹੀ ਪੋਹ ਦੀ ਸੰਗਰਾਂਦ ਸੀ। ਸੰਗਰਾਂਦ ਵਾਲੇ ਦਿਨ ਰਾਣੀ ਜਿੰਦਾਂ ਦਾਨ ਕਰਿਆ ਕਰਦੀ ਸੀ, ਇਹ ਰਿਵਾਇਤ ਸਰਕਾਰ ਦੇ ਵੇਲੇ ਤੋਂ ਹੀ ਚਲੀ ਆ ਰਹੀ ਸੀ। ਅਨਾਜ ਤੇ ਸੋਨੇ ਦੀਆਂ ਮੋਹਰਾਂ ਉਹ ਗਰੀਬਾਂ ਵਿਚ ਵੰਡਿਆ ਕਰਦੀ। ਗਰੀਬ ਲੋਕ ਸ਼ਾਹੀ ਕਿਲ੍ਹੇ ਦੇ ਬਾਹਰ ਖੜੇ ਰਹਿੰਦੇ, ਦਾਨ ਲੈ ਕੇ ਰਾਣੀ ਜਿੰਦਾਂ ਤੇ ਮਹਾਂਰਾਜੇ ਦਲੀਪ ਸਿੰਘ ਨੂੰ ਲੱਖ ਲੱਖ ਦੁਆਵਾਂ ਦਿੰਦੇ। ਉਸ ਦਿਨ ਰਾਣੀ ਜਿੰਦਾਂ ਤਿਆਰ ਹੋ ਰਹੀ ਸੀ ਕਿ ਅਚਾਨਕ ਸੁਨੇਹਾ ਮਿਲਿਆ ਕਿ ਜੱਲਾ ਜਨਾਨਾਖਾਨੇ ਦੇ ਬਾਹਰ ਬੁਲਾ ਰਿਹਾ ਹੈ। ਰਾਣੀ ਜਿੰਦਾਂ ਦਾ ਦਿਲ ਧੜਕਿਆ ਕਿ ਵਰ੍ਹੇ ਦਿਨਾਂ ਦੇ ਦਿਨ ਕੋਈ ਬਦਮਗਜ਼ੀ ਹੀ ਨਾ ਹੋ ਜਾਵੇ, ਅਜ ਦਾ ਦਿਨ ਤਾਂ ਪੁੱਤਰ ਦੀ ਲੰਮੀ ਉਮਰ ਲਈ ਦੁਆਵਾਂ ਮੰਗਣ ਦਾ ਦਿਨ ਹੈ। ਜੱਲੇ ਦੇ ਬੁਲਾਵੇ 'ਤੇ ਉਹ ਬਾਹਰ ਆ ਗਈ। ਉਸ ਨੇ ਦੇਖਿਆ ਕਿ ਜੱਲਾ ਉਸ ਨੂੰ ਆਉਂਦੀ ਨੂੰ ਦੇਖ ਕੇ ਆਪਣੀਆਂ ਵੱਡੀਆਂ ਵੱਡੀਆਂ ਦਾਤੀ ਵਰਗੀਆਂ ਮੁੱਛਾਂ 'ਤੇ ਹੱਥ ਫੇਰਨ ਲਗਿਆ ਸੀ। ਉਸ ਦਾ ਵੱਡਾ ਸਾਰਾ ਕਾਲਾ ਗੰਜਾ ਸਿਰ ਧੁੱਪ ਵਿਚ ਚਮਕ ਰਿਹਾ ਸੀ। ਰਾਣੀ ਪੂਰੇ ਗੁੱਸੇ ਵਿਚ ਸੀ ਤੇ ਉਸ ਨਾਲ ਹਰ ਤਰ੍ਹਾਂ ਦਾ ਆਹਡਾ ਲੈਣ ਲਈ ਤਿਆਰ ਸੀ। ਉਹ ਜੱਲੇ ਤੋਂ ਹੋਰ ਬੇਇਜ਼ਤੀ ਨਹੀਂ ਸੀ ਕਰਾਉਣਾ ਚਾਹੁੰਦੀ। ਜੱਲੇ ਨੇ ਇਕ ਦਮ ਕਿਹਾ,

"ਮਾਈ, ਮੈਨੂੰ ਪਤਾ ਚਲਿਆ ਏ ਕਿ ਤੂੰ ਖਜ਼ਾਨੇ ਵਿਚੋਂ ਮੋਹਰਾਂ ਲੈ ਕੇ ਆਈ ਏਂ ਦਾਨ ਕਰਨ ਲਈ?"

"ਹਾਂ ਪੰਡਤ, ਲਿਆਏ ਹਾਂ, ਹਰ ਸੰਗਰਾਂਦ 'ਤੇ ਲਿਆਉਂਦੇ ਹਾਂ ਤੇ ਦਾਨ ਕਰਦੇ ਹਾਂ, ਦੱਸ ਤੂੰ ਕੀ ਕਹਿਣ ਆਇਆ ਏਂ?"

ਜੱਲਾ ਕੁਝ ਝਿਪਿਆ। ਉਸ ਨੂੰ ਰਾਣੀ ਤੋਂ ਇਸ ਵਤੀਰੇ ਦੀ ਉਮੀਦ ਨਹੀਂ ਸੀ। ਉਸ ਦਾ ਹਿਰਖ ਵੀ ਵਧ ਗਿਆ। ਉਸ ਨੇ ਫਿਰ ਕਿਹਾ,

"ਇਵੇਂ ਸ਼ਾਹੀ ਖਜ਼ਾਨਾ ਲੁਟਾਉਣ ਦੀ ਇਜਾਜ਼ਤ ਨਹੀਂ ਦਿਤੀ ਜਾ ਸਕਦੀ, ਇਸ ਧੰਨ ਨੂੰ ਇਕੱਠਾ ਕਰਨਾ ਇੰਨਾ ਸੌਖਾ ਨਹੀਂ ਕਿ ਦੋਵੇਂ ਹੱਥੀਂ ਲੁਟਾਇਆ ਜਾਵੇ।"

"ਪੰਡਤ, ਤੂੰ ਕੌਣ ਏਂ ਸਾਨੂੰ ਇਹ ਗੱਲ ਕਹਿਣ ਵਾਲਾ, ਅਸੀਂ ਰੀਜੰਟ ਹਾਂ, ਮਹਾਂਰਾਜੇ ਦੀ ਮਾਂ ਹਾਂ, ਤੂੰ ਇਕ ਸਧਾਰਨ ਕਰਮਚਾਰੀ ਏਂ ਤੇ ਆਪਣੀ ਹੱਦ ਵਿਚ ਮਹਿਦੂਦ ਰਹਿ ਕੇ ਗੱਲ ਕਰ।"

"ਮਾਈ, ਤੇਰਾ ਪੁੱਤਰ ਹੀਰਾ ਸਿੰਘ ਦੀ ਤਲਵਾਰ ਕਰਕੇ ਸੁਰੱਖਿਅਤ ਏ, ਨਹੀਂ ਤਾਂ ਦੁਸ਼ਮਣ ਪੈਰ ਪੈਰ 'ਤੇ ਬੈਠਾ ਏ ਤੇ ਤੂੰ ਪੁੱਛ ਰਹੀ ਏਂ ਕਿ ਮੈਂ ਕੌਣ ਹਾਂ।"

"ਪੰਡਤਾ, ਸਾਡੇ ਸਾਹਮਣਿਓਂ ਦਫਾ ਹੋ ਜਾ, ਇਸ ਤੋਂ ਪਹਿਲਾਂ ਕਿ ਅਸੀਂ ਕੁਝ ਕਰ ਬੈਠੀਏ ਸਾਡੀਆਂ ਅੱਖਾਂ ਤੋਂ ਓਝਲ ਹੋ ਜਾਹ!"

ਰਾਣੀ ਜਿੰਦਾਂ ਨੇ ਗਰਜਦੀ ਅਵਾਜ਼ ਵਿਚ ਉਸ ਨੂੰ ਬਾਹਰ ਜਾਣ ਦਾ ਰਸਤਾ ਦਿਖਾਉਂਦਿਆਂ ਕਿਹਾ। ਜੱਲਾ ਵੀ ਉੱਚੀ ਅਵਾਜ਼ ਵਿਚ ਬੋਲਿਆ,

"ਕੀ ਕਰ ਬੈਠੇਂਗੀ ਮਾਈ? ...ਸਾਰੀਆਂ ਮੁਹਰਾਂ ਖਜ਼ਾਨੇ ਵਿਚ ਜਾ ਕੇ ਵਾਪਸ ਜਮਾਂ ਕਰਾ ਦੇ!"

"ਕੁੱਤੇ, ਹਰਾਮਜ਼ਾਦੇ ਪੰਡਤ, ਸਾਡੀਆਂ ਨਜ਼ਰਾਂ ਤੋਂ ਦੂਰ ਹੋ ਜਾ, ਅਸੀਂ ਜੋ ਚਾਹਾਂਗੇ, ਕਰਾਂਗੇ।"

ਆਖਦੀ ਰਾਣੀ ਉਸ ਵਲ ਵਧੀ ਜਿਵੇਂ ਉਸ ਨੂੰ ਗਲੋਂ ਫੜ ਲੈਣਾ ਹੋਵੇ। ਜੱਲਾ ਬੁੜ ਬੁੜ ਕਰਦਾ ਕਾਹਲੀ ਨਾਲ ਤੁਰ ਗਿਆ। ਰਾਣੀ ਜ਼ਖਮੀ ਸ਼ੇਰਨੀ ਵਾਂਗ ਉਸ ਨੂੰ ਜਾਂਦਿਆਂ ਦੇਖਦੀ ਰਹੀ। ਉਸ ਦਾ ਦਿਲ ਕਰਦਾ ਸੀ ਕਿ ਇਕੋ ਝਪਟੇ ਨਾਲ ਜੱਲੇ ਨੂੰ ਪਾੜ ਕੇ ਰੱਖ ਦੇਵੇ। ਗੋਲੀਆਂ ਉਸ ਦੇ ਦੁਆਲੇ ਆ ਕੇ ਇਕੱਠੀਆਂ ਹੋ ਗਈਆਂ। ਰਾਣੀ ਦੰਦ ਪੀਸਦੀ ਬੋਲੀ,

"ਜੇ ਇਸ ਹਰਾਮੀ ਦਾ ਸਿਰ ਵੱਢ ਕੇ ਸਾਹਮਣੇ ਪਿੱਪਲ ਉਪਰ ਨਾ ਟੰਗਿਆ ਤਾਂ ਸਾਡਾ ਨਾਂ ਵੀ ਜਿੰਦਾਂ ਨਹੀਂ, ਚਲੋ ਤਿਆਰ ਹੋਵੋ ਇਕ ਵਾਰੀ ਸ਼ਾਹੀ ਫੌਜ ਨਾਲ ਗੱਲ ਕਰ ਕੇ ਦੇਖਦੇ ਹਾਂ ਨਹੀਂ ਤਾਂ ਕੁਝ ਹੋਰ ਸੋਚਣਾ ਪਵੇਗਾ, ਹੁਣ ਇਸ ਜੱਲੇ ਨੂੰ ਸਬਕ ਸਿਖਾਉਣ ਦਾ ਵਕਤ ਆ ਗਿਆ ਏ।"

ਗੋਲੀਆਂ ਤਿਆਰ ਹੋਣ ਲਗੀਆਂ ਤੇ ਰਾਣੀ ਜਿੰਦਾਂ ਵੀ। ਡੋਲੀ ਮੰਗਾਈ ਗਈ ਤੇ ਇਕ ਛੋਟੇ ਜਿਹੇ ਕਾਫਲੇ ਦੇ ਰੂਪ ਵਿਚ ਉਹ ਬੁਧੂ ਕੇ ਆਵੇ ਜਾ ਪੁੱਜੀ। ਪੰਚਾਂ ਨੇ ਉਸ ਦੀ ਪੂਰੀ ਫਰਿਆਦ ਵੀ ਨਹੀਂ ਸੁਣੀ ਕਿਉਂਕਿ ਉਹ ਸਾਰੀ ਕਹਾਣੀ ਸਮਝ ਗਏ ਸਨ। ਭਾਈ ਬੀਰ ਸਿੰਘ ਵੀ ਆਪਣਾ ਕੰਮ ਕਰ ਗਿਆ ਸੀ। ਪੰਚਾਂ ਨੇ ਰਾਣੀ ਜਿੰਦਾਂ ਨੂੰ ਦਿਲਾਸਾ ਦੇ ਕੇ ਵਾਪਸ ਕਰ ਦਿਤਾ। ਉਸੇ ਸ਼ਾਮ ਹੀ ਫੌਜ ਨੇ ਸ਼ਾਹੀ ਕਿਲ੍ਹੇ ਗਿਰਦ ਆ ਕੇ ਤੰਬੂ ਲਗਾਉਣੇ ਸ਼ੁਰੂ ਕਰ ਦਿਤੇ। ਰਾਵੀ ਵਾਲੇ ਪਾਸੇ ਤਾਂ ਕਾਫੀ ਸਾਰੀ ਫੌਜ ਜਮ੍ਹਾਂ ਸੀ ਪਰ ਕਿਲ੍ਹੇ ਉਪਰ ਕਾਬੂ ਰਖਿਆ ਜਾਣਾ ਜ਼ਿਆਦਾ ਜ਼ਰੂਰੀ ਸੀ। ਕਿਲ੍ਹੇ ਦੇ ਅੰਦਰ ਹੀਰਾ ਸਿੰਘ ਦੀ ਨਿੱਜੀ ਡੋਗਰਾ ਫੌਜ ਕਾਫੀ ਮਿਕਦਾਰ ਵਿਚ ਤਾਇਨਾਤ ਸੀ। ਹੀਰਾ ਸਿੰਘ ਨੂੰ ਪਤਾ ਚੱਲਿਆ ਤਾਂ ਉਸ ਦੇ ਖਾਨਿਓਂ ਹੀ ਗਈ। ਉਸ ਨੇ ਇਸ ਬਾਰੇ ਕਦੇ ਸੋਚਿਆ ਵੀ ਨਹੀਂ ਸੀ। ਫੌਜ ਦੇ ਪੰਚਾਂ ਨੇ ਉਸ ਨੂੰ ਤਲਬ ਕਰ ਲਿਆ। ਭਾਵੇਂ ਪੰਚਾਂ ਨੂੰ ਉਸ ਨੇ ਰੱਜਵੀ ਰਿਸ਼ਵਤ ਖਵਾਈ ਹੋਈ ਸੀ ਫਿਰ ਵੀ ਉਹ ਅੰਦਰੋਂ ਡਰਦਾ ਤੇ ਬਾਹਰੋਂ ਹੌਸਲਾ ਦਿਖਾਉਂਦਾ ਬੁਧੂ ਕੇ ਆਵੇ ਪੁੱਜ ਗਿਆ। ਉਹ

ਸਭ ਨੂੰ ਫਤਿਹ ਬੁਲਾਉਂਦਾ ਉਹਨਾਂ ਦੇ ਸਾਹਮਣੇ ਜਾ ਖੜਾ ਹੋਇਆ। ਮੱਲ ਸਿੰਘ, ਜੋ ਉਸ ਦਾ ਕਦੇ ਸੱਜਾ ਹੱਥ ਸੀ, ਗਰਜਵੀਂ ਅਵਾਜ਼ ਵਿਚ ਬੋਲਣ ਲਗਿਆ,

"ਹੀਰਾ ਸਿੰਘ, ਕੀ ਇਰਾਦਾ ਏ ਤੇਰਾ? ਵਜ਼ੀਰੀ ਕਰਨੀ ਏਂ ਕਿ ਕੁਝ ਹੋਰ?"

ਹੀਰਾ ਸਿੰਘ ਨੇ ਉਸ ਵੱਲ ਦੇਖਿਆ ਤੇ ਉਸ ਦੇ ਤੇਵਰ ਸਮਝਦਾ ਕਹਿਣ ਲਗਿਆ,

"ਸਰਦਾਰ ਜੀ, ਕੀ ਖੁਨਾਮੀ ਹੋ ਗਈ ਏ ਮੇਰੇ ਤੋਂ?"

"ਤੈਨੂੰ ਕੁਝ ਪਤਾ ਈ ਨਹੀਂ, ਤੂੰ ਸ਼ਹਿਜ਼ਾਦਾ ਪਿਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ ਤੋਂ ਸਿਆਲਕੋਟ ਖੋਹਿਆ ਏ, ਤੇਰਾ ਪੰਡਤ ਜੱਲਾ ਸ਼ਾਹੀ ਕਿਲ੍ਹੇ ਵਿਚ ਬਦਤਮੀਜ਼ੀਆਂ ਕਰ ਰਿਹਾ ਏ, ਤੂੰ ਕਹਿੰਨਾ ਏਂ ਕਿ ਤੈਨੂੰ ਕੁਝ ਪਤਾ ਈ ਨਹੀਂ, ਹੁਣ ਸੁਣ ਗੱਲ ਧਿਆਨ ਨਾਲ, ਅਗਾਂਹ ਤੋਂ ਤੂੰ ਉਹੀ ਕਰੇਂਗਾ ਜੋ ਤੈਨੂੰ ਅਸੀਂ ਕਹਾਂਗੇ ਨਹੀਂ ਤਾਂ ਅੰਜਾਮ ਕੀ ਹੋਵੇਗਾ ਤੂੰ ਜਾਣਦਾ ਈ ਏਂ।"

ਮੱਲ ਸਿੰਘ ਦੇ ਨਾਲ ਖੜੇ ਜਵਾਲਾ ਸਿੰਘ ਨੇ ਕਿਹਾ। ਹੀਰਾ ਸਿੰਘ ਹੈਰਾਨ ਸੀ ਕਿ ਉਸ ਤੋਂ ਇੰਨੀ ਰਿਸ਼ਵਤ ਖਾਣ ਵਾਲੇ ਪੰਚ ਉਸ ਨੂੰ ਖਾਣ ਨੂੰ ਪੈ ਰਹੇ ਸਨ। ਉਹ ਸਮਝ ਗਿਆ ਕਿ ਹਾਲਾਤ ਬਦਲ ਚੁੱਕੇ ਹਨ ਤੇ ਉਸ ਨੂੰ ਉਹਨਾਂ ਦੀ ਗੱਲ ਸੁਣਨੀ ਪਵੇਗੀ। ਉਸ ਨੇ ਕਿਹਾ,

"ਖਾਲਸਾ ਜੀ, ਮੈਂ ਤਾਂ ਸਦਾ ਖਾਲਸਾ ਫੌਜ ਦਾ ਕਹਿਣਾ ਮੰਨਦਾ ਆਇਆ ਹਾਂ, ਤੁਸੀਂ ਹੁਕਮ ਕਰੋ।"

"ਫਿਰ ਸੁਣ, ਸਭ ਤੋਂ ਪਹਿਲਾਂ ਪੂਰੀ ਇਜ਼ਤ ਨਾਲ ਸ਼ਹਿਜ਼ਾਦਿਆਂ ਦੀ ਰਿਆਸਤ ਵਾਪਸ ਕਰ, ਦੂਜੇ ਆਪਣੀ ਫੌਜ ਵਾਪਸ ਪਹਾੜਾਂ ਨੂੰ ਭੇਜ ਦੇ, ਜਦ ਅਸੀਂ ਇਥੇ ਹਾਂ ਤਾਂ ਤੇਰੀ ਫੌਜ ਦੀ ਕੀ ਲੋੜ ਏ?"

"ਜੀ ਠੀਕ ਏ।"

ਹੀਰਾ ਸਿੰਘ ਹੱਥ ਜੋੜਦਾ ਬੋਲਿਆ। ਮੱਲ ਸਿੰਘ ਫਿਰ ਗਰਜਵੀਂ ਅਵਾਜ਼ ਵਿਚ ਆਖਣ ਲਗਿਆ,

"ਹੀਰਾ ਸਿੰਘ, ਜਵਾਹਰ ਸਿੰਘ ਨੂੰ ਹੁਣੇ ਹੀ ਰਿਹਾ ਕਰਦੇ, ਮਾਈ ਦੀ ਇਜ਼ਤ ਕਰ, ਜੱਲੇ ਨੂੰ ਕਹਿ ਕਿ ਧਰਤੀ 'ਤੇ ਰਹੇ ਨਹੀਂ ਤਾਂ ਧਰਤੀ 'ਚ ਗੱਡ ਦੇਵਾਂਗੇ। ਉਹਨੂੰ ਇਹ ਵੀ ਦੱਸ ਦੇ ਕਿ ਸ਼ਾਹੀ ਕਿਲ੍ਹੇ ਵਿਚ ਹਰ ਇਕ ਨਾਲ ਇਜ਼ਤ ਨਾਲ ਪੇਸ਼ ਆਵੇ ਨਹੀਂ, ਜੇ ਉਸ ਨੇ ਕੋਈ ਬਦਤਮੀਜ਼ੀ ਕੀਤੀ ਤਾਂ ਉਸ ਦਾ ਸਿਰ ਕਲਮ ਕਰ ਦਿਤਾ ਜਾਏਗਾ, ਤੈਨੂੰ ਵੀ ਇਹੋ ਹੁਕਮ ਏ। ਇਕ ਹੋਰ ਗੱਲ ਸੁਣ; ਤੂੰ ਤਖਤ ਦਾ ਮਾਲਕ ਨਹੀਂ ਏਂ ਸਿਰਫ ਨੌਕਰ ਏਂ, ਵਜ਼ੀਰ ਏਂ ਤੇ ਵਜ਼ੀਰ ਈ ਰਹਿ, ਸਾਰੇ ਫੈਸਲੇ ਦਰਬਾਰੀਆਂ ਦੀ ਸਲਾਹ ਲੈ ਕੇ ਕਰ, ਨਹੀਂ ਤਾਂ ਵਾਪਸ ਜੰਮੂ ਜਾਣ ਦੀ ਤਿਆਰੀ ਕਰ ਲੈ।"

## ਖਾਲਸਾ ਬਨਾਮ ਖਾਲਸਾ

ਲੋਕ ਭਾਈ ਬੀਰ ਸਿੰਘ ਦੀ ਫੌਜ ਨੂੰ ਵੀ ਖਾਲਸਾ ਫੌਜ ਹੀ ਕਹਿੰਦੇ ਸਨ ਜਿਵੇਂ ਕਿ ਪੰਜਾਬ ਦੀ ਫੌਜ ਨੂੰ।...

ਪੰਚਾਂ ਵਲੋਂ ਕੀਤੀ ਸਾਰੀ ਕਾਰਵਾਈ ਹੀਰਾ ਸਿੰਘ ਲਈ ਬਹੁਤ ਵੱਡੀ ਵਿਸ਼ਾਦ ਭਰੀ ਸੀ। ਉਹ ਸੋਚਦਾ ਜਾ ਰਿਹਾ ਸੀ ਕਿ ਜਿਹੜੇ ਪੰਚ ਉਸ ਤੋਂ ਪੈਸੇ ਖਾ ਕੇ ਉਸ ਦੀ ਬੋਲੀ ਬੋਲਦੇ ਸਨ, ਹੁਣ ਉਸ ਦਾ ਸਿਰ ਕਲਮ ਕਰਨ ਦੀ ਧਮਕੀ ਦੇ ਰਹੇ ਸਨ। ਬੇਸ਼ੱਕ ਇਹ ਸਾਰੀ ਚੁੱਕਤ ਭਾਈ ਬੀਰ ਸਿੰਘ ਦੀ ਸੀ ਪਰ ਭਾਈ ਬੀਰ ਸਿੰਘ ਖਾਲਸਾ ਫੌਜ ਲਈ ਹੀਰਾ ਸਿੰਘ ਤੋਂ ਪਹਿਲਾਂ ਤਾਂ ਨਹੀਂ ਹੋ ਗਿਆ। ਰਿਸ਼ਵਤ ਉਹ ਖਵਾਉਂਦਾ ਰਿਹਾ ਸੀ ਤੇ ਸਾਥ ਭਾਈ ਬੀਰ ਸਿੰਘ ਦਾ; ਇਹ ਤਾਂ ਕੋਈ ਇਨਸਾਫ ਨਾ ਹੋਇਆ! ਜੱਲੇ ਉਪਰ ਖਾਲਸਾ ਫੌਜ ਨੇ ਪਾਬੰਦੀਆਂ ਲਗਾ ਦਿਤੀਆਂ ਸਨ ਤੇ ਜਵਾਹਰ ਸਿੰਘ ਨੂੰ ਕੈਦ ਵਿਚੋਂ ਰਿਹਾ ਕਰ ਦਿਤਾ ਗਿਆ ਸੀ ਤੇ ਉਹ ਮੁੜ ਦਰਬਾਰ ਵਿਚ ਆਉਣ ਲਗ ਪਿਆ ਸੀ। ਉਹ ਆਉਂਦਾ ਵੀ ਪੂਰੀ ਸ਼ਾਨ ਨਾਲ। ਕਦੇ ਕਦੇ ਤਾਂ ਹੀਰਾ ਸਿੰਘ ਦਾ ਦਿਲ ਕਰਨ ਲਗਦਾ ਕਿ ਸਭ ਕੁਝ ਛੱਡ ਛਡਾ ਕੇ ਵਾਪਸ ਜੰਮੂ ਚਲੇ ਜਾਵੇ ਪਰ ਇਹ ਵੀ ਕੋਈ ਹੱਲ ਨਹੀਂ ਸੀ। ਹੁਣ ਇਕ ਗੱਲ ਤਾਂ ਸਪੱਸ਼ਟ ਸੀ ਕਿ ਖਾਲਸਾ ਫੌਜ ਉਪਰ ਉਸ ਦਾ ਪਹਿਲੇ ਜਿਹਾ ਕਾਬੂ ਨਹੀਂ ਸੀ। ਜੱਲਾ ਉਸ ਦਾ ਦਿਲ ਰੱਖਦਾ ਹੋਇਆ ਕਹਿ ਰਿਹਾ ਸੀ,

"ਰਾਜਾ ਜੀ, ਦਿਲ ਨਾ ਛੱਡੋ, ਰਾਜ ਕਰਨ ਲਈ ਸਖਤੀ ਕਰਨੀ ਪੈਂਦੀ ਏ, ਇਸੇ ਈ ਸਖਤੀ ਵਿਚੋਂ ਫੌਜ ਦੀ ਬਦ-ਹਵਾਸੀ ਨਿਕਲੀ ਏ, ਕੁਝ ਸਮਾਂ ਪਾ ਕੇ ਉਹ ਸਮਝ ਜਾਣਗੇ, ਪੈਸਿਆਂ ਦੀ ਲੋੜ ਤਾਂ ਪੰਚਾਂ ਨੂੰ ਫਿਰ ਵੀ ਪਏਗੀ, ਰਿਸ਼ਵਤ ਅਜਿਹੀ ਚੀਜ਼ ਹੁੰਦੀ ਕਿ ਇਕ ਵਾਰ ਇਸ ਦੀ ਆਦਤ ਬਣ ਜਾਏ ਤਾਂ ਹਟਦੀ ਨਹੀਂ।"

"ਪੰਡਤ ਜੀ, ...ਜੋ ਉਹਨਾਂ ਦੇ ਤੇਵਰ ਸਨ ਉਹ ਅਲੱਗ ਈ ਸਨ, ਲਾਲ ਸਿੰਘ ਵਰਗੇ ਵੀ ਅੱਖਾਂ ਬਦਲੀ ਖੜੇ ਸਨ।"

"ਰਾਜਾ ਜੀ, ਤੁਸੀਂ ਲਾਲ ਸਿੰਘ ਬਾਰੇ ਫਿਕਰ ਨਾ ਕਰੋ, ਅਜਿਹੇ ਬੰਦਿਆਂ ਦੀ ਰੀੜ ਦੀ ਹੱਡੀ ਨਹੀਂ ਹੁੰਦੀ। ਜਿਥੋਂ ਤਕ ਬਾਕੀ ਪੰਚਾਂ ਦੀ ਗੱਲ ਏ, ਕੁਝ ਦਿਨਾਂ ਦੀ ਗੱਲ ਏ, ਸਭ ਠੀਕ ਹੋ ਜਾਵੇਗਾ, ਤੁਸੀਂ ਆਪਣਾ ਕੰਮ ਕਰਦੇ ਜਾਓ, ਬਸ ਇਹੋ ਕਿ ਫੌਜ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਖੁਸ਼ ਰੱਖੋ, ਹੁਣ ਇਹਨਾਂ ਪੰਚਾਂ ਨੂੰ ਵੀ ਆਪਸ ਵਿਚ ਪਾੜ ਕੇ ਰੱਖਣਾ ਹੋਏਗਾ।"

ਜੱਲੇ ਦੀਆਂ ਗੱਲਾਂ ਉਸਦੇ ਮਨ ਨੂੰ ਬਹੁਤਾ ਧਰਵਾਸ ਨਹੀਂ ਸਨ ਦੇ ਰਹੀਆਂ। ਉਸ ਨੂੰ ਫੌਜ ਦੇ ਪੰਚ ਜ਼ਹਿਰ ਦਿਖਾਈ ਦੇ ਰਹੇ ਸਨ ਤੇ ਨਾਲ ਦੀ ਨਾਲ ਭਾਈ ਬੀਰ ਸਿੰਘ ਵੀ। ਸਭ ਕੁਝ ਆਪਣੇ ਦਿਲ ਦੀਆਂ ਡੂੰਘਾਣਾਂ ਵਿਚ ਰੱਖ ਕੇ ਉਸ ਨੇ ਖਾਲਸਾ ਫੌਜ ਦੀ ਮਰਜ਼ੀ ਮੁਤਾਬਕ ਲਹੌਰ ਦਰਬਾਰ ਦਾ ਕੰਮ ਕਰਨਾ ਸ਼ੁਰੂ ਕਰ ਦਿਤਾ ਸੀ ਤੇ ਪੰਚਾਂ ਨਾਲ ਮੁੜ ਕੇ ਸਬੰਧ ਸੁਧਰ ਲਏ ਸਨ ਜਿਵੇਂ ਕੁਝ ਹੋਇਆ ਹੀ ਨਾ ਹੋਵੇ।...

ਇਕ ਦਿਨ ਉਸ ਨੂੰ ਖਬਰ ਮਿਲੀ ਕਿ ਅਤਰ ਸਿੰਘ ਸੰਧਾਵਾਲੀਆ ਆਪਣੇ ਬੰਦੇ ਲੈ ਕੇ ਭਾਈ ਬੀਰ ਸਿੰਘ ਦੇ ਡੇਰੇ ਉਪਰ ਆ ਬੈਠਾ ਹੈ ਤੇ ਲਹੌਰ ਵਲ ਕੂਚ ਕਰਨ ਬਾਰੇ ਸੋਚ ਰਿਹਾ ਹੈ। ਸ਼ਹਿਜ਼ਾਦਾ ਪਿਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ ਤਾਂ ਪਹਿਲਾਂ ਹੀ ਟੱਬਰਾਂ ਸਮੇਤ ਉਥੇ ਬੈਠੇ ਸਨ। ਪੰਚਾਂ ਵਲੋਂ ਹੀਰਾ ਸਿੰਘ ਦੀ ਕੀਤੀ ਝਾੜ-ਝੰਬ ਨੇ ਉਸ ਦੇ ਹੌਂਸਲੇ ਬੁਲੰਦ ਕਰ ਦਿਤੇ ਸਨ। ਅਤਰ ਸਿੰਘ ਸੋਚਣ ਲਗਿਆ ਕਿ ਬਦਲੇ ਹੋਏ ਹਾਲਾਤ ਮੁਤਾਬਕ ਖਾਲਸਾ ਫੌਜ ਹੀਰਾ ਸਿੰਘ ਦੇ ਖਿਲਾਫ ਉਸ ਦੀ ਮੱਦਦ ਕਰੇਗੀ। ਹੁਣ ਡੇਰੇ ਦੀ ਫੌਜ ਦੀ ਗਿਣਤੀ ਵੀ ਕਾਫੀ ਹੋ ਗਈ ਸੀ। ਵੈਸੇ ਭਾਈ ਬੀਰ ਸਿੰਘ ਆਪਣੀ ਫੌਜ ਨੂੰ ਖਾਲਸਾ ਫੌਜ ਦਾ ਹੀ ਇਕ ਹਿੱਸਾ ਮੰਨਦਾ ਸੀ। ਗੱਲ ਇਥੇ ਹੀ ਖਤਮ ਨਹੀਂ ਹੋਈ, ਰਾਜਾ ਸੁਚੇਤ ਸਿੰਘ ਦੀ ਵਿਧਵਾ ਵੀ ਡੇਰੇ ਨਾਲ ਜਾ ਰਲ਼ੀ। ਉਸ ਨੇ ਪੰਜਾਬ ਵਿਚਲੀ ਆਪਣੇ ਪਤੀ ਦੀ ਜਾਇਦਾਦ ਨਾਲ ਡੇਰੇ ਦੀ ਮੱਦਦ ਕਰਨ ਦਾ ਵਿਚਾਰ ਬਣਾ ਲਿਆ। ਹੀਰਾ ਸਿੰਘ ਨੂੰ ਪਤਾ ਚਲਿਆ ਤਾਂ ਉਹ ਤੜਫ ਉਠਿਆ। ਉਹ ਸੋਚਣ ਲਗਿਆ ਕਿ ਖਾਲਸਾ ਫੌਜ ਤਾਂ ਪਹਿਲਾਂ ਹੀ ਭਾਈ ਬੀਰ ਸਿੰਘ ਦੇ ਕਹਿਣ ਵਿਚ ਸੀ ਤੇ ਹੋ ਸਕਦਾ ਸੀ ਕਿ ਅਤਰ ਸਿੰਘ ਨੂੰ ਮੁੜ ਕੇ ਕਿਸੇ ਤਰ੍ਹਾਂ ਦਰਬਾਰ ਵਿਚ ਵਾੜਨ ਦੀ ਕੋਸ਼ਿਸ਼ ਕੀਤੀ ਜਾਵੇ। ਇਹ ਗੱਲ ਉਸ ਦੇ ਬਰਦਾਸ਼ਤ ਤੋਂ ਬਾਹਰ ਹੋਣੀ ਸੀ। ਉਸ ਨੇ ਸਾਰੀ ਗੱਲ ਜੱਲੇ ਨੂੰ ਦੱਸੀ ਤਾਂ ਉਹ ਬੋਲਿਆ,

"ਰਾਜਾ ਜੀ, ਤੁਸੀਂ ਵਧੀਆ ਬੁਲਾਰੇ ਓ, ਇਹਨਾਂ ਪੰਚਾਂ ਨੂੰ ਡੇਰੇ ਤੇ ਅਤਰ ਸਿੰਘ ਦੇ ਖਿਲਾਫ ਭੜਕਾਉਣ ਦੀ ਲੋੜ ਏ।"

ਉਹਨਾਂ ਦੋਨਾਂ ਨੇ ਰਲ਼ ਕੇ ਕੁਝ ਜਾਹਲੀ ਚਿੱਠੀਆਂ ਤਿਆਰ ਕੀਤੀਆਂ ਜਿਹਨਾਂ ਤੋਂ ਪਤਾ ਚਲਦਾ ਸੀ ਕਿ ਅਤਰ ਸਿੰਘ ਸੰਧਾਵਾਲੀਆ ਤੇ ਅੰਗਰੇਜ਼ ਫੌਜ ਵਿਚ ਕੋਈ ਗੁਪਤ-ਸੰਧੀ ਹੋਈ ਹੈ। ਅਜਿਹੇ ਨਕਲੀ ਦਸਤਾਵੇਜ਼ ਤਿਆਰ ਕਰਨ ਦਾ ਰਿਵਾਜ ਲਹੌਰ ਦਰਬਾਰ ਵਿਚ ਹੁਣ ਪੁਰਾਣਾ ਹੋ ਚੁਕਿਆ ਸੀ ਪਰ ਭੋਲੇ ਫੌਜੀ ਫਿਰ ਵੀ ਇਸ ਦਾ ਸੱਚ ਮੰਨ ਲਿਆ ਕਰਦੇ ਸਨ। ਕੁਝ ਦਿਨਾਂ ਵਿਚ ਹੀ ਹੀਰਾ ਸਿੰਘ ਪੂਰੀ ਤਿਆਰੀ ਕਰਕੇ ਬੁਧੂ ਕੇ ਆਵੇ ਪੁੱਜ ਗਿਆ। ਫੌਜ ਦੇ ਮੁਖੀਆਂ ਪ੍ਰਮੁੱਖ ਜਰਨੈਲਾਂ ਨੂੰ ਇਕੱਠੇ ਕਰ ਕੇ ਬੋਲਣ ਲਗਿਆ,

"ਖਾਲਸਾ ਜੀ, ਮੇਰੇ ਕੋਲ ਪੁੱਖਤਾ ਸਬੂਤ ਨੇ ਕਿ ਅਤਰ ਸਿੰਘ ਫਿਰੰਗੀਆਂ ਦੀ ਮੱਦਦ ਨਾਲ ਲਹੌਰ 'ਤੇ ਹਮਲਾ ਕਰਨ ਆ ਰਿਹਾ ਏ, ਮੈਂ ਤੁਹਾਨੂੰ ਚੇਤੇ ਕਰਾਉਣਾ ਚਾਹੁੰਦਾ ਹਾਂ ਕਿ ਇਹ ਉਹੋ ਸੰਧਾਵਾਲੀਏ ਸਰਦਾਰ ਨੇ ਜਿਹਨਾਂ ਨੇ ਤੁਹਾਡੀ ਤੇ ਮੇਰੀ ਸਰਕਾਰ ਦੇ ਪੁੱਤਰ ਮਹਾਂਰਾਜਾ ਸ਼ੇਰ ਸਿੰਘ ਦਾ ਕਤਲ ਕੀਤਾ ਸੀ, ਕੁੰਵਰ ਪਰਤਾਪ ਸਿੰਘ ਦਾ ਵੀ ਤੇ ਰਾਜਾ ਧਿਆਨ ਸਿੰਘ ਦਾ ਵੀ, ਇਹਨਾਂ ਦੇ ਨਾਲ ਨਾਲ ਹੋਰ ਹਜ਼ਾਰਾਂ ਸਿਪਾਹੀਆਂ ਤੇ ਸ਼ਹਿਰੀਆਂ ਦੀ ਮੌਤ ਦੀ ਜ਼ਿੰਮੇਵਾਰੀ ਇਹਨਾਂ ਉਪਰ ਏ। ਅਤਰ ਸਿੰਘ ਬਹੁਤ ਸ਼ਾਤਰ ਦਿਮਾਗ ਆਦਮੀ ਏ, ਉਸ ਨੇ ਫਿਰੰਗੀਆਂ ਨਾਲ ਵਾਅਦਾ ਕੀਤਾ ਏ ਕਿ ਜੇ ਉਸ ਨੂੰ ਵਜ਼ੀਰ ਬਣਾਇਆ ਜਾਏ ਤਾਂ ਉਹ ਪੰਜਾਬ ਦੀ ਆਮਦਨ ਦੇ ਇਕ ਰੁਪਏ ਮਗਰ ਛੇ ਆਨੇ ਉਹਨਾਂ ਨੂੰ ਦੇਵੇਗਾ। ਖਾਲਸਾ ਜੀ, ਉਸ ਨੇ ਪੰਜਾਬ ਨੂੰ ਫਿਰੰਗੀਆਂ ਪਾਸ ਵਿਕਰੀ 'ਤੇ ਲਾ ਦਿਤਾ ਏ, ਉਸ ਨੇ ਪੂਰੀ ਖਾਲਸਾ ਫੌਜ ਦਾ ਵਕਾਰ ਵੀ ਦਾਅ ਉਪਰ ਲਾਇਆ ਹੋਇਆ ਏ। ਉਸ ਦਾ ਮਕਸਦ ਹੌਲੀ ਹੌਲੀ ਪੰਜਾਬ ਨੂੰ ਫਿਰੰਗੀਆਂ ਹਵਾਲੇ ਕਰਨਾ ਹੈ। ਡੇਰੇ ਵਾਲੇ ਭਾਈ ਬੀਰ ਸਿੰਘ ਜੀ ਇਕ ਸ਼ਰੀਫ ਤੇ ਸੱਚੇ ਸੁੱਚੇ ਇਨਸਾਨ ਨੇ, ਅਤਰ ਸਿੰਘ ਨੇ ਉਹਨਾਂ ਨੂੰ ਵਰਗਲਾਇਆ ਹੋਇਆ ਏ, ਇਹ ਦੋਵੇਂ ਸ਼ਹਿਜ਼ਾਦੇ; ਪਿਸ਼ੌਰਾ ਸਿੰਘ ਤੇ ਕਸ਼ਮੀਰ ਸਿੰਘ ਵੀ ਅਤਰ ਸਿੰਘ ਦੇ ਹੱਥਾਂ ਵਿਚ ਖੇਡਣ ਲਗ ਪਏ ਨੇ।"

ਹੀਰਾ ਸਿੰਘ ਨੇ ਭਾਈ ਬੀਰ ਸਿੰਘ ਦੀ ਤਰੀਫ ਇਸ ਲਈ ਕੀਤੀ ਕਿ ਉਸ ਨੂੰ ਪਤਾ ਸੀ ਕਿ ਫੌਜ ਦਾ ਵੱਡਾ ਹਿੱਸਾ ਭਾਈ ਬੀਰ ਸਿੰਘ ਦੇ ਖਿਲਾਫ ਕੁਝ ਨਹੀਂ ਸੁਣ ਸਕੇਗਾ। ਉਸ ਨੇ ਆਪਣੀ ਗੱਲ ਰੋਕ ਕੇ ਫੌਜ ਤੇ ਪੰਚਾਂ ਵਲ ਦੇਖਿਆ। ਉਸ ਨੂੰ ਲਗਿਆ ਕਿ ਉਸ ਦੀਆਂ ਗੱਲਾਂ ਦਾ ਠੀਕ ਅਸਰ ਹੋ ਰਿਹਾ ਹੈ। ਉਸ ਨੇ ਫਿਰ ਕਹਿਣਾ ਸ਼ੁਰੂ ਕੀਤਾ,

"ਖਾਲਸਾ ਜੀ, ਮੈਂ ਭਾਈ ਬੀਰ ਸਿੰਘ ਦਾ ਪੂਰਾ ਸਤਿਕਾਰ ਕਰਦਾ ਹਾਂ ਪਰ ਇਕ ਗੱਲ ਮੈਨੂੰ ਸਮਝ ਨਹੀਂ ਆ ਰਹੀ ਕਿ ਪੰਜਾਬ ਵਿਚ ਜੇਕਰ ਇਕ ਖਾਲਸਾ ਫੌਜ ਹੈ ਵੇ ਤੇ ਉਸ ਦੇ ਬਰਾਬਰ ਹੋਰ ਫੌਜ ਖੜੀ ਕਰਨ ਦਾ ਕੀ ਕਾਰਨ ਏ, ਇਸ ਵਕਤ ਉਹਨਾਂ ਕੋਲ ਪੰਜ ਹਜ਼ਾਰ ਸਿਪਾਹੀਆਂ ਦੀ ਫੌਜ ਏ, ਕਿਸ ਲਈ ਏ? ਅਸਲ ਵਿਚ ਇਹ ਅਤਰ ਸਿੰਘ ਤੇ ਅੰਗਰੇਜ਼ਾਂ ਦੀ ਰਲ਼ੀ ਮਿਲ਼ੀ ਸਾਜ਼ਿਸ਼ ਏ।"

ਉਹ ਇਕ ਪਲ ਲਈ ਰੁਕਿਆ ਕਿ ਸ਼ਾਇਦ ਕੋਈ ਇਸ ਗੱਲ ਦਾ ਜਵਾਬ ਦੇਵੇ। ਜੇ ਕੋਈ ਜਵਾਬ ਦਿੰਦਾ ਤਾਂ ਉਸ ਕੋਲ ਉਸ ਦਾ ਪ੍ਰਤੀ-ਉਤਰ ਹਾਜ਼ਰ ਸੀ ਕਿ ਭਾਈ ਬੀਰ ਸਿੰਘ ਨੂੰ ਕਿਹਾ ਜਾਵੇ ਕਿ ਆਪਣੀ ਫੌਜ ਨੂੰ ਖਾਲਸਾ ਫੌਜ ਦਾ ਇਕ ਹਿੱਸਾ ਬਣਾ ਲਵੇ ਜਿਹੜਾ ਕਿ ਸੰਭਵ ਨਹੀਂ ਸੀ ਹੋਣਾ। ਉਸ ਨੇ ਦੁਬਾਰਾ ਆਖਣਾ ਅਰੰਭਿਆ,

"ਖਾਲਸਾ ਜੀ, ਮੈਨੂੰ ਭਾਈ ਜੀ ਨਾਲ ਜਾਂ ਸ਼ਹਿਜ਼ਾਦਿਆਂ ਨਾਲ ਕੋਈ ਗਿਲਾ ਨਹੀਂ, ਪੰਜਾਬ ਲਈ ਖਤਰਾ ਏ ਸਿਰਫ ਅਤਰ ਸਿੰਘ ਸੰਧਾਵਾਲੀਆ, ਮੈਂ ਚਾਹੁੰਦਾ ਹਾਂ ਕਿ ਫੌਜ ਦੀ ਇਕ ਟੁਕੜੀ ਆਪ ਭਾਈ ਜੀ ਦੇ ਡੇਰੇ 'ਤੇ ਜਾਵੇ ਤੇ ਅਤਰ ਸਿੰਘ ਨੂੰ ਵਾਪਸ ਹਿੰਦੁਸਤਾਨ ਭੇਜ ਦੇਵੇ ਜਿਥੋਂ ਉਹ ਆਇਆ ਸੀ, ਨਹੀਂ ਤਾਂ ਉਸ ਨੂੰ ਕੈਦ ਕਰਕੇ ਲਹੌਰ ਲਿਆਂਦਾ ਜਾਵੇ ਤੇ ਉਸ ਉਪਰ ਮੁਕੱਦਮਾ ਚਲਾਇਆ ਜਾਵੇ।"

ਕੁਝ ਲੋਕਾਂ ਨੇ ਉਸ ਨਾਲ ਸਹਿਮਤ ਹੁੰਦਿਆਂ ਹੱਥ ਖੜ੍ਹੇ ਕਰ ਦਿਤੇ। ਹੀਰਾ ਸਿੰਘ ਖੁਸ਼ ਹੁੰਦਾ ਅਗੇ ਬੋਲਿਆ,

"ਖਾਲਸਾ ਜੀ, ਜੇ ਤੁਸੀਂ ਜਾਇਜ਼ ਸਮਝੋਂ ਤਾਂ ਡੇਰੇ ਬਾਰੇ ਵੀ ਤਫਤੀਸ਼ ਕੀਤੀ ਜਾਵੇ ਕਿਉਂਕਿ ਭਾਈ ਬੀਰ ਸਿੰਘ ਭਲੇ ਲੋਕ ਨੇ ਪਰ ਉਹਨਾਂ ਦੇ ਸੇਵਾਦਾਰਾਂ ਵਿਚ ਗਲਤ ਅਨਸਰ ਵੜਿਆ ਹੋਇਆ ਏ, ਉਹਨਾਂ ਵਿਚ ਬਹੁਤ ਸਾਰੇ ਫਿਰੰਗੀਆਂ ਦੇ ਜਸੂਸ ਵੀ ਨੇ। ਇਸ ਸਾਰੀ ਗੱਲ ਦੀ ਪੜਤਾਲ ਹੋਣੀ ਜਾਣੀ ਚਾਹੀਦੀ ਏ।"

ਉਹ ਇਕ ਵਾਰ ਰੁਕਿਆ। ਉਸ ਦੀ ਸਾਰੀ ਗੱਲ ਬਹੁਤ ਧਿਆਨ ਨਾਲ ਸੁਣੀ ਜਾ ਰਹੀ ਸੀ। ਉਸ ਨੇ ਗੱਲ ਜਾਰੀ ਰੱਖੀ,

"ਖਾਲਸਾ ਜੀ, ਸਾਡੀ ਸੂਹ ਮੁਤਾਬਕ ਇਸ ਵੇਲੇ ਡੇਰੇ ਕੋਲ ਤੇ ਅਤਰ ਸਿੰਘ ਕੋਲ ਸੱਤ ਤੋਂ ਦਸ ਹਜ਼ਾਰ ਦੀ ਗਿਣਤੀ ਤਕ ਫੌਜ ਏ। ਮੁਲਤਾਨ ਤੋਂ ਢਲਵਾਈਆਂ ਕੁਝ ਤੋਪਾਂ ਵੀ ਨੇ ਤੇ ਹੋਰ ਬਹੁਤ ਸਾਰਾ ਅਸਲਾ ਵੀ ਸੋ ਤਫਤੀਸ਼ ਕਰਨ ਜਾਣ ਲਈ ਸਾਨੂੰ ਬਹੁਤ ਧਿਆਨ ਰੱਖਣਾ ਪਵੇਗਾ, ਕਿਤੇ ਕੁਝ ਗਲਤ ਹੋ ਜਾਣ ਦੇ ਡਰੋਂ ਉਹਨਾਂ ਦੀ ਗਿਣਤੀ ਤੋਂ ਵੱਡੀ ਗਿਣਤੀ ਵਿਚ ਫੌਜ ਲੈ ਕੇ ਜਾਣੀ ਹੋਵੇਗੀ। ਖਾਲਸਾ ਜੀ, ਇਹ ਵੀ ਸੰਭਵ ਏ ਕਿ ਅਸਲੇ ਦੇ ਵੱਡੇ ਭੰਡਾਰ ਦਾ ਭਾਈ ਜੀ ਨੂੰ ਵੀ ਇਲਮ ਨਾ ਹੋਵੇ। ...ਮੈਨੂੰ ਯਕੀਨ ਏ ਕਿ ਭਾਈ ਬੀਰ ਸਿੰਘ ਜੀ ਵੀ ਇਸ ਪੜਤਾਲ ਕਰਨ ਉਪਰ ਕੋਈ ਇਤਰਾਜ਼ ਨਹੀਂ ਕਰਨਗੇ।"

ਫੌਜ ਉਸ ਦੀਆਂ ਗੱਲਾਂ ਵਿਚ ਆ ਗਈ। ਜਿਹੜੇ ਪੰਚ ਖਿਲਾਫਤ ਕਰ ਸਕਦੇ ਸਨ ਉਹੋ ਇਹੋ ਸੋਚ ਰਹੇ ਸਨ ਕਿ ਇਹ ਤਾਂ ਮਹਿਜ਼ ਇਕ ਤਫਤੀਸ਼ ਹੀ ਹੈ ਤੇ ਭਾਈ ਬੀਰ ਸਿੰਘ ਨੂੰ ਵੀ ਇਸ ਦਾ ਇਤਰਾਜ਼ ਵੀ ਨਹੀਂ ਹੋਣਾ ਚਾਹੀਦਾ। ਹੀਰਾ ਸਿੰਘ ਦੇ ਕਹਿਣ ਅਨੁਸਾਰ ਫੌਜ ਦੇ ਇਕ ਦਸਤੇ ਨੂੰ ਡੇਰੇ ਭੇਜਣ ਲਈ ਤਿਆਰ ਕੀਤਾ ਜਾਣ ਲਗਿਆ। ਇਸ ਦਸਤੇ ਦੇ ਮੁਖੀ ਹੀਰਾ ਸਿੰਘ ਨੇ ਮੀਆਂ ਲਾਭ ਸਿੰਘ ਤੇ ਸਰਦਾਰ ਸੱਜਣ ਸਿੰਘ, ਜਿਹੜੇ ਅਤਰ ਸਿੰਘ ਦੇ ਕੱਟੜ ਵਿਰੋਧੀ ਸਨ, ਨੂੰ ਬਣਾਇਆ। ਮਹਿਤਾਬ ਸਿੰਘ ਮਜੀਠੀਆ, ਗੁਲਾਬ ਸਿੰਘ ਕੱਲਕੱਤੀਆ, ਸ਼ੇਖ ਇਮਾਮੁਦੀਨ ਤੇ ਦੀਵਾਨ ਜਵਾਹਰ ਮੱਲ ਦੀ ਫੌਜ ਦੇ ਨਾਲ ਨਾਲ ਹੀਰਾ ਸਿੰਘ ਨੇ ਦੋ ਦਰਬਾਰੀ ਵੀ ਭੇਜੇ ਉਹ ਵੀ ਅਜਿਹੇ ਜਿਹੜੇ ਅਤਰ ਸਿੰਘ ਨੂੰ ਨਫਰਤ ਕਰਦੇ ਸਨ। ਫੌਜ ਦੇ ਇਹ ਦਸਤੇ ਮਹਿਜ਼ ਦਸਤੇ ਨਹੀਂ ਸਨ ਬਲਕਿ ਪੂਰੀ ਫੌਜ ਹੀ ਸੀ। ਇਸ ਦੀ ਨਫਰੀ ਵੀਹ ਹਜ਼ਾਰ ਸੀ ਪਰ ਬਹੁਤ ਹੀ ਚਲਾਕੀ ਵਰਤਦਿਆਂ ਇਸ ਹਿਸਾਬ ਨਾਲ ਭੇਜੀ ਗਈ ਕਿ ਗਿਣਤੀ ਵਿਚ ਨਾ ਆ ਸਕੇ। ਫੌਜ ਦੇ ਨਾਲ ਹੀ ਆਧੁਨਿਕ ਹਥਿਆਰ ਤੇ ਤੋਪਾਂ ਵੀ ਭੇਜੀਆਂ ਗਈਆਂ। ਫੌਜ ਵਿਚ ਜ਼ਿਆਦਾਤਰ ਮੁਸਲਮਾਨ ਤੇ ਡੋਗਰੇ ਹੀ ਸਨ। ਲਹੌਰ ਤੋਂ ਤੁਰਨ ਤੋਂ ਪਹਿਲਾਂ ਹੀਰਾ ਸਿੰਘ ਸੱਜਣ ਸਿੰਘ ਨੂੰ ਮਿਲਿਆ ਤੇ ਕਿਹਾ,

"ਸਰਦਾਰ ਜੀ, ਤੁਸੀਂ ਮੇਰਾ ਕੰਮ ਕਰ ਦਿਓ ਤੇ ਮੈਂ ਤੁਹਾਨੂੰ ਖੁਸ਼ ਕਰ ਦੇਵਾਂਗਾ।"

ਸੱਜਣ ਸਿੰਘ ਨੂੰ ਖੁਸ਼ ਕਰਨ ਦੇ ਮਤਲਵ ਦਾ ਪਤਾ ਹੀ ਸੀ। ਉਹ ਫੌਜ ਦੀ ਅਗਵਾਈ ਕਰਦਾ ਹੋਇਆ ਤੀਜੇ ਦਿਨ ਬਾਅਦ ਡੇਰੇ ਜਾ ਪੁਜਿਆ। ਸਾਰੀ ਫੌਜ ਨੇ ਡੇਰਾ ਘੇਰ ਲਿਆ। ਭਾਈ ਬੀਰ ਸਿੰਘ ਇੰਨੀ ਫੌਜ ਦੇਖ ਕੇ ਹੈਰਾਨ ਰਹਿ ਗਿਆ। ਕੁੰਵਰ ਪਿਸ਼ੌਰਾ ਸਿੰਘ ਤਾਂ ਉਸੇ ਵੇਲੇ ਮੌਕਾ ਪਾ ਕੇ ਦੌੜ ਗਿਆ ਤੇ ਸਤਲੁਜ ਪਾਰ ਕਰਕੇ ਉਸ ਨੇ ਅੰਗਰੇਜ਼ਾਂ ਤੋਂ ਜਾ ਕੇ ਪਨਾਹ ਮੰਗ ਲਈ ਤੇ ਅੰਗਰੇਜ਼ਾਂ ਨੇ ਪਨਾਹ ਦੇ ਵੀ ਦਿਤੀ। ਕੁੰਵਰ ਕਸ਼ਮੀਰਾ ਸਿੰਘ ਡੇਰੇ ਵਿਚ ਹੀ ਰਿਹਾ। ਡੇਰੇ ਦੀ ਫੌਜ ਮੁਕਾਬਲਾ ਕਰਨ ਦੀ ਤਿਆਰੀ ਕਰਨ ਲਗੀ ਪਰ ਭਾਈ ਬੀਰ ਸਿੰਘ ਹਾਲੇ ਸ਼ਾਂਤ ਨਜ਼ਰ ਆ ਰਿਹਾ ਸੀ। ਅਤਰ ਸਿੰਘ ਦੀ ਫੌਜ ਨੇ ਲੜਨ ਲਈ ਮੋਰਚਾਬੰਦੀ ਕਰਨੀ ਅਰੰਭ ਕਰ ਲਈ। ਅਤਰ ਸਿੰਘ ਦਾ ਸਾਹਮਣੇ ਖੜੀ ਫੌਜ ਵਲ ਦੇਖ ਕੇ ਖੂਨ ਖੌਲਣ ਲਗ ਪਿਆ ਸੀ। ਇਹੋ ਉਹ ਫੌਜ ਸੀ ਜਿਸ ਨੇ ਉਸ ਦੇ ਭਤੀਜੇ ਤੇ ਭਰਾ ਨੂੰ ਮਾਰਿਆ ਸੀ। ਉਹ ਲੜਾਈ ਕਰਨੀ ਚਾਹੁੰਦਾ ਸੀ, ਸਾਹਮਣੇ ਦੁਸ਼ਮਣ ਭਾਵੇਂ ਕਿੱਡਾ ਵੀ ਸੀ ਇਸ ਗੱਲ ਦੀ ਉਸ ਨੂੰ ਪਰਵਾਹ ਨਹੀਂ ਸੀ। ਭਾਈ ਬੀਰ ਸਿੰਘ ਲੜਾਈ ਦੇ ਹੱਕ ਵਿਚ ਨਹੀਂ ਸੀ। ਉਸ ਨੂੰ ਤਾਂ ਖਾਲਸਾ ਫੌਜ ਵੀ ਆਪਣੀ ਹੀ ਜਾਪਦੀ ਸੀ। ਉਹ ਆਪ ਜਾ ਕੇ ਸੱਜਣ ਸਿੰਘ ਨੂੰ ਮਿਲਿਆ ਤੇ ਕਹਿਣ ਲਗਿਆ,

"ਸਰਦਾਰ ਜੀ, ਇਹ ਗੱਲ ਕੀ ਏ, ਖਾਲਸਾ ਫੌਜ ਈ ਖਾਲਸਾ ਫੌਜ ਦੇ ਖਿਲਾਫ ਆ ਖੜੀ ਏ, ਕਿਉਂ?"

"ਭਾਈ ਜੀ, ਤੁਹਾਡੇ ਡੇਰੇ ਵਿਚ ਅਤਰ ਸਿੰਘ ਨੇ ਸ਼ਰਣ ਲਈ ਹੋਈ ਏ ਜੋ ਫਿਰੰਗੀਆਂ ਨਾਲ ਰਲ਼ ਕੇ ਪੰਜਾਬ ਖਿਲਾਫ ਬਗਾਵਤ ਕਰਨ ਲਈ ਤੁਹਾਡੇ ਡੇਰੇ ਨੂੰ ਅੱਡਾ ਬਣਾ ਰਿਹਾ ਏ, ਉਸ ਨੂੰ ਸਾਡੇ ਹਵਾਲੇ ਕਰ ਦਿਓ, ਅਸੀਂ ਉਸ ਨੂੰ ਲੈ ਕੇ ਚੁੱਪ ਚਾਪ ਵਾਪਸ ਚਲੇ ਜਾਵਾਂਗੇ।"

"ਸੱਜਣ ਸਿੰਘ, ਮੈਂ ਖਾਲਸਾ ਫੌਜ ਦਾ ਹਿੱਸਾ ਰਿਹਾਂ ਤੇ ਹਾਲੇ ਵੀ ਸਮਝ ਰਿਹਾਂ। ...ਤੁਹਾਡੀ ਇਹ ਮੰਗ ਸਹੀ ਨਹੀਂ ਏ।"

"ਭਾਈ ਜੀ, ਤੁਹਾਡੇ ਵਡੱਪਣ ਦੀ ਅਸੀਂ ਵੀ ਕਦਰ ਕਰਦੇ ਹਾਂ, ਅਸੀਂ ਆਏ ਤਾਂ ਡੇਰੇ ਵਿਚਲੇ ਅਸਲੇ ਦੀ ਤਫਤੀਸ਼ ਕਰਨ ਹਾਂ ਪਰ ਇਸ ਵੇਲੇ ਸਾਨੂੰ ਸਿਰਫ ਅਤਰ ਸਿੰਘ ਚਾਹੀਦਾ ਏ ਹੋਰ ਕੁਝ ਨਹੀਂ।"

ਭਾਈ ਬੀਰ ਸਿੰਘ ਨੇ ਆ ਕੇ ਸਾਰੀ ਗੱਲ ਅਤਰ ਸਿੰਘ ਨੂੰ ਦੱਸੀ ਤਾਂ ਅਤਰ ਸਿੰਘ ਭੜਕਦਾ ਹੋਇਆ ਬੋਲਿਆ,

"ਭਾਈ ਜੀ, ਇਹ ਕਿਵੇਂ ਹੋ ਸਕਦਾ ਏ? ...ਤੁਸੀਂ ਮੈਨੂੰ ਦੁਸ਼ਮਣ ਦੇ ਹੱਥ ਕਿਵੇਂ ਦੇ ਸਕਦੇ ਹੋ?"

"ਸਰਦਾਰ ਜੀ, ਮੈਂ ਇਸ ਟਕਰਾ ਨੂੰ ਟਾਲਣਾ ਚਾਹੁੰਦਾ ਹਾਂ, ਬਿਨਾਂ ਕਾਰਨ ਦਾ ਖੂਨ ਖਰਾਬ ਮੈਨੂੰ ਚੰਗਾ ਨਹੀਂ ਲਗਦਾ।"

"ਭਾਈ ਜੀ, ਉਹੀ ਜ਼ਿਆਦਤੀ ਕਰਨ ਆਏ ਨੇ ਪਰ ਡਰੋ ਨਾ, ਅਸੀਂ ਵੀ ਪੂਰੀ ਤਾਕਤ ਵਿਚ ਹਾਂ, ਦੁਸ਼ਮਣ ਦੇ ਦੰਦ ਖੱਟੇ ਕਰਕੇ ਵਾਪਸ ਭੇਜਾਂਗੇ।"

"ਸਰਦਾਰ ਅਤਰ ਸਿੰਘ ਜੀ, ਮੈਨੂੰ ਲੜਾਈ ਤੋਂ ਡਰ ਨਹੀਂ ਲਗਦਾ ਪਰ ਲੜਨ ਤੋਂ ਪਹਿਲਾਂ ਮੈਂ ਇਕ ਵਾਰ ਖਾਲਸਾ ਫੌਜ ਦੇ ਪੰਚਾਂ ਨਾਲ ਗੱਲ ਕਰਨੀ ਚਾਹਾਂਗਾ, ਮੇਰਾ ਮਕਸਦ ਪੰਜਾਬ ਦੀ ਸੇਵਾ ਏ ਜਿਵੇਂ ਬਾਕੀ ਖਾਲਸਾ ਫੌਜ ਦਾ, ਇਹ ਲੜਾਈ ਜਾਇਜ਼ ਨਹੀਂ ਏ।"

"ਭਾਈ ਜੀ, ਜਿਉਂਦੇ ਨੂੰ ਮੈਨੂੰ ਇਹ ਨਹੀਂ ਲੈ ਕੇ ਜਾ ਸਕਦੇ, ਹੱਥ ਇਹਨਾਂ ਦੇ ਮੈਂ ਲੜਾਈ ਤੋਂ ਬਾਅਦ ਈ ਆਵਾਂਗਾ ਸੋ ਲੜਾਈ ਹੀ ਇਕੋ ਇਕ ਰਾਹ ਏ।"

ਭਾਈ ਬੀਰ ਸਿੰਘ ਦੋਨੋ ਪਾਸੇ ਘੇਰਿਆ ਗਿਆ ਸੀ। ਖਾਲਸਾ ਫੌਜ ਨਾਲ ਲੜਨਾ ਉਸ ਨੂੰ ਸਹੀ ਨਹੀਂ ਸੀ ਲਗ ਰਿਹਾ ਤੇ ਅਤਰ ਸਿੰਘ ਨੂੰ ਜਿਉਂਦੇ ਜੀਅ ਉਹਨਾਂ ਦੇ ਹੱਥ ਦੇ ਦੇਣਾ ਵੀ ਬਹੁਤ ਗਲਤ ਸੀ। ਉਸ ਨੇ ਜਾ ਕੇ ਸੱਜਣ ਸਿੰਘ ਨੂੰ ਸਾਰੀ ਗੱਲ ਦਸ ਦਿਤੀ ਪਰ ਸੱਜਣ ਸਿੰਘ ਅਤਰ ਸਿੰਘ ਨੂੰ ਹਰ ਹਾਲਤ ਵਿਚ ਲਹੌਰ ਲੈ ਜਾਣ ਲਈ ਬਾਜ਼ਿਦ ਸੀ; ਜਿਉਂਦਾ ਜਾਂ ਮੁਰਦਾ। ਯੁੱਧ ਸਾਹਮਣੇ ਖੜਾ ਸੀ। ਇਸ ਸਥਿਤੀ ਨੂੰ ਟਾਲਣ ਦਾ ਕੋਈ ਰਾਹ ਨਜ਼ਰ ਨਹੀਂ ਸੀ ਆ ਰਿਹਾ। ਭਾਈ ਬੀਰ ਸਿੰਘ ਵਿਚੋਲਾ ਬਣ ਕੇ ਦੋਨੋਂ ਪਾਸੇ ਸੁਲਾਹ ਕਰਾਉਣ ਦੀ ਕੋਸ਼ਿਸ਼ ਕਰਨ ਲਗਿਆ। ਉਸ ਨੇ ਸੱਜਣ ਸਿੰਘ ਮੂਹਰੇ ਇਕ ਤਜਵੀਜ਼ ਰੱਖੀ,

"ਸੱਜਣ ਸਿੰਘ ਜੀ, ਇਸ ਲੜਾਈ ਨੂੰ ਬਚਾਉਣ ਦਾ ਇਕ ਤਰੀਕਾ ਏ, ਮੈਂ ਅਤਰ ਸਿੰਘ ਨੂੰ ਵਾਪਸ ਹਿੰਦੁਸਤਾਨ ਭੇਜ ਦਿੰਨਾਂ, ਇਹਦੇ ਨਾਲ ਤੁਹਾਡੀ ਵੀ ਰਹਿ ਜਾਵੇਗੀ, ਲੜਾਈ ਵੀ ਟਲ਼ ਜਾਵੇਗੀ ਤੇ ਫਿਰ ਮੈਂ ਲਹੌਰ ਆ ਕੇ ਸਭ ਨਾਲ ਗੱਲ ਕਰਾਂਗਾ ਤੇ ਇਸ ਬਾਰੇ ਵਿਚਾਰ ਕਰਾਂਗਾ।"

ਸੱਜਣ ਸਿੰਘ ਸੋਚਾਂ ਵਿਚ ਪੈ ਗਿਆ। ਵੈਸੇ ਤਾਂ ਹੀਰਾ ਸਿੰਘ ਨੇ ਬੁਧੂ ਕੇ ਆਵੇ ਆ ਕੇ ਇਹੋ ਉਦੇਸ਼ ਸਭ ਦੇ ਸਾਹਮਣੇ ਰਖਿਆ ਸੀ ਕਿ ਅਤਰ ਸਿੰਘ ਸੰਧਾਵਾਲੀਆ ਨੂੰ ਵਾਪਸ ਹਿੰਦੁਸਤਾਨ ਭੇਜ ਦਿਤਾ ਜਾਵੇ। ਅਤਰ ਸਿੰਘ ਦਾ ਖਾਤਮਾ ਤਾਂ ਉਸ ਦਾ ਤੇ ਹੀਰਾ ਸਿੰਘ ਦਾ ਗੁਪਤ ਸਮਝੌਤਾ ਸੀ ਤੇ ਇਸ ਦੇ ਬਦਲੇ ਉਸ ਨੂੰ ਬਹੁਤ ਸਾਰੇ ਤੋਹਫੇ ਮਿਲਣੇ ਸਨ। ਕੋਈ ਹੋਰ ਰਾਹ ਨਾ ਦੇਖ ਕੇ ਸੱਜਣ ਸਿੰਘ ਨੇ ਵੀ ਸੋਚਿਆ ਕਿ ਜੇ ਇਵੇਂ ਤਾਂ ਇਵੇਂ ਹੀ ਸਹੀ। ਘੱਟੋ ਘੱਟ ਲੜਾਈ ਤਾਂ ਟਲ਼ਦੀ ਹੈ। ਉਸ ਸਹਿਮਤ ਹੋ ਗਿਆ।

ਅਤਰ ਸਿੰਘ ਫੌਜ ਦੇ ਸਾਹਮਣੇ ਹੀ ਖੜਾ ਸੀ। ਭਾਵੇਂ ਭਾਈ ਬੀਰ ਸਿੰਘ ਦੀ ਸੱਜਣ ਸਿੰਘ ਤੇ ਦੋ ਦਰਬਾਰੀਆਂ ਵਿਚਕਾਰ ਹੋ ਰਹੀ ਗੱਲਬਾਤ ਉਸ ਨੂੰ ਸੁਣ ਨਹੀਂ ਸੀ ਰਹੀ ਪਰ ਉਹ ਦੇਖ ਸਭ ਕੁਝ ਰਿਹਾ ਸੀ। ਜਦ ਦੋਨੋਂ ਧਿਰਾਂ ਨੇ ਨਤੀਜੇ ਤੇ ਪੁੱਜਣ ਦੀ ਖੁਸ਼ੀ ਵਿਚ ਜੈਕਾਰੇ

ਛੱਡੇ ਤਾਂ ਅਤਰ ਸਿੰਘ ਨੂੰ ਜਾਪਿਆ ਕਿ ਭਾਈ ਬੀਰ ਸਿੰਘ ਨੇ ਉਸ ਨੂੰ ਉਹਨਾਂ ਦੇ ਹਵਾਲੇ ਕਰਨ ਦਾ ਫੈਸਲਾ ਕਰ ਲਿਆ ਹੈ। ਉਸ ਦੇ ਸਬਰ ਦਾ ਬੰਨ ਤਾਂ ਪਹਿਲਾਂ ਹੀ ਟੁੱਟਣ ਕਿਨਾਰੇ ਸੀ, ਉਸ ਨੇ ਆਪਣੇ ਸਿਪਾਹੀਆਂ ਨੂੰ ਹਮਲੇ ਦਾ ਹੁਕਮ ਦੇ ਦਿਤਾ। ਸਿਪਾਹੀਆਂ ਨੇ ਹੁਕਮ ਮਿਲਦਿਆਂ ਹੀ ਗੋਲ-ਬਾਰੀ ਸੁਰੂ ਕਰ ਦਿਤੀ। ਇਸ ਵਿਚ ਇਕ ਦਰਬਾਰੀ ਮਾਰਿਆ ਗਿਆ। ਇਹ ਦੇਖ ਕੇ ਸੱਜਣ ਸਿੰਘ ਨੇ ਵੀ ਡੇਰੇ ਉਪਰ ਹਮਲੇ ਦਾ ਹੁਕਮ ਦੇ ਦਿਤਾ। ਦੋਨਾਂ ਪਾਸਿਆਂ ਤੋਂ ਘਮਸਾਨ ਯੁੱਧ ਹੋਇਆ। ਭਾਈ ਬੀਰ ਸਿੰਘ ਦੀ ਲੱਤ ਵਿਚ ਗੋਲੀ ਵੱਜੀ ਤੇ ਉਹ ਤਾਂ ਉਥੇ ਥਾਂਵੇਂ ਹੀ ਢੇਰ ਹੋ ਗਿਆ। ਪੂਰਾ ਇਕ ਘੜੀ ਯੁੱਧ ਚਲਿਆ। ਅਤਰ ਸਿੰਘ, ਕੁੰਵਰ ਕਸ਼ਮੀਰਾ ਸਿੰਘ ਵੀ ਮਾਰੇ ਗਏ। ਇਹਨਾਂ ਤੋਂ ਬਿਨਾਂ ਹੋਰ ਵੀ ਸੈਂਕੜੇ ਸਿਪਾਹੀ ਦੋਨਾਂ ਪਾਸਿਆਂ ਤੋਂ ਜਾਨ ਗੁਆ ਬੈਠੇ। ਧਰਤੀ ਖੂਨ ਨਾਲ ਸਿੰਜੀ ਗਈ। ਯੁੱਧ ਤੋਂ ਬਾਅਦ ਜਦ ਭਾਈ ਬੀਰ ਸਿੰਘ ਦੀ ਲਾਸ਼ ਦੇਖੀ ਤਾਂ ਖਾਲਸਾ ਫੌਜ ਦੇ ਬਹੁਤ ਸਾਰੇ ਸਿਪਾਹੀ ਰੋਣ ਲਗੇ। ਪਛਤਾਉਣ ਲਗੇ ਕਿ ਉਹਨਾਂ ਨੇ ਤਾਂ ਆਪਣੇ ਹੀ ਗੁਰੂ ਨੂੰ ਹੀ ਮਾਰ ਦਿਤਾ ਹੈ। ਡੇਰੇ ਤੋਂ ਫੌਜ ਵਾਪਸ ਆਪਣੀ ਛਾਉਣੀ ਵਿਚ ਮੁੜ ਆਈ ਪਰ ਸਾਰੀ ਫੌਜ ਹੀ ਉਦਾਸ ਸੀ। ਬਾਕੀ ਦੀ ਫੌਜ ਨੂੰ ਵੀ ਭਾਈ ਬੀਰ ਸਿੰਘ ਦੀ ਮੌਤ ਬਾਰੇ ਪਤਾ ਚਲਿਆ ਉਸ ਵੀ ਗਮ ਵਿਚ ਡੁੱਬ ਗਈ।...

ਇਹ ਘਟਨਾ ਇਕ ਵਾਰ ਫਿਰ ਲੋਕਾਂ ਨੂੰ ਉਦਾਸ ਕਰ ਗਈ। ਲਹੌਰ ਸ਼ਹਿਰ ਵਿਚ ਹੀ ਨਹੀਂ ਪੂਰਾ ਪੰਜਾਬ ਹੀ ਇਸ ਘਟਨਾ ਨੂੰ ਮੰਦਭਾਗੀ ਕਹਿ ਰਿਹਾ ਸੀ। ਬਹੁਤ ਸਾਰੇ ਪਰਿਵਾਰ ਦੇ ਲੋਕ ਦੋਹਾਂ ਫੌਜਾਂ ਵਿਚ ਸਨ। ਜਿਵੇਂ ਕਿ ਨੱਥ ਸਿੰਘ ਦੀ ਵੱਡੀ ਘਰਵਾਲੀ ਨਾਮੀ ਦਾ ਇਕ ਭਰਾ ਡੇਰੇ ਵਿਚ ਮਾਰਿਆ ਗਿਆ ਤੇ ਇਕ ਭਰਾ ਖਾਲਸਾ ਫੌਜ ਵਲੋਂ ਡੇਰੇ ਉਪਰ ਚੜ੍ਹਾਈ ਕਰ ਕੇ ਗਿਆ ਹੋਇਆ ਸੀ। ਉਸ ਦਿਨ ਸਰਦਾਰ ਨੱਥਾ ਸਿੰਘ ਮੁਕੇਰੀਆਂ ਤੋਂ ਆਪਣੇ ਸਾਲੇ ਸੁਰਾਇਣ ਸਿੰਘ ਦੇ ਭੋਗ ਤੋਂ ਵਾਪਸ ਆਇਆ ਹੀ ਸੀ ਕਿ ਬਹੁਤ ਸਾਰੇ ਲੋਕ ਉਸ ਦੀ ਹਵੇਲੀ ਵਿਚ ਦੁੱਖ ਸਾਂਝਾ ਕਰਨ ਲਈ ਇਕੱਠੇ ਹੋ ਗਏ। ਹਵੇਲੀ ਦੇ ਬਰਾਮਦੇ ਵਿਚ ਅਫਸੋਸ ਕਰਨ ਲਈ ਆਉਣ ਵਾਲਿਆਂ ਲਈ ਚਾਦਰ ਵਿਛਾਈ ਹੋਈ ਸੀ ਤੇ ਪੰਜਤਾਲੀ-ਪੰਜਾਹ ਕੁ ਬੰਦੇ ਬੈਠੇ ਵੀ ਸਨ। ਚੌਧਰੀ ਅਮਾਨਤ ਅਲੀ ਕਹਿ ਰਿਹਾ ਸੀ,

"ਦੇਖੋ ਜੀ, ਲੜਾਈ ਵਿਚ ਜਾਨਬਹੱਕ ਹੋਣਾ ਤੇ ਇਕ ਗੱਲ ਏ ਪਰ ਭਰਾ ਦਾ ਭਰਾ ਹੱਥੋਂ ਮਾਰਿਆ ਜਾਣਾ ਦੂਜੀ ਗੱਲ, ਇਹ ਡੋਗਰੇ ਨੇ ਬਹੁਤ ਵੱਡੀ ਗੱਲਤੀ ਕੀਤੀ ਏ।"

"ਗੱਲ ਏ ਵੇ ਚੌਧਰੀ ਜੀ, ਡੋਗਰੇ ਤਾਂ ਪੰਜਾਬ ਦੇ ਪਹਿਲੇ ਦਿਨ ਤੋਂ ਈ ਦੁਸ਼ਮਣ ਸਨ ਪਰ ਹੀਰਾ ਸਿੰਘ ਤਾਂ ਬਹੁਤ ਈ ਘਟੀਆ ਦੁਸ਼ਮਣ ਏ।"

"ਲਾਲਾ ਸ਼ਾਮ ਸੁੰਦਰ ਜੀ, ਡੋਗਰਿਆਂ ਦੇ ਨਾਲ ਨਾਲ ਖਾਲਸਾ ਫੌਜ ਵੀ ਓਨੀ ਈ ਕਸੂਰਵਾਰ ਏ, ਉਹਨਾਂ ਇਸ ਹਮਲੇ ਦੀ ਇਜਾਜ਼ਤ ਹੀ ਕਿਉਂ ਦਿਤੀ? ਪਹਿਲਾਂ ਭਾਈ ਬੀਰ ਸਿੰਘ ਨਾਲ ਗੱਲ ਕਰਦੇ।"

ਚੌਧਰੀ ਅਮਾਨਤ ਅਲੀ ਨੇ ਆਖਿਆ ਤੇ ਲਾਲਾ ਜਵਾਬ ਦਿੰਦਾ ਬੋਲਿਆ

"ਇਹ ਵੀ ਠੀਕ ਏ ਚੌਧਰੀ ਜੀ, ...ਦੇਖੋ ਕਿੰਨੇ ਨਹੱਕੇ ਲੋਕ ਮਾਰੇ ਗਏ ਨੇ।"

"ਲਾਲਾ ਜੀ, ਨਹੱਕੇ ਲੋਕ ਤਾਂ ਉਸ ਦਿਨ ਤੋਂ ਈ ਮਰ ਰਹੇ ਸਨ ਜਿਸ ਦਿਨ ਸਰਕਾਰ ਇਸ ਫਾਨੀ ਦੁਨੀਆਂ ਤੋਂ ਤੁਰ ਗਏ, ਉਹਨਾਂ ਦੇ ਰਾਜ ਵਿਚ ਇਕ ਵੀ ਫਾਂਸੀ ਨਹੀਂ ਲਗੀ, ਹਰ ਸਭ ਨੂੰ ਇਕ-ਬਰਾਬਰ ਸਮਝਿਆ ਗਿਆ, ਉਹਨਾਂ ਤੋਂ ਬਾਅਦ ਤਾਂ ਭਰਾ ਨੇ ਭਰਾ ਨੂੰ ਬਰਾਬਰ ਨਹੀਂ ਸਮਝਿਆ ਤਾਂ ਹੋਰ ਕਿਸੇ ਨੇ ਕੀ ਸਮਝਣਾ ਏਂ।"

"ਇਹ ਤਾਂ ਪੰਜਾਬ ਨੂੰ ਪ੍ਰਮਾਤਮਾ ਵਲੋਂ ਕੋਈ ਸਰਾਪ ਮਿਲਿਆ ਹੋਇਆ ਏ, ਨਹੀਂ ਤਾਂ ਏਨੀ ਕਤਲੋ-ਗਾਰਤ ਕੀ ਕਹਿ!"

ਇਸ ਬੈਠਕ ਵਿਚ ਹੀ ਬੈਠੇ ਮੁਨਸ਼ੀ ਰਲਾ ਰਾਮ ਨੇ ਕਿਹਾ। ਉਸ ਦੇ ਨਾਲ ਹੀ ਲਾਲਾ ਸ਼ਾਮ ਸੁੰਦਰ ਬੋਲ ਉਠਿਆ,

"ਇਹ ਗੱਲ ਸੱਚ ਏ ਜੀ। ਤੁਹਾਨੂੰ ਯਾਦ ਹੋਵੇਗਾ ਕਿ ਸਰਕਾਰ ਦੇ ਪੂਰੇ ਹੋਣ ਸਮੇਂ ਕਿੰਨੀ ਹਨੇਰੀ ਆਈ ਸੀ, ਫਿਰ ਖੜਕ ਸਿੰਘ ਵੇਲੇ ਬੇਮੌਸਮੀ ਅਹਿਣ ਏਨੀ ਪਈ ਕਿ ਪਹਿਲਾਂ ਨਹੀਂ ਸੀ ਦੇਖੀ, ਫਿਰ ਟਿੱਡੀਦਲ ਵਲੋਂ ਫਸਲਾਂ ਦਾ ਸਫਾਇਆ ਕਰ ਦੇਣਾ, ਖੜਕ ਸਿੰਘ ਦੇ ਦਾਗਾਂ ਵੇਲੇ ਦਰਖਤ ਦਾ ਬਿਨਾਂ ਕਿਸੇ ਕਾਰਣ ਡਿਗਣਾ, ਦਰਵਾਜ਼ੇ ਦਾ ਢਹਿ ਪੈਣਾ ਤੇ ਇਵੇਂ ਹੋਰ ਬਹੁਤ ਸਾਰੀਆਂ ਨਿਸ਼ਾਨੀਆਂ ਨੇ ਸਰਾਪ ਦੀਆਂ, ...ਵਾਕਿਆ ਈ ਪੰਜਾਬੀਆਂ ਨੂੰ ਕਿਸੇ ਗੁਨਾਹ ਦੀ ਸਜ਼ਾ ਮਿਲ ਰਹੀ ਏ।"

ਕੋਲ ਬੈਠੇ ਸਰਦਾਰ ਚਾਨਣ ਸਿੰਘ ਨੇ ਸੋਚਿਆ ਕਿ ਗੱਲ ਅਫਸੋਸ ਤੋਂ ਬਾਹਰ ਜਾ ਰਹੀ ਹੈ, ਉਸ ਨੇ ਗੱਲ ਨੂੰ ਸਹੀ ਮੁੱਦੇ ਵਲ ਲਿਆਉਂਦਿਆਂ ਨੱਥਾ ਸਿੰਘ ਨੂੰ ਪੁੱਛਿਆ,

"ਸਰਦਾਰ ਜੀ, ਅਮਰ ਸਿੰਘ, ਤੁਹਾਡਾ ਦੂਜਾ ਸਾਲਾ ਭਾਈ ਵੀ ਭੋਗ ਤੇ ਹਾਜ਼ਰ ਹੋਏਗਾ?"

"ਜੀ, ਅਮਰ ਸਿੰਘ ਵੀ ਹਾਜ਼ਰ ਸੀ, ਉਸ ਨੂੰ ਤਾਂ ਪਤਾ ਵੀ ਨਹੀਂ ਸੀ ਕਿ ਸੁਰਾਇਣ ਸਿੰਘ ਡੇਰੇ ਦਾ ਸੇਵਾਦਾਰ ਏ, ਜੇ ਪਤਾ ਵੀ ਹੁੰਦਾ ਤਾਂ ਸ਼ਾਇਦ ਇਹੋ ਕੁਝ ਹੁੰਦਾ। ਫੌਜ ਦੇ ਮੁਖੀ ਸੱਜਣ ਸਿੰਘ ਨੇ ਹੀਰਾ ਸਿੰਘ ਤੋਂ ਪੈਸੇ ਖਾਧੇ ਹੋਏ ਸਨ ਤੇ ਉਸ ਦਾ ਤਾਂ ਮਕਸਦ ਈ ਡੇਰਾ ਖਤਮ ਕਰਨਾ ਸੀ। ਸਰਦਾਰ ਜੀ, ਸੱਚ ਜਾਣਿਓਂ, ਅਮਰ ਸਿੰਘ ਦਾ ਦੁੱਖ ਤਾਂ ਦੇਖਿਆ ਈ ਨਹੀਂ ਸੀ ਜਾਂਦਾ।"

"ਸਰਦਾਰ ਜੀ, ਬਹੁਤ ਹੀ ਅਫਸੋਸ ਵਾਲੀ ਗੱਲ ਏ ਪਰ ਕੀਤਾ ਕੀ ਜਾਵੇ, ਉਪਰ ਵਾਲੇ ਅਗੇ ਬੰਦੇ ਦਾ ਕੋਈ ਜ਼ੋਰ ਵੀ ਨਹੀਂ ਚਲਦਾ।"

ਨੱਥਾ ਸਿੰਘ ਤੋਂ ਪਹਿਲਾਂ ਹੀ ਲਾਲ ਸ਼ਾਮ ਸੁੰਦਰ ਕਹਿਣ ਲਗਿਆ,

"ਪ੍ਰਮਾਤਮਾ ਦਾ ਜ਼ੋਰ ਤਾਂ ਬੰਦਾ ਉਹਦੀ ਰਜ਼ਾ ਸਮਝ ਕੇ ਝੱਲ ਲੈਂਦਾ ਏ ਪਰ ਬੰਦੇ ਵਲੋਂ ਬੰਦੇ ਉਪਰ ਕੀਤਾ ਜ਼ੋਰ ਝੱਲਣਾ ਔਖਾ ਹੋ ਜਾਂਦਾ ਏ।"

"ਲਾਲਾ ਜੀ, ਇਹ ਵੀ ਰੱਬ ਈ ਕਰਾਉਂਦਾ ਏ, ਬੰਦਾ ਕੌਣ ਹੁੰਦਾ ਏ ਕਰਨ ਵਾਲਾ।"

ਚਾਨਣ ਸਿੰਘ ਨੇ ਜਵਾਬ ਵਿਚ ਕਿਹਾ ਤੇ ਇਕ ਵਾਰ ਫਿਰ ਨੱਥਾ ਸਿੰਘ ਨੂੰ ਸੰਬੋਧਨ ਹੋ ਕੇ ਪੁੱਛਣ ਲਗਿਆ,

"ਬੱਚੇ ਕਿਡੇ ਕਿਡੇ ਕੁ ਨੇ ਸੁਰਾਇਣ ਸਿੰਘ ਦੇ?"

"ਬੱਚੇ ਹਾਲੇ ਛੋਟੇ ਨੇ, ਆਪਣਾ ਆਪ ਚੁੱਕਣ ਜੋਗੇ ਨਹੀਂ ਹੋਏ, ਬਹੁਤ ਦੁੱਖ ਆਉਂਦਾ ਏ ਦੇਖ ਕੇ, ਵੱਡੇ ਅਮਰ ਸਿੰਘ ਦਾ ਵੀ ਬੁਰਾ ਹਾਲ ਏ, ਉਹ ਇਹੋ ਸੋਚਦਾ ਜਾ ਰਿਹਾ ਏ ਕਿ ਹੋ ਸਕਦਾ ਏ ਸੁਰਾਇਣ ਸਿੰਘ ਉਹਦੀ ਹੀ ਗੋਲੀ ਨਾਲ ਹੀ ਮਰਿਆ ਹੋਵੇ।"

"ਸਰਦਾਰ ਜੀ, ਦੋਹਰੀ ਮਾਰ ਵੱਜੀ ਏ, ਭਰਾ ਗਿਆ ਤੇ ਨਾਲ ਪਛਤਾਵਾ ਵੀ ਏ, ਤੁਸੀਂ ਦੇਖਦੇ ਜਾਇਓ ਸਰਦਾਰ ਜੀ, ਹੀਰਾ ਸਿੰਘ ਦੇ ਪਾਪ ਦਾ ਭਰਿਆ ਘੜਾ ਵੀ ਟੁੱਟਣ ਵਾਲਾ ਏ, ਸੁਣਿਆਂ ਏ ਬਹੁਤੀ ਫੌਜ ਇਹੋ ਸਮਝ ਰਹੀ ਏ ਕਿ ਹੀਰਾ ਸਿੰਘ ਨੇ ਜਾਣ ਬੁੱਝ ਕੇ ਡੇਰਾ ਢਾਹਿਆ ਏ ਤੇ ਸੁਲਾਹ ਦਾ ਕਿਸੇ ਨੂੰ ਮੌਕਾ ਨਹੀਂ ਦਿਤਾ।"

ਚੌਧਰੀ ਅਮਾਨਤ ਅਲੀ ਆਖ ਰਿਹਾ ਸੀ। ਉਸ ਦੀ ਗੱਲ ਸੁਣ ਕੇ ਨੱਥਾ ਸਿੰਘ ਦੱਸਣ ਲਗਿਆ,

"ਨਹੀਂ ਚੌਧਰੀ ਜੀ, ਇਹ ਗੱਲ ਨਹੀਂ, ਸੁਲਾਹ ਦਾ ਮੌਕਾ ਤਾਂ ਸੀ, ਸੁਲਾਹ ਹੋਣ ਵਾਲੀ ਵੀ ਸੀ ਪਰ ਸਰਦਾਰ ਅਤਰ ਸਿੰਘ ਸੰਧਾਵਾਲੀਏ ਕਾਹਲ ਕਰ ਗਏ। ਇਹ ਗੱਲ ਸੱਚ ਏ ਕਿ ਇਸ ਵੇਲੇ ਫੌਜ ਦੀ ਵੱਡੀ ਗਿਣਤੀ ਹੀਰਾ ਸਿੰਘ ਦੇ ਖਿਲਾਫ ਏ ਤੇ ਗੁਰੂ ਜੀ ਦਾ ਤੇ ਕੁੰਵਰ ਕਸ਼ਮੀਰਾ ਸਿੰਘ ਦੇ ਮਾਰੇ ਜਾਣ ਦਾ ਬਹੁਤ ਦੁੱਖ ਏ, ਬਹੁਤ ਸਾਰੇ ਅਫਸਰਾਂ ਨੇ ਹੀਰਾ ਸਿੰਘ ਦੇ ਦਿਤੇ ਤੋਹਫੇ ਮੋੜ ਦਿਤੇ ਨੇ ਤੇ ਫੌਜ ਨੇ ਉਸ ਵਲੋਂ ਕੀਤਾ ਤਨਖਾਹ ਵਿਚ ਵਾਧਾ ਲੈਣੋਂ ਵੀ ਇਨਕਾਰ ਕਰ ਦਿਤਾ ਏ।"

"ਹੀਰਾ ਸਿੰਘ ਇਕੱਲਾ ਈ ਨਹੀਂ ਏ, ਜੱਲਾ ਹਾਲੇ ਵੀ ਉਸ ਦੀ ਪਿੱਠ 'ਤੇ ਵੇ, ਹਾਲੇ ਵੀ ਸਾਰੀ ਸਲਾਹ ਉਸੇ ਦੀ ਈ ਚਲਦੀ ਏ, ਮੈਨੂੰ ਤੇ ਲਗਦਾ ਏ ਕਿ ਇਹ ਡੇਰੇ ਉਪਰ ਹਮਲੇ ਵਾਲਾ ਸੁਝਾਅ ਵੀ ਉਸੇ ਦਾ ਈ ਦਿਤਾ ਹੋਇਆ ਸੀ।"

ਚੌਧਰੀ ਅਮਾਨਤ ਅਲੀ ਨੇ ਆਪਣੀ ਰਾਏ ਦੱਸੀ। ਇਵੇਂ ਲੋਕ ਅਫਸੋਸ ਕਰਦੇ ਕਰਦੇ ਸਿਆਸਤ ਵਲ ਵੀ ਚਲੇ ਜਾਂਦੇ। ਇਵੇਂ ਘੜੀ ਕੁ ਬੈਠਕੇ ਤੁਰ ਜਾਂਦੇ ਤੇ ਹੋਰ ਆ ਜਾਂਦੇ। ਨੱਥਾ ਸਿੰਘ ਨੇ ਬਾਹਰ ਵਿਹੜੇ ਵੱਲ ਦੇਖਿਆ ਤੇ ਪਰਛਾਵਿਆਂ ਤੋਂ ਵਕਤ ਦਾ ਅੰਦਾਜ਼ਾ ਲਗਾਇਆ ਤੇ ਆਪਣੇ ਨੌਕਰ ਗਾਮੇ ਨੂੰ ਅਵਾਜ਼ ਮਾਰੀ। ਗਾਮਾ ਵੀ ਸਮਝ ਗਿਆ ਸਰਦਾਰ ਜੀ ਕੀ ਚਾਹੁੰਦੇ ਹਨ। ਉਹ ਚਾਂਦੀ ਦੀ ਤਸ਼ਤਰੀ ਅਫੀਮ ਦੀਆਂ ਗੋਲੀਆਂ ਨਾਲ ਭਰ ਲਿਆਇਆ ਤੇ ਉਸ ਦੇ ਨਾਲ ਹੀ ਰਾਮੇ ਦੇ ਹੱਥ ਵਿਚ ਗਰਮ ਪਾਣੀ ਦਾ ਜੱਗ ਤੇ ਗਲਾਸ ਸਨ। ਗਾਮਾ ਹਰ ਇਕ ਸਾਹਮਣੇ ਤਸ਼ਤਰੀ ਕਰਦਾ ਜਿਸ ਦਾ ਦਿਲ ਕਰਦਾ ਆਪਣੀ ਮਰਜ਼ੀ ਮੁਤਾਬਕ ਇਕ ਜਾਂ ਦੋ ਗੋਲ਼ੀਆਂ ਉਠਾ ਲੈਂਦਾ ਤੇ ਰਾਮਾ ਥੋੜਾ ਜਿਹਾ ਗਰਮ ਪਾਣੀ ਗਲਾਸ ਵਿਚ ਪਾ ਉਸ ਨੂੰ ਫੜਾ ਦਿੰਦਾ। ਮਹਿਮਾਨ ਗੋਲ਼ੀ ਮੂੰਹ ਵਿਚ ਪਾ ਗਰਮ ਪਾਣੀ ਦੀ ਘੁੱਟ ਭਰ ਕੇ ਗਲਾਸ ਵਾਪਸ ਇਕ ਹੋਰ ਨੌਕਰ ਨੂੰ ਫੜਾ ਦਿੰਦਾ ਜੋ ਜੂਠੇ ਵਰਤਨ ਇਕੱਠੇ ਕਰ ਰਿਹਾ ਸੀ। ਕਈ ਅਫੀਮ ਤੋਂ ਨਾਂਹ ਵੀ ਕਰ ਦਿੰਦੇ। ਅਫਸੋਸ ਵਿਚ ਬੈਠੇ ਤਿੰਨੋਂ ਮੁਸਲਮਾਨਾਂ ਨੇ ਅਫੀਮ ਤੋਂ ਇਨਕਾਰ ਕਰ ਦਿਤਾ। ਚਾਰ ਲਾਲਿਆਂ ਵਿਚੋਂ ਦੋਂਹ ਨੇ ਇਕ ਇਕ ਗੋਲ਼ੀ ਉਠਾ ਲਈ। ਨੌਕਰ ਹਾਲੇ ਵਰਤਾ ਹੀ ਰਹੇ ਸਨ ਕਿ ਮ੍ਹੀਦਾ ਤੇ ਸ੍ਹੀਦਾ ਆ ਗਏ। ਗਾਮੇ ਨੇ ਉਹਨਾਂ ਨੂੰ ਦੇਖਿਆ ਤੇ ਉਹ ਬੁਲ੍ਹੀਆਂ ਵਿਚ ਜ਼ਰਾ ਕੁ ਮੁਸਕਰਾਇਆ। ਦੋਵੇਂ ਮਰਾਸੀ ਵੀ ਅਫਸੋਸ ਦਾ ਵਕਤ ਹੋਣ ਕਰਕੇ ਸਲਾਮ ਦੁਆ ਤੋਂ ਵੱਧ ਨਾ ਬੋਲੇ। ਗਾਮਾ ਪਰ੍ਹਿਆ ਤੋਂ ਬਾਹਰ ਨਿਕਲ ਕੇ ਉਹਨਾਂ ਕੋਲ ਆ ਗਿਆ ਤੇ ਪੁੱਛਣ ਲਗਿਆ,

"ਦੋ ਦੋ ਦਾਣੇ ਬਹੁਤ ਨੇ?"

"ਕਿਉਂ ਮਰਨ ਡਿਆਂ, ਕਿਸੇ ਮਾੜ੍ਹਕੂ ਦਾ ਘਰ ਹੁੰਦਾ ਤਾਂ ਤੂੰ ਕਹਿੰਦਾ ਵੀ, ਜਿਥੇ ਮਣੀ ਦਾ ਪਹਾੜ ਹੋਵੇ ਉਥੋਂ ਦੋ ਦਾਣੇ ਈ?"

ਮ੍ਹੀਦਾ ਬੋਲਿਆ ਤੇ ਉਸ ਨੇ ਕਈ ਗੋਲ਼ੀਆਂ ਚੁੱਕ ਲਈਆਂ ਤੇ ਉਸ ਦੇ ਮਗਰ ਹੀ ਸ੍ਹੀਦੇ ਨੇ ਵੀ। ਉਹਨਾਂ ਮਣੀ ਮੂੰਹ ਵਿਚ ਪਾਈ ਤੇ ਪਰ੍ਹਿਆ ਦੇ ਨਜ਼ਦੀਕ ਚਾਦਰ ਤੋਂ ਹੇਠ ਹੀ ਬੈਠ ਗਏ। ਮ੍ਹੀਦਾ ਬੋਲਿਆ,

"ਸਰਦਾਰ ਜੀ, ਤੁਹਾਡੇ ਸਾਲ਼ਾ ਜੀ ਦਾ ਸੁਣ ਕੇ ਮਨ ਸਾਲ਼ਾ ਡੁੱਬਣ ਡੁੱਬਣ ਕਰਨ ਲਗ ਪਿਆ, ਬਹੁਤ ਮਾੜੀ ਗੱਲ ਹੋਈ ਏ ਜੀ, ਰਿਸ਼ਤੇਦਾਰਾਂ ਦਾ ਤਾਂ ਦੂਰ ਬੈਠਿਆਂ ਦਾ ਈ ਬਹੁਤ ਆਸਰਾ ਹੁੰਦਾ ਏ।"

ਸਰਦਾਰ ਨੱਥਾ ਸਿੰਘ ਉਸ ਦੀ ਗੱਲ ਸੁਣਦਾ ਜਾ ਰਿਹਾ ਸੀ। ਮ੍ਹੀਦਾ ਆਪਣੀ ਗੱਲ ਕਰਕੇ ਚੁੱਪ ਕਰ ਗਿਆ। ਕੁਝ ਦੇਰ ਹੋਰ ਸੁਰਾਇਣ ਸਿੰਘ ਦੀ ਮੌਤ ਦੀਆਂ ਗੱਲਾਂ ਹੋਈਆਂ ਤੇ ਚਰਚਾ ਫਿਰ ਲਹੌਰ ਦਰਬਾਰ ਦੇ ਆਲੇ ਦੁਆਲੇ ਘੁੰਮਣ ਲਗੀ। ਕਿਸੇ ਨੇ ਕਿਹਾ,

"ਇਹ ਵੀ ਚੰਗਾ ਹੋ ਗਿਆ ਕਿ ਕੁੰਵਰ ਪਿਸ਼ੌਰਾ ਸਿੰਘ ਦਰਿਆ ਪਾਰ ਕਰ ਗਿਆ ਸੀ।"

"ਪਰ ਉਹਨੇ ਵੀ ਤਾਂ ਦੁਸ਼ਮਣ ਦੀ ਪਨਾਹ ਈ ਲਈ!"

"ਚੌਧਰੀ ਜੀ, ਬੰਦਾ ਕੀ ਕਰੇ, ਲੋੜ ਵੇਲੇ ਦੁਸ਼ਮਣ ਦਾ ਫਾਇਦਾ ਲੈਣਾ ਮਾੜੀ ਗੱਲ ਨਹੀਂ, ਜੇ ਉਹ ਇਧਰ ਹੁੰਦਾ ਤਾਂ ਉਹ ਵੀ ਮਾਰਿਆ ਜਾਂਦਾ।"

"ਪਰ ਏਹਦੇ ਨਾਲ ਫਿਰੰਗੀਆਂ ਦੇ ਹੌਂਸਲੇ ਵਧ ਗਏ ਹੋਣਗੇ।"

"ਉਹ ਤਾਂ ਪਹਿਲਾਂ ਈ ਸ਼ੇਰ ਬਣੇ ਫਿਰਦੇ ਨੇ, ਸੁਣਨ ਵਿਚ ਆਇਆ ਕਿ ਉਹਨਾਂ ਨੇ ਸਰਹੱਦੀ ਕਿਸਾਨਾਂ ਨੂੰ ਕਹਿ ਦਿਤਾ ਕਿ ਐਤਕੀਂ ਫਸਲ ਨਾ ਬੀਜਣ, ਇਹਦਾ ਮਤਲਵ ਕਿ ਲੜਾਈ ਦੇ ਅਸਾਰ ਸਾਫ ਦਿਖਾਈ ਦਿੰਦੇ ਨੇ।"

"ਫਿਰੰਗੀਆਂ ਵਿਚ ਦਮ ਹੈ ਨਹੀਂ, ਖਾਲੀ ਡਰਾਵੇ ਨੇ ਉਹਨਾਂ ਦੇ, ਖਾਲਸਾ ਫੌਜ ਸਾਹਮਣੇ ਉਹਨਾਂ ਦੀ ਫੌਜ ਟਿਕ ਨਹੀਂ ਸਕਦੀ।"

"ਸੁਣਨ ਵਿਚ ਆਇਆ ਏ ਕਿ ਹੀਰਾ ਸਿੰਘ ਡੇਰੇ ਉਪਰ ਹਮਲੇ ਲਈ ਰਾਜਾ ਲਾਲ ਸਿੰਘ ਨੂੰ ਵੱਡਾ ਫੌਜਦਾਰ ਬਣਾ ਕੇ ਭੇਜਣਾ ਚਾਹੁੰਦਾ ਸੀ ਪਰ ਉਹਨੇ ਨਾਂਹ ਕਰ ਦਿਤੀ ਇਸੇ ਕਰਕੇ ਸੁਣਦੇ ਹਾਂ ਕਿ ਦੋਨਾਂ ਦੇ ਰਿਸ਼ਤੇ ਬਹੁਤ ਖਰਾਬ ਹੋ ਗਏ ਨੇ।"

"ਨਹੀਂ ਸਰਦਾਰ ਜੀ, ਮੈਨੂੰ ਲਗਦਾ ਏ ਕਿ ਇਹ ਗੱਲ ਸਹੀ ਨਹੀਂ, ਕਿਉਂ ਕਿ ਸਰਦਾਰ ਸੱਜਣ ਸਿੰਘ ਦੀ ਸੰਧਾਂਵਾਲੀਆਂ ਨਾਲ ਖਾਨਦਾਨੀ ਦੁਸ਼ਮਣੀ ਏ ਇਸੇ ਲਈ ਹੀਰਾ ਸਿੰਘ ਨੇ ਉਸ ਨੂੰ ਮੂਹਰੇ ਰਖਿਆ, ਲਹਿਣਾ ਸਿੰਘ ਤੇ ਅਜੀਤ ਸਿੰਘ ਦੇ ਕਤਲ ਵੇਲੇ ਵੀ ਉਹ ਹੀਰਾ ਸਿੰਘ ਦੇ ਨਾਲ ਹੀ ਸੀ।"

ਸੰਧਾਂਵਾਲੀਆਂ ਦੇ ਨਾਂ ਤੋਂ ਮ੍ਹੀਦੇ ਨੂੰ ਕੁਝ ਯਾਦ ਆਇਆ ਤੇ ਸਾਂਝਾ ਜਿਹਾ ਸਵਾਲ ਪੁੱਛਣ ਲਗਿਆ,

"ਮੈਂ ਕਿਹਾ ਸਰਦਾਰੋ, ਇਹਨਾਂ ਸੰਧਾਵਾਲੀਆਂ ਦਾ ਕਿੱਸਾ ਤਮਾਮ ਹੋ ਗਿਆ ਕਿ ਹਾਲੇ ਵੀ ਕੋਈ ਹੈਗਾ?"

ਮ੍ਹੀਦੇ ਦਾ ਇਹ ਸਵਾਲ ਕਿਸੇ ਨੂੰ ਵੀ ਚੰਗਾ ਨਾ ਲਗਿਆ, ਉਹਨਾਂ ਵਿਚੋਂ ਕਈ ਸੰਧਾਂਵਾਲੀਆਂ ਦੇ ਰਿਸ਼ਤੇਦਾਰ ਵੀ ਸਨ। ਇਕ ਜੁਆਨ ਜਿਹਾ ਸਰਦਾਰ ਗੁੱਸੇ ਵਿਚ ਆਉਂਦਾ ਬੋਲਿਆ,

"ਮਰਾਸੀਆ, ਕਿੱਸਾ ਕਿਵੇਂ ਤਮਾਮ ਹੋ ਜਾਊ, ਸ਼ੇਰਾਂ ਦਾ ਵੀ ਕਦੇ ਕਾਲ਼ ਪਿਆ ਧਰਤੀ ਤੇ? ...ਥੋੜੇ ਹੋਣਗੇ ਪਰ ਹੋਣਗੇ ਜ਼ਰੂਰ।"

"ਸੁੱਖ ਨਾਲ ਅਤਰ ਸਿੰਘ ਦਾ ਵੱਡਾ ਟੱਬਰ ਏ ਪਰ ਹੈ ਦਰਿਆਓਂ ਪਾਰ, ਅਜੀਤ ਸਿੰਘ ਦਾ ਪੁੱਤਰ ਵੀ ਹੁਣ ਭਰ ਜਵਾਨ ਹੋ ਗਿਆ ਹੋਏਗਾ।"

ਕੁਝ ਹੋਰ ਨਵੇਂ ਬੰਦੇ ਆਏ। ਇਕ ਵਾਰ ਫਿਰ ਗੱਲ ਅਫਸੋਸ ਦੀ ਹੋਣ ਲਗ ਪਈ। ਸ਼ਾਮ ਦਾ ਵਕਤ ਹੋਣ ਕਰਕੇ ਇਕ ਵਾਰ ਫਿਰ ਲੋੜਵੰਦਾਂ ਨੂੰ ਮਣੀ ਵਰਤਾਈ ਗਈ। ਮ੍ਹੀਦੇ ਨੇ ਇਸ ਵਾਰ ਵੀ ਲੋੜ ਤੋਂ ਜ਼ਿਆਦਾ ਦਾਣੇ ਚੁੱਕ ਲਏ। ਇਕ ਵਾਰ ਫਿਰ ਪੰਡਤ ਜੱਲੇ ਦਾ ਜ਼ਿਕਰ ਹੋਣ ਲਗਿਆ। ਕਿਸੇ ਨੇ ਕਿਹਾ,

"ਮੈਂ ਸੁਣਿਆ ਏ ਕਿ ਹੀਰਾ ਸਿੰਘ ਨੇ ਲਾਲ ਸਿੰਘ ਨੂੰ ਸ਼ਾਹੀ ਮਹੱਲ ਵਿਚ ਜਾਣ ਤੋਂ ਰੋਕਿਆ ਸੀ ਪਰ ਜਵਾਹਰ ਸਿੰਘ ਨੇ ਇਸਦਾ ਵਿਰੋਧ ਕੀਤਾ, ਇਵੇਂ ਗੱਲ ਕੁਝ ਵਧ ਵੀ ਗਈ ਸੀ, ਕਹਿੰਦੇ ਹੁਣ ਠੀਕ ਏ।"

"ਉਹ ਅਸਲ ਗੱਲ ਇਹ ਵੇ ਕਿ ਜੱਲਾ 'ਰਾਮੀ ਬੰਦਾ ਏ ਤੇ ਹਾਲੇ ਵੀ 'ਰਾਮੀਪੁਣੇ ਤੋਂ ਨਹੀਂ ਹਟਦਾ, ਉਹ ਮਾਈ ਜੀ ਤੇ ਲਾਲ ਸਿੰਘ ਬਾਰੇ ਗਲਤ ਅਫਵਾਹਾਂ ਉਡਾ ਰਿਹਾ ਏ, ਇਥੋਂ ਈ ਸਾਰੀ ਗੱਲ ਨਿਕਲੀ ਹੋਏਗੀ।"

ਮ੍ਹੀਦਾ ਹੁਣ ਪੂਰੇ ਨਸ਼ੇ ਵਿਚ ਸੀ। ਉਹ ਨੱਕ ਰਾਹੀਂ ਬੋਲਦਾ ਹੋਇਆ ਕਹਿਣ ਲਗਿਆ,

"ਸਰਦਾਰੋ, ਛੋਟਾਂ ਬੰਦਾਂ ਪਰ ਗੱਲ ਕਹਿਣ ਲਗਿਆਂ ਬਈ ਲੱਤ ਲੈਣੀ ਦੇਂ ਪੰਡਤ ਜੱਲੇਂ ਨੂੰ ਪੁੱਠਾ ਟੰਗ ਦੇਣਾਂ ਚਾਂਹੀਦਾ ਏਂ, ਬਈ ਹਰਾਂਮੀਆਂ, ਤੈਨੂੰ ਕੀ, ਅਗਲੇਂ ਦੀ ਚੀਂਜ਼, ਜਿੰਦਾਂ ਮਰਜ਼ੀ ਕੋਈ ਖੇਡੇ!"

ਜਿਹੜੇ ਮ੍ਹੀਦੇ ਨੂੰ ਜਾਣਦੇ ਸਨ ਉਸ ਡਰ ਗਏ ਕਿ ਹੁਣ ਉਹ ਕੋਈ ਹੋਰ ਵੀ ਔਹੜੀ ਗੱਲ ਕਰ ਦੇਵੇਗਾ। ਕਿਸੇ ਨੇ ਕਿਹਾ,

"ਮਰਾਸੀਓ, ਤੁਸੀਂ ਮਣੀ ਛੱਕ ਲਈ ਤੇ ਹੁਣ ਉਡ ਜਾਓ ਇਥੋਂ।"

ਪਹਿਲਾਂ ਸ਼੍ਹੀਦਾ ਉਠਿਆ ਤੇ ਮਗਰ ਹੀ ਮ੍ਹੀਦਾ ਵੀ ਹੌਲੀ ਹੌਲੀ ਉਠਦਾ ਹੋਇਆ ਕਹਿਣ ਲਗਿਆ,

"ਸਰਦਾਰੋਂ, ਮੈਂ ਤਾਂ ਸੁਭਾਓਂਕੀ ਗੱਲ ਕੀਤੀ ਏਂ, ਮੈਂ ਕਿਹੜੇਂ ਉਤੋਂ ਫੜੇਂ ਨੇਂ!"

# ਸ਼ਾਹੀ ਮਹੱਲ ਵਿਚ

ਅੰਗਰੇਜ਼ਾਂ ਦੀ ਇਕ ਅੱਖ ਹਰ ਵੇਲੇ ਲਹੌਰ ਵਲ ਹੀ ਹੁੰਦੀ, ਵਿਸ਼ੇਸ਼ ਕਰਕੇ ਸ਼ਾਹੀ ਮਹੱਲ ਵਲ। ਸ਼ਾਹੀ ਮਹੱਲ ਵਿਚੋਂ ਕਈ ਕਿਸਮ ਦੀਆਂ ਦਿਲਚਸਪ ਕਹਾਣੀਆਂ ਉਹਨਾਂ ਦੇ ਜਸੂਸ ਆ ਕੇ ਉਹਨਾਂ ਨੂੰ ਸੁਣਾਉਂਦੇ।...

ਕਲਕੱਤਾ, ਜੂਨ 1844 ਦੀ ਸ਼ਾਮ।

ਸਮੁੰਦਰ ਕੰਢੇ ਬਣੇ ਵੱਡੇ ਸਾਰੇ ਇਕ ਬੰਗਲੇ ਵਿਚ ਲੌਰਡ ਐਲਨਬੌਰੋ ਤੇ ਲੌਰਡ ਹਾਰਡਿੰਗ ਦੀ ਵਿਸ਼ੇਸ਼ ਬੈਠਕ ਚਲ ਰਹੀ ਸੀ। ਲੌਰਡ ਐਲਨਬੌਰੋ ਜਾ ਰਿਹਾ ਗਵਰਨਰ ਜਨਰਲ ਸੀ ਤੇ ਲੌਰਡ ਹਾਰਡਿੰਗ ਨੇ ਨਵਾਂ ਗਵਰਨਰ ਜਨਰਲ ਬਣਨਾ ਸੀ। ਉਹਨਾਂ ਦੀ ਗੱਲਬਾਤ ਦਾ ਮੁੱਦਾ ਪੰਜਾਬ ਸੀ। ਲੌਰਡ ਹਾਰਡਿੰਗ ਨੇ ਪੁੱਛਿਆ,

"ਸਰ, ਦੱਸੋ ਕਿ ਕੀ ਹੋ ਰਿਹਾ ਏ ਲਹੌਰ ਦੇ ਸ਼ਾਹੀ ਦਰਬਾਰ ਵਿਚ, ਸ਼ਾਹੀ ਕਿਲ੍ਹੇ ਵਿਚ ਤੇ ਸ਼ਾਹੀ ਮਹੱਲ ਵਿਚ। ਤੁਸੀਂ ਕੀ ਮਹਿਸੂਸ ਕਰਦੇ ਓ ਕਿ ਅਸੀਂ ਕਿੰਨੀ ਕੁ ਦੇਰ ਵਿਚ ਪੰਜਾਬ ਉਪਰ ਕਬਜ਼ਾ ਕਰ ਸਕਦੇ ਹਾਂ? ਪਲੀਜ਼ ਆਪਣੇ ਅਨੁਭਵ ਸਾਂਝੇ ਕਰੋ।"

"ਯੈਸ ਸਰ, ਕੁਝ ਗਲਤੀਆਂ ਹੋ ਗਈਆਂ, ਨਹੀਂ ਤਾਂ ਸ਼ਾਇਦ ਜਲਦੀ ਹੀ ਇਹ ਕੰਮ ਹੋ ਜਾਂਦਾ ਤੇ ਹੁੰਦਾ ਵੀ ਖੂਨ ਵਹਾਏ ਬਿਨਾਂ।"

"ਇਹ ਕੀ ਕਹਿ ਰਹੇ ਹੋ?"

ਲੌਰਡ ਹਾਰਡਿੰਗ ਨੇ ਇਕ ਦਮ ਕਿਹਾ। ਉਹ ਹੈਰਾਨ ਹੋਣ ਲਗਿਆ ਕਿ ਪੰਜਾਬ ਉਪਰ ਕਬਜ਼ਾ ਖੂਨ ਵਹਾਏ ਬਿਨਾਂ! ਇਹ ਤਾਂ ਉਹ ਸੁਫਨੇ ਵਿਚ ਵੀ ਨਹੀਂ ਸੀ ਸੋਚ ਸਕਦਾ। ਜਦ ਉਸ ਨੂੰ ਪਤਾ ਚਲਿਆ ਕਿ ਉਸ ਨੇ ਗਵਰਨਰ ਜਨਰਲ ਬਣਨਾ ਹੈ ਤਾਂ ਉਸ ਨੇ ਪੰਜਾਬ ਬਾਰੇ ਜਾਨਣਾ ਸ਼ੁਰੂ ਕਰ ਦਿਤਾ ਸੀ। ਉਹ ਮਹਿਸੂਸ ਕਰ ਰਿਹਾ ਸੀ ਕਿ ਪੰਜਾਬ ਹਿੰਦੁਸਤਾਨ ਦਾ ਹਿੱਸਾ ਬਣਾਉਣੋਂ ਬਹੁਤ ਖੁੰਝ ਰਿਹਾ ਸੀ। ਇਹ ਕੰਮ ਤਾਂ ਹੁਣ ਤਕ ਹੋ ਚੁਕਿਆ ਹੋਣਾ ਚਾਹੀਦਾ ਸੀ। ਉਸ ਨੇ ਲੰਡਨ ਹੁੰਦਿਆਂ ਹੀ ਵਾਈਟਹਾਲ ਜਾ ਕੇ ਸਾਰੀਆਂ ਫਾਈਲਾਂ ਫਰੋਲ਼ੀਆਂ। ਪੰਜਾਬੀ ਬੰਦੇ ਦੀ ਮਾਨਸਿਕਤਾ ਨੂੰ ਸਮਝਣ ਲਈ ਪੰਜਾਬ ਦਾ ਪੂਰਾ ਇਤਹਾਸ ਪੜ੍ਹਿਆ। ਖਾਲਸਾ ਫੌਜ ਦੀ ਤਾਕਤ ਬਾਰੇ ਜਾਣਿਆਂ। ਲਹੌਰ ਵਿਚ ਤਖਤ ਖਾਤਰ ਹੋਏ ਕਤਲਾਂ ਬਾਰੇ ਵੀ। ਇਸ ਸਭ ਕਾਸੇ ਵਿਚੋਂ ਉਸ ਨੇ ਆਪਣੇ ਕੁਝ ਵਿਚਾਰ ਬਣਾਏ। ਉਸ ਦਾ ਮੱਤ ਸੀ ਕਿ ਪੰਜਾਬ ਉਪਰ ਕਬਜ਼ਾ ਕਰਨਾ ਬਹੁਤ ਮੁਸ਼ਕਲ ਹੈ। ਇਸ ਕੰਮ ਲਈ ਇਕ ਖੂਨੀ ਲੜਾਈ ਵਿਚ ਦੀ ਲੰਘਣਾ ਪਵੇਗਾ ਪਰ ਉਸ ਨੂੰ ਇਹ ਵੀ ਯਕੀਨ ਸੀ ਕਿ ਉਹ ਆਪਣੇ ਕਾਰਜ ਕਾਲ ਵਿਚ ਵਿਚ ਇਹ ਕੰਮ ਕਰ ਦੇਵੇਗਾ। ਹੁਣ ਐਲਨਬੌਰੋ ਦੀ ਇਹ ਗੱਲ ਕਿ ਪੰਜਾਬ ਵਿਚ ਤਾਂ ਖੂਨ ਵਹਾਏ ਉਪਰ ਹੀ ਕਬਜ਼ਾ ਹੋ ਸਕਦਾ ਸੀ, ਉਸ ਨੂੰ ਅਸਚਰਜ ਵਿਚ ਪਾ ਰਹੀ ਸੀ। ਉਸ ਨੇ ਆਪਣੀ ਹੈਰਾਨੀ ਜ਼ਾਹਰ ਕਰਦਿਆਂ ਫਿਰ ਕਿਹਾ,

"ਸਰ, ਮੈਂ ਤਾਂ ਆਪਣਾ ਸਾਰਾ ਹੋਮ ਵਰਕ ਕਰਕੇ ਤੁਹਾਨੂੰ ਮਿਲਣ ਆਇਆਂ ਤੇ ਇਹ ਸੋਚ ਕਿ ਇਸ ਮੁਸ਼ਕਲ ਕੰਮ ਬਾਰੇ ਤੁਹਾਡੀ ਸਲਾਹ ਲੈ ਸਕਾਂ, ਤੁਹਾਡੇ ਤਜਰੁਬੇ ਤੋਂ ਕੁਝ ਸਿਖ ਸਕਾਂ ਪਰ ਤੁਸੀਂ ਇਹ ਹੋਰ ਈ ਗੱਲ ਕਰ ਰਹੇ ਓ, ਜ਼ਰਾ ਵਿਸਥਾਰ ਵਿਚ ਦਸੋਂਗੇ।"

"ਡੀਅਰ ਸਰ, ਇਹ ਗੱਲ ਆਪਾਂ ਕੱਲ ਨੂੰ ਕੌਂਸਲ ਦੀ ਮੀਟਿੰਗ ਵਿਚ ਕਰਾਂਗੇ, ਹੁਣ ਆਪਾਂ ਆਪਣੀ ਮੁਲਾਕਾਤ ਦਾ ਅਨੰਦ ਕਿਉਂ ਨਾ ਮਾਣੀਏਂ, ਮੇਰੇ ਕੋਲ ਯੌਰਕਸ਼ਾਇਰ ਦੀ ਏਲ ਆਈ ਪਈ ਏ, ਉਮੀਦ ਏ ਤੁਹਾਨੂੰ ਪਸੰਦ ਆਏਗੀ।"

"ਵੈਸ ਮੈਂ ਲਾਗਰ ਦਾ ਸ਼ੌਕੀਨ ਹਾਂ ਪਰ ਏਲ ਹੀ ਪੀ ਲਵਾਂਗੇ। ..ਜੋ ਤੁਸੀਂ ਕੱਲ ਦੀ ਮੀਟਿੰਗ ਵਾਲ਼ੀ ਗੱਲ ਕਰ ਰਹੇ ਓ, ਓਥੇ ਆਪਣੀ ਇਵੇਂ ਖੁਲ੍ਹ ਕੇ ਗੱਲ ਨਹੀਂ ਹੋ ਸਕਣੀ, ..ਉਥੇ ਹੋਰ ਵੀ ਬਹੁਤ ਸਾਰੇ ਲੋਕ ਹੋਣਗੇ ਜਿਹਨਾਂ ਵਿਚ ਸ਼ਾਇਦ ਤੁਸੀਂ ਵੀ ਸਾਰੀ ਗੱਲ ਨਾ ਕਰ ਸਕੋਂ ਸੋ ਪਲੀਜ਼..।"

"ਸਰ, ਜੇ ਤੁਸੀਂ ਕਹਿੰਦੇ ਓ ਕਿ ਤੁਸੀਂ ਹੋਮ ਵਰਕ ਕਰ ਕੇ ਆਏ ਓ ਤਾਂ ਤੁਸੀਂ ਅਤਰ ਸਿੰਘ ਸੰਧਾਵਾਲੀਏ ਨੂੰ ਵੀ ਜਾਣਦੇ ਹੋਵੋਂਗੇ ਤੇ ਡੇਰਾ ਭਾਈ ਬੀਰ ਸਿੰਘ ਬਾਰੇ ਵੀ।"

"ਬਿਲਕੁਲ ਜਾਣਦਾਂ।"

"ਪਰ ਇਕ ਗੱਲ ਜਿਹੜੀ ਸਾਡੇ ਰੋਜ਼ਨਾਮਚੇ ਵਿਚ ਪੂਰੀ ਤਰ੍ਹਾਂ ਨਹੀਂ ਸੀ ਆਈ ਕਿਉਂਕਿ ਸਾਨੂੰ ਵੀ ਹਾਲੇ ਯਕੀਨ ਨਹੀਂ ਸੀ ਉਹ ਸੀ ਬੀਰ ਸਿੰਘ ਦੇ ਖਾਲਸਾ ਫੌਜ ਉਪਰ ਪ੍ਰਭਾਵ ਦੀ ਗੱਲ।"

"ਨਹੀਂ ਸਰ, ਇਹ ਗੱਲ ਤਾਂ ਮੈਂ ਪੜ੍ਹ ਕੇ ਆਇਆਂ ਕਿ ਡੇਰੇ ਵਾਲੇ ਗੁਰੂ ਨੇ ਜਾ ਕੇ ਪੰਡਤ ਜੱਲੇ ਤੇ ਹੀਰਾ ਸਿੰਘ ਦੀਆਂ ਗਲਤ ਨੀਤੀਆਂ ਤੇ ਰੋਕ ਲਾਈ ਸੀ। ਮੈਂ ਇਹ ਵੀ ਜਾਣਦਾਂ ਕਿ ਪਹਿਲਾਂ ਭਾਈ ਬੀਰ ਸਿੰਘ ਸਾਡੇ ਬਹੁਤ ਖਿਲਾਫ ਸੀ ਪਰ ਫਿਰ ਉਸ ਦਾ ਸਾਰਾ ਧਿਆਨ ਡੋਗਰਿਆਂ ਵਲ ਹੋ ਗਿਆ ਸੀ।"

"ਅਸਲ ਵਿਚ ਉਹ ਹਰ ਉਸ ਚੀਜ਼ ਦੇ ਖਿਲਾਫ ਸੀ ਜਿਹੜੀ ਪੰਜਾਬ ਦੇ ਹਿੱਤ ਦੇ ਖਿਲਾਫ ਜਾਂਦੀ ਸੀ ਤੇ ਅਸੀਂ ਅਤਰ ਸਿੰਘ ਰਾਹੀਂ ਉਸ ਨੂੰ ਇਹ ਯਕੀਨ ਦਵਾਉਣ ਵਿਚ ਕਾਮਯਾਬ ਹੋ ਗਏ ਸਾਂ ਕਿ ਅੰਗਰੇਜ਼ ਪੰਜਾਬ ਨੂੰ ਵਧਦਾ ਫੁਲਦਾ ਦੇਖਣਾ ਚਾਹੁੰਦੇ ਨੇ, ਅੰਗਰੇਜ਼ ਲਹੌਰ ਵਿਚ ਮਜਬੂਤ ਸਰਕਾਰ ਦੇਖਣੀ ਮੰਗਦੇ ਨੇ, ਸਾਡਾ ਇਹ ਸੁਨੇਹਾ ਭਾਈ ਬੀਰ ਸਿੰਘ ਨੇ ਹੌਲੀ ਹੌਲੀ ਖਾਲਸਾ ਫੌਜ ਤਕ ਪੁੱਜਦੇ ਕਰਨਾ ਸੀ।"

"ਤੇ ਤੁਸੀਂ ਸਮਝਦੇ ਸੀ ਕਿ ਖਾਲਸਾ ਫੌਜ ਤੁਹਾਡੇ ਮੂਹਰੇ ਇਵੇਂ ਹੀ ਆਤਮ ਸਮਰਪੱਣ ਕਰ ਦੇਵਗੀ ਕਿ ਤੇ ਤੁਸੀਂ ਖੂਨ ਵਹਾਏ ਬਿਨਾਂ ਪੰਜਾਬ ਤੇ ਕਬਜ਼ਾ ਕਰ ਲਵੋਂਗੇ।"

ਕਹਿੰਦਾ ਲੌਰਡ ਹਾਰਡਿੰਗ ਉੱਚੀ ਉੱਚੀ ਹੱਸਣ ਲਗਿਆ ਜਿਵੇਂ ਇਸ ਦਲੀਲ ਨੂੰ ਬਹੁਤ ਹੀ ਬਚਕਾਨਾ ਕਹਿ ਰਿਹਾ ਹੋਵੇ। ਲੌਡਰ ਐਲਨਬੌਰੋ ਨੇ ਆਪਣੇ ਲੰਮੇ ਵਾਲਾਂ ਦੀ ਗੁਤਨੀ ਨੂੰ ਖੋਹਲ ਕੇ ਦੁਬਾਰਾ ਬੰਨਿਆਂ ਤੇ ਆਪਣੇ ਠਰੰਮੇ ਭਰੇ ਸੁਭਾਅ ਮੁਤਾਬਕ ਆਖਣ ਲਗਿਆ,

"ਸਰ, ਮੈਨੂੰ ਜਾਪਦਾ ਏ ਕਿ ਤੁਸੀਂ ਹੋਮ ਵਰਕ ਪੂਰਾ ਨਹੀਂ ਕੀਤਾ, ਜਾਂ ਦੂਰ-ਦ੍ਰਿਸ਼ਟੀ ਨਹੀਂ ਵਰਤ ਰਹੇ, ਦੇਖੋ ਜੋ ਮੈਂ ਕਹਿ ਰਿਹਾਂ ਉਸ ਨੂੰ ਧਿਆਨ ਨਾਲ ਸੁਣੋ, ਇਹ ਗੱਲ ਤਾਂ ਤੁਸੀਂ ਜਾਣਦੇ ਹੀ ਓ ਕਿ ਲਗਭਗ ਪੰਜਾਬ ਦਾ ਹਰ ਦਰਬਾਰੀ ਤੇ ਸਰਦਾਰ ਸਾਡੀ ਧਿਰ ਬਣਨ ਲਈ ਸਾਡੇ ਤਕ ਪਹੁੰਚ ਕਰ ਚੁਕਿਆ ਏ, ਸਿਰਫ ਖਾਲਸਾ ਫੌਜ ਹੀ ਏ ਜਿਥੇ ਸਾਡੀ ਸ਼ਾਖ ਨਹੀਂ ਏ, ਹੁਣ ਅਸੀਂ ਖਾਲਸਾ ਫੌਜ ਦਾ ਭਾਈ ਬੀਰ ਸਿੰਘ ਰਾਹੀਂ ਵਿਸ਼ਵਾਸ ਜਿੱਤਣਾ ਚਾਹੁੰਦੇ ਸਾਂ ਕਿ ਅਸੀਂ ਪੰਜਾਬ ਉਪਰ ਕਬਜ਼ਾ ਨਹੀਂ ਕਰਨਾ ਤੇ ਅਸੀਂ ਉਹਨਾਂ ਦੇ ਖੈਰ ਖ਼ੁਆਹ ਹਾਂ।"

"ਠੀਕ ਏ, ਇਥੋਂ ਤਕ ਤਾਂ ਗੱਲ ਸਮਝ ਆਉਂਦੀ ਏ ਪਰ ਇਕ ਗੱਲ ਤੁਸੀਂ ਹੋਰ ਭੁਲਦੇ ਓ ਕਿ ਤੁਹਾਡੀ ਈ ਰਿਪ੍ਰੋਟ ਏ ਕਿ ਅਫਗਾਨਿਸਤਾਨ ਵਿਚ ਸਾਡੀਆਂ ਫੌਜਾਂ ਦੀ ਬੁਰੀ ਹਾਲਤ ਹੋ ਜਾਣ ਕਾਰਨ ਸਿੱਖ ਫੌਜ ਵਿਚ ਸਾਡਾ ਬਹਾਦਰੀ ਵਾਲਾ ਅਕਸ ਖਤਮ ਹੋ ਚੁੱਕਾ ਸੀ।"

"ਇਹ ਵੀ ਠੀਕ ਏ ਪਰ ਇਹ ਅਧੂਰੀ ਜਿਹੀ ਗੱਲ ਏ। ...ਤੁਸੀਂ ਉਹ ਲਿਸਟ ਵੀ ਦੇਖੀ ਹੋਵੇਗੀ ਕਿ ਪੰਜਾਬ ਦੇ ਸੈਂਕੜੇ ਜਗੀਰਦਾਰ ਆਪਣੀਆਂ ਜਗੀਰਾਂ ਬਦਲੇ ਲਹੌਰ ਵਿਚ ਅੰਗਰੇਜ਼ ਰੈਜ਼ੀਡੰਟ ਰੱਖਣ ਲਈ ਤਿਆਰ ਸਨ, ਹੋਰ ਤੇ ਹੋਰ ਰਾਣੀ ਜਿੰਦਾਂ ਦੇ ਭਰਾ ਨੇ ਸਾਡੇ ਤਕ ਪਹੁੰਚ ਕੀਤੀ ਸੀ ਤੇ ਉਹ ਵੀ ਸਾਡੀ ਗੱਲ ਮੰਨਦਾ ਸੀ, ਸਾਡਾ ਨਿਸ਼ਾਨਾ ਤਾਂ ਆਪਣਾ ਇਕ ਰੈਜ਼ੀਡੈਂਟ ਲਹੌਰ ਵਿਚ ਵਾੜਨਾ ਹੀ ਸੀ, ਬਾਕੀ ਦਾ ਕੰਮ ਆਪੇ ਹੁੰਦਾ ਰਹਿੰਦਾ। ਸਾਡੇ ਰੈਜ਼ੀਡੈਂਟ ਨੇ ਜੋ ਕਰਨਾ ਸੀ ਇਹ ਤਾਂ ਤੁਸੀਂ ਸਮਝਦੇ ਹੀ ਹੋਵੋਗੇ।"

"ਸਮਝਦਾਂ ਸਰ, ਉਹੀ ਪੁਰਾਣੀ ਕਹਾਵਤ ਕਿ ਦੋ ਬਿੱਲੀਆਂ ਦੀ ਲੜਾਈ ਵਿਚ ਬਾਂਦਰ-ਵੰਡ ਪਰ ਮੈਨੂੰ ਹਾਲੇ ਵੀ ਇਹ ਸੁਪਨਮਈ ਜਾਪਦਾ ਏ।"

"ਭਾਈ ਬੀਰ ਸਿੰਘ ਰਾਹੀਂ ਖਾਲਸਾ ਫੌਜ ਨੂੰ ਭਰੋਸੇ ਵਿਚ ਲੈ ਲਿਆ ਜਾਂਦਾ ਤਾਂ ਤੁਹਾਨੂੰ ਏਨਾ ਸੁਪਨਮਈ ਨਹੀਂ ਸੀ ਜਾਪਣਾ। ...ਸਾਨੂੰ ਯਕੀਨ ਸੀ ਕਿ ਇਕ ਦਿਨ ਖਾਲਸਾ ਫੌਜ ਨੇ ਵੀ ਲਹੌਰ ਵਿਚ ਸਾਡੇ ਰੈਜ਼ੀਡੈਂਟ ਰਖਣ ਲਈ ਤਿਆਰ ਹੋ ਜਾਣਾ ਏਂ।"

"ਸਰ, ਮੁਆਫ ਕਰਨਾ, ਇਹ ਤਸਵੀਰ ਧੁੰਧਲੀ ਏ, ਇਕ ਬੰਦ ਕਮਰੇ ਵਿਚ ਬੈਠ ਘੜੀਆਂ ਸਕੀਮਾਂ ਨੇ। ਇਹ ਗੱਲ ਇਵੇਂ ਕਦੇ ਨਹੀਂ ਸੀ ਹੋ ਸਕਣੀ। ਪਹਿਲੀ ਗੱਲ ਤਾਂ ਇਹ ਕਿ ਤੁਸੀਂ ਭਾਈ ਬੀਰ ਸਿੰਘ ਨੂੰ ਘਟਾ ਕੇ ਦੇਖ ਰਹੇ ਹੋ, ਮੰਨ ਲਓ ਕਿ ਭਾਈ ਬੀਰ ਸਿੰਘ ਸਾਡੀ ਖਾਤਰ ਫੌਜ ਤਕ ਪਹੁੰਚ ਕਰਦਾ ਤਾਂ ਕੀ ਖਾਲਸਾ ਫੌਜ ਮੰਨ ਜਾਂਦੀ? ...ਨਹੀਂ, ਕਦੇ ਨਹੀਂ। ...ਵੈਸੇ ਮੈਨੂੰ ਰਾਜਾ ਗੁਲਾਬ ਸਿੰਘ ਦੀ ਪੰਜਾਬ ਉਪਰ ਹਮਲਾ ਕਰਨ ਦੀ ਪੇਸ਼ਕਸ਼ ਵਧੀਆ ਲਗੀ ਸੀ।"

"ਨਹੀਂ ਸਰ, ਗੁਲਾਬ ਸਿੰਘ ਬਹੁਤ ਮਤਲਵ ਪ੍ਰਸਤ ਬੰਦਾ ਏ। ਅਸੀਂ ਉਸ ਨੂੰ ਕਦੇ ਵੀ ਗੰਭੀਰਤਾ ਨਾਲ ਨਹੀਂ ਲਿਆ। ਸਾਨੂੰ ਪਤਾ ਏ ਕਿ ਸਿੱਧੇ ਤੌਰ 'ਤੇ ਖਾਲਸਾ ਫੌਜ ਦਾ ਮੁਕਾਬਲਾ ਕਰਨਾ ਸਾਡੇ ਵੱਸ ਵਿਚ ਨਹੀਂ ਏ, ਸੋ ਅਸੀਂ ਜਵਾਹਰ ਸਿੰਘ ਨਾਲ ਗੱਲ ਕਰ ਰਹੇ ਸਾਂ ਕਿ ਉਹ ਅਤਰ ਸਿੰਘ ਨਾਲ ਰਲ਼ ਕੇ ਵਜ਼ਾਰਤ ਚਲਾਵੇ ਤੇ ਰਾਣੀ ਜਿੰਦਾਂ ਨਾਲ ਰਲ਼ ਕੇ ਅਸੀਂ ਰੈਜ਼ੀਡੰਸੀ ਕਰੀਏ, ਸਿਰਫ ਫੌਜ ਵਾਲੀ ਗੱਲ ਰਹਿੰਦੀ ਸੀ ਕਰਨ ਵਾਲੀ।"

"ਸਰ, ਪਹਿਲੀ ਗੱਲ ਤਾਂ ਇਹ ਹੋ ਹੀ ਨਹੀਂ ਸੀ ਸਕਣਾ ਜੇ ਹੋ ਵੀ ਜਾਂਦਾ ਤਾਂ ਰੈਜ਼ੀਡੈਂਟ ਕੋਲੋਂ ਪੰਜਾਬ ਦੀ ਹਕੂਮਤ ਦਾ ਹਿੱਸਾ ਨਹੀਂ ਸੀ ਬਣ ਸਕਣਾ?"

"ਦੇਖੋ, ਖਾਲਸਾ ਫੌਜ ਬਾਹਰੋਂ ਮਜ਼ਬੂਤ ਦਿਸਦੀ ਏ ਪਰ ਅੰਦਰੋਂ ਖੋਖਲੀ ਚੁੱਕੀ ਏ, ਇਸ ਨੂੰ ਕੁਝ ਚੁਣੇ ਹੋਏ ਪੰਚ ਚਲਾ ਰਹੇ ਨੇ ਜੋ ਕਿ ਰਿਸ਼ਵਤਖੋਰ ਨੇ, ਹੇਠਲੇ ਸਿਪਾਹੀ ਨੂੰ ਪੂਰੀ ਤਨਖਾਹ ਵੀ ਨਹੀਂ ਮਿਲ ਰਹੀ, ਅਸੀਂ ਕੀ ਕਰਨਾ ਚਾਹੁੰਦੇ ਸੀ ਕਿ ਪੰਚਾਂ ਨੂੰ ਜਗੀਰਾਂ ਦੇ ਕੇ ਇਕ ਪਾਸੇ ਕਰ ਦਿੰਦੇ, ਫੌਜੀਆਂ ਦੀ ਨਿਰੰਤਰ ਤਨਖਾਹ ਜਾਰੀ ਕਰਕੇ ਅਨੁਸ਼ਾਸ਼ਨ ਵਾਪਸ ਲਿਆਉਂਦੇ ਤੇ ਹੌਲੀ ਹੌਲੀ ਆਪਣੀ ਹਿੰਦੁਸਤਾਨ ਫੌਜ ਵਿਚ ਰਲ਼ਾ ਕੇ ਇਕ ਕਰ ਲੈਂਦੇ।"

"ਸਰ, ਬੁਰਾ ਨਾ ਮਨਾਉਣਾ, ਮੈਨੂੰ ਤਾਂ ਇਹ ਸੱਚ ਤੋਂ ਦੂਰ ਦਾ ਦ੍ਰਿਸ਼ ਲਗਦਾ ਏ।"

"ਇਹ ਤੁਹਾਡੀ ਸੋਚ ਏ।"

ਲੌਰਡ ਐਲਨਬੌਰੋ ਗੁੱਸੇ ਵਿਚ ਆਉਂਦਾ ਕਹਿਣ ਲਗਿਆ। ਉਸ ਨੂੰ ਲੌਡਰ ਹਾਰਡਿੰਗ ਦੀ ਬੇਯਕੀਨੀ ਬੁਰੀ ਲਗ ਰਹੀ ਸੀ। ਲੌਰਡ ਹਾਰਡਿੰਗ ਨੇ ਮਜ਼ਾਕ ਜਿਹੇ ਵਿਚ ਫਿਰ ਕਿਹਾ,

"ਸਰ, ਫਿਰ ਇਹ ਸੁਫਨਾ ਟੁੱਟ ਕਿਵੇਂ ਗਿਆ?"

"ਉਹ ਇਵੇਂ ਕਿ ਅਸੀਂ ਅਤਰ ਸਿੰਘ ਸੰਧਾਵਾਲੀਆ ਨੂੰ ਦਰਿਆ ਪਾਰ ਕਰਕੇ ਡੇਰੇ ਵਿਚ ਜਾ ਕੇ ਖਾਲਸਾ ਫੌਜ ਦਾ ਸਾਹਮਣਾ ਕਰ ਲੈਣ ਦਿਤਾ, ਜੇ ਉਹ ਨਾ ਜਾਂਦਾ ਤਾਂ ਖਾਲਸਾ ਫੌਜ ਕਦੇ ਵੀ ਡੇਰੇ ਉਪਰ ਚੜ੍ਹਾਈ ਨਾ ਕਰਦੀ, ਬੀਰ ਸਿੰਘ ਬਚ ਜਾਂਦਾ ਤੇ ਸਾਡੇ ਕੰਮ ਆ ਸਕਦਾ।"

"ਪਰ ਬੀਰ ਸਿੰਘ ਨੂੰ ਖਤਮ ਕਰਨਾ ਤਾਂ ਹੀਰਾ ਸਿੰਘ ਦੀ ਚਾਲ ਸੀ।"

"ਠੀਕ ਏ ਹੀਰਾ ਸਿੰਘ ਬੀਰ ਸਿੰਘ ਨੂੰ ਖਤਮ ਕਰਨਾ ਚਾਹੁੰਦਾ ਸੀ ਪਰ ਜੇ ਉਸ ਕੋਲ ਅਤਰ ਸਿੰਘ ਦਾ ਬਹਾਨਾ ਨਾ ਹੁੰਦਾ ਤਾਂ ਡੇਰੇ ਉਪਰ ਹਮਲਾ ਨਾ ਕੀਤਾ ਹੁੰਦਾ ਤੇ ਫਿਰ ਉਵੇਂ ਹੀ ਹੋਣਾ ਸੀ ਜਿਵੇਂ ਮੈਂ ਕਹਿ ਰਿਹਾ ਹਾਂ, ਠੀਕ!"

ਲੌਰਡ ਐਲਨਬੌਰੋ ਨੇ ਆਪਣੀ ਗੱਲ ਇਵੇਂ ਖਤਮ ਕੀਤੀ ਜਿਵੇਂ ਕੋਈ ਅਧਿਆਪਕ ਵਿਦਿਆਰਥੀ ਨੂੰ ਫਾਰਮੂਲਾ ਸਮਝਾ ਕੇ ਵਿਦਿਆਰਥੀ ਨੂੰ ਪੁੱਛਦਾ ਹੈ ਕਿ ਆਇਆ ਸਮਝ। ਦੂਜੇ ਪਾਸੇ ਲੌਰਡ ਹਾਰਡਿੰਗ ਉਸ ਨਾਲ ਬਿਲਕੁਲ ਸਹਿਮਤ ਨਹੀਂ ਸੀ, ਉਸ ਨੂੰ ਪਤਾ ਸੀ ਕਿ ਉਹ ਬਹੁਤ ਨਰਮ ਸੁਭਾਅ ਦਾ ਬੰਦਾ ਹੈ ਤੇ ਐਡੀ ਵੱਡੀ ਮੁਸ਼ਕਲ ਨੂੰ ਇੰਨੀ ਸਹਿਜ ਨਾਲ ਸੁਲਝਾਉਣ ਬਾਰੇ ਕਿਆਸ-ਅਰਾਈਂ ਕਰ ਰਿਹਾ ਹੈ। ਉਸ ਨੇ ਇਸ ਬਹਿਸ ਨੂੰ ਖਤਮ ਕਰਨ ਲਈ ਆਖਿਆ,

"ਸਰ, ਲਿਆਓ, ਤੁਹਾਡੀ ਯੌਰਕਸ਼ਇਰ ਏਲ ਪੀ ਕੇ ਦੇਖਦੇ ਹਾਂ।"

ਹਾਰਡਿੰਗ ਨੂੰ ਯਕੀਨ ਸੀ ਕਿ ਐਲਨਬੌਰੋ ਦਾ ਮੁਤਾਲਿਆ ਸਹੀ ਨਹੀਂ ਹੈ। ਉਸ ਦੀ ਇਕੱਤਰ ਕੀਤੀ ਜਾਣਕਾਰੀ ਮੁਤਾਬਕ ਪੰਜਾਬ ਨੂੰ ਇਕਮੁੱਠ ਕਰਨ ਲਈ ਜਾਂ ਰਾਸ਼ਟਰੀ ਭਾਵਨਾ ਜਗਾਉਣ ਲਈ ਅੰਗਰੇਜ਼ਾਂ ਦਾ ਪੰਜਾਬ ਉਪਰ ਸੰਭਵ ਹਮਲੇ ਦਾ ਡਰ ਹੀ ਕਾਫੀ ਹੋਣਾ ਸੀ।...

ਕੁਦਰਤ ਇਕ ਥਾਂਵੇਂ ਇਨਸਾਨਾਂ ਨਾਲ ਫਰਕ ਕਰ ਜਾਂਦੀ ਹੈ ਕਿ ਕਈ ਵਾਰ ਬੁੱਧੀ ਘੱਟ ਵਧ ਦੇ ਜਾਂਦੀ ਹੈ। ਜਦੋਂ ਕੁਦਰਤ ਕਿਸੇ ਬੰਦੇ ਨੂੰ ਬਹੁਤੀ ਬੁੱਧੀ ਦੇ ਬੈਠਦੀ ਹੈ ਤਾਂ ਇਸ ਦਾ ਫੈਸਲਾ ਉਹ ਬੰਦੇ ਹੱਥ ਹੀ ਛੱਡ ਦਿੰਦੀ ਹੈ ਕਿ ਇਸ ਨੂੰ ਇਸਤੇਮਾਲ ਕਿਵੇਂ ਕਰਨਾ ਹੈ। ਇਸ ਨੂੰ ਚੰਗੇ ਪਾਸੇ ਲਾਉਣਾ ਹੈ ਜਾਂ ਮਾੜੇ। ਕੁਝ ਇਹੋ ਜਿਹਾ ਹੀ ਹੋਇਆ ਸੀ ਪੰਡਤ ਜੱਲੇ ਨਾਲ ਵੀ। ਉਹ ਬਹੁਤ ਬੁਧੀਮਾਨ ਸੀ ਪਰ ਵਰਤਦਾ ਉਲਟੇ ਪਾਸੇ ਵਲ ਹੀ ਸੀ। ਇਸ ਵੇਲੇ ਉਹਦੇ ਸਾਹਮਣੇ ਮਸਲਾ ਸੀ ਕਿ ਹੀਰਾ ਸਿੰਘ ਨੂੰ ਖਾਲਸਾ ਫੌਜ ਦੇ ਕਹਿਰ ਤੋਂ ਕਿਵੇਂ ਬਚਾਇਆ ਜਾਵੇ। ਭਾਈ ਬੀਰ ਸਿੰਘ ਦੇ ਡੇਰੇ ਉਪਰ ਹਮਲੇ ਦੀ ਸਾਰੀ ਜ਼ਿੰਮੇਵਾਰੀ ਹੀਰਾ ਸਿੰਘ ਉਪਰ ਆ ਪਈ ਸੀ ਜਿਸ ਕਾਰਨ ਖਾਲਸਾ ਫੌਜ ਉਸ ਨੂੰ ਸਜ਼ਾ ਦੇਣੀ ਚਾਹੁੰਦੀ ਸੀ। ਜਦੋਂ ਦਾ ਖਾਲਸਾ ਫੌਜ ਨੇ ਜੱਲੇ ਨੂੰ ਤਾੜਨਾ ਕੀਤੀ ਸੀ, ਉਹ ਬਹੁਤ ਧਿਆਨ ਨਾਲ ਰਹਿਣ ਲਗਿਆ ਸੀ। ਦਰਬਾਰ ਵਿਚ ਜਾਂਦਾ ਪਰ ਬਿਨਾਂ ਮਤਲਵ ਤੋਂ ਗੱਲ ਨਾ ਕਰਦਾ। ਆਪਣੀ ਤੀਖਣ ਬੁੱਧੀ ਕਾਰਨ ਜਿਹੜੀ ਗੱਲ ਕਰਦਾ ਦਰਬਾਰੀ ਉਸ ਨੂੰ ਧਿਆਨ ਨਾਲ ਸੁਣਦੇ। ਇਕ ਦਿਨ ਉਸ ਨੇ ਸਾਰੇ ਦਰਬਾਰੀਆਂ ਨੂੰ ਇਕੱਠੇ ਕਰਕੇ ਆਪਣੀ ਭਾਰੀ ਭਰਕਮ ਅਵਾਜ਼ ਵਿਚ ਕਿਹਾ,

"ਇਹ ਤਾਂ ਆਪਾਂ ਸਭ ਨੂੰ ਪਤਾ ਈ ਏ ਕਿ ਆਪਣੇ ਗਵਾਂਢ ਫਿਰੰਗੀਆਂ ਨੇ ਲੜਾਈ ਕਾਰਨ ਸਰਹੱਦ ਨਜ਼ਦੀਕ ਕਿਸਾਨਾਂ ਨੂੰ ਫਸਲ ਨਹੀਂ ਸੀ ਬੀਜਣ ਦਿਤੀ। ਹੁਣ ਮੇਰੇ ਕੋਲ ਹੋਰ ਵੀ ਪੁਖਤਾ ਖਬਰ ਏ ਕਿ ਲੌਰਡ ਐਲਨਬੌਰੋ ਬਦਲ ਗਿਆ ਏ ਤੇ ਨਵਾਂ ਗਵਰਨਰ ਜਨਰਲ ਆ ਰਿਹਾ ਏ ਜਿਸ ਦਾ ਨਾਂ ਏ ਲੌਰਡ ਹਾਰਡਿੰਗ ਤੇ ਉਹ ਬਹੁਤ ਹੀ ਖਰਾਬ ਆਦਮੀ ਏ, ਉਹ ਵਲੈਤੋਂ ਇਹ ਸੌਂਹ ਖਾ ਕੇ ਆ ਰਿਹਾ ਏ ਕਿ ਜਲਦ ਤੋਂ ਜਲਦ ਪੰਜਾਬ ਉਪਰ ਹਮਲਾ ਕਰੇਗਾ। ਪਹਿਲਾਂ ਲੌਰਡ ਔਕਲੈਂਡ, ਜੋ ਕਿ ਸਾਡੀ ਸਰਕਾਰ ਦੇ ਵੀ ਕਾਫੀ ਨਜ਼ਦੀਕ ਰਿਹਾ ਏ, ਆਇਆ ਸੀ ਤਾਂ ਉਸ ਨੇ ਅਫਗਾਨਿਸਤਾਨ ਤੇ ਹਮਲਾ ਕੀਤਾ ਸੀ। ਇਵੇਂ ਹੀ ਉਸ ਤੋਂ ਬਾਅਦ ਲੌਰਡ ਐਲਨਬੌਰੋ ਆਇਆ ਤਾਂ ਉਸ ਨੇ ਸਿੰਧ ਤੇ ਗਵਾਲੀਅਰ ਤੇ ਹਮਲਾ ਕੀਤਾ ਸੀ, ਇਵੇਂ ਹੀ ਹੁਣ ਇਹ ਨਵਾਂ ਲੌਰਡ ਪੰਜਾਬ ਉਪਰ ਹਮਲਾ ਕਰਨ ਦਾ ਮਨਸੂਬਾ ਲੈ ਕੇ ਆ ਰਿਹਾ ਏ, ਸਾਨੂੰ ਇਸ ਬਾਰੇ ਤਿਆਰ ਹੋਣ ਦੀ ਲੋੜ ਏ। ਇਹ ਵੇਲਾ ਸਭ ਦੇ ਇਕੱਠੇ ਹੋਣ ਦਾ ਏ ਤਾਂ ਜੋ ਫਿਰੰਗੀਆਂ ਦੇ ਹਮਲੇ ਦਾ ਮੂੰਹ ਤੋੜ ਜਵਾਬ ਦਿਤਾ ਜਾ ਸਕੇ।"

ਦਰਬਾਰੀ ਉਸ ਦੀ ਗੱਲ ਵਲ ਵਿਸ਼ੇਸ਼ ਗੌਰ ਦੇ ਰਹੇ ਸਨ। ਅਸਲ ਵਿਚ ਉਹਨਾਂ ਨੂੰ ਫੌਜ ਦੇ ਸੂਹੀਆਂ ਰਾਹੀਂ ਨਵੇਂ ਗਵਰਨਰ ਜਨਰਲ ਦੇ ਆਉਣ ਦਾ ਪਤਾ ਲਗ ਚੁੱਕਾ ਸੀ। ਉਸ ਦੀ ਗੱਲ ਉਦੋਂ ਹੋਰ ਵੀ ਸੱਚੀ ਹੁੰਦੀ ਜਾਪੀ ਜਦੋਂ ਅਗਲੇ ਮਹੀਨਿਆਂ ਵਿਚ ਹੀ ਈਸਟ ਇੰਡੀਆ ਕੰਪਨੀ ਦਾ ਕਮਾਂਡਰ ਇਨ ਚੀਫ ਲੁਧਿਆਣਾ ਤੇ ਫਿਰੋਜ਼ਪੁਰ ਦੀ ਫੌਜ ਦਾ ਮੁਆਇਨਾ ਕਰਨ ਆ ਗਿਆ। ਖਾਲਸਾ ਫੌਜ ਹਰ ਵਕਤ ਤਿਆਰ ਰਹਿਣ ਲਗੀ ਤੇ ਇਸੇ ਕਾਰਨ ਹੀਰਾ ਸਿੰਘ ਵਿਰੁਧ ਹੋਣ ਵਾਲੀ ਕਾਰਵਾਈ ਰੋਕ ਦਿਤੀ ਗਈ। ਦੋਨੇ ਪਾਸੀਂ ਕਈ ਹਫਤੇ ਜਬਰਦਸਤ ਤਣਾਵ ਚਲਦਾ ਰਿਹਾ। ਇਹ ਤਣਾਵ ਕੁਝ ਘਟਿਆ ਤਾਂ ਪੰਜਾਬ ਦੇ ਉੱਤਰ ਵਿਚ ਹੋਰ ਮੁਸੀਬਤ ਆ ਪਈ। ਉਹ ਇਹ ਕਿ ਸੂਬੇਦਾਰ ਫਤਿਹ ਖਾਨ ਨੇ ਬਗਾਵਤ ਕਰ ਦਿਤੀ। ਦੂਜੇ ਪਾਸੇ ਰਾਜਾ ਗੁਲਾਬ ਸਿੰਘ ਲਗਾਨ ਦੇਣ ਤੋਂ ਕੰਨੀ ਕਤਰਾਉਣ ਲਗਿਆ ਤੇ ਪੇਸ਼ਾਵਰ ਵਿਚ ਵੀ ਆਲੇ ਦੁਆਲੇ ਦੇ ਕਬੀਲੇ ਤੰਗ ਕਰਨ ਲਗੇ। ਫਤਿਹ ਖਾਨ ਲਈ ਤਾਂ ਖਾਲਸਾ ਫੌਜ ਨੇ ਮੁਲਤਾਨ ਦੇ ਸੂਬੇਦਾਰ ਮੂਲ ਰਾਜ ਭੇਜਿਆ। ਮਿੱਠੇ ਟਿਵਾਣੇ ਵਿਚ ਜਬਰਦਸਤ ਲੜਾਈ ਹੋਈ, ਨੌ ਸੌ ਬੰਦਾ ਮਾਰਿਆ ਗਿਆ ਤੇ ਨਾਲ ਹੀ ਫਤਿਹ ਖਾਨ ਦਾ ਪੁੱਤਰ ਵੀ। ਇਹ ਬਗਾਵਤ ਬਹੁਤ ਮੁਸ਼ਕਲ ਨਾਲ ਦਬਾ ਹੋਈ। ਪੇਸ਼ਾਵਰ ਲਈ ਵੀ ਕਬਾਇਲੀਆਂ ਖਾਤਰ ਹੋਰ ਫੌਜ ਭੇਜਣੀ ਪਈ। ਇਧਰੋਂ ਵਿਹਲੀ ਹੋ ਕੇ ਫੌਜ ਰਾਜਾ ਗੁਲਾਬ ਸਿੰਘ ਨੂੰ ਸਬਕ ਦੇਣ ਲਈ ਉਸ ਉਪਰ ਹਮਲਾ ਕਰਨ ਦੀਆਂ ਤਿਆਰੀਆਂ ਕਰਨ ਲਗੀ। ਹੀਰਾ ਸਿੰਘ ਖਿਲਾਫ ਹੋਣ ਵਾਲੀ ਕਾਰਵਾਈ ਰੁਕਣੀ ਹੀ ਸੀ।

ਇਸ ਥੋੜ-ਚਿਰੇ ਅਮਨ ਸਮੇਂ ਲਹੌਰ ਵਿਚ ਕੁਝ ਕੁ ਰੌਣਕਾਂ ਮੁੜੀਆਂ। ਸ਼ਹਿਰ ਵਿਚ ਨਾਚ-ਘਰ ਤੇ ਮੁਜਰੇ ਮੁੜ ਜ਼ੋਰ ਫੜਨ ਲਗੇ। ਖਾਸ ਗੱਲ ਇਹ ਸੀ ਕਿ ਮੁਜਰੇ ਸਾਰੇ ਸ਼ਹਿਰ ਵਿਚ ਫੈਲੇ ਹੋਏ ਸਨ। ਮੁਜਰਿਆਂ ਦੇ ਨਾਲ ਹੀ ਵੇਸਵਾ-ਗਮਨੀ ਵੀ ਜ਼ੋਰਾਂ 'ਤੇ ਸੀ। ਵੈਸੇ ਤਾਂ ਇਹ ਕੰਮ ਸਰਕਾਰ ਦੇ ਵੇਲੇ ਤੋਂ ਹੀ ਚੱਲਿਆ ਆ ਰਿਹਾ ਸੀ ਬਲਕਿ ਉਸ ਤੋਂ ਵੀ ਪਹਿਲਾਂ ਤੋਂ ਪਰ ਪੰਡਤ ਜੱਲੇ ਦੀ ਸਲਾਹ 'ਤੇ ਇਸ ਕੰਮ ਲਈ ਇਕ ਜੁਦਾ ਮੁਹੱਲਾ ਬਣਾ ਦਿਤਾ ਗਿਆ ਤਾਂ ਜੋ ਇਹ ਕੰਮ ਥਾਂ ਥਾਂ ਨਾਲੋਂ ਇਕ ਜਗਾਹ ਹੋਵੇ ਤੇ ਇਸ ਦੇ ਸ਼ੌਕੀਨ ਲੋਕ ਉਥੇ ਪੁੱਜਣ। ਹੀਰਾ ਸਿੰਘ

ਦੇ ਇਸ ਕੰਮ ਨਾਲ ਸ਼ਹਿਰ ਦੇ ਸ਼ਰੀਫ ਲੋਕ ਬਹੁਤ ਖੁਸ਼ ਹੋਏ, ਉਹਨਾਂ ਦੇ ਗਵਾਂਡ ਵਿਚੋਂ ਗੰਦ ਜਿਉਂ ਚੁੱਕਿਆ ਗਿਆ ਸੀ। ਇਹ ਨਵਾਂ ਮਹੱਲਾ ਹੀਰਾ ਸਿੰਘ ਦੇ ਹੁਕਮ ਨਾਲ ਬਣਿਆਂ ਹੋਣ ਕਰਕੇ ਇਹਦਾ ਨਾਂ ਹੀ ਹੀਰਾ ਮੰਡੀ ਪੈ ਗਿਆ।

ਮੁਜਰਾ ਤਾਂ ਸ਼ਾਹੀ ਮਹੱਲ ਵਿਚ ਚਲਦਾ ਆ ਰਿਹਾ ਸੀ। ਕਈ ਸਦੀਆਂ ਤੋਂ ਹੀ ਚਲ ਰਿਹਾ ਸੀ ਜਦ ਤੋਂ ਕਿਸੇ ਸ਼ਹਿਨਸ਼ਾਹ ਨੇ ਇਸ ਨੂੰ ਤਿਆਰ ਕਰਵਾਇਆ ਸੀ। ਇਹ ਰਿਵਾਇਤ ਹਾਲੇ ਵੀ ਕਾਇਮ ਸੀ। ਵੈਸੇ ਅਜਕਲ ਸ਼ਾਹੀ ਮਹੱਲ ਦੀ ਰੌਣਕ ਹਵਾ-ਪਿਆਜ਼ੀ ਸੀ। ਜੇ ਬਹੁਤੀ ਚਹਿਲ-ਪਹਿਲ ਨਹੀਂ ਸੀ ਤਾਂ ਪਹਿਲਾਂ ਜਿਹੀ ਮੁਰਦੇਹਾਣੀ ਵੀ ਨਹੀਂ ਸੀ। ਰਾਣੀ ਜਿੰਦਾਂ ਆਪਣੀਆਂ ਗੋਲੀਆਂ ਵਿਚ ਖੁਸ਼ ਸੀ। ਮਹਾਂਰਾਜਾ ਦਲੀਪ ਸਿੰਘ ਦਰਬਾਰ ਵਿਚ ਜਾਂਦਾ ਸੀ, ਹੀਰਾ ਸਿੰਘ ਦਾ ਪ੍ਰਭਾਵ ਪਹਿਲਾਂ ਨਾਲੋਂ ਘਟ ਗਿਆ ਸੀ। ਰਾਣੀ ਜਿੰਦਾਂ ਵੀ ਜਾਂਦੀ ਤੇ ਪਰਦੇ ਪਿੱਛੇ ਬੈਠ ਕੇ ਸਾਰੀ ਕਾਰਵਾਈ ਦੇਖਦੀ, ਭਾਵੇਂ ਕਿਸੇ ਗੱਲ ਵਿਚ ਦਖਲ ਉਸ ਨੇ ਘੱਟ ਦਿਤਾ ਸੀ ਪਰ ਹਰ ਮਸਲੇ ਬਾਰੇ ਸੋਚਦੀ। ਮਹਾਂਰਾਜੇ ਦੇ ਬਾਂਹ ਉਪਰ ਕੋਹੇਨੂਰ ਬੱਝਿਆ ਹੋਇਆ ਹੁੰਦਾ ਬਿਲਕੁਲ ਉਸੇ ਤਰ੍ਹਾਂ ਜਿਵੇਂ ਪਹਿਲੇ ਮਹਾਂਰਾਜੇ ਬੰਨਦੇ ਰਹੇ ਸਨ; ਸਰਕਾਰ ਤੋਂ ਬਾਅਦ ਖੜਕ ਸਿੰਘ ਤੇ ਫਿਰ ਸ਼ੇਰ ਸਿੰਘ। ਰਾਣੀ ਨੂੰ ਆਪਣੇ ਪੁੱਤਰ ਵਲ ਦੇਖ ਕੇ ਮਾਣ ਹੋਣ ਲਗਦਾ ਤੇ ਜਾਪਦਾ ਕਿ ਹੁਣ ਸੁੱਖ ਰਹੇਗੀ। ਸਾਰੇ ਸਿੱਖ ਸਰਦਾਰ ਦਰਬਾਰ ਵਿਚ ਆਉਂਦੇ। ਜਵਾਹਰ ਸਿੰਘ ਮਹਾਂਰਾਜੇ ਦੇ ਨਜ਼ਦੀਕ ਢੁਕ ਢੁਕ ਕੇ ਬੈਠਦਾ। ਉਹ ਮਹਾਂਰਾਜਾ ਦਲੀਪ ਸਿੰਘ ਦੇ ਨਾਂ ਉਪਰ ਇਕ ਨਵਾਂ ਸ਼ਹਿਰ ਵਸਾਉਣ ਦੀ ਯੋਯਨਾ ਬਣਾਉਣ ਲਗਿਆ ਜਿਸ ਦਾ ਨਾਂ ਦਲੀਪ ਗੜ੍ਹ ਰਖਿਆ ਜਾਣਾ ਸੀ। ਦਰਬਾਰ ਵਿਚ ਖਜ਼ਾਨਾ ਵਜ਼ੀਰ ਦੀਵਾਨ ਦੀਨਾ ਨਾਥ ਤੇ ਵਿਦੇਸ਼ ਵਜ਼ੀਰ ਫਕੀਰ ਨੂਰੁਦੀਨ ਵੀ ਹਾਜ਼ਰ ਹੁੰਦੇ। ਵੱਡਾ ਭਰਾ ਫਕੀਰ ਅਜ਼ੀਜ਼ੁਦੀਨ ਅਜਕਲ ਦਰਬਾਰ ਘੱਟ ਆਉਂਦਾ ਸੀ। ਪਿਛਲੇ ਸਾਲਾਂ ਵਿਚ ਵਾਪਰੇ ਖੂਨ-ਖਰਾਬੇ ਨੇ ਉਸ ਨੂੰ ਅੰਦਰੋਂ ਤੋੜ ਦਿਤਾ ਹੋਇਆ ਸੀ। ਦੀਵਾਨ ਦੀਨਾ ਨਾਥ ਨੇ ਖਾਲੀ ਖਜ਼ਾਨੇ ਦਾ ਫਿਕਰ ਸਭ ਨੂੰ ਕਰਾਉਣਾ ਸ਼ੁਰੂ ਕਰ ਦਿਤਾ ਜਿਸ ਨਾਲ ਸਰਕਾਰੀ ਅਮਲਾ-ਫੈਲਾ ਲਗਾਨ ਇਕੱਠ ਕਰਨ ਵਿਚ ਰੁਝ ਗਿਆ। ਇਕ ਗੱਲ ਹੋਰ ਹੋ ਗਈ ਕਿ ਖਾਲਸਾ ਫੌਜ ਹੁਣ ਸਰਕਾਰ ਦੇ ਕੰਮਾਂ ਵਿਚ ਸ਼ਰੇਆਮ ਦਖਲ ਦੇਣ ਲਗ ਪਈ ਸੀ।

ਸ਼ਾਹੀ ਮਹੱਲ ਦੇ ਮਹਿਮਾਨਖਾਨੇ ਵਿਚ ਮਹਿਮਾਨ ਆਉਂਦੇ ਜਾਂਦੇ ਰਹਿੰਦੇ ਸਨ ਪਰ ਇਕ ਅਜਿਹਾ ਮਹਿਮਾਨ ਸੀ ਜਿਸ ਦਾ ਆਉਣਾ ਜਾਣਾ ਨਿਰੰਤਰ ਹੋ ਗਿਆ ਸੀ; ਉਹ ਸੀ ਰਾਜਾ ਲਾਲ ਸਿੰਘ। ਲਾਲ ਸਿੰਘ ਦੇ ਆਉਣ ਕਾਰਨ ਹੀਰਾ ਸਿੰਘ ਬਹੁਤਾ ਔਖਾ ਸੀ। ਹੀਰਾ ਸਿੰਘ ਔਖਾ ਸੀ ਤਾਂ ਜੱਲੇ ਦਾ ਔਖਾ ਹੋਣਾ ਵੀ ਕੁਦਰਤੀ ਹੀ ਸੀ ਪਰ ਜਵਾਹਰ ਸਿੰਘ ਦਾ ਖਾਸ ਮਹਿਮਾਨ ਹੋਣ ਕਰਕੇ ਕੁਝ ਕਰ ਵੀ ਨਹੀਂ ਸੀ ਸਕਦਾ। ਲਾਲ ਸਿੰਘ ਦੀ ਜਵਾਹਰ ਸਿੰਘ ਨਾਲ ਬਹੁਤੀ ਗੂੜ੍ਹੀ ਦੋਸਤੀ ਪੈ ਚੁੱਕੀ ਸੀ। ਜੱਲੇ ਨੂੰ ਸ਼ਾਹੀ ਕਿਲ੍ਹੇ ਦੀ ਕਿਸੇ ਗੱਲ ਵਿਚ ਦਖਲ ਦੇਣ ਦੀ ਮਨਾਹੀ ਸੀ ਇਸ ਲਈ ਦੂਰ ਬੈਠਾ ਹੀ ਕੁੜ੍ਹਦਾ ਰਹਿੰਦਾ। ਹੁਣ ਜੱਲੇ ਨੇ ਆਪਣੀ ਆਦਤ ਨੂੰ ਤ੍ਰਿਪਤ ਕਰਨ ਦਾ ਇਕ ਨਵਾਂ ਢੰਗ ਲਭ ਲਿਆ। ਸਿੱਧਾ ਦਖਲ ਦੇਣ ਦੀ ਥਾਂ ਉਹ ਕਈ ਕਿਸਮ ਦੀਆਂ ਅਫਵਾਹਾਂ ਉਡਾਉਣ ਲਗਿਆ ਜਿਹਨਾਂ ਵਿਚੋਂ ਕੁਝ ਰਾਜਾ ਲਾਲ ਸਿੰਘ ਤੇ ਰਾਣੀ ਜਿੰਦਾਂ ਦੀ ਦੋਸਤੀ ਨੂੰ ਲੈ ਕੇ ਸਨ। ਉਹ ਲਾਲ ਸਿੰਘ ਦੇ ਰਾਣੀ ਨੂੰ ਮਿਲਣ ਆਉਣ ਬਾਰੇ ਕਈ ਕਿਸਮ ਦੀਆਂ ਕਹਾਣੀਆਂ ਬਣਾ ਕੇ ਤੇ ਮਸਾਲਾ ਲਾ ਲਾ ਕੇ ਲੋਕਾਂ ਨੂੰ ਸੁਣਾਉਂਦਾ। ਲਾਲ ਸਿੰਘ ਜਵਾਨ ਸੀ, ਖੂਬਸੂਰਤ ਸੀ ਤੇ ਰਾਣੀ ਵੀ ਤਾਂ ਹਾਲੇ ਭਰ ਜਵਾਨ ਸੀ, ਦੋਨਾਂ ਦਾ ਸ਼ਰੇਆਮ ਮਿਲਣਾ ਅਜਿਹੀਆਂ ਅਫਵਾਹਾਂ ਪੈਦਾ ਕਰਨ ਲਈ ਕਾਫੀ ਸੀ। ਲਾਲ ਸਿੰਘ ਸ਼ਾਮ ਵੇਲੇ ਬਣ ਸੰਵਰ ਕੇ ਆਉਂਦਾ। ਸ਼ੇਰਾਂ ਵਾਲਾ ਗੇਟ ਰਾਹੀਂ ਉਹ ਸ਼ਾਹੀ ਕਿਲ੍ਹੇ ਅੰਦਰ ਵੜਦਾ। ਆਪਣੇ ਸਜੇ ਹੋਏ ਘੋੜੇ ਉਪਰ ਹੁੰਦਾ ਤੇ ਨਾਲ ਉਸ ਦੇ ਅੰਗ-ਰੱਖਿਅਕ ਹੁੰਦੇ। ਸ਼ੇਰਾਂ ਵਾਲਾ ਗੇਟ ਦੇ ਪਹਿਰੇਦਾਰਾਂ ਨੂੰ ਹਿਦਾਇਤ ਸੀ ਕਿ ਉਸ ਨੂੰ ਰੋਕਣਾ ਨਹੀਂ। ਉਹ ਸੁਮਨ ਬੁਰਜ ਦੇ ਦਰਵਾਜ਼ੇ ਕੋਲ ਆਪਣੇ ਅੰਗ ਰਖਿਅਕ ਖੜੇ ਕਰ ਜਾਂਦਾ ਤੇ ਮਹਿਲਾਂ ਅੰਦਰ ਚਲੇ ਜਾਂਦਾ ਫਿਰ ਕਈ ਕਈ ਘੜੀਆਂ ਉਹ ਉਥੇ ਰੁਕਿਆ ਰਹਿੰਦਾ। ਜਵਾਹਰ ਸਿੰਘ ਵੀ ਅੰਦਰ ਹੀ ਹੁੰਦਾ। ਉਸ ਰਲ਼ ਕੇ ਸ਼ਰਾਬ ਪੀਂਦੇ, ਮੁਜਰਾ ਦੇਖਦੇ। ਫਿਰ ਦੇਰ ਰਾਤ ਲਾਲ ਸਿੰਘ ਵਾਪਸ ਮੁੜਦਾ। ਲਹੌਰ ਸ਼ਹਿਰ ਵਿਚ ਜਵਾਹਰ ਸਿੰਘ ਦੀ ਬਹੁਤੀ ਇਜ਼ਤ ਨਹੀਂ ਸੀ। ਰਾਣੀ ਜਿੰਦਾਂ ਦੀ ਗੋਲੀ ਮੰਗਲਾ ਨਾਲ ਉਸ ਦੀ ਦੋਸਤੀ ਦੇ ਕਿੱਸੇ ਪੂਰੀ ਤਰ੍ਹਾਂ ਮਸ਼ਹੂਰ ਸਨ। ਹੁਣ ਨਾਲ ਨਾਲ ਰਾਣੀ ਜਿੰਦਾਂ ਤੇ ਲਾਲ ਸਿੰਘ ਦੇ ਚਰਚੇ ਵੀ ਉਵੇਂ ਹੀ ਤੁਰਨ ਲਗੇ। ਸਾਰੇ ਕਹਿੰਦੇ ਸਨ ਕਿ ਜਵਾਹਰ ਸਿੰਘ ਤੇ ਲਾਲ ਸਿੰਘ ਵਿਚਕਾਰ ਦੋਸਤੀ ਹੋਣ ਵਾਲੀ ਕੋਈ ਸਮਾਨਤਾ ਨਹੀਂ ਸੀ, ਇਸ ਦੋਸਤੀ ਦਾ ਕਾਰਨ ਰਾਣੀ ਜਿੰਦਾਂ ਹੀ ਸੀ। ਕੋਈ ਕੁਝ ਵੀ ਕਹਿੰਦਾ ਫਿਰੇ ਪਰ ਰਾਣੀ ਜਿੰਦਾਂ ਲਾਲ ਸਿੰਘ ਦੇ ਕਿਲ੍ਹੇ ਵਿਚ ਆਉਣ 'ਤੇ ਬਹੁਤ ਖੁਸ਼ ਹੁੰਦੀ। ਉਸ ਨੂੰ ਲਾਲ ਸਿੰਘ ਵਿਚ ਸੁਚੇਤ ਸਿੰਘ ਦਾ ਬਦਲ ਦਿਸਦਾ ਜੋ ਉਸ ਦੀ ਤੇ ਉਸ ਦੇ ਬੇਟੇ ਦੀ ਰਖਿਆ ਕਰ ਸਕਦਾ ਸੀ। ਉਸ ਨੂੰ ਹੀਰਾ ਸਿੰਘ ਤੇ ਜੱਲੇ ਤੋਂ ਹਾਲੇ ਵੀ ਡਰ ਸੀ ਕਿ ਉਹ ਕਦੇ ਵੀ ਪਹਿਲਾਂ ਵਾਲੇ ਹਾਲਾਤ ਪੈਦਾ ਕਰ ਸਕਦੇ ਸਨ।

ਸ਼ੁਰੂ ਦੇ ਦਿਨਾਂ ਵਿਚ ਲਾਲ ਸਿੰਘ ਜਦ ਵੀ ਸੁਮਨ ਬੁਰਜ ਵਿਚ ਰਾਣੀ ਜਿੰਦਾਂ ਨੂੰ ਮਿਲਣ ਆਉਂਦਾ ਤਾਂ ਰਾਣੀ ਪਰਦੇ ਪਿੱਛੇ ਰਹਿ ਕੇ ਗੱਲ ਕਰਦੀ। ਬਹੁਤੀ ਵਾਰੀ ਮੰਗਲਾ ਉਹਨਾਂ ਦੀ ਵਿਚੋਲਗਿਰੀ ਕਰ ਰਹੀ ਹੁੰਦੀ। ਅਜਕਲ ਮੋਤੀਆ ਦਲੀਪ ਸਿੰਘ ਦੀ ਸੰਭਾਲ ਵਿਚ ਹੁੰਦੀ ਤੇ ਮੰਗਲਾ ਜ਼ਿਆਦਾ ਵਕਤ ਰਾਣੀ ਨਾਲ ਬਤੀਤ ਕਰਦੀ। ਮੰਗਲਾ ਰਾਣੀ ਦੀ ਉਮਰ ਦੀ ਹੀ ਔਰਤ ਸੀ ਤੇ ਕਾਂਗੜਾ ਜ਼ਿਲਾ ਤੋਂ ਆਈ ਹੋਈ ਸੀ। ਉਹ ਜਵਾਹਰ ਸਿੰਘ ਦੀ ਰਖੇਲ ਬਣ ਕੇ ਵੀ ਬਹੁਤ ਖੁਸ਼ ਸੀ। ਮੰਗਲਾ ਦਾ ਭਰਾ ਮੰਗਲੂ ਵੀ ਸ਼ਾਹੀ ਫੌਜ ਵਿਚ ਸੀ। ਰਾਣੀ ਨਾਲ ਜੰਮੂ ਰਹਿੰਦਿਆਂ ਹੀ ਮੰਗਲਾ ਨੇ ਸੁਨੇਹਾ ਭੇਜ ਕੇ ਮੰਗਲੂ ਨੂੰ ਸੱਦ ਲਿਆ ਸੀ ਤੇ ਰਾਣੀ ਦੇ ਅੰਗ-ਰਖਿਅਕਾਂ ਵਿਚ ਭਰਤੀ ਕਰ ਲਿਆ ਗਿਆ ਸੀ। ਮੰਗਲੂ ਉਰਫ ਮੇਘ ਰਾਜ ਦਾ ਫੌਜ ਵਿਚ ਮੰਗਲਾ ਕਰਕੇ ਕਾਫੀ ਟੌਹਰ ਸੀ। ਉਹ ਬਹਾਦਰ ਬੰਦਾ ਸੀ। ਇਕ ਵੇਲਾ ਸੀ ਕਿ ਆਪਣੀ ਭੈਣ ਦੇ ਕਹਿਣ ਤੇ ਮੰਗਲੂ ਜੱਲੇ ਨੂੰ ਖਤਮ ਕਰਨ ਲਈ ਉਸ ਦਾ ਪਿੱਛਾ ਕਰਦਾ ਰਿਹਾ ਸੀ ਪਰ ਜੱਲੇ ਦੁਆਲੇ ਸਖਤ ਸੁਰਖਿਆ ਹੁੰਦੀ ਹੋਣ ਕਰਕੇ ਉਹ ਆਪਣੇ ਮਕਸਦ ਵਿਚ ਪੂਰਾ ਨਹੀਂ ਸੀ ਉਤਰ ਸਕਿਆ।

ਜੱਲਾ ਭਾਵੇਂ ਬਹੁਤ ਚਲਾਕ ਸੀ ਪਰ ਇਕ ਗੱਲ ਵਿਚ ਉਹ ਬਹੁਤ ਗਲਤ ਅੰਦਾਜ਼ਾ ਲਗਾਈ ਬੈਠਾ ਸੀ, ਉਹ ਸੀ; ਪੰਜਾਬ ਰਾਜ ਦੇ ਬਹੁਤ ਜਲਦੀ ਢਹਿ ਢੇਰੀ ਹੋ ਜਾਣ ਦਾ ਤੇ ਖਾਲਸਾ ਫੌਜ ਦੇ ਅੰਤ ਦਾ। ਇਸੇ ਅੰਦਾਜ਼ੇ ਅਧੀਨ ਹੀ ਉਹ ਬਹੁਤ ਸਾਰੇ ਫੈਸਲੇ ਕਾਹਲੀ ਕਾਹਲੀ ਲੈਣ ਲਗਿਆ ਸੀ। ਰਾਜਾ ਗੁਲਾਬ ਸਿੰਘ ਵੀ ਕੁਝ ਅਜਿਹਾ ਹੀ ਸੋਚਦਾ ਸੀ। ਕਿਉਂਕਿ ਗੁਲਾਬ ਸਿੰਘ ਦੀ ਅੱਖ ਕਸ਼ਮੀਰ ਉਪਰ ਸੀ ਇਸ ਲਈ ਉਸ ਨੇ ਪਹਾੜੀ ਇਲਾਕੇ ਦੇ ਲੋਕਾਂ ਵਿਚ ਸਿੱਖਾਂ ਦੇ ਖਿਲਾਫ ਪ੍ਰਚਾਰ ਕਰਨਾ ਸ਼ੁਰੂ ਕਰ ਦਿਤਾ। ਗੈਰ ਸਿੱਖ ਫੌਜ ਵਿਚ ਵੀ ਸਿੱਖਾਂ ਖਿਲਾਫ ਭਾਂਤ ਭਾਂਤ ਦੀਆਂ ਅਫਵਾਹਾਂ ਫੈਲਾਉਂਦਾ। ਇਸੇ ਲਈ ਉਸ ਨੇ ਲਗਾਨ ਦੇਣਾ ਬੰਦ ਕਰ ਦਿਤਾ ਸੀ। ਉਸ ਵੇਲੇ ਸਿੱਖ ਫੌਜ ਇਕ ਪਾਸੇ ਅੰਦਰੂਨੀ

ਪਰੇਸ਼ਾਨੀਆਂ ਨਾਲ ਜੂਝ ਰਹੀ ਸੀ ਦੂਜੇ ਪਾਸੇ ਲੌਰਡ ਹਾਰਡਿੰਗ ਦੇ ਆ ਜਾਣ ਕਾਰਨ ਸਰਹੱਦ ਉਪਰ ਲੜਾਈ ਵਾਲੀ ਸਥਿਤੀ ਪੈਦਾ ਹੋ ਗਈ ਸੀ, ਉੱਤਰੀ ਪੰਜਾਬ ਵਿਚ ਫਤਿਹ ਖਾਨ ਨੇ ਲੜਾਈ ਦਾ ਬਿਗਲ ਵਜਾ ਦਿਤਾ ਸੀ ਤੇ ਪੇਸ਼ਾਵਰ ਵਿਚ ਕਬਾਈਲੀ ਸਰਦਾਰਾਂ ਨੇ। ਅਜਿਹੇ ਮੌਕੇ ਤੇ ਗੁਲਾਬ ਸਿੰਘ ਨੇ ਸੋਚ ਲਿਆ ਕਿ ਖਾਲਸਾ ਫੌਜ ਇੰਨੇ ਮੁਹਾਜ਼ਾਂ 'ਤੇ ਨਹੀਂ ਲੜ ਸਕੇਗੀ ਸੋ ਉਸ ਨੇ ਲਗਾਨ ਦੇਣਾ ਬੰਦ ਕਰ ਦਿਤਾ। ਇਹਨਾਂ ਦਿਨਾਂ ਵਿਚ ਹੀਰਾ ਸਿੰਘ ਤੇ ਗੁਲਾਬ ਸਿੰਘ ਦੀ ਗੁਪਤ ਮੁਲਾਕਾਤ ਹੋਈ। ਗੁਲਾਬ ਸਿੰਘ ਪੁੱਛਣ ਲਗਿਆ,

"ਹੀਰਾ ਸਿੰਘ, ਭਵਿੱਖ ਬਾਰੇ ਕੀ ਸੋਚ ਰਹੇ ਓ?"

"ਤਾਇਆ ਜੀ, ਸਿੱਖ ਤਾਂ ਹੁਣ ਖਾਤਮੇ ਦੇ ਕੰਢੇ ਤੇ ਖੜੇ ਨੇ।"

"ਉਹ ਤਾਂ ਠੀਕ ਏ ਪਰ ਤੁਸੀਂ ਆਪਣੇ ਬਾਰੇ ਵੀ ਸੋਚੋ, ਮੇਰੇ ਨਾਲ ਆ ਰਲੋ, ਇਕੱਠੇ ਮਿਲ ਕੇ ਸਿੱਖਾਂ ਖਿਲਾਫ ਲੜਾਈ ਦਾ ਬਿਗਲ ਬਜਾਵਾਂਗੇ, ਮੈਂ ਲਗਾਨ ਬੰਦ ਕਰ ਦਿਤਾ ਏ, ਕਸ਼ਮੀਰ ਦੇ ਲੋਕਾਂ ਤੇ ਫੌਜ ਨੂੰ ਆਪਣੇ ਨਾਲ ਕਰ ਲਿਆ ਏ, ਤੁਸੀਂ ਵੀ ਆਪਣੀ ਫੌਜ ਨੂੰ ਸਾਡੇ ਨਾਲ ਮਿਲਾ ਲਓ।"

"ਤਾਇਆ ਜੀ, ਉਹ ਤੇ ਠੀਕ ਏ ਪਰ ਹਾਲੇ ਕੁਝ ਦੇਰ ਦੇਖਣਾ ਚਾਹੁੰਦਾ ਹਾਂ।"

"ਜ਼ਰੂਰ ਦੇਖੋ, ਮੈਂ ਸ਼ਿਵ ਦੱਤ ਨੂੰ ਲੁਧਿਆਣੇ ਭੇਜਿਆ ਹੋਇਆ ਏ ਬਰੌਡਫੁੱਟ ਨੂੰ ਮਿਲਣ, ਮੈਂ ਪਹਿਲਾਂ ਵੀ ਗੈਰੀ ਰੈਡਲੈਂਡ ਨੂੰ ਲਹੌਰ ਖਿਲਾਫ ਫੌਜੀ ਮੱਦਦ ਦੀ ਪੇਸ਼ਕਸ਼ ਕੀਤੀ ਸੀ ਪਰ ਉਹ ਗਵਰਨਰ ਜਨਰਲ ਦੇ ਬਹੁਤਾ ਨਜ਼ਦੀਕ ਨਹੀਂ ਸੀ ਪਰ ਬਰੌਡਫੁੱਟ ਨਵੇਂ ਗਵਰਨਰ ਜਨਰਲ ਦਾ ਦੋਸਤ ਏ ਤੇ ਨਾਲੇ ਬਰੌਡਫੁੱਟ ਸਿੱਖਾਂ ਦਾ ਬਹੁਤ ਵੱਡਾ ਦੁਸ਼ਮਣ ਏ।"

"ਪੰਡਤ ਜੀ ਦਸਦੇ ਸਨ ਕਿ ਹਾਰਡਿੰਗ ਵੀ ਸਿੱਖਾਂ ਦਾ ਦੁਸ਼ਮਣ ਏ।"

"ਹਾਂ ਹੀਰਾ ਸਿੰਘ, ਹੁਣ ਹਾਲਾਤ ਸਾਡੇ ਹੱਕ ਵਿਚ ਨੇ ਇਸੇ ਲਈ ਮੈਂ ਲਗਾਨ ਬੰਦ ਕਰਨ ਵਾਲਾ ਕਦਮ ਲਿਆ ਏ। ਇਹ ਕਸ਼ਮੀਰ ਸਾਡੇ ਖੂਨ ਵਹਿਣ ਕਾਰਨ ਕਾਇਮ ਏ, ਸਿੱਖਾਂ ਦਾ ਇਸ ਉਪਰ ਕੋਈ ਹੱਕ ਨਹੀਂ। ਸੋਚ ਰਿਹਾਂ ਕਿ ਵਕਤ ਆ ਗਿਆ ਏ ਕਿ ਆਪਣੇ ਆਪ ਨੂੰ ਖੁਦਮੁਖਤਾਰ ਰਾਜਾ ਐਲਾਨ ਕਰ ਦੇਵਾਂ, ਤੁਹਾਡੀ ਫੌਜ ਪਾ ਕੇ ਸਾਡੇ ਕੋਲ ਚਾਲੀ ਤੋਂ ਪੰਜਾਹ ਹਜ਼ਾਰ ਤਕ ਦੀ ਨਫਰੀ ਹੋ ਜਾਂਦੀ ਏ। ਹੋਰ ਭਰਤੀ ਜਾਰੀ ਏ, ਹਥਿਆਰਾਂ ਦਾ ਇੰਤਜ਼ਾਮ ਵੀ ਹੋ ਰਿਹਾ ਏ। ਤੁਸੀਂ ਪੰਡਤ ਜੱਲੇ ਨਾਲ ਸਲਾਹ ਕਰੋ ਕਿ ਅਗੇ ਕੀ ਕਰਨਾ ਚਾਹੁੰਦੇ ਓ, ਡੋਗਰਿਆਂ ਨੇ ਸਿੱਖਾਂ ਲਈ ਬਹੁਤ ਖੂਨ ਵਹਾ ਲਿਆ, ਹੁਣ ਹੋਰ ਨਹੀਂ ਵਹਾ ਸਕਦੇ।"

"ਪੰਡਤ ਜੀ ਵੀ ਪਰੇਸ਼ਾਨ ਰਹਿੰਦੇ ਨੇ ਅਜਕਲ, ਸੱਚੀ ਗੱਲ ਇਹ ਵੇ ਕਿ ਸਾਡੇ ਮਨਾਂ ਵਿਚ ਹਰ ਵੇਲੇ ਇਕ ਸਹਿਮ ਜਿਹਾ ਛਾਇਆ ਰਹਿੰਦਾ ਏ, ...ਇਹ ਸਿੱਖ ਕੌਮ ਕਿਸੇ ਦੀ ਸਕੀ ਨਹੀਂ ਏ।"

"ਹੀਰਾ ਸਿੰਘ, ਤਾਂ ਹੀ ਮੈਂ ਕਹਿ ਰਿਹਾਂ ਕਿ ਜਲਦੀ ਕੁਝ ਸੋਚੋ, ਪੰਜਾਬ ਲਈ ਆਪਣਾ ਕੀਮਤੀ ਵਕਤ ਖਰਾਬ ਨਾ ਕਰੋ।"...

ਹੀਰਾ ਸਿੰਘ ਗੁਲਾਬ ਸਿੰਘ ਨਾਲ ਹੋਈ ਗੱਲਬਾਤ ਪੰਡਤ ਜੱਲੇ ਨਾਲ ਸਾਂਝੀ ਕਰ ਰਿਹਾ ਸੀ। ਜੱਲਾ ਬੋਲਿਆ,

"ਰਾਜਾ ਜੀ, ਗੱਲ ਤਾਂ ਰਾਜਾ ਗੁਲਾਬ ਸਿੰਘ ਹੋਰਾਂ ਦੀ ਠੀਕ ਏ ਪਰ ਦੂਜੇ ਪਾਸੇ ਇਹ ਦੇਖੋ ਕਿ ਆਪਣੇ ਪਿਤਾ ਦੀ ਕੁਰਬਾਨੀ ਦਾ ਤੁਹਾਨੂੰ ਕੀ ਫਾਇਦਾ ਹੋਇਆ? ...ਕੀ ਮਿਲਿਆ।"

"ਪੰਡਤ ਜੀ, ਅਸਲ ਵਿਚ ਤਾਇਆ ਜੀ ਦਾ ਵੀ ਤੇ ਇਹੋ ਹੀ ਮਤਲਵ ਏ।"

"ਰਾਜਾ ਜੀ, ਤੁਹਾਡੇ ਤਾਇਆ ਜੀ ਇੰਨੇ ਘਾਟੇ ਵਿਚ ਨਹੀਂ ਰਹੇ, ਦੇਖੋ ਕਸ਼ਮੀਰ ਉਹਨਾਂ ਕੋਲ, ਇਸ ਤੋਂ ਵੀ ਉਪਰ ਰਾਣੀ ਚੰਦ ਕੋਰ ਵਾਲੀ ਜਗੀਰ ਵੀ ਉਹਨਾਂ ਸਾਂਭ ਲਈ ਤੇ ਉਸ ਦੇ ਸਾਰੇ ਗਹਿਣੇ ਵੀ ਤੇ ਨਾਲ ਹੀ ਸ਼ਾਹੀ ਖਜ਼ਾਨੇ ਦਾ ਬਹੁਤ ਵੱਡੇ ਹਿੱਸਾ ਵੀ ਲੈ ਗਏ, ਸ਼ਾਹੀ ਤਬੇਲੇ ਵਿਚੋਂ ਵਧੀਆ ਨਸਲ ਦੇ ਬਹੁਤ ਸਾਰੇ ਘੋੜੇ ਵੀ ਤੇ ਇਸ ਦੇ ਮੁਕਾਬਲੇ ਤੁਹਾਡੇ ਕੋਲ ਤਾਂ ਕੁਝ ਵੀ ਨਹੀਂ! ...ਜ਼ਰਾ ਸੋਚ ਕੇ ਦੇਖੋ।"

ਗੱਲ ਤਾ ਜੱਲੇ ਦੀ ਸੱਚੀ ਸੀ। ਹੀਰਾ ਸਿੰਘ ਉਸ ਨਾਲ ਸਹਿਮਤ ਹੁੰਦਾ 'ਹਾਂ' ਵਿਚ ਸਿਰ ਮਾਰਨ ਲਗਿਆ। ਜੱਲੇ ਨੇ ਅਗੇ ਕਿਹਾ,

"ਰਾਜਾ ਜੀ, ਰਾਜਾ ਸੁਚੇਤ ਸਿੰਘ ਵੀ ਜਿੰਨਾ ਚਿਰ ਵੀ ਜੰਮੂ ਰਹੇ ਵਿਹਲੇ ਹੀ ਰਹੇ, ਠੀਕ ਏ ਉਹਨਾਂ ਕੋਲ ਜਗੀਰ ਸੀ ਪਰ ਰੁਤਬਾ ਤਾਂ ਕੋਈ ਨਹੀਂ ਸੀ, ਤੁਸੀਂ ਵੀ ਇਥੋਂ ਵਿਹਲੇ ਹੋ ਕੇ ਕਸ਼ਮੀਰ ਜਾਵੋਂਗੇ ਤਾਂ ਰਾਜਾ ਗੁਲਾਬ ਸਿੰਘ ਦੇ ਰਹਿਮੋ ਕਰਮ 'ਤੇ ਹੋਵੋਂਗੇ, ਇਸ ਵੇਲੇ ਤੁਸੀਂ ਆਪਣਾ ਬਹੁਤਾ ਕੁਝ ਬਣਾ ਹੀ ਨਹੀਂ ਸਕੇ।"

ਹੀਰਾ ਸਿੰਘ ਨੇ ਇੰਨੀ ਦੂਰ ਤਕ ਕਦੇ ਸੋਚਿਆ ਨਹੀਂ ਸੀ। ਉਹ ਆਹਿਸਤਾ ਜਿਹੇ ਬੋਲਿਆ,

"ਪੰਡਤ ਜੀ, ਹੁਣ ਦੋ ਹੀ ਰਾਹ ਨੇ, ਜਾਂ ਤਾਂ ਸਿੱਖਾਂ ਨਾਲ ਰਲ਼ ਕੇ ਫਿਰੰਗੀਆਂ ਖਿਲਾਫ ਲੜੀਏ ਜਾਂ ਫਿਰ ਤਾਇਆ ਜੀ ਨਾਲ ਰਲ਼ ਕੇ ਸਿੱਖਾਂ ਖਿਲਾਫ।"

"ਇਹ ਤਾਂ ਹੈ ਈ ਪਰ ਮੈਂ ਸਲਾਹ ਦੇਵਾਂਗਾ ਕਿ ਸਿੱਖਾਂ ਨਾਲੋਂ ਰਾਜਾ ਗੁਲਾਬ ਸਿੰਘ ਦਾ ਸਾਥ ਦਿਤਾ ਜਾਵੇ, ਪਰ...।"

"ਪਰ ਕੀ ਪੰਡਤ ਜੀ?"

"ਰਾਜਾ ਜੀ, ਸਿੱਖਾਂ ਦਾ ਇਹ ਵੱਡਾ ਸ਼ਾਹੀ ਖਜ਼ਾਨਾ ਡੋਗਰਿਆਂ ਦੀ ਬਹਾਦਰੀ ਬਦੌਲਤ ਏ, ਇਹਦੇ ਉਪਰ ਤੁਹਾਡਾ ਹੱਕ ਬਣਦਾ ਏ, ਹਾਲੇ ਮੌਕਾ ਏ, ਤੁਸੀਂ ਵਜ਼ੀਰ ਓ, ਸ਼ਾਹੀ ਕਿਲ੍ਹੇ ਵਿਚ ਤੁਹਾਡੀ ਹਕੂਮਤ ਚਲਦੀ ਏ, ਤੁਹਾਨੂੰ ਸ਼ਾਹੀ ਖਜ਼ਾਨੇ ਦੀਆਂ ਚਾਬੀਆਂ ਵੀ ਸਹਿਜੇ ਹੀ ਮਿਲ ਸਕਦੀਆਂ ਨੇ, ਮੈਂ ਕਹਾਂਗਾ ਕਿ ਵਕਤ ਮਿਲਦੇ ਹੀ ਆਪਣੇ ਖਾਸ ਬੰਦਿਆਂ ਨੂੰ ਨਾਲ ਲੈ ਕੇ ਖਜ਼ਾਨਾ ਚੁੱਕੋ ਤੇ ਲਹੌਰ ਵਿਚੋਂ ਨਿਕਲ ਚਲੋ।"

## ਕੌੜੀ ਦਾ ਜੱਲਾ

ਲਹੌਰ ਵਿਚ ਜੱਲੇ ਨੂੰ ਲੋਕ ਬਹੁਤ ਨਫਰਤ ਕਰਦੇ ਸਨ। ਕੋਈ ਉਸ ਬਾਰੇ ਕੋਈ ਗੱਲ ਕਰਦਾ ਤਾਂ ਕਿ ਦਿੰਦਾ ਕਿ ਉਹ ਤਾਂ ਕੌਡੀ ਦਾ ਬੰਦਾ ਨਹੀਂ।...

ਹੋਰ ਕੋਈ ਇਹ ਕਹੇ ਨਾ ਕਹੇ ਮ੍ਹੀਦਾ ਮਰਾਸੀ ਜ਼ਰੂਰ ਕਹਿੰਦਾ ਸੀ। ਅਸਲ ਵਿਚ ਜੱਲਾ ਹੀ ਨਹੀਂ ਜਿਹੜਾ ਬੰਦਾ ਉਹਨੂੰ ਮਣੀ ਦਾ ਦਾਣਾ ਨਹੀਂ ਦੇ ਸਕਦਾ ਉਸ ਦਾ ਮੁੱਲ ਉਹ ਕੌਡੀ ਵੀ ਨਹੀਂ ਸੀ ਪਾਉਂਦਾ। ਮ੍ਹੀਦਾ ਇਕ ਦਿਨ ਵਾਹਵਾ ਸਾਰੀ ਮਣੀ ਇਕ ਸਰਦਾਰ ਦੇ ਘਰੋਂ ਲੈ ਆਇਆ। ਸਰਦਾਰ ਕੋਲ ਮਾਲ ਹਾਲੇ ਪੁੱਜਾ ਹੀ ਸੀ ਤੇ ਮ੍ਹੀਦਾ ਸਿਰ ਤੇ ਜਾ ਖੜਿਆ। ਜਿਉਂ ਲਗਿਆ ਉਸ ਦੀਆਂ ਤਰੀਫਾਂ ਕਰਨ, ਉਸ ਦੇ ਖਾਨਦਾਨ ਦੇ ਗੁਣ ਗਾਉਣ ਕਿ ਸਰਦਾਰ ਖ਼ੁਸ਼ ਹੋ ਗਿਆ। ਉਹ ਪਹਿਲਾਂ ਹੀ ਚੰਗੇ ਰੌਂਅ ਵਿਚ ਸੀ ਉਸ ਨੇ ਪੂਰਾ ਢੇਲਾ ਹੀ ਦੇ ਦਿਤਾ। ਵੈਸੇ ਵੀ ਮ੍ਹੀਦੇ ਨੂੰ ਆਪਣੇ ਜੋਗੀ ਤੇ ਸ੍ਹੀਦੇ ਜੋਗੀ ਮਣੀ ਕਿਤਿਓਂ ਨਾ ਕਿਤਿਓਂ ਮਿਲ ਹੀ ਜਾਂਦੀ ਸੀ ਪਰ ਹੁਣ ਮ੍ਹੀਦੇ ਨੂੰ ਕਈ ਦਿਨ ਤਕ ਕਿਸੇ ਪਾਸੇ ਜਾਣ ਦੀ ਲੋੜ ਨਹੀਂ ਸੀ। ਜਦੋਂ ਉਸ ਨੂੰ ਆਪ ਨੂੰ ਤਲਬ ਲਗਣੀ ਤਾਂ ਉਸ ਨੇ ਛੋਟੇ ਭਰਾ ਸ੍ਹੀਦੇ ਨੂੰ ਵੀ ਸੱਦ ਲੈਣਾ। ਸ੍ਹੀਦਾ ਕੁਝ ਕੁ ਚੁੱਪ ਜਿਹਾ ਬੰਦਾ ਸੀ ਤੇ ਵੱਡੇ ਭਰਾ ਦੀ ਹਰ ਗੱਲ ਨੂੰ ਸਹਿਜੇ ਹੀ ਮੰਨ ਲਿਆ ਕਰਦਾ। ਉਹਨਾਂ ਦਾ ਇਕ ਛੋਟਾ ਭਰਾ ਸ਼ੀਰਾ ਵੀ ਸੀ ਪਰ ਉਹ ਮਣੀ ਨਾਲੋਂ ਸ਼ਰਾਬ ਦਾ ਵਧੇਰੇ ਸ਼ੌਕੀਨ ਸੀ।

ਇਹਨਾਂ ਤਿੰਨਾਂ ਦਾ ਪਿਓ ਢੋਲਾ ਕਿਸੇ ਵੇਲੇ ਸਰਦਾਰ ਚੂਹੜ ਸਿੰਘ ਨਾਲ ਚਨਿਓਟ ਨੇੜੇ ਪੈਂਦੇ ਇਕ ਪਿੰਡ ਬੱਲੋਵਾਲ ਤੋਂ ਆਇਆ ਸੀ। ਗਵਾਲ ਮੰਡੀ ਦੇ ਨਜ਼ਦੀਕ ਹੀ ਉਸ ਦੇ ਰਹਿਣ ਲਈ ਇਕ ਘਰ ਵੀ ਦੇ ਦਿਤਾ ਸੀ। ਇਹ ਸਮਾਂ ਸਰਕਾਰ ਦੇ ਲਹੌਰ ਉਪਰ ਕਬਜ਼ੇ ਦਾ ਸੀ ਤੇ ਉਸ ਵੇਲੇ ਵੱਡੇ ਵੱਡੇ ਸਰਦਾਰ ਲਹੌਰ ਵਿਚ ਆਪਣੀਆਂ ਹਵੇਲੀਆਂ ਬਣਾ ਰਹੇ ਸਨ ਤਾਂ ਜੋ ਸਰਕਾਰ ਦੇ ਨੇੜੇ ਨੇੜੇ ਰਿਹਾ ਜਾ ਸਕੇ। ਸਰਦਾਰ ਚੂਹੜ ਸਿੰਘ ਵੀ ਲਹੌਰ ਇਸੇ ਕਰਕੇ ਆਇਆ ਸੀ। ਢੋਲਾ ਆਪਣੇ ਜਮਾਨੇ ਦਾ ਮਸ਼ਹੂਰ ਨਕਲਚੀ ਸੀ। ਉਸ ਦਾ ਚਾਰ ਨਕਲਚੀਆਂ ਦਾ ਟੋਲਾ ਸੀ ਜੋ ਪਿੰਡ ਪਿੰਡ ਨਕਲਾਂ ਕਰਕੇ ਲੋਕਾਂ ਨੂੰ ਹਸਾਉਂਦੇ। ਸਰਦਾਰ ਚੂਹੜ ਸਿੰਘ ਢੋਲੇ ਦਾ ਮਦਾਹ ਸੀ, ਇਸ ਲਈ ਉਹਨੂੰ ਆਪਣੇ ਨਾਲ ਹੀ ਲਹੌਰ ਲੈ ਆਇਆ। ਪਿਓ ਤੋਂ ਬਾਅਦ ਮ੍ਹੀਦੇ ਤੇ ਸ੍ਹੀਦੇ ਨੇ ਕੁਝ ਦੇਰ ਨਕਲਾਂ ਕੀਤੀਆਂ ਪਰ ਸ੍ਹੀਦੇ ਦੇ ਸੁਭਾਅ ਕਾਰਨ ਬਹੁਤੀ ਕਾਮਯਾਬੀ ਨਹੀਂ ਮਿਲੀ। ਸ਼ੀਰੇ ਦਾ ਰਾਹ ਪਹਿਲਾਂ ਤੋਂ ਹੀ ਅਲੱਗ ਰਿਹਾ ਸੀ। ਉਮਰ ਦਾ ਫਰਕ ਹੋਣ ਕਰਕੇ ਉਹਨਾਂ ਦੀ ਢਾਣੀ ਵਿਚ ਨਹੀਂ ਸੀ ਵੜ ਸਕਿਆ। ਉਹ ਵਜੀਦੇ ਨਾਲ ਨਗੋਜੇ ਵਜਾਉਣ ਜਾ ਲਗਿਆ ਸੀ। ਵਜੀਦਾ ਪਿੰਡੋ-ਪਿੰਡ ਖਾੜੇ ਲਾਉਂਦਾ ਤੇ ਸ਼ੀਰਾ ਨਾਲ ਨਗੋਜੇ ਵਜਾਉਂਦਾ। ਪਿੰਡਾਂ ਵਿਚ ਜ਼ਿਆਦਾ ਘੁੰਮਣ ਕਾਰਨ ਉਹ ਅਫੀਮ ਨਾਲੋਂ ਸ਼ਰਾਬ ਵਲ ਜ਼ਿਆਦਾ ਝੁਕਿਆ ਹੋਇਆ ਸੀ। ਵਜੀਦਾ ਕੋਟ ਪਿੰਡੀ ਦਾਸ ਤੋਂ ਸੀ ਪਰ ਹੁਣ ਜਦੋਂ ਤੋਂ ਖਾੜੇ ਲਾਉਣ ਲਗਿਆ ਸੀ ਤਾਂ ਲਹੌਰ ਹੀ ਆ ਵਸਿਆ ਸੀ। ਉਸ ਦੇ ਬੇਲੀ ਸ਼ੀਰਾ, ਭਾਗੂ ਤੇ ਤਾਰਾ ਇਥੋਂ ਦੇ ਹੀ ਸਨ। ਸਾਰੇ ਇਕੋ ਹੀ ਮਹੱਲੇ ਵਿਚ ਰਹਿੰਦੇ ਸਨ ਸੋ ਰਿਆਜ਼ ਕਰਨਾ ਵੀ ਸੌਖਾ ਰਹਿੰਦਾ। ਪਤਾ ਹੁੰਦੇ ਹੋਏ ਵੀ ਮ੍ਹੀਦਾ ਕਈ ਵਾਰ ਵਜੀਦੇ ਨੂੰ ਪੁੱਛਣ ਲਗਦਾ,

"ਇਹ ਬਈ ਜਿਹੜਾ ਤੂੰ ਏਨਾ ਸੰਘ ਪਾੜਦਾ ਏਂ, ਇਹ ਤੂੰ ਕਹਿੰਨਾ ਕੀ ਏਂ?"

"ਤੈਨੂੰ ਨਹੀਂ ਪਤਾ? ...ਮੈਂ ਕੁਝ ਨਹੀਂ ਕਹਿੰਦਾ ਬਸ ਇਕ ਕਿੱਸਾ ਸੁਣਾਉਂਨਾਂ।"

"ਪਰ ਲੋਕ ਹੱਸਦੇ ਤਾਂ ਹੈ ਨਹੀਂ ਨਾ!"

"ਮ੍ਹੀਦਿਆ, ਤੂੰ ਕੀ ਸੋਚਦਾਂ ਬਈ ਲੋਕ ਹੱਸਣ ਨਾਲ ਈ ਖ਼ੁਸ਼ ਹੁੰਦੇ ਨੇ, ਕਦੇ ਦੇਖੀਂ ਮੇਰੇ ਖਾੜੇ ਵਿਚ ਆ ਕੇ, ਦੇਖੀਂ ਲੋਕ ਕਿਵੇਂ ਸੁੰਨ ਹੋ ਕੇ ਦੇਖਦੇ ਨੇ ਮੇਰੇ ਵਲ, ਕਿਵੇਂ ਆਪਣੇ ਕੰਨ ਮੇਰੇ ਬੋਲਾਂ ਨਾਲ ਜੋੜ ਦਿੰਦੇ ਨੇ।"

"ਏਹਦਾ ਮਤਲਬ ਤੂੰ ਰਾਸ-ਧਾਰੀਆ ਜਿਹਾ ਈ ਏਂ।"

"ਤੂੰ ਰਿਹਾ ਨਾ ਮਰਾਸੀ ਦਾ ਮਰਾਸੀ! ...ਓ ਬਾਬਾ, ਰਾਸ-ਧਾਰੀਏ ਆਪ ਸਾਂਗ ਬਣਦੇ ਨੇ ਪਰ ਅਸੀਂ ਆਪਣੀ ਰਾਗ ਵਿਦਿਆ ਦੇ ਸਿਰ 'ਤੇ ਲੋਕਾਂ ਨੂੰ ਨਾਲ ਜੋੜਦੇ ਆਂ।"

"ਵਜੀਦਿਆ, ਤੂੰ ਮੈਨੂੰ ਬਹੁਤੀਆਂ ਅਕਲਾਂ ਨਾ ਦੇਹ, ਮੈਂ ਬਥੇਰੇ ਲੋਕ ਦੇਖੇ ਨੇ, ਇਹ ਤਾਂ ਸ੍ਹੀਦੇ ਦਾ ਬੇੜਾ ਬਹਿ ਗਿਆ ਨਹੀਂ ਤਾਂ ਮੈਂ ਵੀ ਖਾੜੇ ਲਾਉਂਦਾ ਹੁੰਦਾ, ਮੈਂ ਤਾਂ ਹਾਲੇ ਖੜਾ ਈ ਹੁੰਦਾ ਸੀ ਕਿ ਲੋਕ ਹੱਸਣ ਲਗ ਪੈਂਦੇ।"

"ਇਵੇਂ ਈ ਹੁੰਦਾ ਏ ਮ੍ਹੀਦਿਆ, ਲੋਕ ਤੁਹਾਡੀ ਸ਼ਕਲ ਨਾਲ ਈ ਜੁੜ ਜਾਂਦੇ ਨੇ, ਜੇ ਤੁਸੀਂ ਉਹਨਾਂ ਦੀ ਆਸ ਤੇ ਪੂਰੇ ਉਤਰਦੇ ਓ ਤਾਂ ਜੁੜੇ ਰਹਿੰਦੇ ਨੇ ਪਰ ਸਾਡੇ ਕੰਮ ਵਿਚ ਰਿਆਜ਼ ਬਹੁਤ ਜ਼ਰੂਰੀ ਏ।"

"ਏਨਾ ਨਿਆਣਾ ਨਹੀਂ ਮੈਂ ਵਜੀਦਿਆ, ਅਸੀਂ ਵੀ ਬਥੇਰੀਆਂ ਮਸ਼ਕਾਂ ਕਰਦੇ ਹੁੰਦੇ ਸੀ ਪਰ ਸਾਡਾ ਬਾਪੂ ਤਾਂ ਨਵੀਆਂ ਨਵੀਆਂ ਯੁਗਤਾਂ ਵੀ ਘੜਦਾ ਰਹਿੰਦਾ ਸੀ, ਹਰ ਇਲਾਕੇ ਦੀ ਆਪਣੀ ਜੁਗਤ, ਕਹਿੰਦਾ ਸੀ ਕਿ ਲੋਕ ਪੁਰਾਣੀਆਂ ਗੱਲਾਂ ਤੋਂ ਅੱਕ ਜਾਂਦੇ ਨੇ।"

"ਇਹ ਤਾਂ ਫੇਰ ਹੈ ਵੇ।"

"ਪਰ ਤੁਸੀਂ ਤਾਂ ਉਥੇ ਈ ਹੀਰ ਦੁਆਲ਼ੇ ਘੁੰਮੀ ਜਾਂਦੇ ਓ।"

"ਮ੍ਹੀਦਿਆ, ਤੈਨੂੰ ਸੁਆਹ ਪਤਾ ਏ ਖਾੜੇ ਬਾਰੇ, ਭਲਾ ਕੋਈ ਹੀਰ ਵੀ ਨਗੋਜ਼ਿਆਂ ਤੇ ਗਾਉਂਦਾ ਏ!"

"ਵਜੀਦਿਆ, ਤੂੰ ਬਹੁਤਾ ਚੌਧਰੀ ਨਾ ਬਣ, ਮੈਨੂੰ ਪਤਾ ਸਾਰਾ, ਹੀਰ ਨਾ ਗਾਉਂਦਾ ਹੋਵੇਂਗਾ ਤਾਂ ਸੱਸੀ ਗਾ ਲੈਂਦਾ ਹੋਵੇਂਗਾ ਪਰ ਹੈਗੀ ਤਾਂ ਉਹੀ ਬੇਹੀ ਕੜ੍ਹੀ।"

"ਨਹੀਂ ਓਏ ਮ੍ਹੀਦਿਆ, ਮੈਂ ਨਵੇਂ ਗੌਣ ਜੋੜਦਾਂ ਰਹਿੰਨਾਂ, ਮੈਂ ਸਰਕਾਰ ਤੇ ਮੋਰਾਂ ਦੇ ਜੋੜੇ ਸੀ, ਬਹੁਤ ਚਲੇ, ਫੇਰ ਨੌਨਿਹਾਲ 'ਤੇ ਦਰਵਾਜ਼ਾ ਡਿਗਣ ਦਾ ਜੋੜਿਆ ਸੀ ਉਹ ਵੀ ਲੋਕਾਂ ਬਹੁਤ ਚਾਹਿਆ, ਫੇਰ ਜਿਹੜੇ ਆਹ ਹਜ਼ਾਰਾਂ ਸਿਪਾਹੀ ਆਏ ਦਿਨ ਮਰਦੇ ਨੇ ਇਹ ਪਿੰਡਾਂ ਦੇ ਈ ਤਾਂ ਹੁੰਦੇ ਨੇ, ਮੈਂ ਇਹਨਾਂ ਦੀ ਬਹਾਦਰੀ ਦੇ ਕਿੱਸੇ ਸੁਣਾ ਕੇ ਲੋਕਾਂ ਨੂੰ ਖ਼ੁਸ਼ ਕਰ ਦਿੰਨਾਂ।"

"ਹਲਾਅ! ਵਜੀਦਿਆ, ਇਹ ਗੱਲ ਤਾਂ ਤੂੰ ਬਹੁਤ ਚੰਗੀ ਕਰਦਾ ਏਂ, ਅਮੀਰ ਬੰਦਾ ਮਰਦਾ ਏ ਤਾਂ ਸਭ ਨੂੰ ਪਤਾ ਹੁੰਦਾ ਏ ਪਰ ਗਰੀਬ ਸਿਪਾਹੀਆਂ ਦੀ ਮੌਤ ਦਾ ਨਾ ਕਿਸੇ ਨੂੰ ਅਫਸੋਸ ਹੁੰਦਾ ਏ ਤੇ ਨਾ ਹੀ ਉਹਨੂੰ ਕੋਈ ਜਾਣਦਾ ਹੁੰਦਾ ਏ।"

"ਮ੍ਹੀਦਿਆ, ਪੰਜਾਬ ਦੇ ਲੋਕ ਲਹੌਰ ਦੇ ਸ਼ਾਹੀ ਦਰਬਾਰ ਦੀਆਂ ਗੱਲਾਂ ਸੁਣਨੀਆਂ ਬਹੁਤ ਪਸੰਦ ਕਰਦੇ ਨੇ, ਹੁਣ ਦੇਖ ਆਹ ਸ਼ਾਹ ਮੁਹੰਮਦ ਵਲ ਈ ਦੇਖ ਲਾ, ਏਦਾਂ ਦੀ ਹਰੀ ਸੂੰਹ ਨਲੂਏ ਦੀ ਸੀ ਹਰਫੀ ਵੀ ਲੋਕ ਬਹੁਤ ਧਿਆਨ ਨਾਲ਼ ਸੁਣਦੇ ਨੇ, ...ਨਗੋਜ਼ਿਆਂ ਉਪਰ ਇਸ਼ਕ ਨਾਲ਼ੋਂ ਬਹਾਦਰੀ ਤੇ ਦੁੱਖ ਦੀ ਗੱਲ ਬਹੁਤ ਸ਼ੋਭਦੀ ਏ ਤੇ ਮੈਨੂੰ ਪਤਾ ਏ ਕਿ ਨਗੋਜ਼ੇ ਨਾਲ ਗੌਣ ਕਿਵੇਂ ਲਿਖਣਾ ਏਂ।"

"ਫੇਰ ਤਾਂ ਵਜੀਦਿਆ, ਮੇਰਾ ਗੌਣ ਵੀ ਲਿਖਦੇ ਯਾਰ।"

"ਮ੍ਹੀਦਿਆ, ਏਵੇਂ ਕਰ ਕਿ ਮਿਰਜ਼ੇ ਵਾਂਗੂੰ ਮਾਸੀ ਦੀ ਧੀ ਕੱਢ ਕੇ ਲੈ ਜਾਹ!"

"ਵਜੀਦਿਆ, ਕੋਈ ਅਕਲ ਕਰ!"

"ਹੋਰ ਗੌਣ ਓਵੇਂ ਈ ਨਹੀਂ ਬਣ ਜਾਂਦੇ, ਬੰਦਾ ਕੋਈ ਕਮਲ਼ ਮਾਰੇ, ਜੱਗੋਂ ਤੇਰਵੀਂ ਕਰੇ ਤਾਂ ਈ ਲੋਕ ਓਹਦੀ ਗੱਲ ਸੁਣਨੀ ਪਸੰਦ ਕਰਦੇ ਨੇ।"

ਮ੍ਹੀਦੇ ਨੇ ਉਸ ਦੀ ਗੱਲ ਸੁਣਦਿਆਂ ਜੇਬ ਵਿਚੋਂ ਇਕ ਦਾਣਾ ਮਣੀ ਕੱਢੀ ਤੇ ਮੂੰਹ ਵਿਚ ਪਾ ਕੇ ਬੋਲਿਆ,

"ਯਾਰ, ਆਹ ਮਾਈ ਜਿੰਦਾਂ ਤੇ ਲਾਲ ਸਿੰਘ ਦਾ ਗੌਣ ਲਿਖ ਦੇ, ਦੇਖ ਕਿਵੇਂ ਘਿਓ ਖਿਚੜੀ ਹੋਏ ਫਿਰਦੇ ਨੇ।"

"ਹੌਲੀ ਬੋਲ ਮ੍ਹੀਦਿਆ, ਕੰਧਾਂ ਦੇ ਵੀ ਕੰਨ ਹੁੰਦੇ ਨੇ, ਇਹਨਾਂ ਦਾ ਮੈਂ ਲਿਖਿਆ ਹੋਇਆ ਏ ਤੇ ਸੁਣਾਉਂ'ਨਾ ਵੀ ਆਂ ਪਰ ਦੂਰ ਦੂਰ ਦੇ 'ਲਾਕਿਆਂ ਵਿਚ। ਦੂਰ ਦੇ ਲੋਕਾਂ ਨੂੰ ਲਹੌਰ ਦੇ ਦਰਬਾਰ ਦੀ ਕਿਸੇ ਖਬਰ ਦਾ ਨਹੀਂ ਪਤਾ ਹੁੰਦਾ, ਅਸੀਂ ਗੌਣ ਵਿਚ ਦਸਦੇ ਹਾਂ ਤਾਂ ਖੁਸ਼ ਹੋ ਜਾਂਦੇ ਨੇ।"

"ਹਲਾਅ!"

ਮ੍ਹੀਦੇ ਲਈ ਇਹ ਨਵੀ ਗੱਲ ਸੀ ਕਿ ਦਰਬਾਰ ਦੀਆਂ ਸਾਰੀਆਂ ਖਬਰਾਂ ਇਵੇਂ ਖਾੜੇ ਲਾਉਣ ਵਾਲਿਆਂ ਰਾਹੀਂ ਲੋਕਾਂ ਵਿਚ ਪੁਜਦੀਆਂ ਹਨ। ਇਹ ਖਾੜੇ ਲਾਉਣ ਵਾਲੇ, ਕਵੀਸ਼ਰ ਬਗੈਰਾ ਲਹੌਰ ਕੀ ਦੁਨੀਆਂ ਭਰ ਦੀਆਂ ਖਬਰਾਂ ਆਪਣੇ ਕਬਿੱਤਾਂ ਰਾਹੀਂ ਪਿੰਡ ਪਿੰਡ ਪਹੁੰਚਦੀਆਂ ਕਰ ਦਿੰਦੇ ਸਨ। ਫਿਰ ਵਜੀਦਾ ਹੌਲੀ ਜਿਹੀ ਬੋਲਿਆ,

"ਮ੍ਹੀਦੇ, ਮੈਂ ਤਾਂ ਜੱਲੇ ਬਾਮ੍ਹਣ ਉਤੇ ਵੀ ਗੌਣ ਬਣਾਇਆ।"

"ਸੁਣਾ ਯਾਰ।"

"ਉਤੇ ਅੱਲਾ, ਹੇਠਾਂ ਜੱਲਾ, ..ਏਹਦੇ ਸਿਰ 'ਚ ਮਾਰੋ ਖੱਲਾ, ..ਇਹ ਕਹੇ ਫੇਰ ਵੱਲਾ ਵੱਲਾ, ..ਇਹ ਡਾਹਡਾ ਈ ਦੁਖ ਦਿੰਦਾ ਏ, ..ਬੱਚਾ ਬੱਚਾ ਇਹਤੋਂ ਤ੍ਰਹਿੰਦਾ ਏ, ..ਕਿਤੇ ਮਿਲ ਜਾਏ ਕੱਲਾ, ਫੇ' ਕਰੇਗਾ ਅੱਲਾ ਅੱਲਾ! ...ਪਰ ਮ੍ਹੀਦਿਆ, ਮੈਂ ਇਹ ਦਰਿਆਓਂ ਪਾਰ ਜਾਵਾਂ ਤਾਂ ਈ ਸੁਣਾਉਂ'ਨਾ।"

"ਆਹੋ, ਏਧਰ ਸੁਣਾ ਕੇ ਸਿਰ ਕਲਮ ਕਰਾਉਣਾ!"

"ਡੋਗਰਿਆਂ ਦੇ ਵੀ ਜੋੜੇ ਨੇ, ਕਦੇ ਹਾੜਾ ਪਿਲਾਏਂਗਾ ਤਾਂ ਸੁਣਾਵਾਂਗਾ।"

"ਦੇਖ ਬਈ ਸਿੱਧੀ ਗੱਲ, ਹਾੜਾ ਤਾਂ ਮੇਰੇ ਕੋਲ ਹੈ ਨਹੀਂ, ਹਾਂ ਮਣੀ ਦਾ ਦਾਣਾ ਦੇ ਸਕਦਾਂ ਉਹ ਵੀ ਆਪ ਔਖਾ ਹੋ ਕੇ।"

ਕਹਿੰਦਾ ਮ੍ਹੀਦਾ ਹੱਸਣ ਲਗਿਆ।...

ਜੱਲਾ ਤੇ ਹੀਰਾ ਸਿੰਘ ਆਪਣੇ ਭਵਿੱਖ ਬਾਰੇ ਸਲਾਹਾਂ ਬਥੇਰੀਆਂ ਕਰਦੇ ਰਹਿੰਦੇ ਸਨ ਪਰ ਹਾਲੇ ਕੋਈ ਫੈਸਲਾ ਨਹੀਂ ਸਨ ਲੈ ਸਕੇ। ਹੁਣ ਖਾਲਸਾ ਫੌਜ ਵੀ ਡੇਰੇ ਵਾਲੀ ਘਟਨਾ ਬਾਰੇ ਠੰਡੀ ਪੈ ਚੁੱਕੀ ਸੀ। ਹੀਰਾ ਸਿੰਘ ਕੁਝ ਕੁ ਤਸੱਲੀ ਜਿਹੀ ਵਿਚ ਆ ਗਿਆ ਸੀ। ਦੋ ਪੰਚਾਂ ਨੇ ਮੁੜ ਕੇ ਰਿਸ਼ਵਤ ਲੈਣੀ ਸ਼ੁਰੂ ਕਰ ਦਿਤੀ ਸੀ। ਜੱਲਾ ਵੀ ਮੁੜ ਜ਼ੋਰ ਫੜਨ ਲਗਿਆ ਤੇ ਇਕ ਵਾਰ ਫਿਰ ਆਪਣੇ ਰੰਗ ਜਿਹੇ ਵਿਚ ਆਉਣ ਲਗ ਪਿਆ। ਜੱਲਾ ਲਾਲ ਸਿੰਘ ਤੇ ਜਵਾਹਰ ਸਿੰਘ ਦੀ ਵਧੀ ਤਾਕਤ ਕਾਰਨ ਈਰਖਾ ਕਰ ਰਿਹਾ ਸੀ ਤੇ ਇਸੇ ਈਰਖਾ ਵੱਸ ਹੋ ਕੇ ਜੱਲੇ ਨੇ ਉਹਨਾਂ ਦੀਆਂ ਕਹਾਣੀਆਂ ਬਣਾ ਬਣਾ ਕੇ ਸ਼ਹਿਰ ਵਿਚ ਫੈਲਾਉਣੀਆਂ ਸ਼ੁਰੂ ਕੀਤੀਆਂ ਹੋਈਆਂ ਸਨ। ਇਹ ਕਹਾਣੀਆਂ ਸ਼ਾਹੀ ਮਹੱਲ ਤਕ ਵੀ ਪੁਜਦੀਆਂ ਸਨ। ਜਵਾਹਰ ਸਿੰਘ ਦੀ ਮੰਗਲਾ ਨਾਲ ਦੋਸਤੀ ਬਾਰੇ ਕਿਸੇ ਨੂੰ ਸ਼ੱਕ ਵੀ ਨਹੀਂ ਸੀ ਤੇ ਨਾ ਹੀ ਇਤਰਾਜ਼ ਕਿਉਂਕਿ ਰਖੇਲਾਂ ਰੱਖਣ ਦਾ ਆਮ ਰਿਵਾਜ ਸੀ ਪਰ ਲਾਲ ਸਿੰਘ ਦਾ ਰਾਣੀ ਜਿੰਦਾਂ ਨਾਲ ਨਾਂ ਜੁੜਨਾ ਵੱਡੀ ਗੱਲ ਸੀ। ਰਾਣੀ ਜਿੰਦਾਂ ਜਵਾਨ ਸੀ, ਖੂਬਸੂਰਤ ਸੀ, ਇਕੱਲੀ ਸੀ ਤੇ ਲਾਲ ਸਿੰਘ ਦਾ ਮਹਿਲਾਂ ਵਿਚ ਆਉਣਾ ਜਾਣਾ ਆਮ ਸੀ ਇਸ ਕਰਕੇ ਖੰਭਾਂ ਦੀਆਂ ਡਾਰਾਂ ਬਣਨੀਆਂ ਹੀ ਸਨ।

ਪਰ ਇਕ ਗੱਲ ਅਜਿਹੀ ਹੋਈ ਕਿ ਜਿਸ ਨੇ ਸ਼ਾਹੀ ਮਹੱਲਾਂ ਵਿਚ ਤਕਲੀਫ ਤੇ ਗੁੱਸੇ ਦੀ ਇਕ ਲਹਿਰ ਜਿਹੀ ਦੁੜਾ ਦਿਤੀ। ਉਹ ਸੀ ਕਿ ਜੱਲੇ ਨੇ ਲਹੌਰ ਵਿਚ ਇਕ ਖਬਰ ਉਡਾਈ ਕਿ ਰਾਣੀ ਜਿੰਦਾਂ ਗਰਭਵਤੀ ਹੋ ਗਈ ਹੈ। ਚੋਰੀ ਚੋਰੀ ਜੋ ਹੋ ਰਿਹਾ ਹੋਵੇ ਉਹ ਤਾਂ ਸ਼ਾਇਦ ਸਹਿਣਯੋਗ ਸੀ ਪਰ ਖਾਲਸਾ ਫੌਜ ਲਈ ਇਹ ਬੇਇਜ਼ਤੀ ਵਾਲੀ ਖਬਰ ਸੀ ਤੇ ਹੋਰ ਦਰਬਾਰੀਆਂ ਲਈ ਵੀ। ਜਦ ਰਾਣੀ ਤਕ ਇਹ ਖਬਰ ਪੁੱਜੀ ਤਾਂ ਉਹ ਵੀ ਹੈਰਾਨ ਰਹਿ ਗਈ। ਹਾਲੇ ਇਹ ਖਬਰ ਜਵਾਨ ਹੀ ਹੋ ਰਹੀ ਸੀ ਕਿ ਇਕ ਹੋਰ ਅਫਵਾਹ ਤੁਰੀ ਪਈ ਕਿ ਰਾਣੀ ਨੇ ਗਰਭਪਾਤ ਕਰਵਾ ਦਿਤਾ ਹੈ ਤੇ ਅਜਕਲ ਮਹਿਲਾਂ ਵਿਚ ਬਿਮਾਰ ਪਈ ਹੈ। ਇਹ ਸੁਣ ਕੇ ਤਾਂ ਪੰਚਾਂ ਦਾ ਗੁੱਸਾ ਸਤਵੇਂ ਅਸਮਾਨ ਜਾ ਚੜਿਆ। ਉਹਨਾਂ ਇਕ ਦਮ ਹੁਕਮ ਚਾੜ ਦਿਤਾ ਕਿ ਹੀਰਾ ਸਿੰਘ ਤੇ ਜੱਲੇ ਨੂੰ ਬੁਧੂ ਕੇ ਆਵੇ ਬੁਲਾਇਆ ਜਾਵੇ। ਹੀਰਾ ਸਿੰਘ ਪੱਖੀ ਇਕ ਪੰਚ ਨੇ ਸਰਦਾਰ ਮੱਲ ਸਿੰਘ ਨੂੰ ਕਿਹਾ,

"ਸਰਦਾਰ ਜੀ, ਤੁਸੀਂ ਹੀਰਾ ਸਿੰਘ ਤੇ ਜੱਲੇ ਦੀ ਬਜਾਏ ਮਾਈ ਜੀ ਤੇ ਲਾਲ ਸਿੰਘ ਨੂੰ ਤਲਬ ਕਰੋ, ਉਹਨਾਂ ਤੋਂ ਪੁੱਛੋ ਕਿ ਸੱਚ ਕੀ ਏ।"

"ਨਹੀਂ ਸਰਦਾਰ ਜੀ, ਮਾਈ ਸਾਡੀ ਮਾਂ ਦੀ ਜਗਾਹ ਏ ਅਸੀਂ ਅਜਿਹਾ ਨਹੀਂ ਕਰ ਸਕਦੇ, ਸਾਨੂੰ ਕਰਨਾ ਵੀ ਨਹੀਂ ਚਾਹੀਦਾ। ..ਪਹਿਲਾਂ ਜੱਲੇ ਤੋਂ ਜਾਣੀਏਂ ਕਿ ਉਹ ਅਜਿਹੀਆਂ ਅਫਵਾਹਾਂ ਕਿਉਂ ਫੈਲਾ ਰਿਹਾ ਏ, ਇਹ ਕੋਈ ਮਾਮੂਲੀ ਗੱਲ ਨਹੀਂ ਏ। ਜੇ ਇਹ ਸੱਚ ਏ ਤਾਂ ਇਹਦਾ ਸਬੂਤ ਦੇਵੇ ਤੇ ਅਸੀਂ ਲਾਲ ਸਿੰਘ ਦਾ ਸਿਰ ਕਲਮ ਕਰ ਦੇਵਾਂਗੇ।"

ਫੌਜ ਦੇ ਹੁਕਮ 'ਤੇ ਹੀਰਾ ਸਿੰਘ ਤੇ ਜੱਲਾ ਆਪਣੇ ਕੁਝ ਬੰਦਿਆ ਨਾਲ ਬੁਧੂ ਕੇ ਆਵੇ ਪੁੱਜ ਕੇ ਫੌਜ ਦੇ ਪੰਚਾਂ ਸਾਹਮਣੇ ਪੇਸ਼ ਹੋ ਗਏ। ਪੰਚ ਮੱਲ ਸਿੰਘ ਗਰਜਦਾ ਹੋਇਆ ਬੋਲਿਆ,

"ਜੱਲੇ, ਇਹ ਜਿਹੜੀ ਗੱਲ ਤੂੰ ਕਹਿ ਰਿਹਾ ਏਂ ਇਸ ਵਿਚ ਕਿੰਨੀ ਕੁ ਸਚਾਈ ਏ?"

''ਸਰਦਾਰ ਜੀ, ਇਹ ਖਬਰ ਸੌ ਵਿਸਵੇ ਸੱਚ ਏ।''

''ਜੱਲੇ, ਜੇ ਇਹ ਖਬਰ ਸੱਚ ਹੋਈ ਤਾਂ ਅਸੀਂ ਲਾਲ ਸਿੰਘ ਦਾ ਸਿਰ ਕਲਮ ਕਰ ਦੇਵਾਂਗੇ ਤੇ ਜੇ ਗਲਤ ਹੋਈ ਤਾਂ ਤੈਨੂੰ ਇਸ ਕੁਫਰ ਦੇ ਨਤੀਜੇ ਭੁਗਤਣ ਲਈ ਤਿਆਰ ਰਹਿਣਾ ਚਾਹੀਦਾ ਏ। ...ਤੇ ਹੀਰਾ ਸਿੰਘ, ਤੂੰ ਵੀ ਕੰਨ ਖੋਹਲ ਕੇ ਸੁਣ ਲੈ ਕਿ ਅਜਿਹੀਆਂ ਅਫਵਾਹਾਂ ਫੈਲਾ ਕੇ ਲੋਕਾਂ ਵਿਚ ਬਦਅਮਨੀ ਪੈਦਾ ਕਰਨ ਦੀ ਇਕੋ ਈ ਸਜ਼ਾ ਏ।''

''ਠੀਕ ਏ ਸਰਦਾਰ ਜੀ।''

''ਫਿਰ ਦਸ ਜੱਲੇ, ਤੇਰੀ ਇਸ ਖਬਰ ਦਾ ਜ਼ਰੀਆ ਕੀ ਏ?''

''ਸਰਦਾਰ ਜੀ, ਮੈਨੂੰ ਇਹ ਖਬਰ ਹੁਕਮੀ ਦਾਈ ਨੇ ਦਿਤੀ ਏ ਜਿਸ ਦਾ ਸ਼ਾਹੀ ਮਹਿਲ ਵਿਚ ਜਾਣਾ ਆਉਣਾ ਬਹੁਤ ਪੁਰਾਣਾ ਏ।''

ਹੁਕਮੀ ਦਾਈ ਸ਼ਾਹੀ ਮਹੱਲ ਵਿਚ ਹੋਣ ਵਾਲੇ ਬਹੁਤ ਸਾਰੇ ਜਣੇਪਿਆਂ ਦੀ ਗਵਾਹ ਸੀ। ਨੌਨਿਹਾਲ ਸਿੰਘ ਦੇ ਜਨਮ ਤੋਂ ਲੈ ਕੇ ਸ਼ੇਰ ਸਿੰਘ ਦੇ ਬੱਚਿਆਂ ਦੇ ਜਨਮ ਵੇਲੇ ਵੀ ਉਹ ਹਾਜ਼ਰ ਸੀ। ਜੱਲਾ ਬੁਧੂ ਕੇ ਆਵੇ ਤੋਂ ਤਾਂ ਵਾਪਸ ਆ ਗਿਆ ਪਰ ਉਸ ਦੀਆਂ ਲੱਤਾਂ ਕੰਬ ਰਹੀਆਂ ਸਨ। ਉਸ ਨੂੰ ਲਗ ਰਿਹਾ ਸੀ ਕਿ ਮੌਤ ਹੁਣ ਵੀ ਆਈ ਕਿ ਹੁਣ ਵੀ ਆਈ। ਉਸ ਨੇ ਹੀਰਾ ਸਿੰਘ ਨੂੰ ਕਿਹਾ,

''ਰਾਜਾ ਜੀ, ਵਕਤ ਆ ਗਿਆ ਕਿ ਲਹੌਰ ਵਿਚੋਂ ਚਲੇ ਜਾਇਆ ਜਾਏ।''

''ਪੰਡਤ ਜੀ, ਮੇਰਾ ਵੀ ਖਿਆਲ ਏ ਕਿ ਹੁਣ ਜੰਮੂ ਲਈ ਨਿਕਲ ਚਲੀਏ, ਇਹਨਾਂ ਦਾ ਗੁੱਸਾ ਤਾਇਆ ਜੀ ਦੇ ਲਗਾਨ ਨਾ ਦੇਣ ਕਰਕੇ ਵੀ ਜ਼ਿਆਦਾ ਵਧਿਆ ਹੋਇਆ ਏ।''

''ਰਾਜਾ ਜੀ, ਹਾਲਾਤ ਬਹੁਤ ਨਾਜ਼ੁਕ ਨੇ, ਸ਼ਾਇਦ ਲਹੌਰ ਵਿਚੋਂ ਨਿਕਲਣ ਦੇ ਸਾਡੇ ਰਾਹ ਵੀ ਬੰਦ ਕਰ ਦਿਤੇ ਜਾਣ।''

''ਤੁਸੀਂ ਜਲਦੀ ਹੀ ਜੰਮੂ ਨੂੰ ਸੁਨੇਹਾ ਭੇਜੋਂ ਕਿ ਨਾਰੋਵਾਲ ਦੇ ਰਸਤੇ ਭਾਰੀ ਤਦਾਦ ਵਿਚ ਫੌਜ ਭੇਜੀ ਜਾਵੇ ਜੋ ਕਿ ਸਾਨੂੰ ਰਾਹ ਵਿਚ ਮਿਲੇ, ਜੇ ਖਾਲਸਾ ਫੌਜ ਨਾਲ ਸਾਡਾ ਵਾਹ ਪੈ ਜਾਏ ਤਾਂ ਸਾਡੀ ਮੱਦਦ ਹੋ ਸਕੇ।''

''ਇਹ ਤੇ ਬਹੁਤ ਜਰੂਰੀ ਏ ਰਾਜਾ ਜੀ, ਅਸੀਂ ਜਦ ਤਕ ਮੌਕਾ ਪਾਉਂਦੇ ਹੀ ਆਪਣੇ ਕੁਝ ਬੰਦੇ ਲੈ ਕੇ ਸ਼ਾਹੀ ਖਜਾਨੇ ਵਿਚੋਂ ਜੋ ਕੁਝ ਹੋ ਸਕੇ ਇਕੱਠਾ ਕਰਦੇ ਹਾਂ।''

ਪੋਹ ਚੜ੍ਹ ਚੁਕਿਆ ਸੀ। ਠੰਡ ਜ਼ੋਰਾਂ 'ਤੇ ਸੀ। ਧੁੰਧ ਭਰੀ ਇਕ ਸਵੇਰ, ਮੌਕਾ ਮਿਲਦੇ ਹੀ ਜੱਲੇ ਤੇ ਹੀਰਾ ਸਿੰਘ ਨੇ ਖਜ਼ਾਨਚੀ ਤੋਂ ਜਬਰਦਸਤੀ ਖਜ਼ਾਨਾ ਖੁਲਵਾਇਆ ਤੇ ਸਾਰਾ ਸਮਾਨ ਹਾਥੀਆਂ ਉਪਰ ਲੱਦ ਕੇ ਆਪਣੀ ਤਿੰਨ ਹਜ਼ਾਰ ਫੌਜ ਨਾਲ ਟੈਕਸਾਲੀ ਦਰਵਾਜ਼ੇ ਰਾਹੀਂ ਬਾਹਰ ਨਿਕਲ ਗਏ। ਕਿਲ੍ਹੇ ਵਿਚ ਉਸ ਵੇਲੇ ਹੋਰ ਵੀ ਬਹੁਤ ਸਾਰੇ ਲੋਕ ਸਨ ਇਸ ਲਈ ਖਬਰ ਜਵਾਹਰ ਸਿੰਘ ਤਕ ਜਾ ਪੁੱਜੀ। ਉਸ ਨੇ ਸ਼ਾਮ ਸਿੰਘ ਅਟਾਰੀਵਾਲਾ ਤੇ ਅਤਰ ਸਿੰਘ ਕਾਲਿਆਂ ਵਾਲਾ ਆਪਣੇ ਨਾਲ ਲਏ ਤੇ ਕਾਫੀ ਤਦਾਦ ਵਿਚ ਫੌਜ ਵੀ ਤੇ ਹੀਰਾ ਸਿੰਘ ਤੇ ਜੱਲੇ ਨੂੰ ਪੰਜ-ਸੱਤ ਕੋਹ 'ਤੇ ਹੀ ਜਾ ਘੇਰਿਆ। ਰਾਜਾ ਗੁਲਾਬ ਸਿੰਘ ਦੀ ਭੇਜੀ ਫੌਜ ਵੀ ਹੀਰਾ ਸਿੰਘ ਨੂੰ ਰਾਹ ਵਿਚ ਹੀ ਮਿਲ ਗਈ ਸੀ। ਦੋਨਾਂ ਪਾਸਿਆਂ ਤੋਂ ਘਮਸਾਨ ਦੀ ਲੜਾਈ ਹੋਈ। ਅਤਰ ਸਿੰਘ ਕਾਲਿਆਂ ਵਾਲੇ ਦੇ ਵਾਰ ਨਾਲ ਹੀਰਾ ਸਿੰਘ ਘੋੜੇ ਤੋਂ ਡਿਗ ਪਿਆ। ਅਤਰ ਸਿੰਘ ਨੇ ਉਸ ਨੂੰ ਮਾਰਨ ਲਈ ਤਲਵਾਰ ਸੂਤੀ ਤਾਂ ਹੀਰਾ ਸਿੰਘ ਹੱਥ ਜੋੜਦਾ ਬੋਲਿਆ,

''ਸਰਦਾਰ ਜੀ, ਮੈਨੂੰ ਬਖਸ਼ ਦਿਓ, ਮੈਂ ਸਿੰਘ ਸਜ ਜਾਵਾਂਗਾ ਤੇ ਸਾਰੀ ਉਮਰ ਸਿੱਖਾਂ ਦੀ ਚਾਕਰੀ ਕਰਾਂਗਾ।''

''ਹੀਰਾ ਸਿੰਘ,ਇਹ ਵਕਤ ਸਿੰਘ ਸਜਣ ਦਾ ਨਹੀਂ, ਧਿਆਨ ਸਿੰਘ ਨੂੰ ਜਾਕੇ ਮਿਲਣ ਦਾ ਏ।''

ਕਹਿੰਦਿਆਂ ਅਤਰ ਸਿੰਘ ਨੇ ਇਕੋ ਵਾਰ ਨਾਲ ਉਸ ਦੀ ਗਰਦਣ ਲਾਹ ਦਿਤੀ।

ਇਸ ਲੜਾਈ ਵਿਚ ਰਾਜਾ ਹੀਰਾ ਸਿੰਘ, ਜੱਲਾ, ਮੀਆਂ ਲਾਭ ਸਿੰਘ, ਮੀਆਂ ਸੋਹਣ ਸਿੰਘ ਤੇ ਹੋਰ ਕਈ ਜਰਨੈਲਾਂ ਸਮੇਤ ਹਜ਼ਾਰ ਬੰਦਾ ਮਾਰਿਆ ਗਿਆ। ਸੂਰਜ ਡੁੱਬਣ ਤੋਂ ਪਹਿਲਾਂ ਪਹਿਲਾਂ ਖਜ਼ਾਨੇ ਨੂੰ ਵਾਪਸ ਤੋਸ਼ੇਖਾਨੇ ਵਿਚ ਜਮ੍ਹਾਂ ਕਰਵਾ ਦਿਤਾ ਗਿਆ। ਸਿੱਖਾਂ ਨੇ ਹੀਰਾ ਸਿੰਘ ਦਾ ਸਿਰ ਲੋਹਾਰੀ ਦਰਵਾਜ਼ੇ ਟੰਗ ਦਿਤਾ। ਲਾਭ ਸਿੰਘ ਦਾ ਕਟਿਆ ਸਿਰ ਮੋਚੀ ਦਰਵਾਜ਼ੇ ਤੇ ਸੋਹਣ ਸਿੰਘ ਦਾ ਸਿਰ ਸ਼ਾਹ ਆਲਮੀ ਦਰਵਾਜ਼ੇ 'ਤੇ ਟੰਗ ਦਿਤੇ। ਜਵਾਹਰ ਸਿੰਘ ਆਪਣੇ ਬੰਦੇ ਲੈ ਕੇ ਹੀਰਾ ਸਿੰਘ ਦੀ ਹਵੇਲੀ ਗਿਆ ਤੇ ਪੱਚੀ-ਤੀਹ ਲੱਖ ਰੁਪਏ ਦਾ ਮਾਲ ਲੁੱਟ ਲਿਆਇਆ। ਕਈ ਦਿਨ ਬਾਅਦ ਰਾਜਾ ਗੁਲਾਬ ਸਿੰਘ ਜੰਮੂ ਤੋਂ ਆਇਆ ਤੇ ਇਹਨਾਂ ਸਿਰਾਂ ਦਾ ਸਸਕਾਰ ਕੀਤਾ। ਜੱਲੇ ਦਾ ਸਿਰ ਕੁਝ ਨਿਹੰਗਾ ਨੇ ਚੁੱਕ ਲਿਆ। ਜੱਲੇ ਦੀਆਂ ਅੱਖਾਂ ਹਾਲੇ ਖੁਲ੍ਹੀਆਂ ਹੀ ਸਨ, ਮੁੱਛਾਂ ਵੀ ਖੜੀਆ ਸਨ ਤੇ ਗੰਜਾ ਸਿਰ ਚਮਕ ਰਿਹਾ ਸੀ। ਨਿਹੰਗਾਂ ਨੇ ਸਿਰ ਨੂੰ ਪੀਲੇ ਪਰਨੇ ਵਿਚ ਲਪੇਟ ਲਿਆ ਤੇ ਲਹੌਰ ਦੇ ਬਜ਼ਾਰ ਵਿਚ ਘੁੰਮਣ ਲਗੇ। ਉਹਨਾਂ ਭੰਗ ਪੀਤੀ ਹੋਈ ਸੀ ਤੇ ਹੋਕਾ ਦੇ ਰਹੇ ਸਨ; 'ਕੌੜੀ ਦਿਓ ਤੇ ਜੱਲਾ ਦੇਖੋ, ਕੌੜੀ ਦਿਓ ਤੇ ਜੱਲਾ ਦੇਖੋ।' ਉਹ ਕੌੜੀ ਲੈ ਕੇ ਜੱਲੇ ਦਾ ਮੂੰਹ ਦਿਖਾ ਦਿੰਦੇ। ਥੋੜੇ ਚਿਰ ਵਿਚ ਹੀ ਉਹਨਾਂ ਵਾਹਵਾ ਸਾਰੀਆਂ ਕੌੜੀਆਂ ਇਕੱਠੀਆਂ ਕਰ ਲਈਆਂ। ਲਹੌਰ ਲਈ ਇਹ ਇਕ ਹੋਰ ਖੂਨ ਨਾਲ ਰੰਗੀ ਸ਼ਾਮ ਸੀ। ਜਿਥੇ ਜੱਲੇ ਦੇ ਦੌਰ ਤੋਂ ਕੁਝ ਰਾਹਤ ਮਹਿਸੂਸ ਹੋ ਰਹੀ ਸੀ ਉਥੇ ਲੋਕਾਂ ਵਿਚ ਭੈਅ ਦੀਆਂ ਮੋਟੀਆਂ ਪਰਤਾਂ ਚੜੀਆਂ ਪਈਆਂ ਸਨ ਪਰ ਇਹ ਭੈਅ ਲਹੌਰ ਲਈ ਕੋਈ ਨਵਾਂ ਨਹੀਂ ਸੀ।...

ਰਾਣੀ ਜਿੰਦਾਂ ਇਹ ਖਬਰ ਸੁਣ ਕੇ ਇਕ ਵਾਰ ਫਿਰ ਗੁੰਮ-ਸੁੰਮ ਜਿਹੀ ਹੋ ਗਈ। ਸ਼ਾਹੀ ਮਹਿਲਾਂ ਵਿਚ ਇਕ ਵਾਰ ਫਿਰ ਸਰਨਾਟਾ ਜਿਹਾ ਛਾ ਗਿਆ। ਪਹਿਲਾਂ ਤਾਂ ਰਾਣੀ ਹੀਰਾ ਸਿੰਘ ਤੇ ਜੱਲੇ ਦੀ ਮੌਤ ਦੀਆਂ ਦੁਆਵਾਂ ਮੰਗਦੀ ਫਿਰਦੀ ਸੀ ਪਰ ਹੁਣ ਉਹ ਸੋਚ ਰਹੀ ਸੀ ਕਿ ਹੀਰਾ ਸਿੰਘ ਨਹੀਂ ਸੀ ਮਾਰਿਆ ਜਾਣਾ ਚਾਹੀਦਾ। ਹੀਰਾ ਸਿੰਘ ਅਸਿਧੇ ਤੌਰ ਤੇ ਉਸ ਦੇ ਕੰਮ ਦਾ ਬੰਦਾ ਵੀ ਸੀ। ਉਸ ਨੂੰ ਸੋਚਾਂ ਵਿਚ ਡੁਬਿਆਂ ਦੇਖ ਮੰਗਲਾ ਪੁੱਛਣ ਲਗੀ,

''ਰਾਣੀ ਜੀ, ਤੁਹਾਨੂੰ ਤਾਂ ਖੁਸ਼ ਹੋਣਾ ਚਾਹੀਦਾ ਏ ਪਰ ਤੁਸੀਂ ਉਦਾਸ ਬੈਠੇ ਓ, ਕੀ ਗੱਲ ਏ?''

''ਮੰਗਲਾ, ਇਹ ਖੂਨ-ਖਰਾਬਾ ਸਾਨੂੰ ਡਰਾ ਦਿੰਦਾ ਏ, ਅਸੀਂ ਆਪਣੇ ਪੁੱਤਰ ਬਾਰੇ ਸੋਚਣ ਲਗਦੇ ਹਾਂ, ...ਉਸ ਨੇ ਕਿਹੋ ਜਿਹੀ ਕਿਸਮਤ ਪਾਈ ਏ! ...ਇਸੇ ਉਮਰ ਵਿਚ ਇਹ ਸਭ ਦੇਖਣ ਨੂੰ ਮਿਲ ਰਿਹਾ ਏ!''

"ਰਾਣੀ ਜੀ, ਇਹ ਮਹਾਂਰਾਜਾ ਹੋਣ ਦੀ ਹੋਣੀ ਏਂ, ਇਹ ਮੁਸੀਬਤਾਂ ਤਾਂ ਝਲਣੀਆਂ ਈ ਪੈਂਦੀਆਂ ਨੇ, ਉਹ ਜਿਹੜੀ ਗੁਲਾਬੋ ਆਇਆ ਕਰਦੀ ਏ ਮਹਾਂਰਾਜਾ ਜੀ ਨੂੰ ਕਹਾਣੀਆਂ ਸੁਣਾਉਣ; ਦਸਦੀ ਹੁੰਦੀ ਏ ਕਿ ਤਾਜ-ਤਖਤ ਤਾਂ ਕੰਡਿਆਂ ਦੀ ਸੇਜ ਹੁੰਦੀ ਏ ਸੋ ਰਾਣੀ ਜੀ, ਆਪਾਂ ਸਾਰੇ ਉਹਨਾਂ ਕਹਾਣੀਆਂ ਦਾ ਈ ਹਿੱਸਾ ਹਾਂ ਤੇ ਕੰਡੇ ਕਬੂਲਣੇ ਹੋਣਗੇ।"

ਕੋਲ ਹੀ ਬੈਠੀ ਮੋਤੀਆ ਬੋਲੀ। ਰਾਣੀ ਕਹਿਣ ਲਗੀ,

"ਸਾਨੂੰ ਪਤਾ ਏ ਮੋਤੀਆ, ਅਸੀਂ ਇੰਨੇ ਸਾਲਾਂ ਤੋਂ ਕੰਡਿਆਂ ਉਪਰ ਹੀ ਤਾਂ ਤੁਰੇ ਫਿਰ ਰਹੇ ਹਾਂ, ਜਿਸ ਦਿਨ ਦੇ ਲਹੌਰ ਆਏ ਹਾਂ ਇਹੋ ਕੁਝ ਦੇਖਦੇ ਆ ਰਹੇ ਹਾਂ ਪਰ ਮੋਤੀਆ, ਸੋਚਦੇ ਹਾਂ ਕਿ ਇਹਦਾ ਕੋਈ ਅੰਤ ਵੀ ਹੋਏਗਾ ਕਿ ਨਹੀਂ।"

"ਮੈਨੂੰ ਲਗਦਾ ਏ ਕਿ ਅੰਤ ਹੋ ਗਿਆ, ਜੱਲਾ ਗਿਆ, ਹੀਰਾ ਸਿੰਘ ਗਿਆ ਤੇ ਆਪਣੀ ਜ਼ਿੰਦਗੀ ਹਮੇਸ਼ਾ ਲਈ ਬਦਲ ਗਈ ਏ, ਉਸ ਕਾਲ਼ੇ ਦੌਰ ਦਾ ਅੰਤ ਹੋ ਗਿਆ ਏ।"

"ਉਹ ਤਾਂ ਠੀਕ ਏ ਮੋਤੀਆ ਪਰ ਹੁਣ ਲਹੌਰ ਦਰਬਾਰ ਦਾ ਕੀ ਬਣੇਗਾ! ਇਸ ਦੀ ਅਗਲੀ ਦਿਖ ਕਿਹੋ ਜਿਹੀ ਹੋਏਗੀ?"

"ਰਾਣੀ ਜੀ, ਇਹ ਸਭ ਤਾਂ ਫੌਜ 'ਤੇ ਈ ਨਿਰਭਰ ਕਰੇਗਾ, ਫੌਜ ਤੋਂ ਬਿਨਾਂ ਤਾਂ ਤੁਸੀਂ ਕੁਝ ਵੀ ਨਹੀਂ ਕਰ ਸਕੋਂਗੇ ਪਰ ਇੰਨਾ ਜ਼ਰੂਰ ਏ ਕਿ ਹੁਣ ਰਾਜ ਤੁਹਾਡੇ ਹੱਥ ਵਿਚ ਹੋਏਗਾ, ਤੁਹਾਡੀ ਮਨਮਰਜ਼ੀ ਹੋਏਗੀ।"

"ਇਹ ਏਨਾ ਸੌਖਾ ਨਹੀਂ ਏ ਮੋਤੀਆ, ਦਰਬਾਰ ਵਿਚ ਸਿੱਖ ਸਰਦਾਰਾਂ ਨੂੰ ਖੁਸ਼ ਕਰਨਾ ਪਵੇਗਾ ਤੇ ਦੂਜੇ ਪਾਸੇ ਫੌਜ ਦੇ ਪੰਚਾਂ ਨੂੰ।"

"ਇਹ ਤਾਂ ਕਰਨਾ ਈ ਪਏਗਾ।"

"ਸਾਡੀ, ਇਕ ਤੀਵੀਂ ਦੀ ਇਹ ਮਰਦ ਕਿੰਨੀ ਕੁ ਸੁਣਨਗੇ!"

"ਸੁਣਨਗੇ, ਰਾਣੀ ਜੀ ਸੁਣਨਗੇ, ਦੇਖੋ ਜਦੋਂ ਤੁਸੀਂ ਮਾਮਲਾ ਇਕੱਠਾ ਕਰਨ ਵਿਚ ਹੋ ਰਹੀ ਦੇਰੀ ਦੀ ਗੱਲ ਕੀਤੀ ਸੀ ਤਾਂ ਦੀਵਾਨ ਜੀ ਨੇ ਕਿਵੇਂ ਸਭ ਨੂੰ ਕਿਹਾ ਸੀ ਕਿ ਇਹ ਸਭ ਤੋਂ ਅਹਿਮ ਕੰਮ ਏ ਜੋ ਸਾਨੂੰ ਸਭ ਤੋਂ ਪਹਿਲਾਂ ਕਰਨਾ ਚਾਹੀਦਾ ਏ ਤੇ ਫਿਰ ਤੁਹਾਡੀ ਮਾਮਲਾ ਵਧਾਉਣ ਵਾਲੀ ਗੱਲ ਵੀ ਤਾਂ ਮੰਨੀ ਗਈ ਸੀ।"

"ਪਰ ਜਦੋਂ ਅਸੀਂ ਫੌਜ ਵਿਚਲੇ ਅਨੁਸ਼ਾਸ਼ਨ ਦੀ ਗੱਲ ਕੀਤੀ ਤਾਂ ਪੰਚ ਭੜਕ ਉਠੇ ਸਨ!"

"ਰਾਣੀ ਜੀ, ਇਹ ਵੀ ਠੀਕ ਏ ਪਰ ਮੈਨੂੰ ਇਹ ਵੀ ਪਤਾ ਏ ਕਿ ਬਹੁਤ ਸਾਰੇ ਫੌਜੀ ਤੁਹਾਡੇ ਵਿਚੋਂ ਇਕ ਮਾਂ ਦੇਖਦੇ ਨੇ।"

"ਮੋਤੀਆ, ਅਜਿਹਾ ਕੁਝ ਨਹੀਂ ਵੀ ਦੇਖਦੇ, ਬਹੁਤ ਸਾਰੇ ਸਾਡੇ ਖਿਲਾਫ ਵੀ ਨੇ।"

"ਨਹੀਂ ਰਾਣੀ ਜੀ, ਬਹੁਤੇ ਲੋਕ ਤੁਹਾਡੀ ਪਰਵਾਹ ਕਰਦੇ ਨੇ, ਮੰਗਲਾ ਦਾ ਭਰਾ ਮੇਰੇ ਨਾਲ ਸਾਰੀ ਗੱਲ ਕਰ ਲੈਂਦਾ ਏ।"

"ਮੋਤੀਆ, ਅਸੀਂ ਤਾਂ ਕੰਮ ਚਲਦਾ ਦੇਖਣਾ ਚਾਹੁੰਦੇ ਹਾਂ, ਇਹ ਦਰਬਾਰ ਮੁੜ ਕੇ ਆਪਣੀ ਪਹਿਲਾਂ ਵਰਗੀ ਸ਼ਾਨੋ ਸ਼ੌਕਤ ਵਿਚ ਆ ਜਾਵੇ, ਸਭ ਕੁਝ ਪਹਿਲਾਂ ਵਾਂਗ ਸਿਧੇ ਰਾਹ ਚਲੇ।"

"ਰਾਣੀ ਜੀ, ਤੁਸੀਂ ਕਿਉਂ ਏਨੀ ਚਿੰਤਾ ਕਰਦੇ ਓ, ਸਰਦਾਰ ਜਵਾਹਰ ਸਿੰਘ ਜੀ ਤੁਹਾਡੇ ਨਾਲ਼ ਨੇ, ਤੁਸੀਂ ਇਕੱਲੇ ਨਹੀਂ ਓ, ਫਿਰ ਰਾਜਾ ਲਾਲ ਸਿੰਘ ਜੀ ਵੀ ਨੇ।"

"ਹਾਂ ਮੋਤੀਆ, ਸਾਰੇ ਨੇ ਪਰ ਸਾਨੂੰ ਆਪਣੇ ਪੁੱਤਰ ਬਾਰੇ ਡਰ ਹਰ ਵੇਲੇ ਲਗਿਆ ਰਹਿੰਦਾ ਏ, ਅਸੀਂ ਚਾਹੁੰਨੇ ਵਾਂ ਕਿ ਕੋਈ ਪੱਕਾ ਹੱਲ ਹੋਵੇ।"

"ਰਾਣੀ ਜੀ, ਸਭ ਹੋ ਜਾਵੇਗਾ ਪਰ ਇਸ ਵੇਲੇ ਤੁਸੀਂ ਏਹਨਾਂ ਸੋਚਾਂ ਵਿਚੋਂ ਨਿਕਲੋ ਤੇ ਇਸ ਨੂੰ ਸ਼ੁਭ ਖਬਰ ਸਮਝਦੇ ਖੁਸ਼ ਹੋਵੋ।"

ਮੋਤੀਆ ਨਹੀਂ ਸੀ ਸਮਝ ਰਹੀ ਕਿ ਰਾਣੀ ਜਿੰਦਾਂ ਕੀ ਸੋਚ ਰਹੀ ਹੈ। ਰਾਣੀ ਜਿੰਦਾਂ ਨੂੰ ਖਾਲਸਾ ਫੌਜ ਉਪਰ ਵੀ ਭਰੋਸਾ ਨਹੀਂ ਸੀ ਤੇ ਦਰਬਾਰੀਆਂ ਉਪਰ ਵੀ ਨਹੀਂ। ਓਧਰ ਸ਼ਹਿਜ਼ਾਦਾ ਪਿਸ਼ੌਰਾ ਸਿੰਘ ਵੀ ਦੂਰੋਂ ਬੈਠਾ ਇਕ ਵਾਰ ਫਿਰ ਆਪਣਾ ਫੱਨ ਖਿਲਾਰਨ ਲਗਿਆ ਸੀ। ਉਹ ਤਾ ਹੀਰਾ ਸਿੰਘ ਤੋਂ ਡਰਦਾ ਹੀ ਲਹੌਰ ਨਹੀਂ ਸੀ ਆ ਰਿਹਾ। ਉਸ ਨੂੰ ਲਗ ਰਿਹਾ ਸੀ ਕਿ ਉਸ ਦੇ ਬੇਟੇ ਦਾ ਜੀਵਨ ਇਸ ਕੱਟ-ਵੱਢ ਵਿਚ ਹੀ ਲੰਘ ਜਾਵੇਗਾ। ਨਾਲ ਦੀ ਨਾਲ ਉਸ ਨੂੰ ਮਹਾਂਰਾਜਾ ਦਲੀਪ ਸਿੰਘ ਦੀ ਜਾਨ ਨੂੰ ਖਤਰਾ ਵੀ ਜਾਪਦਾ ਸੀ। ਪੰਜਾਬ ਵਿਚ ਕੋਈ ਵੀ ਕਿਸੇ ਦਾ ਸਕਾ ਨਹੀਂ ਸੀ। ਮਹਾਂਰਾਜਾ ਦਲੀਪ ਸਿੰਘ ਇਕ ਬੱਚਾ, ਆਪਣਾ ਬਚਾਅ ਕਰਨ ਯੋਗਾ ਵੀ ਨਹੀਂ ਸੀ। ਕਈ ਲੋਕ ਅੰਗਰੇਜ਼ਾਂ ਦੇ ਰਾਜ ਦੀ ਤਰੀਫ ਕਰਦੇ ਦਸਦੇ ਕਿ ਸਤਲੁਜ ਤੋਂ ਪਾਰ ਦੀ ਰਿਆਇਆ ਬਹੁਤ ਸੁਖੀ ਹੈ। ਉਸ ਨੂੰ ਕਈ ਵਾਰ ਲਗਦਾ ਕਿ ਸ਼ਾਇਦ ਅੰਗਰੇਜ਼ਾਂ ਕੋਲ ਉਸ ਦੇ ਮਸਲਿਆਂ ਦਾ ਹੱਲ ਹੋਵੇ। ਸ਼ਾਇਦ ਅੰਗਰੇਜ਼ ਉਸ ਦੇ ਪੁੱਤਰ ਦੇ ਰਾਜ ਵਿਚ ਵੀ ਹਿੰਦੁਸਤਾਨ ਵਰਗਾ ਅਮਨ ਕਾਇਮ ਕਰ ਸਕਣ ਪਰ ਕਿਵੇਂ ਇਸ ਗੱਲ ਦੀ ਉਸ ਨੂੰ ਕੋਈ ਸਮਝ ਨਹੀਂ ਸੀ ਲਗ ਰਹੀ।

ਉਹ ਸ਼ਾਮ ਤਾਂ ਲਹੌਰ ਵਾਸਤੇ ਬਹੁਤੀ ਵਧੀਆ ਨਹੀਂ ਸੀ ਪਰ ਅਗਲੇ ਦਿਨ ਸਭ ਠੀਕ ਹੋ ਗਿਆ। ਵੈਸੇ ਵੀ ਹੁਣ ਲਹੌਰ ਦੀ ਆਦਤ ਹੀ ਬਣ ਚੁੱਕੀ ਸੀ ਕਿ ਕਿਡੀ ਵੀ ਘਟਨਾ ਵਾਪਰ ਜਾਂਦੀ ਉਸ ਦਾ ਅਸਰ ਬਹੁਤ ਥੋੜ-ਚਿਰਾ ਹੁੰਦਾ। ਅਗਲੇ ਦਿਨ ਲੋਕ ਭੁੱਲ ਗਏ ਹੁੰਦੇ ਕਿ ਐਡਾ ਵੱਡਾ ਹਾਦਸਾ ਹੋਇਆ ਹੈ। ਗਮੀ ਤੇ ਖੁਸ਼ੀ ਇੰਨਾ ਨੇੜੇ ਨੇੜੇ ਰਹਿ ਰਹੀਆਂ ਸਨ ਕਿ ਸਭ ਕੁਝ ਰਲ਼ ਗੱਡ ਹੋ ਰਿਹਾ ਸੀ। ਇਕ ਦਿਨ ਕੁਝ ਗਵਾਚਣ ਦਾ ਮਾਤਮ ਤੇ ਦੂਜੇ ਦਿਨ ਕੁਝ ਪਾਉਣ ਦਾ ਚਾਅ।

ਅਗਲੇ ਦਿਨ ਸ਼ਾਹੀ ਮਹੱਲ ਵਿਚ ਜਵਾਹਰ ਸਿੰਘ ਤੇ ਲਾਲ ਸਿੰਘ ਆਪਣੇ ਦੋਸਤਾਂ ਨਾਲ ਦੁਸ਼ਮਣ ਮਾਰੇ ਜਾਣ ਦਾ ਜਸ਼ਨ ਮਨਾ ਰਹੇ ਸਨ। ਸ਼ਰਾਬ ਪੀਤੀ ਜਾ ਰਹੀ ਸੀ, ਨਾਚ ਹੋ ਰਿਹਾ ਸੀ। ਜਵਾਹਰ ਸਿੰਘ ਲਾਲ ਸਿੰਘ ਨੂੰ ਕਹਿਣ ਲਗਿਆ,

"ਰਾਜਾ ਜੀ, ਹੁਣ ਵਜ਼ੀਰ ਮੈਂ ਹੋਵਾਂਗਾ ਤੇ ਤੁਸੀਂ ਫੌਜ ਦੇ ਕਮਾਂਡਰ।"

"ਸਰਦਾਰ ਜੀ, ਮੈਂ ਕਮਾਂਡਰ ਬਣਾਂ ਜਾਂ ਨਾ ਪਰ ਤੁਸੀਂ ਵਜ਼ੀਰ ਜ਼ਰੂਰ ਬਣੋਂਗੇ, ਮੈਂ ਤੁਹਾਡੇ ਨਾਲ ਖੜਾ ਹੋਵਾਂਗਾ, ਮਾਈ ਜੀ ਤਾਂ ਹੈਨ ਹੀ।"

"ਇਹ ਠੀਕ ਏ ਰਾਜਾ ਜੀ ਪਰ ਇਹਨਾਂ ਬੁਰਛਿਆਂ ਦਾ ਕੀ ਕਰਾਂਗੇ?"

"ਜਦ ਮਾਈ ਜੀ ਨੇ ਕਹਿ ਦਿਤਾ ਤਾਂ ਬੁਰਛੇ ਵੀ ਮੰਨ ਜਾਣਗੇ, ਮੈਂ ਆਪਣੇ ਤੌਰ 'ਤੇ ਫੌਜ ਵਿਚ ਅਸਰ ਪਾਵਾਂਗਾ।"

ਬੁਰਛੇ ਸ਼ਬਦ ਅੜਬ ਤੇ ਵਿਗਵੇ ਹੋਏ ਫੌਜੀਆਂ ਲਈ ਵਰਤਿਆ ਜਾਂਦਾ, ਅਜਿਹੇ ਫੌਜੀ ਜਿਹੜੇ ਕਿਸੇ ਦੇ ਕਹਿਣੇ ਵਿਚ ਨਹੀਂ ਸਨ, ਜਿਹੜੇ ਦਰਬਾਰ ਨੂੰ ਵੀ ਅੱਖਾਂ ਦਿਖਾਉਂਦੇ ਸਨ। ਕਹਿਣ ਨੂੰ ਲਾਲ ਸਿੰਘ ਕਹਿ ਰਿਹਾ ਸੀ ਪਰ ਉਸ ਨੂੰ ਪਤਾ ਸੀ ਕਿ ਇਹ ਬੁਰਛੇ ਰਾਣੀ ਜਿੰਦਾਂ ਨੂੰ ਵੀ ਕੁਝ ਨਹੀਂ ਸਮਝਦੇ। ਫੌਜ ਕੋਲ ਇਸ ਵੇਲੇ ਲੋਹੜੇ ਦੀ ਤਾਕਤ ਆ ਚੁੱਕੀ ਸੀ। ਉਹਨਾਂ ਦੀ ਮਰਜ਼ੀ ਦੇ ਖਿਲਾਫ ਜਾਣਾ ਮੁਸ਼ਕਲ ਸੀ।

ਰਾਣੀ ਨੂੰ ਹਰ ਵੇਲੇ ਅੰਦਰੋ ਅੰਦਰ ਕੁਝ ਖਾਈ ਜਾਂਦਾ ਸੀ। ਕਿਸੇ ਮਸਲੇ ਦਾ ਹੱਲ ਨਹੀਂ ਸੀ ਮਿਲ ਰਿਹਾ। ਉਹ ਡਰ ਵਿਚ ਸੌਂਦੀ, ਡਰ ਵਿਚ ਹੀ ਜਾਗਦੀ ਪਰ ਜਦ ਉਹ ਮਹਾਂਰਾਜਾ ਦਲੀਪ ਸਾਹਮਣੇ ਹੁੰਦੀ ਤਾਂ ਚਿਹਰੇ ਤੇ ਮੁਸਕ੍ਰਾਹਟ ਰੱਖਣ ਦੀ ਕੋਸ਼ਿਸ਼ ਕਰਦੀ। ਮਹਾਂਰਾਜੇ ਨੂੰ ਵੀ ਆਲੇ ਦੁਆਲਾ ਅਣਗੌਲਣ ਦੀ ਆਦਤ ਜਿਹੀ ਪੈ ਗਈ ਸੀ। ਉਹ ਬਹੁਤਾ ਉਦਾਸ ਨਹੀਂ ਸੀ ਹੁੰਦਾ। ਉਹ ਰਾਣੀ ਨੂੰ ਵੀ ਪੁੱਛਦਾ ਰਹਿੰਦਾ,

''ਬੀਬੀ ਜੀ, ਤੁਸੀਂ ਠੀਕ ਓ?''

ਦਲੀਪ ਦਾ ਦਰਬਾਰ ਵਿਚ ਜੇ ਦਿਨ ਵਧੀਆ ਨਿਕਲਿਆ ਹੁੰਦਾ ਤਾਂ ਬਹੁਤ ਸਾਰੀਆਂ ਗੱਲਾਂ ਕਰਦਾ ਨਹੀਂ ਤਾਂ ਚੁੱਪ ਰਹਿੰਦਾ।

ਰਾਤ ਨੂੰ ਸੌਣ ਤੋਂ ਪਹਿਲਾਂ ਦਲੀਪ ਨੂੰ ਕਹਾਣੀ ਸੁਣਨ ਦੀ ਆਦਤ ਸੀ ਜਿਸ ਨੂੰ ਉਹ ਬਹੁਤ ਧਿਆਨ ਨਾਲ ਸੁਣਦਾ। ਆਮ ਤੌਰ ਤੇ ਗੁਲਾਬੋ ਉਸ ਨੂੰ ਕਹਾਣੀ ਸੁਣਾਇਆ ਕਰਦੀ। ਗੁਲਾਬੋ ਰਾਜਿਆਂ, ਰਾਜਕੁਮਾਰਾਂ ਦੀਆਂ ਕਹਾਣੀਆਂ ਸੁਣਾਉਂਦੀ। ਕਈ ਵਾਰ ਰਾਣੀ ਵੀ ਕੋਲ ਬੈਠੀ ਸੁਣ ਰਹੀ ਹੁੰਦੀ। ਜਿਸ ਕਹਾਣੀ ਵਿਚ ਕਿਧਰੇ ਸੁਖਾਂਤ ਹੁੰਦਾ ਤਾ ਉਸ ਨੂੰ ਲਗਦਾ ਕਿ ਗੁਲਾਬੋ ਝੂਠ ਬੋਲ ਰਹੀ ਹੈ। ਇਕ ਦਿਨ ਗੁਲਾਬੋ ਮਹਾਂਰਾਜਾ ਨੂੰ ਅਲਾਦੀਨ ਦੇ ਚਿਰਾਗ ਵਾਲੀ ਕਹਾਣੀ ਸੁਣਾ ਰਹੀ ਸੀ। ਰਾਣੀ ਜਿੰਦਾਂ ਵੀ ਨਜ਼ਦੀਕ ਹੀ ਬੈਠੀ ਸੀ। ਉਹ ਵੀ ਕਹਾਣੀ ਨੂੰ ਧਿਆਨ ਨਾਲ ਸੁਣਦੀ ਜਾ ਰਹੀ ਸੀ। ਗੁਲਾਬੋ ਨੇ ਕਹਾਣੀ ਸੁਣਾਈ। ਮਹਾਂਰਾਜਾ ਕਹਾਣੀ ਸੁਣਦਾ ਸੁਣਦਾ ਸੌਂ ਗਿਆ। ਗੁਲਾਬੋ ਉਠ ਕੇ ਜਾਣ ਲਗੀ ਤਾਂ ਰਾਣੀ ਬੋਲੀ,

''ਗੁਲਾਬੋ, ਕਿਥੋਂ ਮਿਲੇਗਾ ਇਹ ਅਲਾਦੀਨ ਦਾ ਚਿਰਾਗ!''

''ਰਾਣੀ ਜੀਓ, ਤੁਸੀਂ ਇਹ ਚਿਰਾਗ ਕੀ ਕਰਨਾ ਏ, ਤੁਸੀਂ ਤਾਂ ਆਪ ਰਾਜਮਾਤਾ ਓ, ਸਾਰੇ ਜਹਾਨ ਦੀ ਮਾਲਕ।''

ਗੁਲਾਬੋ ਦੀ ਗੱਲ ਸੁਣ ਕੇ ਰਾਣੀ ਹੱਸੀ ਤੇ ਕਹਿਣ ਲਗੀ,

''ਪਿਆਰੀ ਗੁਲਾਬੋ, ਸੱਚ, ਸਾਨੂੰ ਇਸ ਚਿਰਾਗ ਦੀ ਸਖਤ ਜ਼ਰੂਰਤ ਏ, ...ਅਸੀਂ ਚਿਰਾਗ ਮਲ਼ੀਏ ਤੇ ਵਿਚੋਂ ਜਿੰਨ ਨਿਕਲੇ ਤੇ ਸਾਨੂੰ ਪੁੱਛੇ ਕਿ ਬੋਲੋ ਮੇਰੇ ਆਕਾ ਮੈਂ ਕੀ ਕਰ ਸਕਦਾਂ, ਅਸੀਂ ਕਹੀਏ ਕਿ ਸਾਡੇ ਆਲੇ ਦੁਆਲੇ ਅਮਨ ਕਰਦੇ, ਇਹ ਖੂਨ ਖਰਾਬਾ ਬੰਦ ਕਰਦੇ।''

ਰਾਣੀ ਦਾ ਗੱਲ ਕਰਨ ਦਾ ਲਹਿਜ਼ਾ ਗੁਲਾਬੋ ਨੂੰ ਬਹੁਤ ਅਜੀਬ ਲਗਿਆ ਜਿਵੇਂ ਰਾਣੀ ਨੂੰ ਕੋਈ ਭੂਤ ਚੁੰਬੜ ਗਿਆ ਹੋਵੇ। ਰਾਣੀ ਨੇ ਫਿਰ ਕਿਹਾ,

''ਸੱਚ ਦੱਸ ਕੀ ਅਲਾਦੀਨ ਦਾ ਚਿਰਾਗ ਹੁੰਦਾ ਏ?''

''ਰਾਣੀ ਜੀ, ਬਿਲਕੁਲ ਹੋਏਗਾ, ਇਹ ਬਾਤਾਂ ਐਵੇਂ ਨਹੀਂ ਬਣ ਜਾਂਦੀਆਂ, ਅਲਾਦੀਨ ਦਾ ਚਿਰਾਗ ਤਾਂ ਜ਼ਰੂਰ ਹੋਏਗਾ।''

''ਕਿਥੋਂ ਮਿਲ਼ੇਗਾ?''

''ਰਾਣੀ ਜੀ, ਇਹ ਤਾਂ ਲੱਭਣਾ ਪਏਗਾ, ...ਤੇ ਮਿਲਣ ਨੂੰ ਭਮਾਂ ਤੁਹਾਡੇ ਪੈਰਾਂ ਵਿਚ ਹੀ ਆ ਡਿਗੇ। ...ਉਪਰ ਵਾਲ਼ੇ ਤੇ ਭਰੋਸਾ ਰੱਖੋ।''

''ਹੁਣ ਉਪਰ ਵਾਲੇ 'ਤੇ ਭਰੋਸਾ ਨਹੀਂ ਰੱਖ ਹੁੰਦਾ, ਹੁਣ ਤਾਂ ਕੋਈ ਚਿਰਾਗ ਹੀ ਮਿਲ ਜਾਵੇ!''

ਗੁਲਾਬੋ ਰਾਣੀ ਦਾ ਫਿਕਰ ਕਰਦੀ ਚਲੇ ਗਈ। ਰਾਣੀ ਡੂੰਘੀਆਂ ਸੋਚਾਂ ਵਿਚ ਗੁਆਚ ਗਈ। ਉਸ ਦਿਨ ਸੁਫਨੇ ਵਿਚ ਉਸ ਨੇ ਉਹੀ ਚਿਰਾਗ ਦੇਖਿਆ ਜਿਹਦੇ ਵਿਚ ਜਿੰਨ ਲੁਕਿਆ ਹੋਇਆ ਸੀ। ਸਾਰੇ ਸੁਫਨੇ ਵਿਚ ਉਹ ਚਿਰਾਗ ਮਗਰ ਭੱਜਦੀ ਰਹੀ ਤੇ ਚਿਰਾਗ ਦੂਰ ਹੁੰਦਾ ਗਿਆ। ਉਠਦੀ ਹੀ ਫਿਰ ਸੋਚਾਂ ਵਿਚ ਗੁੰਮ ਹੋ ਗਈ।

ਅਗਲੇ ਦਿਨ ਉਸ ਨੇ ਰਾਜਾ ਲਾਲ ਸਿੰਘ ਨੂੰ ਬੁਲਾਇਆ। ਇਵੇਂ ਕੋਈ ਖਾਸ ਸਲਾਹ ਕਰਨੀ ਹੋਵੇ ਤਾਂ ਉਸ ਨੂੰ ਵਿਸ਼ੇਸ਼ ਸੁਨੇਹਾ ਭੇਜ ਕੇ ਸੱਦ ਲਿਆ ਕਰਦੀ ਸੀ। ਰਾਣੀ ਉਸ ਨੂੰ ਕਹਿਣ ਲਗੀ,

''ਰਾਜਾ ਜੀ, ਸਾਨੂੰ ਆਪਣੇ ਪੁੱਤਰ ਬਾਰੇ ਬਹੁਤ ਡਰ ਲਗੀ ਜਾ ਰਿਹਾ ਏ।''

''ਮਾਈ ਜੀ, ਫਿਕਰ ਨਾ ਕਰੋ, ਮੈਂ ਹੈਗਾਂ ਨਾ!''

''ਉਹ ਤੇ ਠੀਕ ਏ ਰਾਜਾ ਜੀ, ਅਸੀਂ ਚਾਹੁੰਨੇ ਹਾਂ ਕਿ ਕੋਈ ਅਜਿਹਾ ਇੰਤਜ਼ਾਮ ਹੋਵੇ ਕਿ ਉਸ ਦੇ ਭਵਿੱਖ ਦੀ ਪੂਰੀ ਸੁਰੱਖਿਆ ਹੋਵੇ, ਇਹ ਰੋਜ਼ ਰੋਜ਼ ਦੀ ਦਹਿਸ਼ਤਗਰਦੀ ਦੇਖੀ ਨਹੀਂ ਜਾਂਦੀ।''

''ਮਾਈ ਜੀ, ਮੈਂ ਜੋ ਵੀ ਕਰ ਸਕਦਾ ਹੋਇਆ ਕਰਾਂਗਾ, ਪਹਿਲਾਂ ਵੀ ਕਰਦਾ ਰਿਹਾਂ, ਹੁਣ ਜੇ ਜਵਾਹਰ ਸਿੰਘ ਵਜ਼ੀਰ ਬਣ ਜਾਂਦੇ ਨੇ ਤਾਂ ਆਪਣੀ ਤਾਕਤ ਕੁਝ ਵਧੇਗੀ ਹੀ।''

''ਫਿਰ ਵੀ ਸਾਡੇ ਮਨ ਵਿਚ ਕਈ ਕਿਸਮ ਦੀਆਂ ਬੇਭਰੋਸਗੀਆਂ ਨੇ, ...।''

''ਮਾਈ ਜੀ, ਜਾਪਦਾ ਏ ਤੁਸੀਂ ਕੁਝ ਹੋਰ ਕਹਿਣਾ ਚਾਹੁੰਦੇ ਓ, ਦੱਸੋ ਤੁਹਾਡੇ ਮਨ ਵਿਚ ਕੀ ਏ, ਤੁਸੀਂ ਨਿਸ਼ੰਗ ਦੱਸੋ, ਤੁਹਾਨੂੰ ਪਤਾ ਏ ਕਿ ਤੁਸੀਂ ਮੇਰੇ ਉਪਰ ਹਰ ਤਰ੍ਹਾਂ ਦਾ ਭਰੋਸਾ ਕਰ ਸਕਦੇ ਓ।''

''ਰਾਜਾ ਜੀ, ਭਰੋਸਾ ਕਰਦੀ ਹਾਂ, ਤਾਂ ਹੀ ਤਾਂ ਗੱਲ ਕਰ ਰਹੀ ਹਾਂ, ਮੈਂ ਸੋਚਦੀ ਹਾਂ ਕਿ ਤੁਸੀਂ ਸਰਹੱਦ ਪਾਰ ਫਿਰੰਗੀਆਂ ਨਾਲ ਗੱਲ ਕਰਕੇ ਔਖੇ ਸਮੇਂ ਲਈ ਮੱਦਦ ਪੱਕੀ ਕਰ ਲਓ।''

ਰਾਣੀ ਦੀ ਗੱਲ ਸੁਣ ਕੇ ਲਾਲ ਸਿੰਘ ਸੋਚਾਂ ਵਿਚ ਪੈ ਗਿਆ। ਉਸ ਨੂੰ ਪਤਾ ਸੀ ਬਹੁਤ ਸਾਰੇ ਨਵਾਬ, ਜਗੀਰਦਾਰ ਤੇ ਵੱਡੇ ਵੱਡੇ ਸਰਦਾਰ ਆਪਣੀਆਂ ਜਗੀਰਾਂ ਬਚਾਉਣ ਲਈ ਫਿਰੰਗੀਆਂ ਤਕ ਪਹੁੰਚ ਕਰ ਰਹੇ ਸਨ। ਕੁਝ ਅੰਗਰੇਜ਼ ਅਫਸਰ ਆ ਕੇ ਜਵਾਹਰ ਸਿੰਘ ਨੂੰ ਵੀ ਪਰਦੇ ਜਿਹੇ ਨਾਲ ਮਿਲਿਆ ਕਰਦੇ ਸਨ ਪਰ ਲਾਲ ਸਿੰਘ ਆਪ ਅੰਗਰੇਜ਼ਾਂ ਤੋਂ ਦੂਰ ਰਹਿਣਾ ਚਾਹੁੰਦਾ ਸੀ। ਜੇ ਇਸ ਗੱਲ ਦਾ ਫੌਜ ਨੂੰ ਪਤਾ

ਲਗ ਗਿਆ ਤਾਂ ਨਤੀਜਾ ਬਹੁਤ ਬੁਰਾ ਨਿਕਲ ਸਕਦਾ ਸੀ, ਫੌਜ ਦੇ ਪੰਚ ਤਾਂ ਕੋਈ ਦਲੀਲ ਸੁਣੇ ਬਿਨਾਂ ਹੀ ਫੈਸਲਾ ਸੁਣਾ ਦਿੰਦੇ ਸਨ। ਰਾਣੀ ਪੁੱਛਣ ਲਗੀ,

''ਰਾਜਾ ਜੀ, ਕੀ ਸੋਚਣ ਲਗ ਪਏ ਓ?''

''ਕੁਝ ਨਹੀਂ ਮਾਈ ਜੀ, ਸੋਚ ਰਿਹਾਂ ਕਿ ਕਿਹੋ ਜਿਹੀ ਮੱਦਦ ਮੰਗੀ ਜਾਵੇ, ...ਇਕ ਰਾਜਾ ਦੂਜੇ ਤੋਂ ਸਹਰੱਦਾਂ ਦੀ ਰਾਖੀ ਲਈ ਤਾਂ ਮੱਦਦ ਮੰਗ ਸਕਦਾ ਏ ਪਰ ਅੰਦਰੂਨੀ ਦੁਸ਼ਮਣ ਤੋਂ ਬਾਹਰਲੇ ਦੁਸ਼ਮਣ ਦੀ ਸਹਾਇਤਾ ਕਿਵੇਂ ਲਈ ਜਾਵੇ?''

''ਰਾਜਾ ਜੀ, ਇਹ ਤੁਸੀਂ ਸੋਚੋ, ਅਸੀਂ ਸੋਚ ਰਹੇ ਹਾਂ ਕਿ ਸਾਨੂੰ ਇਹਨਾਂ ਬੁਰਛਿਆਂ ਖਿਲਾਫ ਕਦੇ ਵੀ ਸਹਾਇਤਾ ਦੀ ਲੋੜ ਪੈ ਸਕਦੀ ਏ।''

ਰਾਣੀ ਨੇ ਕਿਹਾ। ਲਾਲ ਸਿੰਘ ਸਾਹਮਣੇ ਅਜੀਬ ਜਿਹੀ ਸਥਿਤੀ ਆ ਖੜੀ। ਉਸ ਨੂੰ ਪਤਾ ਸੀ ਕਿ ਅੰਗਰੇਜ਼ ਤਾਂ ਪਹਿਲਾਂ ਹੀ ਇਸ ਤਾਕ ਵਿਚ ਸਨ ਕਿ ਲਹੌਰ ਦਰਬਾਰ ਵਿਚ ਕਿਸੇ ਨਾ ਤਰ੍ਹਾਂ ਦਖਲ ਦਿਤਾ ਜਾਵੇ। ਇਸ ਤਰ੍ਹਾਂ ਰਾਣੀ ਦੀਆਂ ਮੁਸ਼ਕਲਾਂ ਘਟਣ ਦੀ ਜਗਾਹ ਵਧ ਜਾਣਗੀਆਂ। ਲਾਲ ਸਿੰਘ ਨੂੰ ਇਹ ਨਹੀਂ ਸੀ ਪਤਾ ਕਿ ਰਾਣੀ ਅੰਗਰੇਜ਼ਾਂ ਨੂੰ ਚਿਰਾਗ ਵਿਚਲਾ ਜਿੰਨ ਸਮਝਣ ਲਗੀ ਹੈ। ਕੁਝ ਦੇਰ ਬਾਅਦ ਉਸ ਨੇ ਕਿਹਾ,

''ਮਾਈ ਜੀ, ਮੈਂ ਇਬਾਰਤ ਤਿਆਰ ਕਰਦਾਂ ਤੇ ਤੁਹਾਡੇ ਵਲੋਂ ਦਰਿਆ ਪਾਰ ਸੁਨੇਹਾ ਭੇਜ ਦੇਵਾਂਗਾ।''

''ਨਹੀਂ ਰਾਜਾ ਜੀ, ਅਸੀਂ ਚਾਹੁੰਦੀ ਹਾਂ ਕਿ ਇਹ ਸਭ ਤੁਸੀਂ ਆਪਣੇ ਤੌਰ ਤੇ ਕਰੋਂ।''

## ਅਨਿਸਚਿਤਤਾ

ਲਹੌਰ ਸ਼ਹਿਰ ਵਿਚ, ਲਹੌਰ ਦਰਬਾਰ ਵਿਚ, ਸ਼ਾਹੀ ਕਿਲ੍ਹੇ, ਸ਼ਾਹੀ ਮਹੱਲ ਵਿਚ; ਚਾਰੇ ਪਾਸੇ ਹਾਲੇ ਵੀ ਅਨਿਸਚਿਤਤਾ ਬਣੀ ਹੋਈ ਸੀ।...

ਇਸ ਅਨਿਸਚਿਤਤਾ ਬਾਰੇ ਪੰਜਾਬ ਦੇ ਹਿਤੈਸ਼ੀ ਲੋਕ ਬਹੁਤ ਹੀ ਫਿਕਰਵੰਦ ਸਨ। ਇਹਨਾਂ ਦਿਨਾਂ ਵਿਚ ਹੀ ਪੰਜਾਬ ਦਾ ਸਭ ਤੋਂ ਵੱਡਾ ਫਿਕਰਵੰਦ ਫਕੀਰ ਅਜ਼ੀਜ਼ੁਦੀਨ ਫੌਤ ਹੋ ਗਿਆ। ਉਸ ਦੀ ਮੌਤ ਦਾ ਕਾਰਨ ਵੀ ਲਹੌਰ ਵਿਚਲੀ ਕਤਲੋ ਗਾਰਤ ਹੀ ਬਣੀ ਸੀ। ਫਿਕਰ ਕਰਦਾ ਕਰਦਾ ਅਜਿਹਾ ਬਿਮਾਰ ਪਿਆ ਕਿ ਮੁੜ ਕੇ ਉਠਿਆ ਹੀ ਨਾ। ਭਾਵੇਂ ਉਸ ਦੇ ਕੰਮ ਉਸ ਦੇ ਸਭ ਤੋਂ ਛੋਟੇ ਭਰਾ ਫਕੀਰ ਨੂਰੂਦੀਨ ਨੇ ਸੰਭਾਲ ਲਏ ਸਨ ਪਰ ਵੱਡੇ ਫਕੀਰ ਸਾਹਿਬ ਦੀ ਮੌਤ ਦਾ ਸਭ ਨੂੰ ਬਹੁਤ ਦੁਖ ਸੀ। ਕਈ ਹੋਰ ਹਿਤੈਸ਼ੀ ਵੀ ਮਨ ਉਪਰ ਲਗਾਈ ਬੈਠੇ ਸਨ। ਇਹਨਾਂ ਵਿਚੋਂ ਹੀ ਇਕ ਸੀ ਦੀਵਾਨ ਅਮਰ ਨਾਥ। ਦੀਵਾਨ ਅਮਰ ਨਾਥ ਵੈਸ ਤਾਂ ਦੀਵਾਨ ਦੀਨਾ ਨਾਥ ਦਾ ਪੁੱਤਰ ਸੀ ਪਰ ਉਸ ਦੀ ਦਰਬਾਰ ਵਿਚ ਆਪਣੀ ਇਕ ਖਾਸ ਜਗਾਹ ਸੀ। ਸਰਕਾਰ ਦੇ ਵੇਲੇ ਉਹ ਸਰਕਾਰ ਕੋਲ ਬਖਸ਼ੀ ਵੀ ਰਿਹਾ ਸੀ ਤੇ ਸਰਕਾਰ ਬਾਰੇ ਇਕ ਕਿਤਾਬ; ਇਕਬਾਲਨਾਮਾ ਮਹਾਂਰਾਜਾ ਰਣਜੀਤ ਸਿੰਘ ਵੀ ਲਿਖੀ ਸੀ। ਉਸ ਨੇ ਸਰਕਾਰ ਨੂੰ ਬਹੁਤ ਨਜ਼ਦੀਕ ਤੋਂ ਦੇਖਿਆ ਸੀ। ਉਹ ਉਸ ਵੇਲੇ ਦੇ ਪੰਜਾਬ ਤੇ ਅਜ ਦੇ ਪੰਜਾਬ ਦਾ ਮੁਕਾਬਲਾ ਕਰਦਾ ਕਰਦਾ ਰੋਣ ਲਗਦਾ। ਉਹ ਕਿਹਾ ਕਰਦਾ ਕਿ ਸਰਕਾਰ ਏਡਾ ਦਾਨੀ ਇਨਸਾਨ ਸੀ ਕਿ ਉਹ ਚੰਦ-ਸੂਰਜ ਤਕ ਦਾਨ ਕਰ ਸਕਦਾ ਸੀ। ਉਸ ਦੇ ਰਾਜ ਵਿਚ ਆਮ ਲੋਕ ਇੰਨੇ ਖੁਸ਼ ਸਨ ਕਿ ਲੋਕ ਆਪਣੇ ਨਿੱਕੇ ਨਿੱਕੇ ਕਾਰੋਬਾਰਾਂ ਵਿਚੋਂ ਤੋਹਫੇ ਲੈ ਕੇ ਆਉਂਦੇ। ਦੂਰ ਦੇ ਪਿੰਡੋਂ ਇਕ ਅਮਰੂ ਚਮਾਰ ਕਈ ਦਿਨ ਤੁਰ ਕੇ ਲਹੌਰ ਪੁੱਜਦਾ ਤੇ ਸਰਕਾਰ ਲਈ ਸੋਹਲੀ ਜੁੱਤੀ ਸੀਂਅ ਕੇ ਲਿਆਉਂਦਾ ਤੇ ਸਰਕਾਰ ਚਾਅ ਨਾਲ ਪਾਉਂਦਾ। ਇਵੇਂ ਹੀ ਬਹੁਤ ਸਾਰੇ ਹੋਰ ਗਰੀਬ ਲੋਕ ਆਪੋ ਆਪਣੀ ਵਿੱਤ ਮੁਜਬ ਸਰਕਾਰ ਨੂੰ ਤੋਹਫੇ ਦਿੰਦੇ, ਸਰਕਾਰ ਉਹਨਾਂ ਨੂੰ ਹੀਰੇ ਜਵਾਹਰਾਤਾਂ ਨਾਲੋਂ ਵੱਧ ਸਮਝ ਕੇ ਪੂਰੇ ਚਾਅ ਨਾਲ ਸੰਭਾਲਦਾ ਤੇ ਵਰਤਦਾ। ਸਰਕਾਰ ਨੇ ਆਪ ਅਨਪੜ੍ਹ ਹੁੰਦੇ ਹੋਏ ਕਿੰਨੇ ਹੀ ਵਿਦਿਆਲੇ ਖੁਲਵਾਏ ਸਨ। ਹਰ ਠਾਕੁਰਦੁਆਰੇ ਨਾਲ ਪਾਠਸ਼ਾਲਾ, ਹਰ ਮਸੀਤ ਨਾਲ ਮਦਰਸਾ ਤੇ ਹਰ ਗੁਰਦਵਾਰੇ ਨਾਲ ਗੁਰਮੁਖੀ ਪੜ੍ਹਾਉਣ ਦਾ ਇੰਤਜ਼ਾਮ ਹੁੰਦਾ। ਅਗਲੇਰੀ ਪੜ੍ਹਾਈ ਦੇ ਵੀ ਪਰਬੰਧ ਸਨ। ਅੰਗਰੇਜ਼ੀ ਨਾ ਵੀ ਸਰਕਾਰ ਨੂੰ ਘੱਟ ਪ੍ਰੇਮ ਨਹੀਂ ਸੀ ਪਰ ਉਸ ਦੇ ਜਾਣ ਤੋਂ ਬਾਅਦ ਸਭ ਖਿੰਡਰ ਗਿਆ ਸੀ। ਹੁਣ ਤਾਂ ਜਿਵੇਂ ਸਾਰਾ ਪੰਜਾਬ ਹੀ ਦੁਖੀ ਸੀ। ਸ਼ਹਿਰਾਂ ਦੇ ਲੋਕ ਅਲੱਗ ਤੇ ਪਿੰਡਾਂ ਦੇ ਅਲੱਗ। ਫੌਜ ਲੋਕਾਂ ਲਈ ਅਲੱਗ ਸਿਰਦਰਦੀ ਬਣੀ ਹੋਈ ਸੀ।

ਦੀਵਾਨ ਅਮਰ ਨਾਥ ਨਾਲੋਂ ਉਸ ਦਾ ਪਿਤਾ ਦੀਵਾਨ ਦੀਨਾ ਨਾਥ ਮਜ਼ਬੂਤ ਬੰਦਾ ਸੀ। ਜਦੋਂ ਬਹੁਤ ਸਾਰੇ ਲੋਕ ਦਰਬਾਰ ਵਿਚੋਂ ਜਾਣੋਂ ਹੀ ਹਟ ਗਏ ਸਨ, ਡਰਦੇ ਸਨ ਕਿ ਪਤਾ ਨਹੀਂ ਫੌਜ ਕਿਹੜੇ ਵੇਲੇ ਕਿਹੜਾ ਹੁਕਮ ਸੁਣਾ ਦੇਵੇ, ਤਾਂ ਉਹ ਜਾਂਦਾ ਰਿਹਾ ਸੀ। ਉਸ ਦਾ ਕਹਿਣਾ ਸੀ ਕਿ ਜਿੰਨੀ ਕੁ ਸੇਵਾ ਵੀ ਉਹ ਪੰਜਾਬ ਦੀ ਕਰ ਸਕਦਾ ਹੋਵੇ ਕਰਦਾ ਰਹੇਗਾ। ਦਰਬਾਰੀ ਦਰਬਾਰ ਤੋਂ ਦੂਰ ਰਹਿਣ ਲਗੇ ਸਨ। ਇਸ ਸਮੇਂ ਪੰਜਾਬ ਦਾ ਕੋਈ ਸ਼ਾਸ਼ਕ ਨਹੀਂ ਸੀ। ਇਕ ਬੇਯਕੀਨੀ ਦੀ ਸਥਿਤੀ ਬਣੀ ਹੋਈ ਸੀ।

ਕੁਝ ਦਿਨਾਂ ਵਿਚ ਹੀ ਅਜਿਹੇ ਹਾਲਾਤ ਹੋ ਗਏ ਕਿ ਸ਼ਾਹੀ ਕਿਲ੍ਹੇ ਵਿਚ ਕੁਝ ਫੌਜ ਨੂੰ ਛੱਡ ਕੇ ਰਾਣੀ ਜਿੰਦਾਂ ਤੇ ਜਵਾਹਰ ਸਿੰਘ ਹੀ ਰਹਿ ਗਏ। ਇਕ ਦਿਨ ਰਾਣੀ ਜਿੰਦਾਂ ਨੇ ਭਾਈ ਰਾਮ ਸਿੰਘ ਨੂੰ ਬੁਲਾਵਾ ਭੇਜਿਆ ਪਰ ਉਹ ਨਾ ਆਇਆ। ਰਾਣੀ ਜਿੰਦਾਂ ਚਾਹੁੰਦੀ ਸੀ ਕਿ ਕਿਵੇਂ ਨਾ ਕਿਵੇਂ ਪੰਜਾਬ ਦਾ ਰਾਜ ਚਲਾਇਆ ਜਾਵੇ। ਲਹੌਰ ਦੇ ਦਰਬਾਰ ਦਾ ਕੰਮ ਬਹੁਤ ਪਿੱਛੇ ਪੈ ਗਿਆ ਹੋਇਆ ਸੀ। ਲਗਾਨ ਇਕੱਠਾ ਕਰਨ ਵਾਲਾ ਸੀ। ਪ੍ਰਸ਼ਾਸ਼ਨ ਨੂੰ ਚਲਾਉਣ ਲਈ ਇਸ ਵੇਲੇ ਤਜਰੁਬਾਕਾਰ ਵਿਅਕਤੀ ਦੀ ਲੋੜ ਸੀ ਪਰ ਪੂਰੇ ਪੰਜਾਬ ਵਿਚ ਅਜਿਹਾ ਕੋਈ ਵਿਅਕਤੀ ਨਹੀਂ ਸੀ ਲੱਭ ਰਿਹਾ। ਜਵਾਹਰ ਸਿੰਘ ਉਸ ਨੂੰ ਕਹਿਣ ਲਗਿਆ,

''ਭੈਣਾਂ, ਵਜ਼ੀਰ ਹੁਣ ਮੈਂ ਬਣਾਂਗਾ, ਮੇਰਾ ਹੱਕ ਬਣਦਾ ਏ।''

''ਠੀਕ ਏ ਵੀਰਾ, ਵਜ਼ੀਰੀ 'ਤੇ ਹੱਕ ਤੇਰਾ ਈ ਏ ਪਰ ਇਸ ਵੇਲੇ ਤੇਰੇ ਨਾਲ ਕੰਮ ਨਿਪਟਾਉਣ ਲਈ ਤਜਰਬੇਕਾਰ ਬੰਦੇ ਦੀ ਵੀ ਲੋੜ ਏ, ਤੇਰੇ ਕੋਲ ਤਜਰੁਬੇ ਦੀ ਘਾਟ ਏ।''

ਜਵਾਹਰ ਸਿੰਘ ਇਵੇਂ ਟਲਣ ਵਾਲਾ ਨਹੀਂ ਸੀ। ਉਸ ਨੇ ਫਿਰ ਕਿਹਾ,

"ਤਜਰੁਬਾ ਵੀ ਆ ਜਾਵੇਗਾ, ਦੀਵਾਨ ਦੀਨਾ ਨਾਥ ਏ, ਫਕੀਰ ਨੂਰੁਦੀਨ ਏ, ਰਾਮ ਸਿੰਘ ਏ, ਇਹ ਸਾਰੇ ਲੋਕ ਮੇਰੀ ਮੱਦਦ ਲਈ ਈ ਨੇ।"

"ਵੀਰਾ, ਸਾਨੂੰ ਇਕ ਵਾਰੀ ਰਾਜਾ ਗੁਲਾਬ ਸਿੰਘ ਨਾਲ ਗੱਲ ਕਰ ਲੈਣ ਦੇ, ਨਹੀਂ ਤਾਂ ਵਜ਼ਾਰਤ ਤੂੰ ਈ ਕਰਨੀ ਏਂ।"

ਉਸ ਨੇ ਗੁਲਾਬ ਸਿੰਘ ਨੂੰ ਸੁਨੇਹਾ ਭੇਜਿਆ ਪਰ ਗੁਲਾਬ ਸਿੰਘ ਨੇ ਸਾਫ ਨਾਂਹ ਕਰ ਦਿਤੀ। ਉਸ ਨੇ ਲਿਖਿਆ ਸੀ ਕਿ ਪੰਜਾਬ ਦੇ ਹਾਲਾਤ ਇੰਨੇ ਵਿਗੜੇ ਹੋਏ ਹਨ ਕਿ ਇਥੇ ਕਿਸੇ ਦੀ ਜ਼ਿੰਦਗੀ ਦਾ ਕੋਈ ਭਰੋਸਾ ਨਹੀਂ ਤੇ ਉਹ ਛੇ ਮਹੀਨੇ ਤੋਂ ਵੱਧ ਜੀਣਾ ਚਾਹੁੰਦਾ ਹੈ। ਅਸਲੀ ਗੱਲ ਇਹ ਸੀ ਕਿ ਹੁਣ ਉਹ ਵਜ਼ਾਰਤ ਨਹੀਂ ਸੀ ਕਰਨਾ ਚਾਹੁੰਦਾ ਉਹ ਤਾਂ ਆਪ ਮਹਾਂਰਾਜਾ ਬਣਨ ਦਾ ਚਾਹਵਾਨ ਸੀ ਬਲਕਿ ਉਹ ਰਾਜੇ ਤੋਂ ਮਹਾਂਰਾਜਾ ਬਣਨ ਦੇ ਰਾਹ ਉਪਰ ਤੁਰ ਚੁਕਿਆ ਸੀ। ਲਹੌਰ ਨੰ ਲਗਾਨ ਦੇਣਾ ਬੰਦ ਕਰਨ ਦਾ ਮਤਲਬ ਹੀ ਇਹੀ ਸੀ ਕਿ ਉਹ ਆਪਣੇ ਆਪ ਨੂੰ ਹੁਣ ਖੁਦਮੁਖਤਾਰ ਸਮਝਦਾ ਸੀ।

ਰਾਜਾ ਗੁਲਾਬ ਸਿੰਘ ਨੇ ਸਾਰੇ ਹਾਲਾਤ ਦਾ ਜਾਇਜ਼ਾ ਲੈ ਲਿਆ ਸੀ। ਇਕ ਪਾਸੇ ਤਾਂ ਅੰਗਰੇਜ਼ਾ ਨਾਲ ਲੜਾਈ ਲਗਣ ਦੇ ਪੂਰੇ ਆਸਾਰ ਸਨ ਤੇ ਖਾਲਸਾ ਫੌਜ ਸਤਲੁਜ ਵਾਲੀ ਸਰਹੱਦ ਸੰਭਾਲਣ ਵਿਚ ਲਗੀ ਹੋਈ ਸੀ ਦੂਜੇ ਪਾਸੇ ਬਹੁਤ ਸਾਰੀ ਖਾਲਸਾ ਫੌਜ ਪਿਸ਼ਾਵਰ ਵਲ ਰੁਝੀ ਹੋਈ ਸੀ। ਮੁਲਾਤਾਨ ਦਾ ਨਵਾਂ ਗਵਰਨਰ ਮੂਲਰਾਜ ਵੀ ਲਗਾਨ ਨਹੀਂ ਸੀ ਦੇ ਰਿਹਾ। ਗੁਲਾਬ ਸਿੰਘ ਨੂੰ ਲਗਿਆ ਕਿ ਆਪਣੇ ਆਪ ਨੂੰ ਖੁਦਮੁਖਤਾਰ ਘੋਸ਼ਿਤ ਕਰਨ ਦਾ ਸਹੀ ਵਕਤ ਸੀ। ਉਸ ਨੇ ਘੋਸ਼ਣਾ ਤਾਂ ਨਾ ਕੀਤੀ ਪਰ ਅਜ਼ਾਦ ਰਾਜੇ ਦੇ ਤੌਰ 'ਤੇ ਅਫਗਾਨਾਂ ਨਾਲ ਗੱਲਬਾਤ ਸ਼ੁਰੂ ਕਰ ਲਈ ਤੇ ਨਾਲ ਹੀ ਨਾਲ ਅੰਗਰੇਜ਼ਾਂ ਨਾਲ ਵੀ ਪੰਜਾਬ ਦਾ ਪ੍ਰਤੀਨਿੱਧ ਹੋਣ ਦੀ ਥਾਂ ਕਸ਼ਮੀਰ ਦੇ ਮਹਾਂਰਾਜੇ ਦੇ ਤੌਰ ਤੇ ਵਰਤਣ ਲਗਿਆ। ਪਹਾੜਾਂ ਵਿਚੋਂ ਹੋਰ ਭਰਤੀ ਕਰਨੀ ਤਾਂ ਉਸ ਨੇ ਕਦੋਂ ਦੀ ਅਰੰਭੀ ਹੋਈ ਸੀ। ਉਸ ਨੇ ਆਪਣੇ ਕਿਲ੍ਹੇ ਨੂੰ ਵੀ ਬਹੁਤ ਮਜ਼ਬੂਤ ਬਣਾ ਲਿਆ ਹੋਇਆ ਸੀ। ਫੌਜ ਦੀਆਂ ਮਸ਼ਕਾਂ ਵੀ ਹੋਣ ਲਗੀਆਂ ਸਨ। ਉਹ ਅੰਗਰੇਜ਼ਾਂ ਤੋਂ ਹਥਿਆਰ ਖਰੀਦਣ ਦੀ ਕੋਸ਼ਿਸ਼ ਵੀ ਕਰਨ ਲਗਿਆ।

ਇਸ ਗੱਲ ਨੂੰ ਲਹੌਰ ਤਕ ਪੁੱਜਣ ਵਿਚ ਦੇਰ ਨਾ ਲਗੀ। ਉਸ ਵੇਲੇ ਦਰਬਾਰ ਦਾ ਕੰਮਕਾਰ ਰਾਣੀ ਜਿੰਦਾਂ ਆਪ ਹੀ ਸੰਭਾਲ ਰਹੀ ਸੀ। ਉਸ ਨੂੰ ਸਿਰਫ ਦੀਵਾਨ ਦੀਨਾ ਨਾਥ ਦੀ ਸਹਾਇਤਾ ਹੀ ਹਾਸਲ ਸੀ। ਜਵਾਹਰ ਸਿੰਘ ਦੇ ਵਜ਼ੀਰ ਬਣਨ ਵਿਚ ਹਾਲੇ ਕਈ ਅੜਿੱਕੇ ਪੈਦਾ ਹੋ ਰਹੇ ਸਨ। ਫੌਜ ਦੇ ਪੰਚ ਜਵਾਹਰ ਸਿੰਘ ਦੇ ਬਹੁਤ ਖਿਲਾਫ ਸਨ। ਹੁਣ ਰਾਣੀ ਹੀ ਦਰਬਾਰੀਆਂ ਤੇ ਵੱਖ ਵੱਖ ਮਹਿਕਮੇ ਦੇ ਲੋਕਾਂ ਨਾਲ ਸਲਾਹਾਂ ਕਰਦੀ ਤੇ ਹੁਕਮ ਸੁਣਾਉਂਦੀ। ਉਸ ਦੀਆਂ ਵਿਦੇਸ਼ੀ ਮਹਿਮਾਨਾਂ ਨਾਲ ਵੀ ਬੈਠਕਾਂ ਹੁੰਦੀਆਂ। ਫੌਜ ਦਾ ਮੁਆਇਨਾ ਤਕ ਕਰਨ ਵੀ ਚਲੇ ਜਾਂਦੀ। ਪੰਚਾਂ ਨਾਲ ਮੁਲਕਾਤਾਂ ਕਰਦੀ। ਰਾਜਾ ਗੁਲਾਬ ਸਿੰਘ ਦੀ ਬਗਾਵਤ ਨੂੰ ਉਹ ਕਿਵੇਂ ਝੱਲ ਸਕਦੀ ਸੀ। ਉਸ ਨਾਲ ਉਹ ਪਹਿਲਾਂ ਹੀ ਵਜ਼ੀਰੀ ਠੁਕਰਾਉਣ ਕਾਰਨ ਖਫਾ ਸੀ। ਉਸ ਨੇ ਪੰਚਾਂ ਨਾਲ ਸਲਾਹ ਕੀਤੀ ਤੇ ਫਿਰ ਲਾਲ ਸਿੰਘ ਨੂੰ ਕਿਹਾ,

"ਰਾਜਾ ਜੀ, ਇਸ ਤੋਂ ਪਹਿਲਾਂ ਕਿ ਗੁਲਾਬ ਸਿੰਘ ਅੰਗਰੇਜ਼ਾਂ ਤੋਂ ਵੀ ਵੱਡੀ ਸਿਰਦਰਦੀ ਬਣ ਜਾਵੇ ਉਸ ਨੂੰ ਸਬਕ ਸਿਖਾਉਣਾ ਜ਼ਰੂਰੀ ਏ।"

"ਬਿਲਕੁਲ ਮਾਈ ਜੀ, ਉਸ ਨੇ ਆਪਣੇ ਅੰਤ ਨੂੰ ਅਵਾਜ਼ ਮਾਰ ਲਈ ਏ!"

"ਫਿਰ ਤੁਸੀਂ ਫੌਜ ਲੈ ਕੇ ਜਾਵੋ ਤੇ ਉਸ ਨੂੰ ਨੇਸਤੋ-ਨਾਬੂਦ ਕਰ ਦਿਓ।"

"ਮਾਈ ਜੀ, ਬਿਲਕੁਲ, ਅਜ ਹੀ ਮੈਂ ਪੰਚਾਂ ਨਾਲ ਸਲਾਹ ਕਰਕੇ ਅਗਲੇ ਠੋਸ ਕਦਮ ਚੁੱਕਦਾ ਹਾਂ, ਮੇਰੇ ਹੁੰਦੇ ਤੁਸੀਂ ਬੇਫਿਕਰ ਹੋ ਜਾਵੋ।"

ਲਾਲ ਸਿੰਘ ਨੇ ਪੂਰੇ ਹੌਂਸਲੇ ਨਾਲ ਕਿਹਾ। ਅਗਲੇ ਦਿਨ ਸਾਰੀ ਸਥਿਤੀ ਪੰਚਾਇਤ ਵਿਚ ਵਿਚਾਰੀ ਗਈ। ਗੁਲਾਬ ਸਿੰਘ ਦੀਆਂ ਹਰਕਤਾਂ ਤਾਂ ਸਭ ਦੀ ਜਾਣਕਾਰੀ ਵਿਚ ਆ ਹੀ ਚੁੱਕੀਆਂ ਸਨ ਪਰ ਫੌਜ ਸਰਹੱਦ 'ਤੇ ਰੁਕੀ ਹੋਣ ਕਰਕੇ ਗੁਲਾਬ ਸਿੰਘ ਵਲ ਧਿਆਨ ਨਹੀਂ ਸੀ ਦਿਤਾ ਜਾ ਰਿਹਾ। ਫਿਰ ਅੰਗਰੇਜ਼ਾਂ ਵਲੋਂ ਹਮਲੇ ਦੇ ਅਸਾਰ ਕੁਝ ਘਟ ਗਏ। ਉਹਨਾਂ ਦੇ ਨੁਮਾਇੰਦੇ ਨੇ ਖੁਦ ਦਰਬਾਰ ਵਿਚ ਆ ਕੇ ਕਹਿ ਦਿਤਾ ਕਿ ਪੰਜਾਬ ਉਪਰ ਹਮਲਾ ਕਰਨ ਦਾ ਉਹਨਾਂ ਦਾ ਕੋਈ ਇਰਾਦਾ ਨਹੀਂ ਹੈ। ਇਸ ਤਰ੍ਹਾਂ ਸਰਹੱਦ ਉਪਰਲਾ ਤਣਾਵ ਸਹੀ ਹੋਣ ਲਗਿਆ। ਇਹ ਠੀਕ ਹੁੰਦੇ ਹੀ ਜੰਮੂ ਉਪਰ ਤਾਂ ਹਮਲੇ ਦੀ ਤਿਆਰੀ ਹੋਣ ਲਗੀ। ਭਾਵੇਂ ਪੰਚਾਂ ਨੇ ਇਸ ਲੜਾਈ ਦਾ ਕਮਾਂਡਰ ਲਾਲ ਸਿੰਘ ਨੂੰ ਬਣਾਇਆ ਪਰ ਨਾਲ ਦੀ ਨਾਲ ਹੋਰ ਜਰਨੈਲਾਂ ਨੂੰ ਵੀ ਵਿਸ਼ੇਸ਼ ਅਧਿਕਾਰ ਦੇ ਦਿਤੇ ਗਏ। ਪੰਚਾਂ ਨੂੰ ਇਸ ਗੱਲ ਦਾ ਯਕੀਨ ਸੀ ਕਿ ਗੁਲਾਬ ਸਿੰਘ ਦੀ ਤਾਕਤ ਖਾਲਸਾ ਫੌਜ ਦੇ ਬਰਾਬਰ ਨਹੀਂ ਹੈ ਪਰ ਫਿਰ ਵੀ ਪੂਰੀ ਤਿਆਰੀ ਨਾਲ ਜਾਣਾ ਜ਼ਰੂਰੀ ਸੀ।

ਫਰਵਰੀ 1845; ਸਤਲੁਜ ਕੰਢੇ ਤਾਇਨਾਤ ਖਾਲਸਾ ਫੌਜ ਨੂੰ ਸਿਧੇ ਜੰਮੂ ਲਈ ਕੂਚ ਕਰਨ ਦੇ ਹੁਕਮ ਆ ਗਏ। ਚੌਥੇ ਦਿਨ ਫੌਜ ਜੰਮੂ ਜਾ ਪੁੱਜੀ। ਇੰਨੀ ਫੌਜ ਦੇਖ ਕੇ ਗੁਲਾਬ ਸਿੰਘ ਘਬਰਾ ਗਿਆ। ਉਸ ਨੇ ਸੋਚਿਆ ਵੀ ਨਹੀਂ ਸੀ ਕਿ ਖਾਲਸਾ ਫੌਜ ਇਵੇਂ ਜੰਮੂ ਉਪਰ ਚੜ੍ਹਾਈ ਕਰੇਗੀ। ਉਹ ਸੋਚ ਰਿਹਾ ਸੀ ਕਿ ਸਰਹੱਦ ਉਪਰ ਉਲਝਿਆਂ ਹੋਣ ਕਰਕੇ ਛੋਟੀ ਮੋਟੀ ਫੌਜ ਹੀ ਆਵੇਗੀ ਜਿਸ ਦਾ ਮੁਕਾਬਲਾ ਉਹ ਸਹਿਜੇ ਹੀ ਕਰ ਲਵੇਗਾ। ਖਾਲਸਾ ਫੌਜ ਨੇ ਜੰਮੂ ਤੋਂ ਬਾਹਰ ਜਾ ਕੇ ਡੇਰੇ ਲਾ ਲਏ ਤੇ ਗੁਲਾਬ ਸਿੰਘ ਨੂੰ ਸੁਨੇਹਾ ਭੇਜਿਆ ਕਿ ਆਤਮ ਸਪਰਪੱਣ ਕਰ ਦੇਵੇ ਜਾਂ ਫਿਰ ਲੜਾਈ ਲਈ ਤਿਆਰ ਹੋ ਜਾਵੇ। ਗੁਲਾਬ ਸਿੰਘ ਨੇ ਕੋਹਾਂ ਵਿਚ ਫੈਲਰੀ ਖਾਲਸਾ ਫੌਜ ਦੇਖੀ ਤਾਂ ਉਹ ਡਰ ਗਿਆ। ਉਸ ਨੇ ਸਮਝੌਤਾ ਕਰਨ ਵਿਚ ਭਲਾ ਸਮਝਿਆ ਤੇ ਅਗਲੇ ਦਿਨ ਹੀ ਖੁਦ ਖਾਲਸਾ ਫੌਜ ਦੇ ਖੇਮੇ ਵਿਚ ਆ ਕੇ ਪੇਸ਼ ਹੋ ਗਿਆ। ਉਸ ਨੇ ਫੌਜ ਨੂੰ ਨਜ਼ਰਾਨੇ ਦੇ ਤੌਰ 'ਤੇ ਚਾਰ ਲੱਖ ਰੁਪਏ ਦਿਤੇ, ਬਹੁਤ ਸਾਰੇ ਗਹਿਣੇ ਤੇ ਹੋਰ ਬਹੁਤ ਕੁਝ ਤੋਹਫੇ ਦੇ ਤੌਰ ਤੇ ਦਿਤਾ। ਖਾਲਸਾ ਫੌਜ ਖੁਸ਼ ਹੋ ਗਈ। ਗੁਲਾਬ ਸਿੰਘ ਨੇ ਲਾਲ ਸਿੰਘ ਵਲ ਦੋਸਤੀ ਦਾ ਹੱਥ ਵਧਾਉਂਦੇ ਹੋਏ ਕਿਹਾ,

"ਰਾਜਾ ਲਾਲ ਸਿੰਘ ਜੀ, ਤੁਸੀਂ ਮਿਸਰ ਹੋ ਤੇ ਅਸੀਂ ਡੋਗਰੇ, ਮੈਂ ਚਾਹੁੰਦਾ ਹਾਂ ਕਿ ਆਪਾਂ ਆਪਸ ਵਿਚ ਧਰਮ ਦੇ ਭਰਾ ਬਣ ਜਾਈਏ।"

"ਕਿਉਂ ਨਹੀਂ ਰਾਜਾ ਜੀ, ਜਿਵੇਂ ਤੁਸੀਂ ਕਹਿੰਦੇ ਹੋ।"

ਲਾਲ ਸਿੰਘ ਨੇ ਖੁਸ਼ ਹੁੰਦਿਆਂ ਕਿਹਾ। ਉਹ ਗੁਲਾਬ ਸਿੰਘ ਦਾ ਬਹੁਤਾ ਵਾਕਫ ਨਹੀਂ ਸੀ। ਉਹਨਾਂ ਦੋਨਾਂ ਨੇ ਨਿਸ਼ਾਨੀ ਦੇ ਤੌਰ 'ਤੇ ਆਪਸ ਵਿਚ ਤਲਵਾਰਾਂ ਵਟਾਈਆਂ ਤੇ ਜੱਫੀਆਂ ਪਾਈਆਂ ਤੇ ਇਕ ਦੂਜੇ ਦੇ ਸਦਾ ਲਈ ਭਰਾ ਬਣੇ ਰਹਿਣ ਦੀਆਂ ਕਸਮਾਂ ਖਾਧੀਆਂ। ਤੁਰਨ ਵੇਲੇ ਗੁਲਾਬ ਸਿੰਘ ਨੇ ਲਾਲ ਸਿੰਘ ਨੂੰ ਅਲੱਗ ਤੋਹਫੇ ਦਿਤੇ। ਖਾਲਸਾ ਫੌਜ ਵਾਪਸ ਮੁੜ ਗਈ ਤਾਂ ਗੁਲਾਬ ਸਿੰਘ ਦਾ ਸ਼ੈਤਾਨ ਦਿਮਾਗ ਕੰਮ ਕਰਨ ਲਗ ਪਿਆ ਕਿ ਲਾਲ ਸਿੰਘ ਤਾਂ ਹੁਣ ਉਸ ਦਾ ਭਰਾ ਬਣ ਹੀ ਚੁਕਿਆ ਸੀ। ਜਦ ਕਮਾਂਡਰ ਇਨ ਚੀਫ ਹੀ ਭਰਾ ਬਣ ਗਿਆ ਤਾਂ ਬਾਕੀ

ਫ਼ੌਜ ਦਾ ਕੀ ਰਹਿ ਗਿਆ। ਉਸ ਨੇ ਆਪਣੀ ਫ਼ੌਜ ਭੇਜੀ ਤੇ ਰਾਹ ਵਿਚ ਘਾਤ ਲਾ ਕੇ ਤੋਹਫੇ ਤੇ ਚਾਰ ਲੱਖ ਨਜ਼ਰਾਨੇ ਦੀ ਰਕਮ ਲੈ ਕੇ ਜਾ ਰਹੇ ਫ਼ੌਜ ਦੇ ਦਸਤੇ ਤੋਂ ਸਭ ਕੁਝ ਵਾਪਸ ਖੋਹ ਲਿਆ। ਖਾਲਸਾ ਫ਼ੌਜ ਵੀ ਹੈਰਾਨ ਤੇ ਲਾਲ ਸਿੰਘ ਵੀ। ਲਾਲ ਸਿੰਘ ਸਮਝ ਗਿਆ ਕਿ ਗੁਲਾਬ ਸਿੰਘ ਨੇ ਉਸ ਦਾ ਭਰਾ ਬਣਨ ਦਾ ਸਾਰਾ ਨਾਟਕ ਹੀ ਰਚਿਆ ਸੀ। ਉਸ ਨੂੰ ਇਹ ਭੈਅ ਵੀ ਆਉਣ ਲਗਿਆ ਕਿ ਖਾਲਸਾ ਫ਼ੌਜ ਇਹ ਹੀ ਨਾ ਸੋਚੇ ਕਿ ਭਰਾ ਬਣਨ ਤੋਂ ਬਾਅਦ ਉਸ ਦੀ ਸ਼ਹਿ ਉਪਰ ਹੀ ਗੁਲਾਬ ਸਿੰਘ ਨੇ ਹਮਲਾ ਕੀਤਾ ਹੋਵੇ। ਲਾਲ ਸਿੰਘ ਪੂਰੀ ਦੀ ਪੂਰੀ ਫ਼ੌਜ ਲੈ ਕੇ ਇਕ ਵਾਰ ਫਿਰ ਜੰਮੂ ਜਾ ਪੁੱਜਾ। ਗੁਲਾਬ ਸਿੰਘ ਨੂੰ ਇਕ ਵਾਰ ਫਿਰ ਖਾਲਸਾ ਖੇਮੇ ਵਿਚ ਬੁਲਾਇਆ ਗਿਆ। ਗੁਲਾਬ ਸਿੰਘ ਆ ਕੇ ਹੱਥ ਜੋੜ ਕੇ ਖੜ ਗਿਆ ਤੇ ਆਪਣੇ ਕੀਤੇ ਦੀਆਂ ਮੁਆਫੀਆਂ ਮੰਗਣ ਲਗਿਆ। ਇਸ ਵਾਰ ਉਸ ਨੂੰ ਪੈਂਤੀ ਲੱਖ ਜੁਰਮਾਨਾ ਕੀਤਾ ਗਿਆ ਪਰ ਉਹ ਇਸ ਵਿਚੋਂ ਪੰਜ ਲੱਖ ਰੁਪਏ ਹੀ ਅਦਾ ਕਰ ਸਕਿਆ। ਉਸ ਕੋਲ ਹੋਰ ਨਕਦ ਨਹੀਂ ਸੀ। ਖਾਲਸਾ ਫ਼ੌਜ ਨੇ ਉਸ ਦੀਆਂ ਮੁਸ਼ਕਾਂ ਬੰਨ ਲਈਆਂ ਤੇ ਉਸ ਨੂੰ ਲਹੌਰ ਲੈ ਆਈ।

ਗੁਲਾਬ ਸਿੰਘ ਸਮਝ ਗਿਆ ਕਿ ਹੁਣ ਉਸ ਨੂੰ ਪੰਚਾਂ ਦੇ ਸਾਹਮਣੇ ਪੇਸ਼ ਕੀਤਾ ਜਾਵੇਗਾ ਤੇ ਪੰਚ ਕੋਈ ਵੀ ਫੈਸਲਾ ਸੁਣਾ ਸਕਦੇ ਹਨ ਤੇ ਪੰਚ ਆਪਣਾ ਫੈਸਲਾ ਲਾਗੂ ਵੀ ਇਕ ਦਮ ਹੀ ਕਰ ਦਿੰਦੇ ਹਨ। ਕਿਤੇ ਇਵੇਂ ਨਾ ਹੋਵੇ ਕਿ ਉਸ ਨੂੰ ਮੌਤ ਦੀ ਸਜ਼ਾ ਹੀ ਦੇ ਦਿਤੀ ਜਾਵੇ। ਉਹ ਆਪਣੇ ਆਪ ਨੂੰ ਇਸ ਮੌਕੇ ਲਈ ਤਿਆਰ ਕਰਨ ਲਗਿਆ। ਅਗਲੇ ਦਿਨ ਹੀ ਉਹ ਬੁਧੂ ਕੇ ਆਵੇ ਪੰਚਾਂ ਸਾਹਮਣੇ ਪੇਸ਼ ਕੀਤਾ ਗਿਆ। ਪੰਚ ਮੱਲ ਸਿੰਘ ਆਪਣੀ ਭਾਰੀ ਅਵਾਜ਼ ਵਿਚ ਪੁੱਛਣ ਲਗਿਆ,

"ਗੁਲਾਬ ਸਿੰਘ, ਤੂੰ ਖਾਲਸਾ ਫ਼ੌਜ ਨਾਲ ਗੱਦਾਰੀ ਤੇ ਗੱਦਾਰੀ ਕਰਦਾ ਜਾ ਰਿਹਾ ਏਂ, ਤੇਰਾ ਇਰਾਦਾ ਕੀ ਏ? ਕੀ ਤੈਨੂੰ ਜਾਨ ਨਹੀਂ ਪਿਆਰੀ?"

ਗੁਲਾਬ ਸਿੰਘ ਹੱਥ ਜੋੜ ਕੇ ਖੜ ਗਿਆ ਤੇ ਅੱਖਾਂ ਭਰਦਾ ਹੋਇਆ ਬੋਲਿਆ,

"ਸਰਦਾਰ ਜੀ, ਮੈਂ ਖਾਲਸਾ ਫ਼ੌਜ ਨਾਲ ਕੋਈ ਗੱਦਾਰੀ ਨਹੀਂ ਕੀਤੀ ਤੇ ਨਾ ਹੀ ਅਜਿਹਾ ਮੇਰਾ ਕੋਈ ਇਰਾਦਾ ਏ, ਮੈਂ ਤਾਂ ਖਾਲਸਾ ਫ਼ੌਜ ਦਾ ਕੂਕਰ ਹਾਂ, ਮੈਂ ਖਾਲਸਾ ਫ਼ੌਜ ਲਈ ਕੁਝ ਵੀ ਕਰਨ ਨੂੰ ਤਿਆਰ ਹਾਂ।"

"ਗੁਲਾਬ ਸਿੰਘ, ਇਹ ਜਿਹੜੇ ਕੰਮ ਤੂੰ ਕਰਦਾ ਆ ਰਿਹਾ ਏਂ ਇਹ ਗੱਦਾਰੀ ਨਹੀਂ ਤੇ ਹੋਰ ਕੀ ਏ? ਖਾਲਸਾ ਫ਼ੌਜ ਦੀ ਹੁਕਮ-ਅਦੂਲੀ ਕਰਨ ਦੀ ਸਜ਼ਾ ਦਾ ਨਹੀਂ ਪਤਾ ਤੈਨੂੰ?"

"ਸਰਦਾਰ ਜੀ, ਮੈਂ ਤਾਂ ਪਹਿਲਾਂ ਹੀ ਕਿਹਾ ਕਿ ਮੈਂ ਖਾਲਸਾ ਫ਼ੌਜ ਦਾ ਨੌਕਰ ਹਾਂ ਪਰ ਮੈਨੂੰ ਲਹੌਰ ਦਰਬਾਰ 'ਤੇ ਕੋਈ ਭਰੋਸਾ ਨਹੀਂ। ਇਹ ਜੋ ਕੁਝ ਵੀ ਮੈਂ ਕੀਤਾ ਏ ਲਹੌਰ ਦਰਬਾਰ ਦੇ ਹੁਕਮ ਵਿਰੁਧ ਕੀਤਾ ਏ ਨਾ ਕਿ ਖਾਲਸਾ ਫ਼ੌਜ ਦੇ ਖਿਲਾਫ। ਮੈਨੂੰ ਖਾਲਸਾ ਫ਼ੌਜ ਉਪਰ ਪੂਰਾ ਭਰੋਸਾ ਏ, ਮੈਂ ਖਾਲਸਾ ਫ਼ੌਜ ਦੀ ਹੁਕਮ ਅਦੂਲੀ ਬਾਰੇ ਸੁਫਨੇ ਵਿਚ ਵੀ ਨਹੀਂ ਸੋਚ ਸਕਦਾ!"

ਉਸ ਨੇ ਕੁਝ ਹੋਰ ਚਾਪਲੂਸੀ ਵਾਲੀਆਂ ਗੱਲਾਂ ਕੀਤੀਆਂ। ਉਸ ਨੇ ਦਰਬਾਰੀਆ ਖਿਲਾਫ ਕੁਝ ਕਹਾਣੀਆਂ ਵੀ ਘੜ ਲਈਆਂ। ਖਾਲਸਾ ਫ਼ੌਜ ਉਸ ਦੀਆਂ ਗੱਲਾਂ ਵਿਚ ਆ ਗਈ ਤੇ ਮੌਤ ਦੀ ਸਜ਼ਾ ਟਲ਼ ਗਈ। ਖਾਲਸਾ ਫ਼ੌਜ ਆਪ ਲਹੌਰ ਦਰਬਾਰ ਦੇ ਕਾਰਿੰਦਿਆਂ ਨੂੰ ਪਸੰਦ ਨਹੀਂ ਸੀ ਕਰਦੀ। ਪੰਚ ਆਪ ਵੀ ਕਦੇ ਲਹੌਰ ਦਰਬਾਰ ਦੇ ਹੁਕਮ ਮੰਨਣ ਲਈ ਤਿਆਰ ਨਹੀਂ ਸੀ ਹੁੰਦੇ ਬਲਕਿ ਦਰਬਾਰ ਵਿਚ ਜਾ ਕੇ ਵੀ ਆਪਣੀਆਂ ਮਰਜ਼ੀਆਂ ਕਰਨ ਲਗਦੇ ਸਨ ਇਸ ਲਈ ਗੁਲਾਬ ਸਿੰਘ ਦੇ ਮੂੰਹੋਂ ਲਹੌਰ ਦਰਬਾਰ ਦੇ ਖਿਲਾਫ ਸੁਣਨਾ ਉਹਨਾਂ ਨੂੰ ਚੰਗਾ ਲਗਿਆ ਸੀ। ਖਾਲਸਾ ਫ਼ੌਜ ਨੇ ਉਸ ਦੀ ਮੌਤ ਦੀ ਸਜ਼ਾ ਤਾਂ ਬਖਸ਼ ਦਿਤੀ ਪਰ ਉਸ ਨੂੰ ਇਕ ਘਰ ਵਿਚ ਹੀ ਕੈਦ ਕਰ ਦਿਤਾ ਗਿਆ ਤੇ ਕੁਲ ਅਠਾਹਟ ਲੱਖ ਰੁਪਏ ਜੁਰਮਾਨਾ ਕੀਤਾ ਗਿਆ। ਉਸ ਨੂੰ ਆਸ ਸੀ ਕਿ ਭਰਾ ਬਣੇ ਹੋਣ ਕਰਕੇ ਲਾਲ ਸਿੰਘ ਉਸ ਦੀ ਕੋਈ ਮੱਦਦ ਕਰੇਗਾ ਪਰ ਵਿਸ਼ਵਾਸਘਾਤ ਕਰਨ ਕਰਕੇ ਲਾਲ ਸਿੰਘ ਦਾ ਆਪਣਾ ਗੁੱਸਾ ਸੀ। ਉਹ ਗੁਲਾਬ ਸਿੰਘ ਤੋਂ ਦੂਰ ਰਿਹਾ। ਬਾਅਦ ਵਿਚ ਗੁਲਾਬ ਸਿੰਘ ਲਾਲ ਸਿੰਘ ਉਪਰ ਦੋਸ਼ ਲਾਉਣ ਲਗਿਆ ਕਿ ਉਸ ਨੇ ਉਸ ਨੂੰ ਜਾਨੋਂ ਮਾਰਨ ਦੀ ਕੋਸ਼ਿਸ਼ ਕੀਤੀ ਹੈ। ਜਦ ਅਠਾਹਟ ਲੱਖ ਰੁਪਇਆ ਜੁਰਮਾਨਾ ਦੇਣ ਲਈ ਗੁਲਾਬ ਸਿੰਘ ਉਪਰ ਜ਼ੋਰ ਪਾਇਆ ਗਿਆ ਤਾਂ ਉਸ ਨੇ ਖਾਲਸਾ ਫ਼ੌਜ ਦਾ ਮਿੰਨਤ ਤਰਲਾ ਕਰਕੇ ਸਤਾਈ ਲੱਖ ਵਿਚ ਸਮਝੌਤਾ ਕਰ ਲਿਆ।

ਗੁਲਾਬ ਸਿੰਘ ਨੂੰ ਆਪਣੇ ਆਪ ਵਿਚ ਬਹੁਤ ਅਫਸੋਸ ਸੀ ਕਿ ਖਾਲਸਾ ਫ਼ੌਜ ਬਾਰੇ ਉਸ ਦੀ ਗਿਣਤੀ-ਮਿਣਤੀ ਕਾਮਯਾਬ ਨਹੀਂ ਸੀ ਰਹੀ। ਉਸ ਦੇ ਸਾਰੇ ਅੰਦਾਜ਼ੇ ਗਲਤ ਨਿਕਲੇ ਸਨ। ਹੁਣ ਉਹ ਇਸ ਕੈਦ ਵਿਚੋਂ ਨਿਕਲਣ ਦੇ ਉਪਾਓ ਸੋਚਣ ਲਗਿਆ। ਅੰਦਰ ਬੈਠਿਆਂ ਹੀ ਉਸ ਨੇ ਕੁਝ ਬੰਦੇ ਆਪਣੇ ਨਾਲ ਜੋੜੇ ਤੇ ਕਹਾਣੀ ਘੜੀ ਕਿ ਕਸ਼ਮੀਰ ਦੀ ਚੀਨ ਨਾਲ ਲਗਦੀ ਸਰਹੱਦ ਵਲੋਂ ਜਬਰਦਸਤ ਹਮਲਾ ਹੋ ਗਿਆ ਹੈ। ਫ਼ੌਜ ਦੇ ਪੰਚਾਂ ਨੂੰ ਪਤਾ ਸੀ ਕਿ ਉਸ ਇਲਾਕੇ ਨੂੰ ਸੰਭਾਲਣ ਲਈ ਗੁਲਾਬ ਸਿੰਘ ਤੋਂ ਵਧੀਆ ਬੰਦਾ ਕੋਈ ਨਹੀਂ ਹੋਵੇਗਾ ਇਸ ਲਈ ਉਸ ਨੂੰ ਰਿਹਾ ਕਰ ਦਿਤਾ ਗਿਆ। ਜੰਮੂ ਪੁਜਦਿਆਂ ਹੀ ਗੁਲਾਬ ਸਿੰਘ ਨੇ ਮੁੜ ਕੇ ਅੰਗਰੇਜ਼ਾਂ ਨਾਲ ਗੱਲਬਾਤ ਸ਼ੁਰੂ ਕਰ ਦਿਤੀ।

ਗੁਲਾਬ ਸਿੰਘ ਵਲੋਂ ਦਰਬਾਰ ਉਪਰ ਲਾਈਆਂ ਊਜਾਂ ਨੇ ਰਾਣੀ ਦਾ ਮਨ ਬਹੁਤ ਖਰਾਬ ਕਰ ਦਿਤਾ। ਉਸ ਨੂੰ ਗੁਲਾਬ ਸਿੰਘ ਤੋਂ ਇਹ ਆਸ ਨਹੀਂ ਸੀ। ਉਸ ਦੇ ਡੋਗਰਿਆਂ ਨਾਲ ਸਬੰਧ ਸਦਾ ਹੀ ਠੀਕ ਰਹੇ ਸਨ। ਇਹ ਤਾਂ ਗੁਲਾਬ ਸਿੰਘ ਦੀ ਆਪਣੀ ਹੀ ਗਲਤੀ ਸੀ ਕਿ ਰਾਣੀ ਨੂੰ ਜੰਮੂ ਉਪਰ ਹਮਲੇ ਦਾ ਹੁਕਮ ਦੇਣਾ ਪਿਆ ਸੀ। ਗੁਲਾਬ ਸਿੰਘ ਦੀ ਲਾਈ-ਬੁਝਾਈ ਕਾਰਨ ਲਹੌਰ ਦਰਬਾਰ ਦੇ ਖਾਲਸਾ ਫ਼ੌਜ ਨਾਲ ਸਬੰਧ ਹੋਰ ਵੀ ਵਿਗੜਨ ਲਗੇ। ਕਿਉਂਕਿ ਦਰਬਾਰ ਹੁਣ ਰਾਣੀ ਜਿੰਦਾਂ ਚਲਾਉਂਦੀ ਸੀ ਤੇ ਇਹ ਕਸ਼ਮਕਸ਼ ਰਾਣੀ ਤੇ ਖਾਲਸਾ ਫ਼ੌਜ ਵਿਚ ਸਿਧੀ ਦਿਸਣ ਲਗ ਪਈ। ਲਾਲ ਸਿੰਘ ਵੀ ਕੁਝ ਡਰਾਕਲ ਸੁਭਾਅ ਦਾ ਹੋਣ ਕਰਕੇ ਰਾਣੀ ਜਿੰਦਾਂ ਦਾ ਪੂਰੀ ਤਰ੍ਹਾਂ ਸਾਥ ਦੇਣ ਦੇ ਕਾਬਲ ਨਹੀਂ ਸੀ। ਫਿਰ ਵੀ ਉਸ ਨੇ ਦਰਬਾਰੀਆਂ ਤੇ ਕੌਂਸਲ ਦੇ ਮੈਂਬਰਾਂ ਨੂੰ ਪ੍ਰੇਰਨ ਦੀ ਕੋਸ਼ਿਸ਼ ਕੀਤੀ ਕਿ ਉਹ ਮੁੜ ਕੇ ਦਰਬਾਰ ਵਿਚ ਆਉਣ ਤੇ ਰਾਣੀ ਦੀ ਮੱਦਦ ਕਰਨ। ਫ਼ੌਜ ਹੁਣ ਹੋਰ ਵੀ ਮਨਮਰਜ਼ੀ ਕਰਨ ਲਗੀ। ਪੰਚ ਆਪ ਹੀ ਕੋਈ ਵੀ ਫੈਸਲਾ ਕਰ ਲੈਂਦੇ ਤੇ ਦਰਬਾਰ ਵਿਚ ਆ ਕੇ ਹੁਕਮ ਸੁਣਾ ਦਿੰਦੇ। ਰਾਣੀ ਹਰ ਵੇਲੇ ਸੋਚਦੀ ਰਹਿੰਦੀ ਕਿ ਫ਼ੌਜ ਨੂੰ ਕਿਵੇਂ ਕਾਬੂ ਵਿਚ ਕੀਤਾ ਜਾਵੇ। ਇਸ ਨਵੀਂ ਪੈਦਾ ਹੋਈ ਸਥਿਤੀ ਕਾਰਨ ਰਾਣੀ ਜਿੰਦਾਂ ਬਹੁਤ ਦਬਾਅ ਵਿਚ ਰਹਿਣ ਲਗੀ। ਕਈ ਵਾਰ ਸਾਰੀ ਸਾਰੀ ਰਾਤ ਉਸ ਨੂੰ ਨੀਂਦ ਨਾ ਆਉਂਦੀ। ਮੋਤੀਆ ਆਖਦੀ,

"ਰਾਣੀ ਜੀ, ਸੌਂ ਜਾਓ, ਹੁਣ ਤਾਂ ਸਵੇਰ ਹੋਣ ਵਾਲੀ ਏ।"

"ਮੋਤੀਆ, ਇਕ ਪਾਸੇ ਫੌਜ, ਇਕ ਪਾਸੇ ਇਹ ਦਰਬਾਰ ਤੇ ਇਕ ਪਾਸੇ ਵੱਡੇ ਵੱਡੇ ਸਾਜਿਸ਼ੀ ਤੇ ਇਕ ਪਾਸੇ ਸਾਡਾ ਨਿਕਾ ਜਿਹਾ ਪੁੱਤਰ; ਅਸੀਂ ਕਿਵੇਂ ਸੌਂ ਜਾਵੀਏ?"

"ਰਾਣੀ ਜੀ, ਜੇ ਨਹੀਂ ਸੋਵੋਂਗੇ ਤਾਂ ਤੁਹਾਡੀ ਸਿਹਤ ਖਰਾਬ ਹੋ ਜਾਵੇਗੀ, ਤੁਸੀਂ ਬਿਸਤਰ ਤੇ ਪੈ ਜਾਵੋਂਗੇ ਤੇ ਫਿਰ ਤਾਂ ਮਹਾਂਰਾਜਾ ਜੀ ਬਿਲਕੁਲ ਇਕੱਲੇ ਰਹਿ ਜਾਣਗੇ, ਸਭ ਤੋਂ ਪਹਿਲਾਂ ਤੁਹਾਡੀ ਸਿਹਤ, ਬਾਕੀ ਸਭ ਕੁਝ ਬਾਅਦ ਵਿਚ।"

ਮੋਤੀਆ ਸਿਆਣੀ ਬਣਦੀ ਕਹਿਣ ਲਗਦੀ। ਰਾਣੀ ਜਿੰਦਾਂ ਦੀ ਦੂਜੀ ਗੋਲੀ ਮੰਗਲਾ ਹੁਣ ਜ਼ਿਆਦਾਤਰ ਜਵਾਹਰ ਸਿੰਘ ਦੁਆਲੇ ਹੀ ਲਗੀ ਰਹਿੰਦੀ। ਜੰਮੂ ਉਪਰ ਚੜ੍ਹਾਈ ਵੇਲੇ ਉਹ ਫੌਜ ਦਾ ਹਿੱਸਾ ਬਣ ਕੇ ਗਿਆ ਹੋਣ ਕਰਕੇ ਉਸ ਦਾ ਵਕਾਰ ਕੁਝ ਵਧ ਗਿਆ ਸੀ। ਭਾਵੇਂ ਉਸਦਾ ਵਜ਼ੀਰ ਬਣਨ ਦਾ ਰਾਹ ਹਾਲੇ ਵੀ ਸਾਫ ਨਹੀਂ ਸੀ ਪਰ ਉਸ ਨੂੰ ਯਕੀਨ ਸੀ ਇਕ ਦਿਨ ਵਜ਼ੀਰ ਉਹੀ ਬਣੇਗਾ। ਸ਼ਾਹੀ ਮਹੱਲ ਵਿਚ ਉਸ ਦੀ ਪੂਰੀ ਚੜ੍ਹਤ ਸੀ। ਚਾਰੇ ਪਾਸੇ ਉਸ ਦਾ ਹੁਕਮ ਹੀ ਚਲਦਾ ਸੀ। ਜਵਾਹਰ ਸਿੰਘ ਦੇ ਦੋਸਤਾਂ ਦੀ ਤੇ ਚਾਪਲੂਸਾਂ ਦੀ ਗਿਣਤੀ ਹੁਣ ਵਧਦੀ ਜਾ ਰਹੀ ਸੀ। ਭਾਵੇਂ ਜਵਾਹਰ ਸਿੰਘ ਵਜ਼ੀਰ ਨਹੀਂ ਸੀ ਪਰ ਬਹੁਤ ਸਾਰੇ ਕੰਮ ਉਹ ਸੰਭਾਲਣ ਵੀ ਲਗ ਪਿਆ ਸੀ। ਅਸਲ ਵਿਚ ਇਹ ਲਾਲ ਸਿੰਘ ਦੀ ਹੀ ਚਾਲ ਸੀ ਕਿ ਜਵਾਹਰ ਸਿੰਘ ਹੌਲੀ ਹੌਲੀ ਵਜ਼ਾਰਤ ਵਲ ਨੂੰ ਵਧੇ ਤਾਂ ਜੋ ਉਹ ਆਪ ਸਾਰੀ ਸਿੱਖ ਫੌਜ ਦਾ ਕਮਾਂਡਰ ਇਨ ਚੀਫ ਬਣ ਸਕੇ। ਲਾਲ ਸਿੰਘ ਤੇ ਰਾਣੀ ਜਿੰਦਾਂ ਦੀਆਂ ਲੱਖ ਕੋਸ਼ਿਸ਼ਾਂ ਦੇ ਬਾਵਜੂਦ ਵੀ ਜਵਾਹਰ ਸਿੰਘ ਦੀ ਕਿਸੇ ਪਾਸੇ ਕੋਈ ਮਜ਼ਬੂਤ ਸ਼ਾਖ ਨਹੀਂ ਸੀ ਬਣ ਰਹੀ, ਨਾ ਫੌਜ ਵਿਚ ਤੇ ਨਾ ਦਰਬਾਰ ਦੀ ਕੌਂਸਲ ਵਿਚ। ਸਾਰੇ ਉਸ ਨੂੰ ਇਕ ਅਯਾਸ਼ ਜਿਹਾ ਬੰਦਾ ਹੀ ਸਮਝਦੇ ਸਨ। ਮੰਗਲਾ ਨਾਲ ਸ਼ਰੇ ਆਮ ਰਿਸ਼ਤੇ ਨੇ ਉਸ ਨੂੰ ਕਾਫੀ ਬਦਨਾਮ ਕਰ ਰਖਿਆ ਸੀ। ਕਿਸੇ ਹੋਰ ਲਈ ਨਾ ਸਹੀ ਪਰ ਰਾਣੀ ਜਿੰਦਾਂ ਲਈ ਉਹ ਬਹੁਤ ਵਿਸ਼ੇਸ਼ ਵਿਅਕਤੀ ਸੀ। ਉਹ ਜਵਾਹਰ ਸਿੰਘ ਦੇ ਹੁੰਦਿਆਂ ਆਪਣੇ ਪੁੱਤਰ ਨੂੰ ਵਧੇਰੇ ਸੁਰੱਖਿਅਤ ਸਮਝਦੀ ਸੀ। ਜਵਾਹਰ ਸਿੰਘ ਵੀ ਹਰ ਵੇਲੇ ਪਰਛਾਵੇਂ ਵਾਂਗ ਮਹਾਂਰਾਜੇ ਦੇ ਨਾਲ ਰਹਿੰਦਾ। ਰਾਣੀ ਜਿੰਦਾਂ ਕੋਈ ਰਾਹ ਲੱਭ ਰਹੀ ਸੀ ਕਿ ਉਹ ਆਪਣੇ ਭਰਾ ਨੂੰ ਪੰਜਾਬ ਦਾ ਵਜ਼ੀਰ ਐਲਾਨ ਸਕੇ। ਇਹਨਾਂ ਦਿਨਾਂ ਵਿਚ ਇਕ ਗੱਲ ਚੰਗੀ ਹੋ ਗਈ ਸੀ ਕਿ ਸਾਰੇ ਦਰਬਾਰੀ ਮੁੜ ਕੇ ਲਗਾਤਾਰ ਦਰਬਾਰ ਵਿਚ ਆਉਣ ਲਗੇ ਸਨ ਤੇ ਪ੍ਰਸ਼ਾਸ਼ਨ ਦਾ ਕੰਮ ਦੁਬਾਰ ਚਲਣ ਲਗਿਆ ਸੀ।

ਇਹਨਾਂ ਦਿਨਾਂ ਵਿਚ ਹੀ ਰਾਣੀ ਜਿੰਦਾਂ ਸਾਹਮਣੇ ਇਕ ਹੋਰ ਚਣੌਤੀ ਆ ਖੜੀ, ਜਿਸ ਦਾ ਉਸ ਨੂੰ ਡਰ ਵੀ ਸੀ। ਉਹ ਸੀ ਸਰਕਾਰ ਦਾ ਇਕ ਹੋਰ ਪੁੱਤਰ ਕੁੰਵਰ ਪਿਸ਼ੌਰਾ ਸਿੰਘ। ਕੁੰਵਰ ਪਿਸ਼ੌਰਾ ਸਿੰਘ ਨੂੰ ਪਤਾ ਚਲਿਆ ਕਿ ਲਹੌਰ ਦਰਬਾਰ ਦੀਆਂ ਨਿਰੰਤਰ ਬੈਠਕਾਂ ਨਹੀਂ ਲਗ ਰਹੀਆਂ ਤੇ ਪੰਜਾਬ ਦਾ ਕੋਈ ਵਜ਼ੀਰ ਵੀ ਨਹੀਂ ਐਲਾਨਿਆਂ ਗਿਆ, ਜਿਸ ਦਾ ਮਤਲਵ ਸੀ ਪੰਜਾਬ ਦੇ ਹਾਲਾਤ ਸਥਿਰ ਨਹੀਂ ਹਨ। ਉਹ ਅਟਕ ਤੋਂ ਪੰਜਾਬ ਆ ਗਿਆ ਤੇ ਪ੍ਰਚਾਰ ਕਰਨ ਲਗਿਆ ਕਿ ਤਖਤ ਦਾ ਮਾਲਕ ਇਕ ਬੱਚਾ ਨਹੀਂ ਹੋ ਸਕਦਾ, ਤਖਤ ਦਾ ਅਸਲ ਮਾਲਕ ਉਹ ਹੈ। ਉਸ ਨੇ ਸਿਆਲਕੋਟ ਵਿਚ ਆਪਣਾ ਅਲੱਗ ਦਰਬਾਰ ਲਗਾਉਣਾ ਵੀ ਸ਼ੁਰੂ ਕਰ ਦਿਤਾ। ਕੁਝ ਲੋਕ ਜੋ ਪੰਜਾਬ ਦੇ ਮੌਜੂਦਾ ਹਾਲਾਤ ਤੋਂ ਖੁਸ਼ ਨਹੀਂ ਸਨ ਉਸ ਨਾਲ ਰਲਣ ਲਗੇ। ਫੌਜ ਦਾ ਵੀ ਇਕ ਹਿੱਸਾ ਕਹਿਣ ਲਗ ਪਿਆ ਕਿ ਪਿਸ਼ੌਰਾ ਸਿੰਘ ਤੋਂ ਬਿਨਾਂ ਕੋਈ ਹੋਰ ਮਹਾਂਰਾਜਾ ਹੋ ਹੀ ਨਹੀਂ ਸਕਦਾ। ਇਥੇ ਹੀ ਵੱਸ ਨਹੀਂ ਉਸ ਦੇ ਹਿਮਾਇਤੀ ਨਿਹੰਗ ਮਾਝੇ ਵਿਚ ਘੁੰਮਣ ਲਗੇ ਤੇ ਪੰਜਾਬ ਦੇ ਸ਼ਹਿਰਾਂ ਦੀ ਲੁਟਮਾਰ ਕਰਨ ਦੀਆਂ ਧਮਕੀਆਂ ਦੇਣ ਲਗੇ। ਰਾਣੀ ਨੂੰ ਤਾਂ ਫਿਕਰ ਪੈਣਾ ਹੀ ਸੀ, ਖਾਲਸਾ ਫੌਜ ਨੂੰ ਵੀ ਚਿੰਤਾ ਹੋਣ ਲਗੀ। ਰਾਣੀ ਜਿੰਦਾਂ ਮੌਕਾ ਸਾਂਭਦੀ ਹੋਈ ਇਕ ਦਿਨ ਆਪਣੀਆਂ ਗੋਲੀਆਂ ਸਮੇਤ ਬੁਧੂ ਕੇ ਆਵੇ ਪੁੱਜ ਗਈ ਤੇ ਪੰਚਾਂ ਸਾਹਮਣੇ ਜਵਾਹਰ ਸਿੰਘ ਨੂੰ ਵਜ਼ੀਰ ਬਣਾਉਣ ਦੀ ਤਜਵੀਜ਼ ਰੱਖੀ। ਹਾਜ਼ਰ ਪੰਚਾਂ ਨੇ ਆਪਸ ਵਿਚ ਸਲਾਹ ਕੀਤੀ ਤੇ ਜਵਾਲਾ ਸਿੰਘ ਨੂੰ ਗੱਲਬਾਤ ਲਈ ਮੂਹਰੇ ਕੀਤਾ। ਜਵਾਲਾ ਸਿੰਘ ਪੁੱਛਣ ਲਗਿਆ,

"ਮਾਈ ਜੀ, ਤੁਹਾਨੂੰ ਜਵਾਹਰ ਸਿੰਘ ਵਿਚ ਵਜ਼ੀਰ ਬਣਨ ਵਾਲਾ ਕਿਹੜਾ ਗੁਣ ਦਿਸਦਾ ਏ?"

"ਸਰਦਾਰ ਜੀ, ਉਹ ਦਰਬਾਰ ਦੇ ਤੌਰ-ਤਰੀਕੇ ਸਿਖ ਗਿਆ ਏ, ਹਰ ਵੇਲੇ ਮਹਾਂਰਾਜੇ ਦੇ ਨਾਲ ਰਹਿਣ ਕਰਕੇ ਵੀ ਉਸ ਨੇ ਕਾਫੀ ਕੁਝ ਜਾਣਿਆਂ ਏਂ ਤੇ ਮੈਂ ਸਮਝਦੀ ਹਾਂ ਕਿ ਮਹਾਂਰਾਜੇ ਦੀ ਭਲਾਈ ਲਈ ਉਹ ਸਭ ਤੋਂ ਢੁਕਵਾਂ ਇਨਸਾਨ ਏਂ।"

"ਮਾਈ ਜੀ, ਮਹਾਂਰਾਜੇ ਦੀ ਭਲਾਈ ਤੇ ਮੁਲਕ ਚਲਾਉਣਾ ਦੋ ਵਖਰੀਆਂ ਗੱਲਾਂ ਨੇ। ਉਹ ਵਜ਼ੀਰ ਬਣਨ ਦੇ ਕਾਬਲ ਨਹੀਂ ਏ।"

"ਕਿਉਂ?"

"ਕਿਉਂਕਿ ਮਾਈ ਜੀ, ਉਹ ਇਕ ਅਯਾਸ਼ ਆਦਮੀ ਏਂ ਜਿਸ ਨੂੰ ਸ਼ਰਾਬ ਤੇ ਸ਼ਬਾਬ ਤੋਂ ਬਿਨਾਂ ਕਿਸੇ ਚੀਜ਼ ਦਾ ਨਹੀਂ ਪਤਾ ਤੇ ਉਹ ਦਰਬਾਰ ਦੇ ਇਕ ਬਹੁਤ ਹੀ ਸਧਾਰਣ ਨੌਕਰ ਦਾ ਪੁੱਤਰ ਏ ਤੇ ਨੌਕਰ ਦਾ ਪੁੱਤਰ ਲਹੌਰ ਦਰਬਾਰ ਦਾ ਵਜ਼ੀਰ ਨਹੀਂ ਬਣ ਸਕਦਾ।"

ਜਵਾਲਾ ਸਿੰਘ ਨੇ ਆਪਣਾ ਫੈਸਲਾ ਸੁਣਾ ਦਿਤਾ। ਰਾਣੀ ਜਿੰਦਾਂ ਨੂੰ ਇਵੇਂ ਜਾਪਿਆ ਜਿਵੇਂ ਕਿਸੇ ਨੇ ਉਸ ਦੇ ਪੂਰੇ ਖਾਨਦਾਨ ਨੂੰ ਗਾਲ਼ ਕੱਢੀ ਹੋਵੇ। ਉਸ ਨੂੰ ਬਹੁਤ ਗੁੱਸਾ ਆ ਰਿਹਾ ਸੀ ਪਰ ਕਾਬੂ ਰਖਦੀ ਬੋਲੀ,

"ਸਰਦਾਰ ਜੀ, ਮੈਂ ਵੀ ਉਸੇ ਨੌਕਰ ਦੀ ਹੀ ਧੀ ਹਾਂ।"

"ਮਾਈ ਜੀ, ਤੁਸੀਂ ਇਸ ਵੇਲੇ ਨੌਕਰ ਦੀ ਧੀ ਨਹੀਂ ਸਾਡੇ ਮਹਾਂਰਾਜੇ ਦੀ ਮਾਂ ਹੋ, ਤੁਸੀਂ ਸਾਡੀ ਸਰਕਾਰ ਦੀ ਪਤਨੀ ਹੋ ਤੇ ਇਸੇ ਲਈ ਤੁਸੀਂ ਸਾਡੇ ਸਾਹਮਣੇ ਹਾਜ਼ਰ ਹੋ, ਜਵਾਹਰ ਸਿੰਘ ਵਜ਼ੀਰ ਨਹੀਂ ਬਣ ਸਕੇਗਾ।"

"ਸਰਦਾਰ ਜੀ, ਮੈਨੂੰ ਇਸ ਵੇਲੇ ਜਵਾਹਰ ਸਿੰਘ ਤੋਂ ਕਾਬਲ ਕੋਈ ਵਿਅਕਤੀ ਨਹੀਂ ਦਿਸ ਰਿਹਾ ਜਿਹੜਾ ਵਜ਼ੀਰ ਬਣ ਸਕੇ।"

"ਹੈ ਮਾਈ ਜੀ, ਇਕ ਵਿਅਕਤੀ ਹੈ, ਕੁੰਵਰ ਪਿਸ਼ੌਰਾ ਸਿੰਘ ਹੈ, ਉਹ ਕਈ ਦਿਨ ਤੋਂ ਪੰਜਾਬ ਵਿਚ ਤਖਤ ਪ੍ਰਤੀ ਆਪਣੇ ਹੱਕ ਲਈ ਪ੍ਰਚਾਰ ਕਰ ਰਹੇ ਨੇ, ਅਸੀਂ ਸਲਾਹ ਦੇਵਾਂਗੇ ਕਿ ਉਸ ਨੂੰ ਵਜ਼ੀਰ ਬਣਾ ਲਓ, ਉਹ ਹੱਕਦਾਰ ਵੀ ਏ ਤੇ ਉਸ ਦਾ ਗੁੱਸਾ ਠੰਡਾ ਵੀ ਪੈ ਜਾਵੇਗਾ, ਪੰਜਾਬ ਵਿਚ ਸ਼ਾਂਤੀ ਵੀ ਹੋ ਜਾਵੇਗੀ।"

ਕੁੰਵਰ ਪਿਸ਼ੌਰਾ ਸਿੰਘ ਦਾ ਨਾਂ ਸੁਣਦੇ ਹੀ ਰਾਣੀ ਜਿੰਦਾਂ ਦਾ ਗੁੱਸਾ ਸਤਵੇਂ ਅਸਮਾਨ ਉਪਰ ਜਾ ਚੜਿਆ ਤੇ ਉਹ ਰੋਅਬਦਾਰ ਅਵਾਜ਼ ਵਿਚ ਬੋਲੀ,

"ਨਹੀਂ, ਸਰਦਾਰ ਜੀ, ਇਹ ਕਦੇ ਨਹੀਂ ਹੋ ਸਕੇਗਾ, ਕੁੰਵਰ ਪਿਸ਼ੌਰਾ ਸਿੰਘ ਕਦੇ ਵੀ ਵਜ਼ੀਰ ਨਹੀਂ ਬਣ ਸਕਦਾ।"

"ਮਾਈ ਜੀ, ਉਸ ਵਿਚ ਕੀ ਕਮੀ ਏ ਕਿ ਉਸ ਨੂੰ ਵਜ਼ੀਰ ਨਾ ਬਣਾਇਆ ਜਾ ਸਕੇ।"

"ਸਰਦਾਰ ਜੀ, ਉਸ ਦੀ ਹਾਜ਼ਰੀ ਹੀ ਮੇਰੇ ਪੁੱਤਰ ਦੀ ਸਲਾਮਤੀ ਲਈ ਵੱਡਾ ਖਤਰਾ ਏ, ਉਹ ਦਰਬਾਰ ਵਿਚ ਆਉਂਦਾ ਹੀ ਤਖਤ ਦਾ ਹੱਕ ਮੰਗਣ ਲਗੇਗਾ ਤੇ ਮੇਰੇ ਪੁਤਰ ਦੀ ਜਾਨ ਦਾ ਦੁਸ਼ਮਣ ਬਣ ਜਾਵੇਗਾ, ਅਗਰ ਅਜਿਹੇ ਹਾਲਾਤ ਆਏ ਤਾਂ ਵਾਹਿਗੁਰੂ ਦੀ ਕਸਮ ਮੈਂ ਲਹੌਰ ਛੱਡ ਜਾਵਾਂਗੀ, ਮੈਨੂੰ ਆਪਣਾ ਪੁੱਤਰ ਸਭ ਤੋਂ ਪਹਿਲਾਂ ਏ ਤੇ ਮੈਂ ਇਹ ਵੀ ਸਮਝਦੀ ਹਾਂ ਕਿ ਤੁਹਾਨੂੰ ਵੀ ਆਪਣੇ ਮਹਾਂਰਾਜੇ ਦੀ ਖੈਰੀਅਤ ਬਾਰੇ ਸੋਚਣਾ ਚਾਹੀਦਾ ਏ ਨਾਂ ਕਿ ਉਸ ਦੇ ਖਿਲਾਫ।"

"ਮਾਈ ਜੀ, ਜੇ ਪਿਸ਼ੌਰਾ ਸਿੰਘ ਨੂੰ ਵਜ਼ੀਰੀ ਨਾ ਮਿਲੀ ਤਾਂ ਬਦਅਮਨੀ ਫੈਲਣ ਦਾ ਖਤਰਾ ਏ, ਉਸ ਦੇ ਬੰਦੇ ਪੂਰੇ ਪੰਜਾਬ ਵਿਚ ਹੁੱਲੜਮਚਾਉਣ ਲਈ ਤਿਆਰ ਬੈਠੇ ਨੇ, ਇਹ ਬਹੁਤ ਵੱਡਾ ਮਸਲਾ ਬਣ ਸਕਦਾ ਏ ਤੇ ਇਸ ਦਾ ਇਹੋ ਹੱਲ ਈ ਠੀਕ ਨਿਕਲਦਾ ਏ।"

"ਨਹੀਂ ਸਰਦਾਰ ਜੀ, ਇਹ ਇਸ ਸਮੱਸਿਆ ਦਾ ਕੋਈ ਹੱਲ ਨਹੀਂ ਏ, ਜੇ ਥੋੜੇ ਜਿਹੇ ਬੰਦੇ ਪੰਜਾਬ ਦੇ ਅਮਨ ਲਈ ਖਤਰਾ ਹੋ ਸਕਦੇ ਨੇ ਤਾਂ ਫੌਜ ਕਿਸ ਕੰਮ ਦੀ ਏ? ...ਫੌਜ ਐਡੀ ਵੱਡੀ ਸੀਮਾ ਸੰਭਾਲ ਰਹੀ ਏ ਤੇ ਕੁਝ ਬੰਦਿਆਂ ਉਪਰ ਕਾਬੂ ਨਹੀਂ ਪਾ ਸਕੇਗੀ? ...ਦੂਜੀ ਗੱਲ ਸਰਦਾਰ ਜੀ, ਅਸੀਂ ਸਾਰੀ ਫੌਜ ਦੀ ਇਕ ਰੁਪੱਈਆ ਤਨਖਾਨ ਫੀ ਮਹੀਨਾ ਵਧਾ ਦੇਵਾਂਗੇ ਤੇ ਨਾਲ ਹੀ ਪੰਚਾਂ ਲਈ ਅਲੱਗ ਭੱਤੇ ਹੋਣਗੇ।"

ਪੰਚ ਆਪਸ ਵਿਚ ਸਲਾਹਾਂ ਕਰਨ ਲਗ ਪਏ। ਕੁਝ ਦੇਰ ਵਿਚ ਹੀ ਉਹਨਾਂ ਨੇ ਰਾਣੀ ਦੇ ਹੱਕ ਵਿਚ ਆਪਣਾ ਫੈਸਲਾ ਸੁਣਾ ਦਿਤਾ ਤੇ ਨਾਹਰੇ ਲਾਉਣ ਲਗ ਪਏ; 'ਰਾਣੀ ਜਿੰਦਾਂ, ਜ਼ਿੰਦਾ ਬਾਦ, ਮਹਾਂਰਾਜਾ ਦਲੀਪ ਸਿੰਘ, ਜ਼ਿੰਦਾ ਬਾਦ'। ਸਭ ਕੁਝ ਉਸੇ ਵੇਲੇ ਹੀ ਤਹਿ ਹੋ ਗਿਆ। ਜਵਾਹਰ ਸਿੰਘ ਨੂੰ ਵਜ਼ੀਰ ਬਣਾ ਦਿਤਾ ਗਿਆ। ਰਾਜਾ ਲਾਲ ਸਿੰਘ ਤੇ ਸਰਦਾਰ ਤੇਜ ਸਿੰਘ ਨੂੰ ਸਾਂਝੇ ਤੌਰ ਤੇ ਫੌਜਾਂ ਦੇ ਕਮਾਂਡਰ ਨਿਯੁਕਤ ਕਰ ਦਿਤਾ ਗਿਆ। ਲਾਲ ਸਿੰਘ ਦੀ ਸਿਫਾਰਸ਼ ਰਾਣੀ ਜਿੰਦਾਂ ਨੇ ਹੀ ਕੀਤੀ ਸੀ ਤੇ ਤੇਜ ਸਿੰਘ ਮਸ਼ਹੂਰ ਜਰਨੈਲ ਜਮਾਂਦਾਰ ਖੁਸ਼ਹਾਲ ਸਿੰਘ ਦਾ ਭਤੀਜਾ ਸੀ ਇਸ ਲਈ ਪੰਚਾਂ ਨੇ ਉਸ ਨੂੰ ਕਮਾਂਡਰ ਬਣਾਉਣਾ ਮਨਜ਼ੂਰ ਕਰ ਲਿਆ। ਸਾਰਾ ਮਸਲਾ ਸੁਲਝ ਗਿਆ। ਫੌਜ ਨੇ ਕੁੰਵਰ ਪਿਸ਼ੌਰਾ ਸਿੰਘ ਨੂੰ ਬੁਲਾ ਕੇ ਲਹੌਰ ਦਰਬਾਰ ਵਲੋਂ ਉਸ ਦੀ ਜਗੀਰ ਵਧਵਾ ਦਿਤੀ ਤੇ ਉਸ ਨੂੰ ਵਾਪਸ ਅਟਕ ਦੇ ਕਿਲ੍ਹੇ ਵਿਚ ਭੇਜ ਦਿਤਾ ਗਿਆ। ਇਕ ਵਾਰ ਤਾਂ ਰਾਣੀ ਜਿੰਦਾਂ ਨੂੰ ਲਗਿਆ ਕਿ ਲਹੌਰ ਦਰਬਾਰ ਵਿਚ ਸਥਿਰਤਾ ਆ ਜਾਵੇਗੀ। ਪੰਜਾਬ ਵਿਚ ਹੁਣ ਅਰਾਜਕਤਾ ਨਹੀਂ ਰਹੇਗੀ ਪਰ ਦੂਜੇ ਪਲ ਹੀ ਉਹ ਸੋਚਣ ਲਗਦੀ ਕਿ ਹਾਲੇ ਵੀ ਸਭ ਕੁਝ ਡਾਵਾਂ-ਡੋਲ ਹੀ ਹੈ, ਅਨਿਸਚਿਤ ਹੀ ਹੈ। ਖਾਲਸਾ ਫੌਜ ਦਾ ਕੋਈ ਭਰੋਸਾ ਨਹੀਂ ਸੀ।

ਕੁਝ ਦਿਨਾਂ ਬਾਅਦ ਹੀ ਦੀਵਾਨ ਦੀਨਾ ਨਾਥ ਸੁਮਨ ਬੁਰਜ ਵਿਚ ਆਇਆ ਤੇ ਕਹਿਣ ਲਗਿਆ,

"ਮਾਈ ਜੀ, ਖਰਚ ਬਹੁਤ ਹੋ ਰਿਹਾ ਏ।"

"ਦੀਵਾਨ ਜੀ, ਹੁਣ ਤਾਂ ਜਵਾਹਰ ਸਿੰਘ ਜੀ ਵਜ਼ੀਰ ਨੇ, ਇਹ ਸਾਰੀ ਗੱਲ ਤੁਸੀਂ ਉਹਨਾਂ ਨਾਲ ਕਰੋ।"

"ਮਾਈ ਜੀ, ਸਰਦਾਰ ਜਵਾਹਰ ਸਿੰਘ ਇਸ ਗੱਲ ਵਲ ਧਿਆਨ ਨਹੀਂ ਦੇ ਰਹੇ, ਜਿਵੇਂ ਉਹਨਾਂ ਨੂੰ ਇਸ ਗੱਲ ਨਾਲ ਕੋਈ ਸਰੋਕਾਰ ਹੀ ਨਾ ਹੋਵੇ, ਕਿਰਪਾ ਕਰਕੇ ਤੁਸੀਂ ਆਪ ਫਿਕਰ ਕਰੋ, ਸਾਨੂੰ ਖਰਚ ਦਾ ਹਿਸਾਬ ਰੱਖਣ ਦੀ ਲੋੜ ਏ, ਇਸ ਲਈ ਮੈਂ ਚਾਹੁੰਦਾ ਹਾਂ ਕਿ ਮੈਂ ਤੁਹਾਨੂੰ ਇਹਨਾਂ ਦਿਨਾਂ ਵਿਚ ਹੋਏ ਖਰਚ ਦੀ ਤਫਸੀਲ ਦੇ ਸਕਾਂ।"

ਰਾਣੀ ਜਿੰਦਾਂ ਨੂੰ ਇਕ ਪਲ ਲਈ ਜਵਾਹਰ ਸਿੰਘ ਦੇ ਗੈਰਜ਼ਿੰਮੇਦਾਰਾਨਾ ਸੁਭਾਅ ਉਪਰ ਗੁੱਸਾ ਵੀ ਆਇਆ ਪਰ ਨਾਲ ਹੀ ਸੋਚਣ ਲਗੀ ਕਿ ਦਰਬਾਰ ਦੇ ਅਖਰਾਜਾਤ ਉਪਰ ਉਸ ਨੂੰ ਖੁਦ ਅੱਖ ਰਖਣੀ ਚਾਹੀਦੀ ਹੈ। ਉਹ ਪੰਜਾਬ ਦੀ ਰੀਜੰਟ ਹੈ ਤੇ ਮਹਾਂਰਾਜੇ ਦੀ ਮਾਂ ਵੀ ਤੇ ਹੁਣ ਤਾਂ ਸਾਰੀ ਤਾਕਤ ਹੀ ਉਸ ਦੇ ਹੱਥ ਵਿਚ ਹੈ। ਉਸ ਨੂੰ ਹੀ ਖਜ਼ਾਨੇ ਦਾ ਧਿਆਨ ਵੀ ਆਪ ਰੱਖਣਾ ਚਾਹੀਦਾ ਹੈ। ਦੀਵਾਨ ਦੀਨਾ ਨਾਥ ਕੁਝ ਕਾਗਜ਼ ਰਾਣੀ ਦੇ ਮੂਹਰੇ ਰਖਦਾ ਬੋਲਿਆ,

"ਇਹ ਸੂਚੀ ਏ ਸਰਦਾਰ ਜਵਾਹਰ ਸਿੰਘ ਦੇ ਵਜ਼ੀਰ ਬਣਨ ਦੇ ਪਹਿਲੇ ਕੁਝ ਦਿਨਾਂ ਦੀ, ਜਿਸ ਵਿਚ ਪੰਝੀ ਲੱਖ ਖਰਚ ਹੋਇਆ ਏ ਤੇ ਕੁਲ ਮਿਲਾ ਕੇ ਪਿਛਲੇ ਪੰਦਰਾਂ ਦਿਨ ਵਿਚ ਇਕ ਕਰੋੜ ਖਰਚ ਹੋ ਚੁਕਿਆ ਏ ਜਿਸ ਦੇ ਤਿੰਨ ਹਿੱਸੇ ਸਿਰਫ ਫੌਜ ਨੂੰ ਗਏ ਨੇ।"

"ਦੀਵਾਨ ਜੀ, ਇਹ ਜ਼ਰੂਰੀ ਵੀ ਤਾਂ ਸੀ, ਤੁਸੀਂ ਸਾਰੀ ਗੱਲ ਸਮਝਦੇ ਈ ਹੋ।"

"ਪਰ ਮਾਈ ਜੀ, ਮੁਲਕ ਦੇ ਹੋਰ ਵੀ ਬਹੁਤ ਜ਼ਰੂਰੀ ਕੰਮ ਨੇ, ਸਾਨੂੰ ਉਸ ਲਈ ਵੀ ਪੈਸੇ ਚਾਹੀਦੇ ਨੇ ਤੇ ਖਜ਼ਾਨੇ ਦਾ ਧਿਆਨ ਤਾਂ ਰੱਖਣਾ ਪਵੇਗਾ।"

ਇਕ ਪਲ ਲਈ ਰਾਣੀ ਜਿੰਦਾਂ ਨੂੰ ਬਹੁਤ ਗੁੱਸਾ ਆਇਆ ਕਿ ਇਹ ਦੀਵਾਨ ਉਸ ਨੂੰ ਕੀ ਕਹਿਣ ਦੀ ਕੋਸ਼ਿਸ਼ ਕਰ ਰਿਹਾ ਹੈ ਪਰ ਉਹ ਚੁੱਪ ਰਹੀ। ਦੀਵਾਨ ਦੀਨਾ ਨਾਥ ਵੀ ਹੋਰ ਬਹੁਤਾ ਕੁਝ ਕਹੇ ਬਿਨਾਂ ਚਲੇ ਗਿਆ। ਦੀਵਾਨ ਹੀ ਨਹੀਂ ਲਹੌਰ ਦਰਬਾਰ ਦੇ ਸਾਰੇ ਕਰਮਚਾਰੀ ਹੀ ਵਾਰੀ ਵਾਰੀ ਗੈਰ-ਤਜਰੁਬੇਕਾਰ ਰਾਣੀ ਜਿੰਦਾਂ ਤੋਂ ਔਖੇ ਹੋਣ ਲਗੇ ਸਨ। ਫੌਜ ਨਿਤ ਦਿਨ ਆਪਣੇ ਖਰਚਿਆਂ ਦੀ ਫਰਮਇਸ਼ ਵਧਾ ਰਹੀ ਸੀ। ਕਈ ਵਾਰ ਸਾਰੇ ਦਰਬਾਰੀ ਤੇ ਕੌਂਸਲ ਦੇ ਮੈਂਬਰ ਇਕੱਠੇ ਹੋ ਕੇ ਇਸ ਦਾ ਹੱਲ ਲੱਭਣ ਦੀ ਕੋਸ਼ਿਸ਼ ਕਰਨ ਲਗਦੇ ਤੇ ਚਿੰਤਾਵਾਂ ਵਿਚ ਫਸ ਜਾਂਦੇ। ਫਕੀਰ ਨੂਰ ਦੀਨ ਦੀਵਾਨ ਦੀਨਾ ਨਾਥ ਨੂੰ ਕਹਿਣ ਲਗਦਾ,

"ਦੀਵਾਨ ਜੀ, ਜਦੋਂ ਕਿਸੇ ਮਸਲੇ ਦਾ ਹੱਲ ਨਾ ਮਿਲਦਾ ਹੋਵੇ ਤਾਂ ਰੱਬ ਆਸਰੇ ਛੱਡ ਦੇਣਾ ਚਾਹੀਦਾ ਏ।"

"ਫਕੀਰ ਜੀ, ਰੱਬ ਆਸਰੇ ਕਿਵੇਂ ਛੱਡ ਦੇਈਏ, ਬੇੜੀ ਮੰਝਧਾਰ ਵਿਚ ਏ।"

"ਇਹ ਵੀ ਠੀਕ ਏ ਦੀਵਾਨ ਜੀ ਪਰ ਹਰ ਜਗਾਹ ਉਲੂ ਬੈਠੇ ਨੇ, ਫੌਜ ਵਿਚ ਵੀ ਦੇ ਦਰਬਾਰ ਵਿਚ ਵੀ, ਤੁਹਾਨੂੰ ਪਤਾ ਏ ਕਿ ਉਲੂ ਉਜਾੜ ਮੰਗਦੇ ਨੇ। ...ਸਰਕਾਰ ਉਪਰੋਂ ਸਵਰਗ ਵਿਚ ਬੈਠੇ ਦੇਖਦੇ ਹੋਣਗੇ ਤਾਂ ਕੀ ਸੋਚਦੇ ਹੋਣਗੇ!"

"ਇਸੇ ਲਈ ਤਾਂ ਕਹਿੰਦਾ ਹਾਂ ਕਿ ਫਕੀਰ ਜੀ, ਕਿ ਆਪਾਂ ਜੋ ਕੁਝ ਵੀ ਕਰ ਸਕਦੇ ਹੋਈਏ ਕਰਦੇ ਰਹੀਏ, ਬਚਾਅ ਲਈ ਜਿੰਨੇ ਕੁ ਵੀ ਹੱਥ ਵਜਦੇ ਹੋਣ ਮਾਰਦੇ ਰਹੀਏ।"

" ਦੀਵਾਨ ਜੀ, ਪਰ ਪੰਜਾਬ ਦਾ ਬਣੇਗਾ ਕੀ?"

"ਫਕੀਰ ਜੀ, ਜੋ ਡੁਬਦੇ ਜਹਾਜ਼ ਦਾ ਬਣਦਾ ਈ ਹੁੰਦਾ ਏ।"

"ਪਤਾ ਨਹੀਂ ਅੱਲਾ ਨੂੰ ਕੀ ਮਨਜ਼ੂਰ ਏ, ਸੱਚ ਵੀ ਜਾਪਦਾ ਏ। ਦੇਖੋ, ਜਹਾਜ਼ ਡੁਬਣ ਦੀ ਆਸ ਏ ਤੇ ਇਹ ਸਿੱਖ ਸਰਦਾਰ, ਜਗੀਰਦਾਰ, ਰੱਈਸ ਤੇ ਹੋਰ ਮੋਹਤਵਾਰ ਲੋਕ ਹਿੰਦੁਸਤਾਨ ਵਲ ਤੁਰ ਪਏ ਨੇ।"

"ਫਕੀਰ ਜੀ, ਕਹਿੰਦੇ ਨੇ ਕਿ ਜਦ ਜਹਾਜ਼ ਡੁੱਬਣ ਲਗਦਾ ਏ ਤਾਂ ਸਭ ਤੋਂ ਪਹਿਲਾਂ ਚੂਹੇ ਈ ਬਾਹਰ ਨੂੰ ਭਜਦੇ ਨੇ, ਇਹ ਲੋਕ ਚੂਹੇ ਨੇ ਇਨਸਾਨ ਨਹੀਂ।"

"ਦੀਵਾਨ ਜੀ, ਵੱਡੇ ਭਾਈ ਜਾਨ ਤੁਰ ਗਏ ਤੇ ਸਾਨੂੰ ਛੱਡ ਗਏ ਇਹ ਸਭ ਦੇਖਣ ਲਈ, ...ਪਤਾ ਨਹੀਂ ਹਾਲੇ ਕਿੰਨਾ ਕੁ ਖੂਨ ਖਰਾਬਾ ਦੇਖਣਾ ਬਾਕੀ ਏ!"

"ਫਕੀਰ ਜੀ, ਵੱਡੇ ਫਕੀਰ ਜੀ ਵੀ ਬਥੇਰੇ ਕੁਝ ਦੇਖ ਗਏ ਨੇ, ਉਹ ਕਿਹੜਾ ਸੁਖੀ ਗਏ ਨੇ ਇਸ ਜਹਾਨ ਤੋਂ, ...ਅਸੀਂ ਵੀ ਏਨਾ ਦੇਖ ਚੁੱਕੇ ਹਾਂ ਹੋਰ ਵੀ ਦੇਖ ਲਵਾਂਗੇ, ਜੋ ਉਪਰ ਵਾਲੇ ਨੂੰ ਮਨਜ਼ੂਰ ਹੋਏਗਾ।"

"ਜੀ ਦੀਵਾਨ ਜੀ, ਜੋ ਅੱਲਾ ਨੂੰ ਮਨਜ਼ੂਰ!"

ਜਦੋਂ ਕੋਈ ਹੱਲ ਨਾ ਦਿਸਦਾ ਤਾਂ ਗੱਲ ਉਪਰਵਾਲੇ ਆਸਰੇ ਛੱਡ ਦਿਤੀ ਜਾਂਦੀ ਹੈ। ਇਹਨਾਂ ਵਾਂਗ ਰਾਣੀ ਜਿੰਦਾਂ ਵੀ ਫਿਰਕ ਤਾਂ ਕਰਦੀ ਸੀ ਪਰ ਉਸ ਦਾ ਵੱਡਾ ਮਸਲਾ ਤਾਕਤ ਵਿਚ ਬਣੇ ਰਹਿਣ ਦਾ ਸੀ। ਇਸ ਨਾਲ ਮਸਲੇ ਸੁਲਝਣ ਦੀ ਥਾਂ ਉਲਝਦੇ ਜਾ ਰਹੇ ਸਨ। ਖਾਲਸਾ ਫੌਜ ਦਰਬਾਰ ਦੇ ਹਰ ਮਸਲੇ ਵਿਚ ਦਖਲ ਦੇਣ ਲਗ ਪਈ ਸੀ। ਹਰ ਵੇਲੇ ਕੋਈ ਨਾ ਕੋਈ ਪੰਚ ਦਰਬਾਰ ਵਿਚ ਹਾਜ਼ਰ ਹੁੰਦਾ ਤੇ ਜਿਹੜੀ ਕਾਰਵਾਈ ਉਸ ਨੂੰ ਚੰਗੀ ਨਾ ਲਗਦੀ ਤਾਂ ਦਬਕਾ ਮਾਰ ਕੇ ਉਥੇ ਹੀ ਰੁਕਵਾ ਦਿੰਦਾ। ਕਈ ਵਾਰ ਰਾਣੀ ਲਾਲ ਸਿੰਘ ਨਾਲ ਸਲਾਹਾਂ ਕਰਨ ਲਗਦੀ,

"ਰਾਜਾ ਜੀ, ਖਾਲਸਾ ਫੌਜ ਉਪਰ ਕਿਵੇਂ ਕਾਬੂ ਪਾਇਆ ਜਾਵੇ।"

"ਮਾਈ ਜੀ, ਵੱਡਾ ਮਸਲਾ ਫੌਜ ਦੇ ਕਾਇਦੇ-ਕਨੂੰਨ ਦਾ ਏ, ਇਹ ਸਭ ਖਤਮ ਹੋ ਚੁਕਿਆ ਏ।"

"ਤੁਸੀਂ ਵੱਡੇ ਕਮਾਂਡਰ ਹੋ, ਕੁਝ ਕਰੋ।"

"ਮੈਂ ਕਮਾਂਡਰ ਜ਼ਰੂਰ ਹਾਂ ਪਰ ਇਹਨਾਂ ਪੰਚਾਂ ਮੁਹਰੇ ਹਲਕਾ ਪੈ ਜਾਂਦਾ ਹਾਂ ਤੇ ਫਿਰ ਇਹ ਬੁਰਛੇ ਵੀ ਤਾਂ ਕਨੂੰਨ ਦਾ ਸਤਿਆਨਾਸ ਕਰਦੇ ਫਿਰਦੇ ਨੇ, ਜਦੋਂ ਦਿਲ ਕਰਦਾ ਏ ਲੁਟ ਮਾਰ ਸ਼ੁਰੂ ਕਰ ਦਿੰਦੇ ਨੇ, ਜਿਹਨੂੰ ਚਾਹੁੰਦੇ ਨੇ ਸਜ਼ਾ ਸੁਣਾ ਦਿੰਦੇ ਨੇ, ...ਲੋਕਾਂ ਦਾ ਫੌਜ ਤੋਂ ਯਕੀਨ ਉਠ ਗਿਆ ਏ।"

"ਦਰਿਆ ਪਾਰ ਤੋਂ ਕੋਈ ਖਬਰ ਆਈ ਏ?"

"ਕੋਈ ਖਾਸ ਨਹੀਂ ਉਹਨਾਂ ਨੇ ਹੌਸਲਾ ਦਵਾਇਆ ਏ ਕਿ ਉਸ ਸਾਡੇ ਨਾਲ ਨੇ।"

"ਖਾਲੀ ਹੌਸਲਾ ਤਾਂ ਕਿਸੇ ਕੰਮ ਦਾ ਨਹੀਂ।"

"ਪਰ ਮਾਈ ਜੀ, ਹੋਰ ਉਹ ਕਰ ਵੀ ਕੀ ਸਕਦੇ ਨੇ, ਸਾਡੀ ਖਾਤਰ ਆ ਕੇ ਖਾਲਸਾ ਫੌਜ ਨਾਲ ਲੜ ਤਾਂ ਨਹੀਂ ਸਕਦੇ!"

ਲਾਲ ਸਿੰਘ ਨੇ ਆਖਿਆ। ਰਾਣੀ ਉਸ ਦੀ ਕਹੀ ਗੱਲ ਬਾਰੇ ਸੋਚਣ ਲਗੀ। ਸੋਚਦਿਆਂ ਸੋਚਦਿਆਂ ਇਕ ਗੱਲ ਉਸ ਦੇ ਹੱਥ ਲਗੀ ਕਿ ਖਾਲਸਾ ਫੌਜ ਨੂੰ ਆਪਣੀ ਤਾਕਤ ਉਪਰ ਮਾਣ ਹੈ, ਜੇਕਰ ਅੰਗਰੇਜ਼ ਫੌਜ ਖਾਲਸਾ ਫੌਜ ਨਾਲ ਟਕਰਾ ਜਾਵੇ ਤਾਂ ਖਾਲਸਾ ਫੌਜ ਦੀ ਤਾਕਤ ਘੱਟ ਹੋ ਜਾਵੇਗੀ। ਤਾਕਤ ਘਟਣ ਨਾਲ ਖਾਲਸਾ ਫੌਜ ਦਾ ਦਬਦਬਾ ਵੀ ਘਟ ਜਾਵੇਗਾ। ਉਸ ਨੇ ਇਸ ਬਾਰੇ ਲਾਲ ਸਿੰਘ ਨਾਲ ਗੱਲ ਕੀਤੀ ਤਾਂ ਉਹ ਬੋਲਿਆ,

"ਮਾਈ ਜੀ, ਗੱਲ ਤਾਂ ਤੁਹਾਡੀ ਠੀਕ ਏ ਪਰ ਸੋਚਣ ਵਾਲੀ ਗੱਲ ਏ ਕਿ ਜੇ ਫਿਰੰਗੀ ਜਿੱਤ ਗਏ ਤਾਂ ਕੀ ਮੁੜ ਕੇ ਤੁਸੀਂ ਇਸੇ ਰੁਤਬੇ ਤੇ ਰਹਿ ਸਕੋਂਗੇ ਕਿ ਨਹੀਂ?"

"ਇਹ ਸਾਰੀ ਗੱਲ ਤਾਂ ਉਹਨਾਂ ਨਾਲ ਪਹਿਲਾਂ ਤੈਅ ਹੋਵੇਗੀ।"

ਹੁਣ ਲਾਲ ਸਿੰਘ ਨੂੰ ਕੁਝ ਕੁਝ ਸਾਫ ਹੋਣ ਲਗਿਆ ਕਿ ਰਾਣੀ ਕੀ ਚਾਹੁੰਦੀ ਹੈ। ਹੁਣ ਉਹ ਫਿਰੰਗੀਆਂ ਨਾਲ ਕੋਈ ਗੱਲ ਕਰਨ ਦੇ ਕਾਬਲ ਹੋ ਗਿਆ ਸੀ। ਹੁਣ ਉਹ ਇਹ ਸੋਚਣ ਲਗਿਆ ਸੀ ਕਿ ਇੰਨਾ ਗੁਪਤ ਹੋਣਾ ਚਾਹੀਦਾ ਹੈ ਕਿ ਦੂਜੇ ਹੱਥ ਨੂੰ ਪਤਾ ਚਲੇ ਕਿ ਪਹਿਲੇ ਹੱਥ ਨੇ ਕੀ ਕੀਤਾ ਹੈ।

ਹੁਣ ਤਾਂ ਲਾਲ ਸਿੰਘ ਦਾ ਸ਼ਾਹੀ ਮਹੱਲ ਵਿਚ ਆਉਣਾ ਹੋਰ ਵੀ ਆਮ ਹੋ ਗਿਆ ਸੀ। ਉਸ ਨੇ ਵਜ਼ੀਰ ਜਵਾਹਰ ਸਿੰਘ ਨੂੰ ਮਿਲਣ ਆਉਣਾ ਹੁੰਦਾ। ਫੌਜ ਦੇ ਪੰਚ ਹਾਲੇ ਵੀ ਜਵਾਹਰ ਸਿੰਘ ਨੂੰ ਐਵੇਂ ਜਿਹਾ ਬੰਦਾ ਹੀ ਸਮਝਦੇ ਸਨ। ਸਹਿਜੇ ਹੀ ਉਸ ਦੀ ਝਾੜ-ਝੰਬ ਕਰ ਦਿੰਦੇ। ਲਾਲ ਸਿੰਘ ਵੀ ਜਵਾਹਰ ਸਿੰਘ ਨੂੰ ਬਹੁਤਾ ਜ਼ਿੰਮੇਵਾਰ ਜਾਂ ਅਕਲਵੰਦ ਨਹੀਂ ਸੀ ਸਮਝਦਾ ਇਸ ਲਈ ਉਸ ਨਾਲ ਬਹੁਤੀਆਂ ਸਲਾਹਾਂ ਨਾ ਕਰਦਾ। ਜਵਾਹਰ ਸਿੰਘ ਦਾ ਵੀ ਬਹੁਤਾ ਸਮਾਂ ਮੁਜਰਾ ਦੇਖਦਿਆਂ ਹੀ ਲੰਘਦਾ ਸੀ। ਸ਼ਾਹੀ ਮਹੱਲ ਵਿਚ ਉਸ ਦੇ ਕਮਰੇ ਨਾਲ ਹੀ ਇਕ ਖੂਬਸੂਰਤ ਬਗੀਚਾ ਸੀ, ਉਹ ਦਿਨ ਵੇਲੇ ਬਗੀਚੇ ਵਿਚ ਹੀ ਮੁਜਰਾ ਸ਼ੁਰੂ ਕਰਦਾ ਲੈਂਦਾ। ਕਈ ਵਾਰ ਤਾਂ ਇਹ ਮੁਜਰਾ ਦਿਨ-ਰਾਤ ਚਲਦਾ ਰਹਿੰਦਾ।

ਇਹਨਾਂ ਦਿਨਾਂ ਵਿਚ ਜਵਾਹਰ ਸਿੰਘ ਨੇ ਇਕ ਜ਼ਿੰਮੇਵਾਰੀ ਦਾ ਕੰਮ ਵੀ ਕਰ ਦਿਖਾਇਆ। ਮੁਲਤਾਨ ਦਾ ਗਵਰਨਰ ਮੂਲਰਾਜ ਆਪਣਾ ਲਗਾਨ ਨਹੀਂ ਸੀ ਭਰ ਰਿਹਾ। ਉਹ ਆਪਣੇ ਬਾਪ ਦੀ ਮੌਤ ਤੋਂ ਬਾਅਦ ਗਵਰਨਰ ਬਣਿਆਂ ਸੀ। ਲਹੌਰ ਦਰਬਾਰ ਨੂੰ ਲਗ ਰਿਹਾ ਸੀ ਕਿ ਮੂਲਰਾਜ ਨੇ ਲਹੌਰ ਦਰਬਾਰ ਖਿਲਾਫ ਬਗਾਵਤ ਕਰ ਦਿਤੀ ਹੈ। ਜਵਾਹਰ ਸਿੰਘ ਫੌਜ ਦੀ ਇਕ ਟੁਕੜੀ ਲੈ ਕੇ ਗਿਆ ਤੇ ਲਗਾਨ ਵਸੂਲ ਕਰ ਲਿਆਇਆ ਤੇ ਮੂਲਰਾਜ ਨਾਲ ਦੋਸਤੀ ਵੀ ਪਾ ਆਇਆ। ਇਸ ਨਾਲ ਜਵਾਹਰ ਸਿੰਘ ਪ੍ਰਤੀ ਲੋਕਾਂ ਦਾ ਕੁਝ ਕੁ ਨਜ਼ਰੀਆ ਬਦਲਿਆ ਸੀ।

ਇਸੇ ਮੁਹਿੰਮ 'ਤੇ ਗਿਆਂ ਹੀ ਉਸ ਦੇ ਕੁਝ ਨਵੇਂ ਬੇਲੀ ਵੀ ਬਣੇ। ਇਹਨਾਂ ਵਿਚੋਂ ਇਕ ਚਤਰ ਸਿੰਘ ਅਟਾਰੀਵਾਲਾ ਸੀ ਜਿਹੜਾ ਮੁਲਤਾਨ ਤੋਂ ਅਗੇ ਹਜ਼ਾਰੇ ਦਾ ਗਵਰਨਰ ਸੀ। ਉਸ ਦਾ ਪੁੱਤਰ ਸ਼ੇਰ ਸਿੰਘ ਅਟਾਰੀਵਾਲਾ ਲਹੌਰ ਦਰਬਾਰ ਦੀ ਕੌਂਸਲ ਵਿਚ ਵੀ ਸੀ। ਜਵਾਹਰ ਸਿੰਘ ਚਤਰ ਸਿੰਘ ਦੀ ਮਹਿਮਾਨ ਨਿਵਾਜ਼ੀ ਤੋਂ ਬਹੁਤ ਖੁਸ਼ ਹੋਇਆ। ਚਤਰ ਸਿੰਘ ਨੇ ਆਪਣੇ ਕਿਸੇ ਰਿਸ਼ਤੇਦਾਰ ਰਾਹੀਂ ਆਪਣੀ ਕੁੜੀ ਦੇ

ਮਹਾਂਰਾਜਾ ਦਲੀਪ ਸਿੰਘ ਨਾਲ ਰਿਸ਼ਤੇ ਦੀ ਗੱਲ ਤੋਰੀ। ਜਵਾਹਰ ਸਿੰਘ ਨੂੰ ਇਹ ਰਿਸ਼ਤਾ ਪਸੰਦ ਆ ਗਿਆ। ਉਸ ਨੇ ਵਾਪਸ ਲਹੌਰ ਆਉਂਦਿਆਂ ਹੀ ਰਾਣੀ ਜਿੰਦਾਂ ਨੂੰ ਕਿਹਾ,

"ਭੈਣਾਂ, ਸਰਦਾਰ ਚਤਰ ਸਿੰਘ ਅਟਾਰੀਵਾਲੇ ਆਪਣੀ ਕੁੜੀ ਨਾਨਕੀ ਦਾ ਰਿਸ਼ਤਾ ਰਿਸ਼ਤਾ ਦਲੀਪ ਲਈ ਦੇ ਰਹੇ ਨੇ।"

"ਵੀਰ ਜੀ, ਦਲੀਪ ਦੀ ਤਾਂ ਗੱਲ ਚੱਲ ਰਹੀ ਏ ਦੂਜੇ ਪਾਸੇ ਡੱਲੇਵਾਲੀਏ ਸਰਦਾਰਾਂ ਨਾਲ।"

"ਇਹ ਗੱਲ ਹਾਲੇ ਪੂਰੀ ਤਰ੍ਹਾਂ ਤੈਅ ਵੀ ਨਹੀਂ, ਜੇ ਤੈਅ ਵੀ ਹੋਵੇ ਤਾਂ ਦੋ ਰਿਸ਼ਤੇ ਵੀ ਤਾਂ ਕੀਤੇ ਜਾ ਸਕਦੇ ਨੇ, ਸਰਦਾਰ ਚਤਰ ਸਿੰਘ ਅਟਾਰੀਵਾਲੇ ਹਜ਼ਾਰੇ ਦੇ ਗਵਰਨਰ ਨੇ ਤੇ ਉਹਨਾਂ ਦਾ ਪੁੱਤਰ ਰਾਜਾ ਸ਼ੇਰ ਸਿੰਘ ਇਕ ਬਹਾਦਰ ਜਰਨੈਲ ਏ, ਉਹਨਾਂ ਨਾਲ ਰਿਸ਼ਤਾ ਕਰਨ 'ਤੇ ਸਾਡੀ ਤਾਕਤ ਵਧੇਗੀ, ਉਸ ਪਾਸੇ ਹੀ ਮੂਲਰਾਜ ਵੀ ਏ ਜਿਸ ਨੇ ਮਹਾਂਰਾਜਾ ਵਿਚ ਆਪਣੀ ਵਫਾਦਾਰੀ ਕਈ ਵਾਰ ਜਤਾਈ ਏ, ਇਹ ਲੋਕ ਸਾਡੇ ਕੰਮ ਆਉਣ ਵਾਲੇ ਨੇ, ਸੋਚ ਲਓ।"

"ਵੀਰ ਜੀ, ਸੋਚਣਾ ਕੀ ਏ, ਰਾਜਾ ਲਾਲ ਸਿੰਘ ਜੀ ਨਾਲ ਸਲਾਹ ਕਰ ਲਓ ਤੇ ਰਿਸ਼ਤਾ ਮਨਜ਼ੂਰ ਕਰ ਲਓ।"

ਰਾਣੀ ਨੇ ਕਿਹਾ ਤੇ ਨਾਲ ਦੀ ਨਾਲ ਉਸ ਨੂੰ ਚਾਅ ਚੜ੍ਹ ਗਿਆ। ਉਸ ਨੇ ਮੋਤੀਆ ਤੇ ਮੰਗਲਾ ਨੂੰ ਦੱਸਿਆ ਤਾਂ ਉਹ ਤਾ ਖ਼ੁਸ਼ੀ ਵਿਚ ਉਡਣ ਲਗੀਆਂ। ਜਲਦੀ ਹੀ ਇਹ ਰਿਸ਼ਤਾ ਤੈਅ ਹੋ ਗਿਆ। ਦਲੀਪ ਸਿੰਘ ਦੀ ਕੁੜਮਾਈ ਦਾ ਦਿਨ ਨੇੜੇ ਆ ਰਿਹਾ ਸੀ। ਸ਼ਾਹੀ ਕਿਲ੍ਹੇ ਵਿਚ ਰੌਣਕਾਂ ਲਗਣ ਲਗੀਆਂ, ਨਿਤ ਦਿਨ ਜਸ਼ਨ ਮਨਾਏ ਜਾਣ ਲਗੇ। ਮਹਾਂਰਾਜਾ ਆਮ ਨਾਲੋਂ ਵੀ ਜ਼ਿਆਦਾ ਟੌਹਰ ਕੱਢ ਕੇ ਤਖਤ ਤੇ ਬੈਠਦਾ। ਕੋਹੇਨੂਰ ਉਸ ਦੀ ਨਿਕੀ ਜਿਹੀ ਬਾਂਹ ਉਪਰ ਬੰਨਿਆਂ ਹੁੰਦਾ। ਕੁੜਮਾਈ ਵਾਲੇ ਦਿਨ ਸ਼ਾਹੀ ਮਹੱਲ ਵਿਚ ਰੌਸ਼ਨੀਆਂ ਜਗਾਈਆਂ ਗਈਆਂ। ਸੁਮਨ ਬੁਰਜ ਦੀ ਰੌਸ਼ਨੀ ਦੂਰ ਤਕ ਬਿਖਰ ਰਹੀ ਸੀ। ਸਾਰੀ ਰਾਤ ਸੰਗੀਤ ਚਲਦਾ ਰਿਹਾ। ਲੋਕ ਦੂਰੋਂ ਦੂਰੋਂ ਮੁਬਾਰਕਵਾਦ ਦੇਣ ਆਏ। ਚਤਰ ਸਿੰਘ ਅਟਾਰੀਵਾਲੇ ਨੇ ਕੁੜਮਾਈ ਉਪਰ ਹੀ ਲੱਖਾਂ ਰੁਪਏ ਖਰਚ ਕਰ ਦਿਤੇ। ਰਾਣੀ ਜਿੰਦਾਂ ਨੂੰ ਸੱਚ ਮੁੱਚ ਹੀ ਇਹ ਰਿਸ਼ਤਾ ਲੈ ਕੇ ਆਪਣੀ ਧਿਰ ਭਾਰੀ ਹੁੰਦੀ ਜਾਪੀ। ਇਸ ਨਾਲ ਉਸ ਦਾ ਆਤਮ ਵਿਸਵਾਸ਼ ਵੀ ਵਧਣ ਲਗਿਆ। ਇਕ ਦਿਨ ਉਸ ਨੇ ਆਪਣੀ ਗੋਲੀ ਨੂੰ ਕਿਹਾ,

"ਮੰਗਲਾ, ਕਿਧਰੇ ਇਹ ਖ਼ੁਸ਼ੀ ਆਰਜ਼ੀ ਜਿਹੀ ਤਾਂ ਨਹੀਂ ਹੋਵੇਗੀ?"

# ਪਿਸ਼ੌਰਾ ਸਿੰਘ

ਸ਼ਹਿਜ਼ਾਦਾ ਪਿਸ਼ੌਰਾ ਸਿੰਘ ਦੀ ਜਗੀਰ ਵਧਾ ਦਿਤੀ ਗਈ ਸੀ ਤਾਂ ਜੋ ਉਹ ਪੰਜਾਬ ਦੇ ਤਖਤ ਬਾਰੇ ਆਪਣਾ ਹੱਕ ਤਿਆਗ ਦੇਵੇ। ਸ਼ਇਦ ਪਿਸ਼ੌਰਾ ਸਿੰਘ ਇਵੇਂ ਕਰ ਵੀ ਦਿੰਦਾ ਪਰ ਉਸ ਨੂੰ ਲੋਕ ਨਹੀਂ ਸੀ ਕਰਨ ਦਿੰਦੇ। ਅਟਕ ਦੇ ਇਲਾਕੇ ਦੇ ਲੋਕ ਵਾਰ ਵਾਰ ਉਸ ਨੂੰ ਯਾਦ ਦਵਾਉਣ ਲਗਦੇ ਸਨ ਕਿ ਉਹ ਲਹੌਰ ਦੇ ਤਖਤ ਦਾ ਵਾਰਸ ਹੈ। ਅਟਕ ਦੇ ਇਲਾਕੇ ਵਿਚ ਉਸ ਦੀ ਬਹੁਤ ਇਜ਼ਤ ਸੀ।...

ਨਵੇਂ ਗਵਰਨਰ ਜਨਰਲ ਹੈਨਰੀ ਹਾਰਡਿੰਗ ਨੇ ਵੀ ਆਉਂਦਿਆਂ ਹੀ ਇਸ ਸਵਾਲ ਦੇ ਜਵਾਬ ਲੱਭੇ ਸਨ ਕਿ ਪਿਸ਼ੌਰਾ ਸਿੰਘ ਦੀ ਥਾਂ ਦਲੀਪ ਸਿੰਘ ਨੂੰ ਮਹਾਂਰਾਜਾ ਕਿਉਂ ਬਣਾ ਦਿਤਾ ਗਿਆ ਸੀ ਪਰ ਇਹ ਉਸ ਦਾ ਵੱਡਾ ਫਿਕਰ ਨਹੀਂ ਸੀ। ਉਸ ਦਾ ਵੱਡਾ ਫਿਕਰ ਸੀ; ਜਲਦੀ ਤੋਂ ਜਲਦੀ ਪੰਜਾਬ ਨੂੰ ਹਿੰਦੁਸਤਾਨ ਵਿਚ ਰਲ਼ਾਉਣਾ। ਉਹ ਚਾਹੁੰਦਾ ਸੀ ਕਿ ਜਲਦੀ ਹੀ ਹਿੰਦੁਸਤਾਨ ਦੀ ਸਰਹੱਦ ਵਧਾ ਕੇ ਰੂਸ ਤਕ ਤੇ ਚੀਨ ਤਕ ਲੈ ਜਾਵੇ। ਉਹ ਬਹੁਤ ਵਧੀਆ ਸਿਪਾਹੀ ਸੀ। ਕਈ ਲੜਾਈਆਂ ਉਸ ਨੇ ਜਿੱਤੀਆਂ ਸਨ। ਉਸ ਦੇ ਨਾਲ ਹੀ ਜਨਰਲ ਹਿਊ ਗੱਫ ਸੀ ਜੋ ਕਿ ਇਕ ਤਜਰੁਬੇਕਾਰ ਜਨਰਲ ਸੀ ਜੋ ਮੁਹਾਜ਼ ਦਰ ਮੁਹਾਜ਼ ਜਿਤਦਾ ਆਇਆ ਸੀ। ਲੌਰਡ ਹਾਰਡਿੰਗ ਨੂੰ ਕਈ ਮਹੀਨੇ ਗਵਰਨਰ ਜਨਰਲ ਬਣਿਆਂ ਲੰਘ ਗਏ ਪਰ ਉਸ ਨੂੰ ਪੰਜਾਬ ਉਪਰ ਜਿੱਤ ਹਾਲੇ ਵੀ ਓਨੀ ਹੀ ਦੂਰ ਦਿਸ ਰਹੀ ਸੀ ਜਿੰਨੀ ਪਹਿਲੇ ਦਿਨ। ਲੌਰਡ ਐਲਨਬੌਰੋ ਦੀ ਇਹ ਗੱਲ ਕਿ ਅਤਰ ਸਿੰਘ ਸੰਧਾਵਾਲੀਆ ਨਾ ਮਰਦਾ ਤਾਂ ਪੰਜਾਬ ਨੂੰ ਅਸੀਂ ਬਿਨਾਂ ਕਿਸੇ ਖ਼ੂਨ ਬਹਾਏ ਕਬਜ਼ੇ ਵਿਚ ਕਰ ਲੈਣਾ ਸੀ, ਹੁਣ ਹੋਰ ਵੀ ਹਾਸੋ-ਹੀਣੀ ਲਗ ਰਹੀ ਸੀ। ਉਸ ਤੋਂ ਤਾਂ ਹਾਲੇ ਖਾਲਸਾ ਫੌਜ ਦਾ ਥਾਹ ਹੀ ਨਹੀਂ ਸੀ ਪਾ ਹੋ ਰਹੀ। ਉਸ ਨੂੰ ਲਗਣ ਲਗਿਆ ਕਿ ਹਾਲੇ ਪੰਜਾਬ ਉਪਰ ਹਮਲਾ ਨਹੀਂ ਕੀਤਾ ਜਾ ਸਕਦਾ। ਇਕ ਮਿਥੇ ਸਮੇਂ ਬਾਅਦ ਉਸ ਨੂੰ ਸਾਰੀ ਰਿਪ੍ਰੋਟ ਲੰਡਨ ਨੂੰ ਭੇਜਣੀ ਪੈਂਦੀ ਸੀ। ਰਿਪ੍ਰੋਟ ਵਿਚ ਉਸ ਨੇ ਲਿਖ ਦਿਤਾ ਸੀ ਕਿ ਪੰਜਾਬ ਉਪਰ ਹਾਲੇ ਕਿਸੇ ਕਿਸਮ ਦਾ ਹਮਲਾ ਕਰਨਾ ਸੰਭਵ ਨਹੀਂ।

ਇਕ ਸ਼ਾਮ ਬੰਬਈ ਤੋਂ ਆਇਆ ਖੁਫੀਆ ਮਹਿਕਮੇ ਦਾ ਮੁਖੀ ਸਰ ਵੈਲਜ਼ੇ ਉਸ ਨਾਲ ਪੰਜਾਬ ਬਾਰੇ ਗੱਲਾਂ ਕਰ ਰਿਹਾ ਸੀ। ਇਹ ਲੌਰਡ ਹਾਰਡਿੰਗ ਨੂੰ ਕਲਕੱਤੇ ਵੀ ਮਿਲ ਚੁਕਿਆ ਸੀ ਜਦੋਂ ਉਹ ਗਵਰਨਰ ਜਨਰਲ ਬਣਿਆ ਸੀ। ਉਸ ਵੇਲੇ ਪੰਜਾਬ ਨੂੰ ਲੈ ਕੇ ਉਹ ਬਹੁਤ ਉਤਸ਼ਾਹਿਤ ਸੀ ਪਰ ਹੁਣ ਢਿੱਲਾ ਪਿਆ ਦੇਖ ਕੇ ਸਰ ਵੈਲਜ਼ੇ ਨੇ ਪੁੱਛਿਆ,

"ਸਰ ਹਾਰਡਿੰਗ, ਪੰਜਾਬ ਵਲ ਕਦੋਂ ਕੁ ਵਧ ਰਹੇ ਹੋ?"

"ਸਰ, ਹਾਲੇ ਕੋਈ ਇਰਾਦਾ ਨਹੀਂ, ਕਹਿੰਦੇ ਨੇ ਕਿ ਸੇਬ ਪਕਾ ਕੇ ਖਾਣਾ ਚਾਹੀਦਾ ਏ ਸੋ ਹਾਲੇ ਉਡੀਕ ਕਰਨੀ ਹੋਵੇਗੀ, ਪੰਜਾਬ ਬਾਰੇ ਹਾਲੇ ਹੋਰ ਜਾਨਣਾ ਹੋਵੇਗਾ।"

"ਸਰ ਹਾਰਡਿੰਗ, ਮੈਂ ਤਾਂ ਸੋਚਦਾਂ ਕਿ ਸਾਡੇ ਪੰਜਾਬ ਨਾਲ ਇੰਨੇ ਪੁਰਾਣੇ ਰਿਸ਼ਤੇ ਨੇ ਕਿ ਅਸੀਂ ਇਸ ਦੇ ਚੱਪੇ ਚੱਪੇ ਨੂੰ ਜਾਣਦੇ ਹਾਂ।"

"ਸਰ ਵੈਲਜ਼ੇ, ਪਹਿਲੀ ਗੱਲ ਤਾਂ ਸਾਨੂੰ ਚੇਤੇ ਰਖਣੀ ਚਾਹੀਦੀ ਏ ਕਿ ਲਹੌਰ ਨੂੰ ਜਿੱਤ ਲੈਣ ਦਾ ਮਤਲਵ ਇਹ ਨਹੀਂ ਹੋਵੇਗਾ ਕਿ ਪੰਜਾਬ ਜਿੱਤ ਲਿਆ। ਪੰਜਾਬ ਦੇ ਸੂਬਿਆਂ ਦੇ ਗਵਰਨਰਾਂ ਕੋਲ ਵੀ ਪੂਰੇ ਮੁਲਕ ਜਿੰਨੀ ਈ ਤਾਕਤ ਏ, ਚਾਹੇ ਉਹ ਮੁਲਤਾਨ ਦਾ ਮੂਲਰਾਜ ਹੋਵੇ ਜਾਂ ਹਜ਼ਾਰੇ ਦਾ ਚਤਰ ਸਿੰਘ ਅਟਾਰੀਵਾਲਾ। ਇਕ ਹੋਰ ਗੱਲ ਕਿ ਪੰਜਾਬ ਵਿਚ ਤੋਪਾਂ ਦੀ ਢਲਾਈ ਪਹਿਲਾਂ ਤੋਂ ਜ਼ਿਆਦਾ ਤੇ ਵਧੀਆ ਹੋਣ ਲਗੀ ਏ, ਉਹਨਾਂ

ਦੀ ਨਵੀਆਂ ਤੋਪਾਂ ਸਹੀ ਤਾਪਮਾਨ ਵਿਚ ਢਲ਼ੀਆਂ ਤੇ ਪਾਣ ਚਾੜੀਆਂ ਹੋਣ ਕਰਕੇ ਜਲਦੀ ਗਰਮ ਹੋ ਕੇ ਫਟਦੀਆਂ ਨਹੀਂ, ਸਾਡੇ ਕੋਲ ਗਵਰਨਰਾਂ ਪਾਸ ਤੋਪਾਂ ਦੀ ਗਿਣਤੀ ਦਾ ਸਹੀ ਅੰਦਾਜ਼ਾ ਨਹੀਂ ਏ, ਇਹਦੇ ਨਾਲ ਹੀ ਗਵਰਨਰਾਂ ਪਾਸ ਰਣਜੀਤ ਸਿੰਘ ਦੇ ਵੇਲੇ ਤੋਂ ਹੀ ਵਧੀਆਂ ਤੋਪਾਂ ਵੀ ਨੇ।''

ਲੌਰਡ ਹਾਰਡਿੰਗ ਦੀ ਗੱਲ ਉਪਰ ਸਰ ਵੈਲਜ਼ੇ ਸੋਚਣ ਲਗ ਪਿਆ ਕਿ ਜੇ ਲੌਰਡ ਹਾਰਡਿੰਗ ਵਰਗਾ ਸਖਤ ਆਦਮੀ ਵੀ ਝਿਜਕ ਕੇ ਗੱਲ ਕਰ ਰਿਹਾ ਹੈ ਤਾਂ ਜ਼ਰੂਰ ਹਾਲੇ ਪੰਜਾਬ ਉਪਰ ਜਿੱਤ ਦੂਰ ਹੋਵੇਗੀ। ਆਪਣੇ ਆਪ ਨੂੰ ਰੋਕਦਿਆਂ ਰੋਕਦਿਆਂ ਵੀ ਵੈਲਜ਼ੇ ਕਹਿ ਹੀ ਗਿਆ,

''ਇਹਦਾ ਮਤਲਵ ਲਹੌਰ ਉਪਰ ਸਾਡੇ ਕਬਜ਼ੇ ਦੀ ਗੱਲ ਬਹੁਤ ਦੂਰ ਏ।''

''ਨਹੀਂ ਸਰ ਵੈਲਜ਼ੇ, ਦੂਰ ਨਹੀਂ, ਨਜ਼ਦੀਕ ਹੀ ਏ।''

''ਕਿੰਨਾ ਕੁ ਨਜ਼ਦੀਕ?''

''ਮੈਂ ਆਪਣੇ ਗਵਰਨਰ-ਜਨਰਲ-ਕਾਲ ਦੁਰਮਿਆਨ ਪੂਰਾ ਪੰਜਾਬ ਕਬਜ਼ੇ ਵਿਚ ਕਰ ਲਵਾਂਗਾ, ਮੇਰਾ ਵਾਅਦਾ ਰਿਹਾ, ਤੁਹਾਨੂੰ ਪਤਾ ਏ ਕਿ ਸਾਨੂੰ ਇੰਗਲੈਂਡ ਸਰਕਾਰ ਤੋਂ ਵੀ ਡਰ ਡਰ ਕੇ ਚਲਣਾ ਪੈਂਦਾ ਏ, ਇੰਗਲੈਂਡ ਵਿਚ ਲੋਕ ਰਾਏ ਦਾ ਵੀ ਧਿਆਨ ਰਖਣਾ ਪੈਂਦਾ ਏ।''

''ਸਰ, ਇਹ ਤਾਂ ਆਪਣੀ ਨੌਕਰੀ ਦਾ ਇਕ ਹਿੱਸਾ ਏ।''

''ਇਸੇ ਲਈ ਮੈਂ ਚਾਹੁੰਦੇ ਹੋਏ ਵੀ ਕਾਹਲੀ ਨਹੀਂ ਕਰਨੀ ਚਾਹੁੰਦਾ ਪਰ ਇਕ ਗੱਲ ਸਾਫ ਕਰ ਦੇਵਾਂ ਕਿ ਇਸ ਵੇਲੇ ਪੰਜਾਬ ਦੇ ਤਿੰਨ ਮੁਖੀ ਨੇ ਤੇ ਤਿੰਨੋਂ ਹੀ ਇਤਹਾਸ ਦੇ ਸਭ ਤੋਂ ਕਮਜ਼ੋਰ ਮੁਖੀ ਨੇ। ਵਜ਼ੀਰ ਜਵਾਹਰ ਸਿੰਘ ਜੋ ਸਿਆਸਤ ਨੂੰ ਬਿਲਕੁਲ ਨਹੀਂ ਸਮਝ ਰਿਹਾ, ਫੌਜਾਂ ਦਾ ਕਮਾਂਡਰ ਇਨ ਚੀਫ ਰਾਜਾ ਲਾਲ ਸਿੰਘ ਜਿਸ ਨੂੰ ਯੁਧ ਨੀਤੀ ਬਾਰੇ ਕੁਝ ਨਹੀਂ ਪਤਾ, ਜਿਸ ਨੇ ਕਿਸੇ ਲੜਾਈ ਵਿਚ ਹਿੱਸਾ ਨਹੀਂ ਲਿਆ। ਅਜਿਹਾ ਹੀ ਦੂਜਾ ਕਮਾਂਡਰ ਇਨ ਚੀਫ ਰਾਜਾ ਤੇਜ ਸਿੰਘ ਏ।''

''ਤੇ ਫੌਜ?''

''ਫੌਜ ਇਹਨਾਂ ਬੁਜ਼ਦਿਲ ਕਮਾਂਡਰਾਂ ਹੇਠ ਈ ਲੜੇਗੀ!''

''ਫਿਰ ਉਡੀਕ ਕਿਸ ਗੱਲ ਦੀ ਕਰ ਰਹੇ ਹੋ?''

ਸਰ ਵੈਲਜ਼ੇ ਨੇ ਮਜ਼ਾਕ ਜਿਹੇ ਵਿਚ ਕਿਹਾ ਪਰ ਹਾਰਡਿੰਗ ਨੂੰ ਗੱਲ ਚੁੱਭ ਗਈ। ਉਸ ਨੇ ਹੱਸਣ ਦੀ ਕੋਸ਼ਿਸ਼ ਕਰਦਿਆਂ ਆਖਿਆ,

''ਫਿਰ ਸਰ ਵੈਲਜ਼ੇ, ਇਹ ਠੀਕ ਏ ਕਿ ਤੁਸੀਂ ਖੁਫੀਆ ਵਿਭਾਗ ਦੇ ਮੁਖੀ ਹੋ ਪਰ ਇਹਦਾ ਮਤਲਵ ਇਹ ਤਾਂ ਨਹੀਂ ਕਿ ਫੌਜ ਦੇ ਸਾਰੇ ਭੇਦ ਤੁਹਾਨੂੰ ਦਸ ਦੇਈਏ।''

ਆਖਦਾ ਲੌਰਡ ਹਾਰਡਿੰਗ ਜ਼ੋਰ ਨਾਲ ਹੱਸਿਆ ਤੇ ਨਾਲ ਹੀ ਵੈਲਜ਼ੇ ਵੀ ਪਰ ਵੈਲਜ਼ੇ ਸਮਝ ਗਿਆ ਕਿ ਲੌਰਡ ਹਾਰਡਿੰਗ ਪੰਜਾਬ ਉਪਰ ਹਮਲਾ ਕਰਨ ਲਈ ਬਿਲਕੁਲ ਤਿਆਰ ਨਹੀਂ ਸੀ ਪਰ ਅਗਲੇ ਹੀ ਪਲ ਹਾਰਡਿੰਗ ਉਸ ਨਾਲ ਲਹੌਰ ਜਿੱਤਣ ਤੋਂ ਬਾਅਦ ਵਾਲੀਆਂ ਆਪਣੀਆਂ ਨੀਤੀਆਂ ਸਾਂਝੀਆਂ ਕਰਨ ਲਗਿਆ।...

ਟਿਕ ਕੇ ਬੈਠੇ ਸ਼ਹਿਜ਼ਾਦੇ ਪਿਸ਼ੌਰਾ ਸਿੰਘ ਨੂੰ ਉਂਗਲ ਲਾਉਣ ਵਾਲੇ ਰਾਣੀ ਜਿੰਦਾਂ ਬਾਰੇ ਗੱਲ ਕਰਦੇ ਕਹਿੰਦੇ ਕਿ ਔਰਤ ਨੂੰ ਮੂਹਰੇ ਨਹੀਂ ਦੇਖਣਾ ਚਾਹੁੰਦੇ। ਅਟਕ ਦੇ ਇਲਾਕੇ ਦੇ ਲੋਕ ਵੀ ਪਿਸ਼ੌਰਾ ਸਿੰਘ ਨੂੰ ਮਹਾਂਰਾਜਾ ਬਣਿਆਂ ਦੇਖਣਾ ਚਾਹੁੰਦੇ ਸਨ। ਅਟਕ ਦੇ ਕਿਲ੍ਹੇ ਵਿਚ ਜਦ ਵੀ ਪਿਸ਼ੌਰਾ ਸਿੰਘ ਆਪਣਾ ਦਰਬਾਰ ਲਗਾਉਂਦਾ ਤਾਂ ਸਾਰੇ ਮੁਸਲਮਾਨ ਤੇ ਸਿੱਖ ਸਰਦਾਰ ਇਹੋ ਗੱਲ ਕਰਦੇ। ਇਵੇਂ ਪਿਸ਼ੌਰਾ ਸਿੰਘ ਇਕ ਵਾਰ ਫਿਰ ਲਹੌਰ ਦੇ ਤਖਤ ਬਾਰੇ ਸੋਚਣ ਲਗ ਪਿਆ ਸੀ ਤੇ ਵੱਖ ਵੱਖ ਲੋਕਾਂ ਤਕ ਆਪਣੇ ਸੁਨੇਹੇ ਭੇਜ ਕੇ ਉਹਨਾਂ ਨੂੰ ਆਪਣੇ ਹੱਕ ਵਿਚ ਖੜੇ ਹੋਣ ਦੀਆਂ ਫਿਰ ਤੋਂ ਦਰਖਾਸਤਾਂ ਕਰਨ ਲਗ ਪਿਆ ਸੀ। ਪਿਸ਼ੌਰਾ ਸਿੰਘ ਆਪਣੇ ਇਲਾਕੇ ਵਿਚ ਬਹੁਤ ਹੀ ਹਰਮਨ ਪਿਆਰਾ ਸੀ। ਉਸ ਦੀ ਆਪਣੀ ਫੌਜ ਵੀ ਕਾਫੀ ਮਜਬੂਤ ਸੀ। ਉਸ ਨੇ ਅਫਗਾਨਿਸਤਾਨ ਤਕ ਦੋਸਤੀ ਗੰਢ ਲਈ ਤਾਂ ਜੋ ਮੱਦਦ ਲਈ ਲੋੜ ਪਵੇ ਤਾਂ ਉਹਨਾਂ ਨੂੰ ਅਵਾਜ਼ ਦੇ ਸਕੇ। ਅੰਗਰੇਜ਼ਾਂ ਤਕ ਤਾਂ ਉਸ ਦੀ ਪਹੁੰਚ ਪਹਿਲਾਂ ਹੀ ਸੀ। ਹੁਣ ਉਹ ਆਪਣੇ ਸਮਰਥਕ ਲੈ ਕੇ ਲਹੌਰ ਵਲ ਕੂਚ ਕਰਨ ਬਾਰੇ ਸੋਚਣ ਲਗਿਆ।...

ਲਹੌਰ ਵਿਚ ਉਸ ਦੇ ਇਰਾਦਿਆਂ ਦੀ ਹਾਲੇ ਕੋਈ ਭਿਣਕ ਨਹੀਂ ਸੀ ਪਈ। ਇਥੇ ਸਭ ਠੀਕ ਚਲ ਰਿਹਾ ਸੀ। ਰਾਣੀ ਜਿੰਦਾਂ ਦਾ ਦਰਬਾਰ ਲਗਾ ਰਹੀ ਸੀ। ਜਵਾਹਰ ਸਿੰਘ ਦਾ ਜਲੌਅ ਜ਼ੋਰਾਂ 'ਤੇ ਸੀ। ਰਾਣੀ ਜਿੰਦਾਂ ਦਰਬਾਰ ਵਿਚ ਕਈ ਵਾਰ ਵਿਦੇਸ਼ੀ ਮਹਿਮਾਨਾਂ ਨਾਲ ਗੱਲਬਾਤ ਵੀ ਕਰਦੀ। ਯੌਰਪੀਅਨ ਲੋਕ ਉਸ ਨੂੰ ਬਹੁਤ ਪਸੰਦ ਕਰਦੇ ਸਨ। ਮਨ ਹੀ ਮਨ ਉਸ ਦੇ ਭਰਵੇਂ ਜੁੱਸੇ ਦੀ ਤਰੀਫ ਕਰਦੇ। ਕਲਾਕਾਰ ਉਸ ਦੀਆਂ ਤਸਵੀਰਾਂ ਬਣਾਉਣ ਲਈ ਕਾਹਲੇ ਹੁੰਦੇ। ਉਹ ਦਰਬਾਰ ਦੇ ਕੰਮਾਂ ਵਿਚ ਅਗਾਂਹ ਹੋ ਕੇ ਹਿੱਸਾ ਲੈਂਦੀ ਤੇ ਆਪਣੀ ਸੀਮਾ ਮੁਤਾਬਕ ਰਾਏ ਦਿੰਦੀ, ਫੈਸਲੇ ਸੁਣਾਉਂਦੀ। ਹੌਲੀ ਹੌਲੀ ਸਾਰੇ ਦਰਬਾਰੀ ਉਸ ਨਾਲ ਤਾਲਮੇਲ ਕਰਨ ਲਗੇ ਸਨ। ਜਿਹੜੇ ਲੋਕ ਦਰਬਾਰ ਵਿਚ ਔਰਤ ਦੀ ਹਾਜ਼ਰੀ ਦੇਖਣ ਦੇ ਵੀ ਖਿਲਾਫ ਸਨ ਉਹ ਵੀ ਸਹਿਜ ਹੋ ਰਹੇ ਸਨ। ਅੰਗਰੇਜ਼ ਵੀ ਉਸ ਦੀ ਸਮਰਥਾ ਨੂੰ ਨੇੜੇ ਹੋ ਕੇ ਦੇਖ ਰਹੇ ਸਨ। ਉਸ ਦੀ ਲਾਲ ਸਿੰਘ ਨਾਲ ਨੇੜਤਾ ਕਿਸੇ ਨੂੰ ਵੀ ਪਸੰਦ ਨਹੀਂ ਸੀ ਪਰ ਮੂੰਹੋਂ ਕੋਈ ਕੁਝ ਨਹੀਂ ਸੀ ਕਹਿੰਦਾ। ਤਾਕਤ ਮੂਹਰੇ ਲੋਕ ਚੁੱਪ ਹੀ ਰਿਹਾ ਕਰਦੇ ਹਨ।

ਸਭ ਕੁਝ ਚੰਗਾ ਭਲਾ ਤੁਰ ਪਿਆ ਸੀ ਕਿ ਇਕ ਦਿਨ ਖਬਰ ਪੁੱਜ ਗਈ ਕਿ ਸ਼ਹਿਜ਼ਾਦਾ ਪਿਸ਼ੌਰਾ ਸਿੰਘ ਆਪਣੇ ਹੱਕ ਲਈ ਇਕ ਵਾਰ ਫਿਰ ਲਹੌਰ ਆਉਣ ਦੀ ਤਿਆਰੀ ਕਰ ਰਿਹਾ ਹੈ। ਪਹਿਲਾਂ ਤਾਂ ਇਹ ਖਬਰ ਅਫਵਾਹ ਹੀ ਲਗੀ ਪਰ ਫਿਰ ਇਸ ਦੀ ਪੁਸ਼ਟੀ ਕਈ ਪਾਸਿਆਂ ਤੋਂ ਹੋਣ ਲਗੀ। ਸ਼ਹਿਜ਼ਾਦਾ ਪਿਸ਼ੌਰਾ ਸਿੰਘ ਦਾ ਲਹੌਰ ਆਉਣ ਦਾ ਮਤਲਵ ਸਾਰੇ ਸਮਝਦੇ ਹੀ ਸਨ। ਤਖਤ ਲਈ ਕਸ਼ਮਕਸ਼ ਹੋਈ ਤਾਂ ਪਿਸ਼ੌਰਾ ਸਿੰਘ ਦਾ ਪਲੜਾ ਭਾਰੀ ਹੋ ਜਾਣ ਦਾ ਡਰ ਸੀ। ਰਾਣੀ ਫਿਕਰਾਂ ਵਿਚ ਡੁੱਬ ਗਈ। ਜਵਾਹਰ ਸਿੰਘ ਨੂੰ ਪਤਾ ਚਲਿਆ ਤਾਂ ਉਹ ਵੀ ਤੜਫ ਉਠਿਆ। ਹਾਲੇ ਤਾਂ ਵਜ਼ੀਰੀ ਦਾ ਉਸ ਦਾ ਚਾਅ ਵੀ ਨਹੀਂ ਸੀ ਲੱਥਾ। ਪਿਸ਼ੌਰਾ ਸਿੰਘ ਵਾਲੀ ਖਬਰ ਨਾਲ ਸੁਮਨ ਬੁਰਜ ਵਿਚ ਉਦਾਸੀ

ਜਿਹੀ ਛਾ ਗਈ। ਸਭ ਨੂੰ ਪਤਾ ਸੀ ਕਿ ਖਾਲਸਾ ਫੌਜ ਜਵਾਹਰ ਸਿੰਘ ਤੋਂ ਖੁਸ਼ ਨਹੀਂ ਸੀ। ਉਹਨਾਂ ਨੇ ਤਾਂ ਇਕ ਦਮ ਪਿਸ਼ੌਰਾ ਸਿੰਘ ਦੇ ਨਾਂ ਨੂੰ 'ਹਾਂ' ਕਹਿ ਦੇਣੀ ਸੀ। ਜਵਾਹਰ ਸਿੰਘ ਨੂੰ ਇੰਨੇ ਤਣਾਓ ਵਿਚ ਦੇਖ ਕੇ ਮੰਗਲਾ ਬੋਲੀ,

"ਸਰਦਾਰ ਜੀ, ਬਹੁਤਾ ਵੀ ਨਾ ਸੋਚੀ ਜਾਓ, ਜੋ ਪ੍ਰਮਾਤਮਾ ਨੂੰ ਮਨਜ਼ੂਰ ਹੋਏਗਾ ਉਹੀ ਹੋਏਗਾ।"

"ਨਹੀਂ ਮੰਗਲਾ, ਪ੍ਰਮਾਤਮਾ ਹਰ ਜਗਾਹ ਕੁਝ ਨਹੀਂ ਕਰ ਸਕਦਾ, ਬਹੁਤੀਆਂ ਗੱਲਾਂ ਬੰਦੇ ਦੇ ਵੱਸ ਵਿਚ ਵੀ ਹੁੰਦੀਆਂ ਨੇ, ਜੇ ਸੱਪ ਰਾਹ ਵਿਚ ਆ ਜਾਵੇ ਤਾਂ ਉਸ ਨੂੰ ਕੁਚਲਣਾ ਬੰਦੇ ਦਾ ਕੰਮ ਏ ਨਾ ਕਿ ਪ੍ਰਮਾਤਮਾ ਦਾ।"

ਜਵਾਹਰ ਸਿੰਘ ਦੀਆਂ ਗੁੱਸੇ ਵਿਚ ਮੁੱਠੀਆਂ ਮੀਟ ਹੋ ਰਹੀਆਂ ਸਨ ਤੇ ਉਸ ਨੇ ਮਿਆਨ ਵਿਚੋਂ ਤਲਵਾਰ ਕੱਢੀ ਤੇ ਉੱਚੀ ਅਵਾਜ਼ ਵਿਚ ਬੋਲਿਆ,

"ਇਸ ਦਾ ਇਹੋ ਜਵਾਬ ਏ ਮੰਗਲਾ, ਇਹ ਤਲਵਾਰ! ...ਜਿਹੜਾ ਸਿਰ ਦਲੀਪ ਖਿਲਾਫ ਉਠੇਗਾ ਉਹ ਉਤਾਰ ਦਿਤਾ ਜਾਵੇਗਾ, ...ਬਹੁਤ ਹੋ ਗਿਆ, ਹੁਣ ਮੈਂ ਬਰਦਾਸ਼ਤ ਨਹੀਂ ਕਰ ਸਕਦਾ!"

ਉਸ ਨੇ ਪਿਸ਼ੌਰਾ ਸਿੰਘ ਨੂੰ ਖਤਮ ਕਰਨ ਦਾ ਫੈਸਲਾ ਕਰ ਲਿਆ। ਅਗਲੀ ਸਵੇਰ ਰਾਣੀ ਜਿੰਦਾਂ ਨੂੰ ਕਹਿਣ ਲਗਿਆ,

"ਭੈਣਾਂ, ਪਿਸ਼ੌਰਾ ਸਿੰਘ ਦਾ ਇਕੋ ਇਲਾਜ ਏ ਕਿ ਉਹਨੂੰ ਸਦਾ ਲਈ ਰਾਹ ਵਿਚੋਂ ਹਟਾ ਦਿਤਾ ਜਾਵੇ, ਰੋਜ਼ ਰੋਜ਼ ਦੀ ਸਿਰਦਰਦੀ ਹੀ ਖਤਮ ਕਰ ਦਿਤੀ ਜਾਵੇ। ...ਮੈਂ ਸੋਚ ਲਿਆ ਕਿ ਇਹ ਕੰਮ ਮੈਂ ਆਪ ਕਰਾਂਗਾ।"

"ਭਰਾ ਜੀ, ਇਹ ਇੰਨਾ ਸੌਖਾ ਕੰਮ ਨਹੀਂ।"

"ਸੌਖਾ ਹੋਵੇ ਜਾਂ ਔਖਾ, ਕਰਨਾ ਤਾਂ ਹੈ ਹੀ, ਸਾਰੀ ਸੂਹ ਲੈਣ ਲਈ ਮੈਂ ਕੁਝ ਬੰਦੇ ਅਜ ਹੀ ਅਟਕ ਲਈ ਤੋਰਦਾਂ।"

"ਬਹੁਤ ਧਿਆਨ ਰਖਣਾ ਪਏਗਾ, ਇਹੋ ਬੰਦੇ ਸਾਡੇ ਖਿਲਾਫ ਵੀ ਜਾ ਸਕਦੇ ਨੇ ਤੇ ਨਤੀਜੇ ਉਲਟ ਤੇ ਬਹੁਤ ਖਤਰਨਾਕ ਹੋ ਸਕਦੇ ਨੇ, ਤੂੰ ਸਰਦਾਰ ਚਤਰ ਸਿੰਘ ਅਟਾਰੀਵਾਲਿਆਂ ਨਾਲ ਗੱਲ ਕਰ, ਦਲੀਪ ਦੇ ਵਿਆਹ ਬਾਰੇ ਗੱਲ ਤੋਰਦਾ ਹੋਇਆ ਇਸ ਮੁਸੀਬਤ ਤੋਂ ਨਿਜਾਤ ਪਾਉਣ ਲਈ ਮੱਦਦ ਮੰਗ। ...ਹੁਣ ਦਲੀਪ ਉਹਨਾਂ ਦਾ ਵੀ ਤਾਂ ਕੁਝ ਲਗਦਾ ਏ, ਉਹਨਾਂ ਨਾਲ ਰਿਸ਼ਤੇਦਾਰੀ ਹੁਣ ਕੰਮ ਨਹੀਂ ਆਵੇਗੀ ਤਾਂ ਕਦ ਆਵੇਗੀ!"

ਰਾਣੀ ਜਿੰਦਾਂ ਸਮਝਦੀ ਸੀ ਕਿ ਇਕੱਲੇ ਜਵਾਹਰ ਸਿੰਘ ਦੇ ਵੱਸ ਦਾ ਇਹ ਕੰਮ ਨਹੀਂ ਸੀ। ਜਵਾਹਰ ਸਿੰਘ ਨੇ ਚਤਰ ਸਿੰਘ ਨਾਲ ਗੱਲ ਕੀਤੀ। ਚਤਰ ਸਿੰਘ ਵੀ ਸਮਝਦਾ ਸੀ ਕਿ ਜੇ ਪਿਸ਼ੌਰਾ ਸਿੰਘ ਇਵੇਂ ਹੀ ਮੁੜ ਮੁੜ ਕੇ ਲਹੌਰ ਦੇ ਤਖਤ ਦਾ ਦਾਅਵੇਦਾਰ ਬਣਦਾ ਰਹੇਗਾ ਤਾਂ ਉਹਨਾਂ ਦੇ ਹੋਣ ਵਾਲੇ ਜਵਾਈ ਦਲੀਪ ਸਿੰਘ ਲਈ ਰਾਜ ਕਰਨਾ ਮੁਸ਼ਕਲ ਹੋ ਜਾਵੇਗਾ। ਚਤਰ ਸਿੰਘ ਨੇ ਆਪਣੇ ਪੁੱਤਰ ਰਾਜਾ ਸ਼ੇਰ ਸਿੰਘ ਨਾਲ ਗੱਲ ਕੀਤੀ। ਸ਼ੇਰ ਸਿੰਘ ਬੋਲਿਆ,

"ਬਾਪੂ ਜੀ, ਪਿਸ਼ੌਰਾ ਸਿੰਘ ਆਮ ਬੰਦੇ ਦੇ ਅੜਿੱਕੇ ਨਹੀਂ ਆਵੇਗਾ, ਅਟਕ ਦੇ ਇਲਾਕੇ ਵਿਚ ਕੋਈ ਉਸ ਨੂੰ ਹੱਥ ਨਹੀਂ ਪਾ ਸਕੇਗਾ, ਜੇ ਫੌਜ ਲੈ ਕੇ ਜਾਵਾਂਗੇ ਤਾਂ ਇਹ ਵੱਡੀ ਲੜਾਈ ਹੋਵੇਗੀ ਤੇ ਜੇ ਉਹ ਬਚ ਗਿਆ ਤਾਂ ਖਾਲਸਾ ਫੌਜ ਉਸੇ ਨੂੰ ਸਿਧੇ ਹੀ ਤਖਤ ਤੇ ਬੈਠਾ ਦੇਵੇਗੀ, ਕੋਈ ਅਜਿਹਾ ਰਾਹ ਲੱਭਣ ਦੀ ਲੋੜ ਏ ਜਿਥੇ ਕਾਮਯਾਬੀ ਸੌ ਫੀ ਸਦੀ ਹੋਵੇ।"

"ਹਾਂ, ਇਹ ਗੱਲ ਤਾਂ ਤੇਰੀ ਠੀਕ ਏ ਸ਼ੇਰ ਸਿੰਘ, ਜੇ ਇਹ ਕਾਰਵਾਈ ਅਧੂਰੀ ਰਹਿ ਗਈ ਤਾਂ ਗੱਲ ਬਹੁਤੀ ਵਿਗੜ ਜਾਵੇਗੀ। ਜਦ ਇਸ ਕੰਮ ਵਿਚ ਕਾਮਯਾਬੀ ਮਿਲ ਗਈ ਤਾਂ ਫਿਰ ਖਾਲਸਾ ਫੌਜ ਵੀ ਸ਼ਾਂਤ ਹੋ ਜਾਵੇਗੀ, ਪਿਸ਼ੌਰਾ ਸਿੰਘ ਖਾਲਸਾ ਫੌਜ ਲਈ ਵੀ ਤਾਂ ਓਨੀ ਹੀ ਸਿਰਦਰਦੀ ਬਣਿਆਂ ਪਿਆ ਏ।"

"ਬਾਪੂ ਜੀ, ਇਸ ਦਾ ਇਕ ਤਰੀਕਾ ਇਹ ਵੇ ਕਿ ਮੈਂ ਆਪ ਜਾ ਕੇ ਪਿਸ਼ੌਰਾ ਸਿੰਘ ਨੂੰ ਮਿਲਾਂ ਤੇ ਦੋਸਤੀ ਦੀ ਆੜ ਵਿਚ ਇਹ ਕੰਮ ਕਰ ਦੇਵਾਂ।"

"ਨਹੀਂ, ਸ਼ੇਰ ਸਿੰਘ, ਤੂੰ ਨਹੀਂ, ਮੈਂ ਕਰਾਂਗਾ ਇਹ ਕੰਮ, ਮੈਂ ਦੁਨੀਆਂ ਦੇਖੀ ਹੋਈ ਏ ਤੇ ਜੇ ਕਿਧਰੇ ਕੁਝ ਗਲਤ ਹੋ ਗਿਆ ਤਾਂ ਝੱਲ ਹੋ ਜਾਵੇਗਾ, ਫਿਰ ਮੈਂ ਹਜ਼ਾਰੇ ਵਿਚ ਹਾਂ, ਮੇਰੀ ਰਿਆਸਤ ਏ ਇਹ। ...ਤੂੰ ਇਸ ਤੋਂ ਦੂਰ ਰਹਿ, ਤੇਰੀਆਂ ਹੋਰ ਬਹੁਤ ਸਾਰੀਆਂ ਜ਼ਿੰਮੇਵਾਰੀਆਂ ਨੇ।"

ਚਤਰ ਸਿੰਘ ਅਟਾਰੀਵਾਲਾ ਦੇ ਪਿਸ਼ੌਰਾ ਸਿੰਘ ਨਾਲ ਵਾਹਵਾ ਦੋਸਤਾਨਾ ਸਬੰਧ ਸਨ। ਇਕ ਦੂਜੇ ਵਲ ਆਉਣਾ ਜਾਣਾ ਬਣਿਆਂ ਹੋਇਆ ਸੀ। ਉਹ ਆਪਣੇ ਇਕ ਪਠਾਣ ਦੋਸਤ ਤੇ ਨਾਲ ਕੁਝ ਸਿਪਾਹੀ ਲੈ ਕੇ ਪਿਸ਼ੌਰਾ ਸਿੰਘ ਨੂੰ ਮਿਲਣ ਉਸ ਦੇ ਕਿਲ੍ਹੇ ਅਟਕ ਚਲੇ ਗਿਆ। ਅਗਿਓਂ ਪਿਸ਼ੌਰਾ ਸਿੰਘ ਸ਼ਿਕਾਰ ਖੇਡਣ ਗਿਆ ਹੋਇਆ ਸੀ। ਜੰਗਲੀ ਸੂਰਾਂ ਦੇ ਸ਼ਿਕਾਰ ਦਾ ਮੌਸਮ ਸੀ। ਨਨਕਾਣੇ ਸਾਹਿਬ ਦਾ ਇਲਾਕਾ ਇਸ ਸ਼ਿਕਾਰ ਲਈ ਬਹੁਤ ਢੁਕਵਾਂ ਸੀ। ਸ਼ਿਕਾਰ ਖੇਡਦਾ ਹੋਇਆ ਪਿਸ਼ੌਰਾ ਸਿੰਘ ਆਪਣੇ ਅੰਗ ਰਖਿਅਕਾਂ ਸਮੇਤ ਅਟਕ ਤੋਂ ਕਾਫੀ ਦੂਰ ਤਕ ਨਿਕਲ ਗਿਆ। ਚਤਰ ਸਿੰਘ ਤੇ ਉਸ ਦੇ ਸਾਥੀ ਉਸ ਨੂੰ ਰਾਹ ਵਿਚ ਹੀ ਜਾ ਮਿਲੇ। ਪਿਸ਼ੌਰਾ ਸਿੰਘ ਦੇ ਮਨ ਵਿਚ ਕੋਈ ਵੀ ਡਰ ਨਹੀਂ ਸੀ। ਉਸ ਨੇ ਉਹਨਾਂ ਦਾ ਖਿੜੇ ਮੱਥੇ ਸਵਾਗਤ ਕੀਤਾ ਫਿਰ ਉਹ ਸਾਰੇ ਹੀ ਅਟਕ ਲਈ ਚਲ ਪਏ। ਰਸਤੇ ਵਿਚ ਅਚਾਨਕ ਚਤਰ ਸਿੰਘ ਨੇ ਹਮਲਾ ਕਰਕੇ ਪਿਸ਼ੌਰਾ ਸਿੰਘ ਨੂੰ ਫੜ ਲਿਆ ਤੇ ਉਸ ਦੀਆਂ ਮੁਸ਼ਕਾਂ ਬੰਨ ਕੇ ਅਟਕ ਦੇ ਕਿਲ੍ਹੇ ਵਿਚ ਲੈ ਆਂਦਾ। ਅਟਕ ਕਿਲ੍ਹੇ ਦੇ ਨਾਲ ਹੀ ਦਰਿਆ ਅਟਕ ਵਗਦਾ ਸੀ। ਇਸ ਦਰਿਆ ਦਾ ਵਹਿਣ ਬਹੁਤ ਤੇਜ਼ ਸੀ ਤੇ ਕਿਲ੍ਹੇ ਦੀਆਂ ਕੰਧਾਂ ਵਿਚ ਵਜਦਾ ਸ਼ੋਰ ਮਚਾਉਂਦਾ ਹੋਇਆ ਲੰਘਦਾ ਸੀ। ਚਤਰ ਸਿੰਘ ਨੇ ਪਿਸ਼ੌਰਾ ਸਿੰਘ ਨੂੰ ਇਕ ਪੱਥਰ ਤੇ ਲੰਮਾ ਪਾ ਲਿਆ। ਪਿਸ਼ੌਰਾ ਸਿੰਘ ਲਗਿਆ ਮਿੰਨਤਾਂ ਤਰਲੇ ਕਰਨ। ਉਹ ਆਪਣੀ ਜਾਨ-ਬਖਸ਼ਾਈ ਦੇ ਬਦਲੇ ਵਿਚ ਆਪਣੇ ਸਾਰੇ ਦਾਅਵੇ ਛੱਡਣ ਲਈ ਤਿਆਰ ਸੀ ਪਰ ਚਤਰ ਸਿੰਘ ਹੁਣ ਇਸ ਹੱਥ ਆਏ ਮੌਕੇ ਨੂੰ ਅਜਾਈਂ ਨਹੀਂ ਸੀ ਗਵਾਉਣਾ ਚਾਹੁੰਦਾ। ਉਸ ਨੇ ਤਲਵਾਰ ਦੇ ਇਕ ਵਾਰ ਨਾਲ ਹੀ ਪਿਸ਼ੌਰਾ ਸਿੰਘ ਦਾ ਸਿਰ ਧੜ ਤੋਂ ਅਲੱਗ ਕਰ ਦਿਤਾ। ਚਤਰ ਸਿੰਘ ਆਪਣੇ ਸਿਪਾਹੀਆਂ ਨੂੰ ਲੈ ਕੇ ਕਿਲ੍ਹੇ ਵਿਚੋਂ ਹਵਾ ਵਾਂਗ ਬਾਹਰ ਹੋ ਗਿਆ ਤੇ ਹਜ਼ਾਰੇ ਵਲ ਦੌੜ ਤੁਰਿਆ। ਪਿਸ਼ੌਰਾ ਸਿੰਘ ਦੀ ਲਾਸ਼ ਦੇਖ ਕੇ ਉਥੇ ਹਾਜ਼ਰ ਲੋਕ ਧਾਹਾਂ ਮਾਰਦੇ ਰੋਣ ਲਗੇ। ਅਟਕ ਦੇ ਪੂਰੇ ਇਲਾਕੇ ਵਿਚ ਮਾਤਮ ਛਾ ਗਿਆ। ਇਹ ਖਬਰ ਜੰਗਲ ਦੀ ਅਗ ਵਾਂਗ ਹੋ ਤੁਰੀ ਤੇ ਲਹੌਰ ਵੀ ਪੁੱਜ ਗਈ। ਖਾਲਸਾ ਫੌਜ ਦੀ ਪਹਿਲੀ ਸ਼ੱਕ ਜਵਾਹਰ ਸਿੰਘ ਉਪਰ ਗਈ। ਪਿਸ਼ੌਰਾ ਸਿੰਘ ਦੇ ਕਤਲ ਦਾ ਸਿਰਫ ਉਸ ਨੂੰ ਹੀ ਫਾਇਦਾ ਸੀ ਤੇ

ਕੁਝ ਦਿਨਾਂ ਤੋਂ ਜਵਾਹਰ ਸਿੰਘ ਦਾ ਵਿਵਹਾਰ ਵੀ ਬਦਲਿਆ ਹੋਇਆ ਸੀ। ਥੋੜੀ ਜਿਹੀ ਤਫਤੀਸ਼ ਤੋਂ ਬਾਅਦ ਹੀ ਪਤਾ ਚਲ ਗਿਆ ਕਿ ਪਿਸ਼ੌਰਾ ਸਿੰਘ ਦੇ ਕਤਲ ਦੀ ਸਾਜ਼ਿਸ਼ ਵਿਚ ਸਿਧਾ ਉਸ ਦਾ ਹੱਥ ਸੀ। ਪਿਸ਼ੌਰਾ ਸਿੰਘ ਦੇ ਕਤਲ ਦਾ ਲਹੌਰ ਸ਼ਹਿਰ ਉਪਰ ਵੀ ਅਸਰ ਪਿਆ। ਲੋਕ ਸੋਗ ਵਿਚ ਡੁੱਬ ਗਏ। ਢਾਣੀਆਂ ਬਣਾ ਕੇ ਸ਼ਹਿਰ ਦੇ ਚੌਕਾਂ ਵਿਚ ਖੜ ਕੇ ਜਵਾਹਰ ਸਿੰਘ ਨੂੰ ਕੋਸਣ ਲਗੇ। ਆਖਰ ਉਹ ਸਰਕਾਰ ਦਾ ਪੁੱਤਰ ਸੀ। ਇਸ ਖਬਰ ਦਾ ਪਤਾ ਜੰਮੂ ਵਿਚ ਵੀ ਚਲ ਗਿਆ। ਗੁਲਾਬ ਸਿੰਘ ਨੇ ਆਪਣੇ ਛੋਟੇ ਪੁੱਤਰ ਨੂੰ ਖਾਲਸਾ ਫੌਜ ਕੋਲ ਅਫਸੋਸ ਕਰਨ ਲਈ ਭੇਜਿਆ ਤੇ ਨਾਲ ਹੀ ਜਵਾਹਰ ਸਿੰਘ ਖਿਲਾਫ ਪ੍ਰਚਾਰ ਕਰਨ ਲਈ ਵੀ। ਖਾਲਸਾ ਫੌਜ ਤਾਂ ਪਹਿਲਾਂ ਹੀ ਲੋਹੜੇ ਦੇ ਗੁੱਸੇ ਵਿਚ ਸੀ।

ਦੂਜੇ ਪਾਸੇ ਸ਼ਾਹੀ ਮਹੱਲ ਵਿਚ ਖੁਸ਼ੀ ਦੀ ਲਹਿਰ ਫੈਲ ਗਈ। ਸ਼ਾਹੀ ਮਹੱਲ ਦਾ ਇਕੋ ਇਕ ਦੁਸ਼ਮਣ ਖਤਮ ਹੋ ਗਿਆ ਸੀ। ਹੁਣ ਦਲੀਪ ਸਿੰਘ ਨੂੰ ਚਣੌਤੀ ਦੇਣ ਵਾਲਾ ਕੋਈ ਨਹੀਂ ਸੀ ਰਿਹਾ। ਸਰਕਾਰ ਦੀ ਔਲਾਦ ਵਿਚੋਂ ਸਿਰਫ ਦਲੀਪ ਸਿੰਘ ਹੀ ਬਚਿਆ ਸੀ। ਉਸ ਤੋਂ ਅਗੇ ਮਹਾਂਰਾਜਾ ਸ਼ੇਰ ਸਿੰਘ ਦਾ ਛੋਟਾ ਪੁੱਤਰ ਸ਼ਿਵਦੇਵ ਸਿੰਘ ਸੀ ਪਰ ਉਹ ਹਾਲੇ ਦੂਰ ਦੀ ਗੱਲ ਸੀ। ਜਵਾਹਰ ਸਿੰਘ ਤਾਂ ਇਸ ਖੁਸ਼ੀ ਵਿਚ ਪਾਗਲ ਹੋਇਆ ਫਿਰਦਾ ਸੀ। ਉਸ ਨੇ ਸਾਰੇ ਕਿਲ੍ਹੇ ਵਿਚ ਘਿਓ ਦੇ ਦੀਵੇ ਜਗਾਉਣ ਦਾ ਹੁਕਮ ਦੇ ਦਿਤਾ। ਜਦੋਂ ਸਾਰਾ ਲਹੌਰ ਸ਼ਹਿਰ ਗਮਗੀਨ ਸੀ ਤਾਂ ਸ਼ਾਹੀ ਕਿਲ੍ਹੇ ਵਿਚ ਖੁਸ਼ੀਆਂ ਮਨਾਈਆਂ ਜਾ ਰਹੀਆਂ ਸਨ। ਸੁਮਨ ਬੁਰਜ ਵਿਚ ਜਗਦੀਆਂ ਰੋਸ਼ਨੀਆਂ ਦੂਰੋਂ ਹੀ ਨਜ਼ਰ ਆ ਰਹੀਆਂ ਸਨ। ਸੁਮਨ ਬੁਰਜ ਵਿਚ ਚਲਦੇ ਨਾਚ ਦਾ ਸ਼ੋਰ ਕਿਲ੍ਹੇ ਤੋਂ ਬਾਹਰ ਤਕ ਜਾ ਰਿਹਾ ਸੀ। ਪਿਸ਼ੌਰਾ ਸਿੰਘ ਦਾ ਕਤਲ ਤਾਂ ਸ਼ਾਇਦ ਖਾਲਸਾ ਫੌਜ ਕਿਸੇ ਨਾ ਕਿਸੇ ਤਰ੍ਹਾਂ ਝੱਲ ਜਾਂਦੀ ਪਰ ਇਸ ਮੌਕੇ 'ਤੇ ਖੁਸ਼ੀਆਂ ਮਨਾਈਆਂ ਜਾਣੀਆਂ ਫੌਜ ਨੂੰ ਗਵਾਰਾ ਨਹੀਂ ਸਨ। ਪ੍ਰਿਥੀ ਸਿੰਘ ਡੋਗਰਾ ਜਿਹੜਾ ਕਿ ਮੀਆਂ ਅਲਬੇਲ ਸਿੰਘ ਦਾ ਪੁੱਤਰ ਸੀ ਪਿਸ਼ੌਰਾ ਸਿੰਘ ਦੀ ਮੌਤ ਤੇ ਸਭ ਤੋਂ ਵਧ ਔਖਾ ਸੀ। ਉਹ ਪਿਸ਼ੌਰਾ ਸਿੰਘ ਦਾ ਦੋਸਤ ਰਿਹਾ ਸੀ ਤੇ ਖਾਲਸਾ ਫੌਜ ਵਿਚ ਉਸ ਦੀ ਧਿਰ ਵੀ ਸੀ। ਅਗਲੇ ਦਿਨ ਹੀ ਸਰਬਤ ਖਾਲਸਾ ਦੀ ਬੈਠਕ ਹੋਈ। ਸ਼ਾਹੀ ਫੌਜ ਦੇ ਸਮੂਹ ਨੂੰ ਹੁਣ ਸਰਬੱਤ ਖਾਲਸਾ ਜਾਂ ਖਾਲਸਾ ਪੰਥ ਕਿਹਾ ਜਾਣ ਲਗਿਆ ਸੀ। ਪੰਚ ਜਵਾਲਾ ਸਿੰਘ ਨੇ ਉਠ ਸਭ ਨੂੰ ਫਤਿਹ ਬੁਲਾਈ ਤੇ ਆਪਣੀ ਗੱਲ ਕਹਿਣੀ ਸ਼ੁਰੂ ਕੀਤੀ,

"ਖਾਲਸਾ ਜੀ, ਇਕ ਅਯਾਸ਼ ਤੇ ਬਦਮਾਸ਼ ਬੰਦੇ ਜਵਾਹਰ ਸਿੰਘ ਨੇ ਸਰਕਾਰ ਦੇ ਪੁੱਤਰ ਪਿਸ਼ੌਰਾ ਸਿੰਘ ਦਾ ਕਤਲ ਕਰਵਾ ਦਿਤਾ ਏ, ਤੁਸੀਂ ਇਸ ਬਾਰੇ ਕੀ ਸੋਚਦੇ ਓ?"

ਉਸ ਦੀ ਗੱਲ ਸੁਣਦਿਆਂ ਹੀ ਪ੍ਰਿਥੀ ਸਿੰਘ ਉਠਿਆ ਤੇ ਬੋਲਿਆ,

"ਖਾਲਸਾ ਜੀ, ਤੁਸੀਂ ਹੁਕਮ ਕਰੋ, ਗੱਦਾਰ ਜਵਾਹਰ ਸਿੰਘ ਨੂੰ ਸਜ਼ਾ ਮੈਂ ਦੇਵਾਂਗਾ।"

ਉਸ ਦੇ ਇੰਨਾ ਕਹਿਣ 'ਤੇ ਸਾਰੇ ਇਕੱਠ ਵਿਚ ਰੌਲ਼ਾ ਪੈ ਗਿਆ। ਲੋਕ 'ਗੱਦਾਰ ਗੱਦਾਰ' ਦੇ ਨਾਹਰੇ ਲਾਉਣ ਲਗ ਪਏ। ਸਿਪਾਹੀਆਂ ਨੇ ਮਿਆਨਾਂ ਵਿਚੋਂ ਤਲਵਾਰਾਂ ਕੱਢ ਲਈਆਂ ਤੇ ਹਵਾ ਵਿਚ ਲਹਿਰਾਉਣ ਲਗੇ। ਜਵਾਹਰ ਸਿੰਘ ਨੂੰ ਸਜ਼ਾ ਦੇਣ ਦੀਆਂ ਅਵਾਜ਼ਾਂ ਆਉਣ ਲਗੀਆਂ। ਪੰਚ ਜਵਾਲਾ ਸਿੰਘ ਨੇ ਸਭ ਨੂੰ ਚੁੱਪ ਕਰਵਾਇਆ ਤੇ ਫਿਰ ਕਿਹਾ,

"ਇਥੇ ਹੀ ਵੱਸ ਨਹੀਂ ਕੁੰਵਰ ਪਿਸ਼ੌਰਾ ਸਿੰਘ ਦੇ ਕਤਲ ਦੀ ਖੁਸ਼ੀ 'ਤੇ ਸ਼ਾਹੀ ਮਹਿਲ ਵਿਚ ਘਿਓ ਦੇ ਦੀਵੇ ਜਗਾਏ ਗਏ ਜਿਹੜੇ ਕਿ ਨਾਕਾਬਲੇ ਬਰਦਾਸ਼ਤ ਨੇ।"

ਇਕ ਵਾਰ ਫਿਰ ਚਾਰੇ ਪਾਸੇ ਹੰਗਾਮਾ ਜਿਹਾ ਖੜਾ ਹੋ ਗਿਆ। ਜਵਾਲਾ ਸਿੰਘ ਤੋਂ ਬਾਅਦ ਪੰਚ ਮੱਲ ਸਿੰਘ ਉਠਿਆ ਤੇ ਕਹਿਣ ਲਗਿਆ,

"ਅਸੀਂ ਇਸ ਬੰਦੇ ਨੂੰ ਬਹੁਤ ਦੇਰ ਤੋਂ ਬਰਦਾਸ਼ਤ ਕਰਦੇ ਆ ਰਹੇ ਹਾਂ, ਮਾਈ ਜੀ ਕਰਕੇ ਸਾਨੂੰ ਬਹੁਤ ਕੁਝ ਸਹਿਣਾ ਪੈ ਰਿਹਾ ਏ, ਨਾ ਤਾਂ ਇਹ ਵਜ਼ਾਰਤ ਦੇ ਕਾਬਲ ਏ ਤੇ ਨਾ ਹੀ ਕਿਸੇ ਹੋਰ ਕੰਮ, ...ਇਹ ਸਿਰਫ ਕੰਜਰੀਆਂ ਦੀ ਬੁੱਕਲ ਵਿਚ ਬੈਠਣ ਜੋਗਾ ਈ ਏ, ਮੈਂ ਪੰਚਾਂ ਨੂੰ ਬੇਨਤੀ ਕਰਦਾਂ ਕਿ ਸਰਬਤ ਖਾਲਸੇ ਵਲੋਂ ਜਵਾਹਰ ਸਿੰਘ ਨੂੰ ਇਥੇ ਬੁਲਾਇਆ ਜਾਵੇ ਤੇ ਉਸ ਨੂੰ ਇਸ ਕਤਲ ਬਾਰੇ ਪੁੱਛਿਆ ਜਾਵੇ।"

ਸਭ ਨੇ ਉਸ ਦੀ ਗੱਲ ਨਾਲ ਸਹਿਮਤੀ ਪ੍ਰਗਟਾਉਂਦਿਆਂ ਹੱਥ ਖੜੇ ਕੀਤੇ। ਮੱਲ ਸਿੰਘ ਨੇ ਫਿਰ ਕਹਿਣਾ ਸ਼ੁਰੂ ਕੀਤਾ,

"ਇਹ ਠੀਕ ਏ ਕਿ ਮਾਈ ਜੀ ਸਾਡੇ ਮਹਾਂਰਾਜੇ ਦੀ ਮਾਂ ਏ ਤੇ ਸਰਕਾਰ ਦੀ ਪਤਨੀ ਪਰ ਉਸ ਨੂੰ ਵੀ ਚੇਤਾਵਨੀ ਦੇਣ ਦੀ ਲੋੜ ਏ ਤੇ ਜੇ ਸਮੇਂ ਮੁਤਾਬਕ ਸਰਬਤ ਖਾਲਸਾ ਨੂੰ ਜਾਪੇ ਕਿ ਸਾਡਾ ਮਹਾਂਰਾਜਾ ਮਾਈ ਜੀ ਕੋਲ ਸੁਰੱਖਿਅਤ ਨਹੀਂ ਤਾਂ ਮਹਾਂਰਾਜੇ ਦੇ ਪਾਲਣ ਪੋਸਣ ਦਾ ਕੋਈ ਹੋਰ ਇੰਤਜ਼ਾਮ ਕੀਤਾ ਜਾਵੇ।"

ਉਸ ਦੀ ਗੱਲ ਸੁਣਦਾ ਹੀ ਜਵਾਲਾ ਸਿੰਘ ਉਠਿਆ ਤੇ ਬੋਲਣ ਲਗਿਆ,

"ਮੈਂ ਸੋਚਦਾਂ ਕਿ ਪਹਿਲਾਂ ਜਵਾਹਰ ਸਿੰਘ ਨਾਲ ਨਿਪਟਿਆ ਜਾਵੇ, ਮਾਈ ਜੀ ਬਾਰੇ ਬਾਅਦ ਵਿਚ ਵਿਚਾਰਾਂਗੇ, ਪੰਜਾਬ ਨੂੰ ਚਲਾਉਣ ਲਈ ਮਾਈ ਜੀ ਦੀ ਵੀ ਕਿੰਨੀ ਕੁ ਜ਼ਰੂਰਤ ਏ ਇਹਦੇ ਬਾਰੇ ਵੀ ਸੋਚਾਂਗੇ, ਹਾਲੇ ਜਵਾਹਰ ਸਿੰਘ ਨੂੰ ਤਲਬ ਕੀਤਾ ਜਾਵੇ ਤੇ ਇਸ ਕਤਲ ਬਾਰੇ ਪੁੱਛਗਿਛ ਕੀਤੀ ਜਾਵੇ ਤੇ ਇਸ ਅਫਸੋਸਨਾਕ ਮੌਕੇ 'ਤੇ ਖੁਸ਼ੀਆਂ ਮਨਾਉਣ ਦਾ ਕਾਰਨ ਪੁੱਛਿਆ ਜਾਵੇ।"

ਪੰਚਾਂ ਨੇ ਉਸੇ ਵੇਲੇ ਖਾਲਸਾ ਪੰਥ ਦੀ ਮੋਹਰ ਹੇਠ ਇਕ ਚਿੱਠੀ ਤਿਆਰ ਕੀਤੀ ਜਿਸ ਵਿਚ ਜਵਾਹਰ ਸਿੰਘ ਨੂੰ ਸੋਲਾਂ ਪਹਿਰ ਦੇ ਅੰਦਰ ਅੰਦਰ ਖਾਲਸਾ ਪੰਥ ਸਾਹਮਣੇ ਪੇਸ਼ ਹੋਣ ਦਾ ਹੁਕਮ ਦਿਤਾ ਗਿਆ। ਪ੍ਰਿਥੀ ਸਿੰਘ ਨੇ ਫੌਜ ਵਿਚੋਂ ਜਵਾਹਰ ਸਿੰਘ ਦੇ ਵਿਰੋਧੀਆਂ ਨੂੰ ਉਸ ਨੂੰ ਸਜ਼ਾ ਦਵਾਉਣ ਲਈ ਇਕੱਠੇ ਕਰਨਾ ਸ਼ੁਰੂ ਕਰ ਦਿਤਾ। ਫੌਜ ਦੀ ਇਕ ਟੁਕੜੀ ਮਹਿਲ ਦੇ ਦੁਆਲੇ ਤਾਇਨਾਤ ਕਰ ਦਿਤੀ ਗਈ ਤਾਂ ਜੋ ਜਵਾਹਰ ਸਿੰਘ ਕਿਲ੍ਹਾ ਛੱਡ ਕੇ ਨੱਸ ਨਾ ਸਕੇ।

ਇਹ ਖਬਰ ਕਿਲ੍ਹੇ ਵਿਚ ਵੀ ਪੁੱਜ ਗਈ ਤੇ ਸ਼ਾਹੀ ਮਹਿਲ ਹੁੰਦੀ ਹੋਈ ਸੁਮਨ ਬੁਰਜ ਵਿਚ ਫੈਲ ਗਈ। ਜਵਾਹਰ ਸਿੰਘ ਨੂੰ ਕੌਮ ਦਾ ਗੱਦਾਰ ਗਰਦਾਨ ਦਿਤਾ ਗਿਆ ਸੀ। ਰਾਣੀ ਜਿੰਦਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਖਾਲਸਾ ਫੌਜ ਦੇ ਸੱਦੇ ਦਾ ਮਤਲਵ ਸੀ ਮੌਤ। ਇਹ ਸੱਦਾ ਨਹੀਂ ਸੀ, ਮੌਤ ਦਾ ਫਤਵਾ ਸੀ। ਜਵਾਹਰ ਸਿੰਘ ਦਾ ਵੀ ਇਸ ਖਬਰ ਨਾਲ ਰੰਗ ਉਡ ਗਿਆ। ਖਬਰ ਸੁਣਦੇ ਹੀ ਉਹ ਕਿਲ੍ਹੇ ਵਿਚੋਂ ਭੱਜ ਉਠਿਆ। ਉਹ ਦੌੜਦਾ ਹੋਇਆ ਕਸ਼ਮੀਰੀ ਦਰਵਾਜ਼ੇ ਕੋਲ ਪੁੱਜਿਆ ਤਾਂ ਮੂਹਰੇ ਖਾਲਸਾ ਫੌਜ ਦੇ ਸਿਪਾਹੀ ਖੜੇ ਉਸ ਦਾ ਇੰਤਜ਼ਾਰ ਕਰ ਰਹੇ ਸਨ। ਉਸ

ਨੇ ਸਿਪਾਹੀਆਂ ਨੂੰ ਤਰ੍ਹਾਂ ਤਰ੍ਹਾਂ ਦੇ ਲਾਲਚ ਦਿਤੇ। ਸੋਨੇ ਦੇ ਸਿੱਕਿਆਂ ਨਾਲ ਭਰੇ ਥੈਲੇ ਰਿਸ਼ਵਤ ਵਜੋਂ ਦੇਣ ਦੀ ਕੋਸ਼ਿਸ਼ ਕੀਤੀ ਪਰ ਉਹ ਅਸਫਲ ਰਿਹਾ। ਉਹ ਕਿਲ੍ਹੇ ਦੇ ਇਕ ਦਰਵਾਜ਼ੇ ਤੋਂ ਦੂਜੇ ਦਰਵਾਜ਼ੇ ਤਕ ਭਜਦਾ ਰਿਹਾ ਪਰ ਹਰ ਥਾਂ ਖਾਲਸਾ ਫੌਜ ਆ ਖੜੀ ਹੋਈ ਸੀ। ਉਹਨਾਂ ਨੂੰ ਪਤਾ ਸੀ ਕਿ ਜਵਾਹਰ ਸਿੰਘ ਪੰਜਾਬ ਵਿਚੋਂ ਭੱਜ ਕੇ ਸਿੱਧਾ ਅੰਗਰੇਜ਼ਾਂ ਕੋਲ ਜਾਏਗਾ ਇਸ ਲਈ ਉਸ ਦੇ ਰੋਕਣ ਦੇ ਸਾਰੇ ਇੰਤਜ਼ਾਮ ਕਰ ਦਿਤੇ ਗਏ ਸਨ। ਅੰਤ ਉਹ ਸਮਝ ਗਿਆ ਕਿ ਸਰਬਤ ਖਾਲਸਾ ਸਾਹਮਣੇ ਪੇਸ਼ ਹੋਣਾ ਹੀ ਪਵੇਗਾ। ਉਹ ਰਾਣੀ ਸਾਹਮਣੇ ਗਿੜਗਿੜਾਉਣ ਲਗਿਆ,

“ਭੈਣਾਂ, ਮੈਨੂੰ ਬਚਾ, ਮੈਂ ਤੇਰਾ ਭਰਾ ਵਾਂ, ਮਹਾਂਰਾਜੇ ਦਾ ਮਾਮਾ ਤੇ ਉਸ ਦਾ ਸਰਪ੍ਰਸਤ ਵੀ, ਮੈਨੂੰ ਬਚਾ ਕਿਸੇ ਤਰ੍ਹਾਂ, ਇਹ ਬੁਰਛੇ ਮੈਨੂੰ ਨਹੀਂ ਬਖਸ਼ਣਗੇ।”

“ਕਿਵੇਂ ਨਹੀਂ ਬਖਸ਼ਣਗੇ ਇਹ ਬੁਰਛੇ! ਬਸ ਤੂੰ ਉਹਨਾਂ ਤੋਂ ਮੁਆਫੀ ਮੰਗ ਲਈਂ ਤੇ ਅਸੀਂ ਉਹਨਾਂ ਦਾ ਮੂੰਹ ਪੈਸੇ ਨਾਲ ਬੰਦ ਕਰ ਦੇਵਾਂਗੇ, ਅਸੀਂ ਆਪ ਉਹਨਾਂ ਨਾਲ ਗੱਲ ਕਰਾਂਗੇ। ਭਰਾ, ਤੇਰੇ ਬਿਨਾਂ ਸਾਡਾ ਹੈ ਹੀ ਹੋਰ ਕੌਣ, । ...ਤੇਰੇ ਬਿਨਾਂ ਤਾਂ ਇਹ ਸਾਨੂੰ ਇਕ ਦਿਨ ਵੀ ਨਹੀਂ ਜੀਣ ਦੇਣਗੇ ਪਰ ਅਸੀਂ ਉਹ ਦਿਨ ਹੀ ਕਿਉਂ ਆਉਣ ਦੇਵਾਂਗੀ, ਸਭ ਦਾ ਮੂੰਹ ਬੰਦ ਕਰ ਦੇਵਾਂਗੇ, ਕੁਝ ਨਹੀਂ ਹੋਵੇਗਾ ਸਾਡੇ ਭਰਾ ਨੂੰ।”

ਕਹਿਣ ਨੂੰ ਰਾਣੀ ਕਹਿੰਦੀ ਜਾ ਰਹੀ ਸੀ ਪਰ ਅੰਦਰੋਂ ਉਹ ਵੀ ਬਹੁਤ ਡਰੀ ਹੋਈ ਸੀ। ਇਹ ਸੱਚ ਸੀ ਕਿ ਜਵਾਹਰ ਸਿੰਘ ਤੋਂ ਬਿਨਾਂ ਉਸ ਨੂੰ ਕਿਸੇ ਹੋਰ ਉਪਰ ਯਕੀਨ ਨਹੀਂ ਸੀ। ਇਸ ਵੇਲੇ ਜਵਾਹਰ ਸਿੰਘ ਉਸ ਲਈ ਬਹੁਤ ਅਹਿਮ ਸੀ। ਜਵਾਹਰ ਸਿੰਘ ਦੀ ਹੋਂਦ ਬਿਨਾਂ ਹੁਣ ਉਹ ਆਪਣੀ ਜ਼ਿੰਦਗੀ ਕਿਆਸ ਵੀ ਨਹੀਂ ਸੀ ਸਕਦੀ। ਉਸ ਦਾ ਡਰ ਵੀ ਵਧਦਾ ਜਾ ਰਿਹਾ ਸੀ। ਉਸ ਨੇ ਉਸੇ ਵੇਲੇ ਹੀ ਦਰਬਾਰ ਦੇ ਪਤਵੰਤਿਆਂ ਨੂੰ ਬੁਲਾਇਆ ਤਾਂ ਜੋ ਸਲਾਹ ਕੀਤੀ ਜਾਵੇ ਕਿ ਅਗੇ ਕੀ ਕਰਨਾ ਹੈ। ਫੌਜ ਦੇ ਨਾਂ ਤੋਂ ਸਾਰੇ ਹੀ ਕੰਨੀ ਕਤਰਾਉਂਦੇ ਸਨ। ਉਸ ਨੇ ਫਕੀਰ ਨੂਰੁਦੀਨ, ਦੀਵਾਨ ਦੀਨਾ ਨਾਥ ਤੇ ਚਤਰ ਸਿੰਘ ਕਲਿਆਂ ਵਾਲੇ ਦੀ ਜ਼ਿੰਮੇਵਾਰੀ ਲਾਈ ਕਿ ਜਾ ਕੇ ਖਾਲਸਾ ਫੌਜ ਨਾਲ ਗੱਲ ਕਰਨ ਤੇ ਜਵਾਹਰ ਸਿੰਘ ਦੀ ਜ਼ਿੰਦਗੀ ਦੇ ਬਦਲੇ ਵਿਚ ਜੋ ਵੀ ਮੰਗਣ ਦੇ ਦੇਣ। ਇਹ ਤਿੰਨੋਂ ਹੀ ਦਰਬਾਰ ਦੇ ਅਕਲਵੰਦ ਤੇ ਪੰਜਾਬ ਲਈ ਸਹੀ ਤੌਰ ਤੇ ਫਿਕਰਵੰਦਾਂ ਦੇ ਤੌਰ ਤੇ ਜਾਣੇ ਜਾਂਦੇ ਸਨ। ਖਾਲਸਾ ਫੌਜ ਵਿਚ ਵੀ ਇਹਨਾਂ ਦਾ ਕਾਫੀ ਪ੍ਰਭਾਵ ਤੇ ਇਜ਼ਤ ਸੀ। ਰਾਣੀ ਨੂੰ ਆਸ ਸੀ ਕਿ ਖਾਲਸਾ ਫੌਜ ਉਹਨਾਂ ਦੀ ਗੱਲ ਜ਼ਰੂਰ ਸੁਣੇਗੀ। ਉਸ ਨੇ ਉਹਨਾਂ ਤਿੰਨਾਂ ਨੂੰ ਸਾਂਝੇ ਤੌਰ ਤੇ ਕਿਹਾ,

“ਤੁਸੀਂ ਸਾਰੇ ਜਾਣਦੇ ਹੀ ਹੋ ਕਿ ਆਪਣੇ ਭਰਾ ਜਵਾਹਰ ਸਿੰਘ ਤੋਂ ਬਿਨਾਂ ਇਹ ਰਾਜ ਚਲਾਉਣਾ ਕਿੰਨਾ ਮੁਸ਼ਕਲ ਏ ਤੇ ਮਹਾਂਰਾਜੇ ਦੀ ਸੁਰੱਖਿਆ ਵੀ ਜਵਾਹਰ ਸਿੰਘ ਉਪਰ ਹੀ ਨਿਰਭਰ ਏ, ਇਹੋ ਗੱਲ ਫੌਜ ਦੇ ਪੰਚਾਂ ਨੂੰ ਸਮਝਾਉਣ ਦੀ ਲੋੜ ਏ, ਜੋ ਪੰਚ ਕਹਿਣਗੇ ਜਵਾਹਰ ਸਿੰਘ ਕਰ ਦੇਵੇਗਾ ਪਰ ਉਹਨਾਂ ਤੋਂ ਤੁਸੀਂ ਜਵਾਹਰ ਸਿੰਘ ਲਈ ਮੁਆਫੀਨਾਮਾ ਲੈਕੇ ਹੀ ਮੁੜਨਾ ਹੋਵੇਗਾ।”

ਉਹ ਤਿੰਨੋਂ ਹੀ ਮੀਆਂ ਮੀਰ ਨੂੰ ਚਲੇ ਗਏ ਜਿਥੇ ਫੌਜ ਦਾ ਡੇਰਾ ਸੀ। ਸ਼ਾਮ ਤਕ ਫਕੀਰ ਨੂਰੁਦੀਨ ਵਾਪਸ ਆ ਗਿਆ। ਉਸ ਦੀਆਂ ਅੱਖਾਂ ਝੁਕੀਆਂ ਹੋਈਆਂ ਸਨ। ਉਹ ਕਹਿਣ ਲਗਿਆ,

“ਮਾਈ ਜੀ, ਮੈਨੂੰ ਦੁਖ ਏ ਕਿ ਅਸੀਂ ਤੁਹਾਡੀ ਆਸ ਮੁਤਾਬਕ ਖਰੇ ਨਹੀਂ ਉਤਰ ਸਕੇ, ਅਸੀਂ ਜਵਾਹਰ ਸਿੰਘ ਦੇ ਇਸ ਕਤਲ ਵਿਚ ਕੋਈ ਹੱਥ ਨਾ-ਹੋਣ ਦਾ ਯਕੀਨ ਨਹੀਂ ਦਵਾ ਸਕੇ ਤੇ ਨਾ ਹੀ ਕੋਈ ਮੁਆਫੀਨਾਮਾ ਪ੍ਰਾਪਤ ਕਰ ਸਕੇ ਹਾਂ। ਅਸਲ ਵਿਚ ਪੰਚਾਂ ਦਾ ਹੁਕਮ ਏ ਕਿ ਜਵਾਹਰ ਸਿੰਘ ਜੀ ਆਪ ਆ ਕੇ ਪੇਸ਼ ਹੋਣ, ਆਪਣਾ ਪੱਖ ਆਪ ਪੇਸ਼ ਕਰਨ।”

“ਫਕੀਰ ਜੀ, ਤੁਸੀਂ ਕਹਿਣਾ ਸੀ ਕਿ ਉਹ ਜੋ ਕਹਿਣਗੇ ਜਵਾਹਰ ਸਿੰਘ ਲਿਖ ਦੇਵੇਗਾ ਤੇ ਅਗਾਂਹ ਤੋਂ ਅਜਿਹੀ ਕੋਈ ਹਰਕਤ ਨਾ ਕਰਨ ਦੀ ਕਸਮ ਖਾ ਲਵੇਗਾ।”

“ਮਾਈ ਜੀ, ਜਵਾਹਰ ਸਿੰਘ ਦੇ ਉਹਨਾਂ ਸਾਹਮਣੇ ਪੇਸ਼ ਹੋਣ ਬਿਨਾਂ ਕੋਈ ਹੋਰ ਰਾਹ ਨਹੀਂ ਏ।”

ਉਸ ਵੇਲੇ ਰਾਣੀ ਦੇ ਨਾਲ ਹੀ ਜਵਾਹਰ ਸਿੰਘ ਵੀ ਹਾਜ਼ਰ ਸੀ। ਉਹ ਰੋਣ ਲਗ ਪਿਆ। ਆਪਣੀ ਭੈਣ ਦੇ ਗਲ਼ ਲਗ ਕੇ ਬੋਲਿਆ,

“ਨਹੀਂ ਭੈਣਾਂ ਨਹੀਂ, ਮੈਂ ਮਰਨਾ ਨਹੀਂ ਚਾਹੁੰਦਾ, ਮੈਨੂੰ ਬਚਾ ਲੈ! ...ਮਅਮ, ਮੈਂ ਉਥੇ ਨਹੀਂ ਜਾਵਾਂਗਾ, ਮੈਂ ਤੇਰਾ ਭਰਾ ਹਾਂ ਕੋਈ ਮਾਮੂਲੀ ਬੰਦਾ ਨਹੀਂ, ਮੈਂ ਪੰਜਾਬ ਦਾ ਵਜ਼ੀਰ ਹਾਂ, ਫੌਜ ਦੀ ਮਰਜ਼ੀ ਮੇਰੇ ਉਪਰ ਨਹੀਂ ਚਲ ਸਕਦੀ, ਨਹੀਂ ਮੈਂ ਨਹੀਂ ਜਾਵਾਂਗਾ, ਭੈਣਾਂ ਮੈਨੂੰ ਬਚਾ ਲੈ!”

ਫਿਰ ਉਸ ਨੇ ਫਕੀਰ ਨੂਰੁਦੀਨ ਨੂੰ ਕਿਹਾ,

“ਫਕੀਰ ਜੀ, ਤੁਹਾਨੂੰ ਸੁਣਨ ਵਿਚ ਕੋਈ ਗਲਤੀ ਲਗੀ ਹੋਵੇਗੀ, ਉਹਨਾਂ ਦੀ ਮੇਰੇ ਉਪਰ ਕੋਈ ਜ਼ੋਰ-ਜਬਰਦਸਤੀ ਨਹੀਂ ਹੋ ਸਕਦੀ।”

“ਸਰਦਾਰ ਜੀ, ਖਾਲਸਾ ਪੰਥ ਦੀ ਚਿੱਠੀ ਉਪਰ ਲਿਖਿਆ ਹੋਇਆ ਏ ਕਿ ਦੋ ਦਿਨ ਦੇ ਅੰਦਰ ਅੰਦਰ ਤੁਹਾਨੂੰ ਪੇਸ਼ ਕੀਤਾ ਜਾਵੇ ਨਹੀਂ ਤਾਂ ਸ਼ਾਹੀ ਕਿਲ੍ਹੇ ਦੀ ਇੱਟ ਨਾਲ ਇੱਟ ਵਜਾ ਦਿਤੀ ਜਾਏਗੀ, ਇਹੋ ਗੱਲ ਪੰਚ ਸਾਨੂੰ ਕਹਿੰਦੇ ਜਾ ਰਹੇ ਸਨ ਤੇ ਜਾਮਨੀ ਵਜੋਂ ਉਹਨਾਂ ਦੀਵਾਨ ਦੀਨਾ ਨਾਥ ਤੇ ਸਰਦਾਰ ਚਤਰ ਸਿੰਘ ਕੱਲਿਆਂਵਾਲੇ ਹੋਰਾਂ ਨੂੰ ਉਥੇ ਹੀ ਰੋਕ ਲਿਆ ਏ।”

ਰਾਣੀ ਸੋਚਾਂ ਵਿਚ ਪੈ ਗਈ ਕਿ ਹੁਣ ਕੀ ਕੀਤਾ ਜਾਵੇ। ਨੂਰੁਦੀਨ ਸੁਨੇਹਾ ਦੇ ਕੇ ਜਾਣ ਲਗਿਆ ਤਾਂ ਰਾਣੀ ਬੋਲੀ,

“ਫਕੀਰ ਜੀ, ਕਿਤੇ ਤੁਸੀਂ ਵੀ ਉਹਨਾਂ ਬੁਰਛਿਆਂ ਦੀਆਂ ਧਮਕੀਆਂ ਤੋਂ ਤਾਂ ਨਹੀਂ ਡਰ ਗਏ?”

“ਮਾਈ ਜੀ, ਮੈਂ ਅੱਲਾ ਤੋਂ ਬਿਨਾਂ ਕਿਸੇ ਤੋਂ ਨਹੀਂ ਡਰਦਾ, ਮੈਨੂੰ ਇਹ ਇਨਸਾਨ ਕੀ ਡਰਾਉਣਗੇ!”

“ਕੋਈ ਹੋਰ ਰਾਹ ਨਹੀਂ ਏ ਤੁਹਾਡੀ ਸੋਚ ਮੁਤਾਬਕ?”

“ਮਾਈ ਜੀ, ਤੁਸੀਂ ਇਸ ਮੌਤ ਉਪਰ ਅਫਸੋਸ ਕਰਨ ਦੀ ਥਾਵੇਂ ਜਸ਼ਨ ਮਨਾਏ ਨੇ ਜਿਸ ਨਾਲ ਫੌਜ ਦਾ ਗੁੱਸਾ ਹੋਰ ਵੀ ਵਧ ਗਿਆ ਤੇ ਬਲਦੀ ਉਪਰ ਤੇਲ ਪਾਉਣ ਲਈ ਜੰਮੂ ਤੋਂ ਡੋਗਰੇ ਵੀ ਆ ਪੁੱਜੇ, ਹੁਣ ਮੈਨੂੰ ਕੋਈ ਹੋਰ ਰਾਹ ਨਹੀਂ ਦਿਸ ਰਿਹਾ, ਚੰਗੀ ਗੱਲ ਏ ਕਿ ਤੁਸੀਂ ਆਪ ਜਵਾਹਰ ਸਿੰਘ ਨੂੰ ਲੈ ਕੇ ਮੀਆਂ ਮੀਰ ਚਲੇ ਜਾਓ, ਇਸ ਸਾਰੇ ਕੰਮ ਦੀ ਮੁਆਫੀ ਮੰਗੋ।”

“ਫਕੀਰ ਜੀ, ਪਿਸ਼ੌਰਾ ਸਿੰਘ ਸਾਡੇ ਬੇਟੇ ਦਾ ਦੁਸ਼ਮਣ ਸੀ ਤੇ ਉਸ ਦੀ ਜਾਨ ਪਿੱਛੇ ਪਿਆ ਹੋਇਆ ਸੀ, ਪੰਚਾਂ ਨੂੰ ਵੀ ਇਸ ਗੱਲ ਦਾ ਪਤਾ ਏ।”

“ਮਾਈ ਜੀ, ਚੰਗੀ ਗੱਲ ਏ ਕਿ ਤੁਸੀਂ ਆਪ ਜਾ ਕੇ ਗੱਲ ਕਰੋ।”

ਉਸ ਦੀ ਗੱਲ ਸੁਣਦਾ ਜਵਾਹਰ ਸਿੰਘ ਇਕ ਵਾਰ ਫਿਰ ਤੜਫ ਉਠਿਆ ਤੇ ਹੱਥ ਜੋੜਦਾ ਆਖਣ ਲਗਿਆ,

"ਨਹੀਂ ਫਕੀਰ ਜੀ, ..ਨਹੀਂ ਭੈਣਾਂ, ਮੈਂ ਨਹੀਂ ਉਹਨਾਂ ਦੇ ਸਾਹਮਣੇ ਜਾਣਾ, ਉਹ ਬਹੁਤ ਖਤਰਨਾਕ ਲੋਕ ਨੇ, ਉਹ ਮੈਨੂੰ ਜਿਊਂਦਾ ਨਹੀਂ ਛੱਡਣ ਲਗੇ, ਮੈਂ ਹਾਲੇ ਨਹੀਂ ਮਰਨਾ ਚਾਹੁੰਦਾ। ..ਫਕੀਰ ਜੀ, ਤੁਹਾਨੂੰ ਤੁਹਾਡੇ ਅੱਲਾ-ਪਾਕ ਦਾ ਵਾਸਤਾ ਏ, ਕੁਝ ਕਰੋ।"

"ਸਰਦਾਰ ਜੀ, ਮੇਰੇ ਵੱਸ ਤੋਂ ਬਾਹਰ ਦੀ ਗੱਲ ਏ, ਮੈਂ ਵਾਪਸ ਗਿਆ ਤਾਂ ਉਹ ਮੈਨੂੰ ਵੀ ਫੜ ਕੇ ਬੈਠਾ ਲੈਣਗੇ।"

ਰਾਣੀ ਸਮਝ ਗਈ ਕਿ ਫਕੀਰ ਦੇ ਵੱਸ ਵਿਚ ਕੁਝ ਨਹੀਂ। ਉਹ ਹੌਂਸਲਾ ਰੱਖਦੀ ਹੋਈ ਕਹਿਣ ਲਗੀ,

"ਠੀਕ ਏ ਫਕੀਰ ਜੀ, ਇਹਨਾਂ ਬੁਰਛਿਆਂ ਦੇ ਮੂੰਹ ਨੂੰ ਪੈਸਾ ਲਗਿਆ ਹੋਇਆ ਏ, ਕੱਲ ਨੂੰ ਜਾ ਕੇ ਇਹਨਾਂ ਦੇ ਮੂੰਹ 'ਤੇ ਮੋਹਰਾਂ ਲੈਜਾ ਮਾਰਾਂਗੇ, ਦੇਖਣਾ ਕਿਵੇਂ ਪੂਛ ਹਿਲਾਉਂਦੇ ਫਿਰਦੇ ਨੇ।"

## ਬਦਦੁਆ

ਬਦਦੁਆ ਬੰਦੇ ਦੀ ਕਾਢ ਹੈ। ਹਾਲੇ ਕੁਦਰਤ ਨੂੰ ਇਸ ਬਾਰੇ ਕੁਝ ਨਹੀਂ ਪਤਾ। ਜਦੋਂ ਬੰਦਾ ਕਿਸੇ ਦਾ ਬੁਰਾ ਸੋਚਦਾ ਹੈ ਤਾਂ ਬਦਦੁਆ ਦਾ ਸਹਾਰਾ ਲੈ ਕੇ ਅਗਲੇ ਦਾ ਨੁਕਸਾਨ ਕਰਨਾ ਚਾਹੁੰਦਾ ਹੈ। ਪਤਾ ਨਹੀਂ ਪੰਜਾਬ ਦਾ ਦੁਸ਼ਮਣ ਕੌਣ ਸੀ ਕਿ ਲਗਾਤਾਰ ਕਈ ਸਦੀਆਂ ਤੋਂ ਪੰਜਾਬ ਬਦਦੁਆਵਾਂ ਦੀ ਜ਼ੱਦ ਵਿਚ ਆ ਰਿਹਾ ਸੀ। ਕੋਈ ਆਉਂਦਾ ਤੇ ਪੰਜਾਬ ਨੂੰ ਲਤਾੜ ਕੇ ਸੁਟ ਜਾਂਦਾ। ਕੱਟਿਆ ਵੱਢਿਆ ਪੰਜਾਬ ਆਪਣੇ ਜ਼ਖਮ ਸਹਿਲਾਉਂਦਾ ਮੁੜ ਪੈਰਾਂ ਤੇ ਖੜਨ ਦੀ ਕੋਸ਼ਿਸ਼ ਕਰਨ ਲਗਦਾ। ਹਾਲੇ ਜ਼ਰਾ ਕੁ ਸੰਭਲਿਆ ਹੀ ਹੁੰਦਾ ਕਿ ਇਸ ਨੂੰ ਲਤਾੜਨ ਲਈ ਕੋਈ ਹੋਰ ਆ ਜਾਂਦਾ। ਸਰਕਾਰ ਵੇਲੇ ਪੰਜਾਬ ਪੈਰੀਂ ਆ ਗਿਆ ਸੀ ਤੇ ਜਾਪਦਾ ਸੀ ਕਿ ਬਦਦਆਵਾਂ ਤੋਂ ਪੰਜਾਬ ਦਾ ਛੁਟਕਾਰਾ ਹੋ ਗਿਆ ਹੈ ਪਰ ਸਰਕਾਰ ਦੀ ਮੌਤ ਤੋਂ ਬਾਅਦ ਤਾਂ ਪੰਜਾਬ ਕੋਲ ਬਦਦੁਆਵਾਂ ਦੇ ਢੇਰ ਲਗੇ ਪਏ ਸਨ।

ਅਜਿਹੀ ਕਿਸੇ ਬਦਦੁਆ ਦੀ ਛਾਂ ਹੇਠ ਜਵਾਹਰ ਸਿੰਘ ਨੂੰ ਸਰਬਤ ਖਾਲਸੇ ਸਾਹਮਣੇ ਪੇਸ਼ ਹੋਣਾ ਪੈ ਰਿਹਾ ਸੀ। ਅਗਲੀ ਸਵੇਰ ਮੰਗਲਾ ਨੇ ਜਵਾਹਰ ਸਿੰਘ ਮੁਹਰੇ ਮਣੀ ਦੀ ਤਸ਼ਤਰੀ ਲਿਆ ਰੱਖੀ। ਉਸ ਨੇ ਆਮ ਤੋਂ ਜ਼ਿਆਦਾ ਦਾਣੇ ਚੁੱਕ ਲਏ ਤੇ ਗਰਮ ਪਾਣੀ ਨਾਲ ਅੰਦਰ ਲੰਘਾ ਲਏ। ਉਸ ਦੇ ਜਾਣ ਲਈ ਹਾਥੀ ਤਿਆਰ ਸੀ। ਇਕ ਭਰੀ ਬੋਰੀ ਮੋਹਰਾਂ ਤੇ ਹੋਰ ਸੋਨੇ ਦੇ ਹੋਰ ਗਹਿਣਿਆਂ ਦੀ ਜਿਹੜੇ ਉਸ ਨੇ ਮੁਆਫੀ ਦੇ ਬਦਲੇ ਵਿਚ ਖਾਲਸਾ ਫੌਜ ਨੂੰ ਦੇਣ ਸਨ। ਉਸ ਨੇ ਮਹਾਂਰਾਜਾ ਦਲੀਪ ਸਿੰਘ ਨੂੰ ਆਪਣੀ ਛਾਤੀ ਨਾਲ ਬੰਨਿਆਂ ਤੇ ਹਾਥੀ ਦੇ ਹੌਦੇ ਵਿਚ ਜਾ ਬੈਠਾ ਤੇ ਮੀਆਂ ਮੀਰ ਛਾਉਣੀ ਵਲ ਹਾਥੀ ਤੋਰ ਲਿਆ। ਉਸ ਦੇ ਮਗਰਲੇ ਹਾਥੀ ਉਪਰਲੇ ਹੌਦੇ ਵਿਚ ਰਾਣੀ ਜਿੰਦਾਂ ਆਪਣੀਆਂ ਗੋਲੀਆਂ ਨਾਲ ਸਵਾਰ ਸੀ। ਘੋੜਿਆਂ ਉਪਰ ਅੰਗ-ਰੱਖਿਅਕ ਤੇ ਹੋਰ ਲੋਕ। ਉਸ ਦੇ ਆਲੇ ਦੁਆਲੇ ਖਾਲਸਾ ਫੌਜ ਵੀ ਚਲ ਰਹੀ ਸੀ ਤਾਂ ਜੋ ਜਵਾਹਰ ਸਿੰਘ ਭੱਜ ਨਾ ਜਾਵੇ। ਕੱਲ ਰਾਤ ਇਸੇ ਫੌਜ ਨੂੰ ਉਹ ਪੰਜਾਹ ਹਜ਼ਾਰ ਰੁਪਏ ਤਕ ਰਿਸ਼ਵਤ ਦੇਣ ਦੀ ਕੋਸ਼ਿਸ਼ ਕਰਦਾ ਰਿਹਾ ਸੀ ਕਿ ਇਕ ਵਾਰ ਉਸ ਨੂੰ ਕਿਲ੍ਹੇ ਵਿਚੋਂ ਨਿਕਲ ਜਾਣ ਦਿਤਾ ਜਾਵੇ ਪਰ ਉਸ ਦੀ ਗੱਲ ਕਿਸੇ ਨੇ ਨਹੀਂ ਸੀ ਮੰਨੀ। ਹੁਣ ਵੀ ਉਸ ਨੂੰ ਪਤਾ ਸੀ ਕਿ ਜ਼ਰਾ ਜਿੰਨੀ ਵੀ ਭੱਜਣ ਦੀ ਕੋਈ ਕੋਸ਼ਿਸ਼ ਕਰੇਗਾ ਤਾਂ ਗੋਲੀ ਮਾਰ ਦਿਤੀ ਜਾਵੇਗੀ। ਉਹ ਬੁਝੇ ਹੋਏ ਦਿਲ ਨਾਲ ਮੀਆਂ ਮੀਰ ਪੁੱਜ ਗਿਆ। ਮੀਆਂ ਮੀਰ ਛਾਉਣੀ ਵਿਚ ਉਸ ਦੀ ਹੀ ਉਡੀਕ ਹੋ ਰਹੀ ਸੀ। ਖਾਲਸਾ ਫੌਜ ਪਰੇਡ ਕਰ ਰਹੀ ਸੀ। ਪੰਚ ਕਚਿਹਰੀ ਲਾਈ ਬੈਠੇ ਸਨ। ਬਹੁਤ ਸਾਰੇ ਸਿਪਾਹੀ ਪਹਿਰੇ 'ਤੇ ਸਨ। ਇਕ ਪਾਸੇ ਕੁਝ ਤੰਬੂ ਲਗੇ ਹੋਏ ਸਨ। ਜਵਾਹਰ ਸਿੰਘ ਦਾ ਹਾਥੀ ਪੰਚਾਂ ਸਾਹਮਣੇ ਰੁਕ ਗਿਆ। ਪੰਚ ਜਵਾਲਾ ਸਿੰਘ ਗਰਜਿਆ,

"ਜਵਾਹਰ ਸਿੰਘ, ਹੇਠਾਂ ਉਤਰ, ਤੇਰੇ ਨਾਲ ਗੱਲ ਕਰਨੀ ਏਂ।"

"ਮੈਂ ਹੇਠਾਂ ਨਹੀਂ ਉਤਰਾਂਗਾ।"

"ਹੇਠਾਂ ਤਾਂ ਤੈਨੂੰ ਉਤਰਨਾ ਹੀ ਪਵੇਗਾ।"

ਜਵਾਲਾ ਸਿੰਘ ਦੇ ਕਹਿੰਦਿਆਂ ਹੀ ਪ੍ਰਿਥੀ ਸਿੰਘ ਤੇ ਦੀਵਾਨ ਜਵਾਹਰ ਮਲ ਤੇ ਹੋਰ ਸਿਪਾਹੀਆਂ ਨੇ ਜਵਾਹਰ ਸਿੰਘ ਦੇ ਹਾਥੀ ਨੂੰ ਘੇਰੇ ਵਿਚ ਲੈ ਲਿਆ। ਇਸੇ ਦੁਰਮਿਆਨ ਰਾਣੀ ਜਿੰਦਾਂ ਵੀ ਪੁੱਜ ਗਈ। ਉਸ ਦੇ ਹਾਥੀ ਦੇ ਮਹਾਵਤ ਨੇ ਹਾਥੀ ਹੇਠਾਂ ਬੈਠਾਇਆ ਤੇ ਪੌੜੀ ਲਾ ਕੇ ਰਾਣੀ ਤੇ ਗੋਲੀਆਂ ਨੂੰ ਹੌਦੇ ਵਿਚੋਂ ਉਤਾਰ ਦਿਤਾ। ਰਾਣੀ ਭੱਜ ਕੇ ਪੰਚਾਂ ਮੁਹਰੇ ਜਾ ਖੜੀ ਤੇ ਝੋਲੀ ਫੈਲਾਉਂਦੀ ਹੋਈ ਬੋਲੀ,

"ਸੋਹਣੇ ਸਰਦਾਰੋ, ਅਸੀਂ ਤੁਹਾਡੀ ਸਰਕਾਰ ਦੀ ਪਤਨੀ ਹਾਂ ਤੇ ਆਪਣੇ ਭਰਾ ਦੀ ਜਾਨ ਦੀ ਤੁਹਾਡੇ ਤੋਂ ਭੀਖ ਮੰਗਦੇ ਹਾਂ।"

"ਮਾਈ, ਤੂੰ ਇਕ ਪਾਸੇ ਹੋ ਜਾਹ, ਤੂੰ ਸਰਕਾਰ ਦੀ ਪਤਨੀ ਏਂ ਇਸੇ ਲਈ ਜਿਊਂਦੀ ਏਂ ਨਹੀਂ ਤਾਂ ਤੇਰਾ ਗੁਹਾਨ ਵੀ ਬਖਸ਼ਣਯੋਗ ਨਹੀਂ ਏ।"

"ਤੁਸੀਂ ਸਾਰੇ ਈ ਬੱਚਿਆਂ ਵਾਲੇ ਓ, ਇਹ ਤੁਹਾਡੀ ਸਰਕਾਰ ਦਾ ਬੱਚਾ ਆਪਣੇ ਮਾਮੇ ਬਿਨਾਂ ਯਤੀਮ ਹੋ ਜਾਵੇਗਾ, ਤੁਸੀਂ ਉਸ ਦੀ ਭੁੱਲ ਨੂੰ ਬਖਸ਼ ਦਿਓ, ਆਪਣੇ ਮਹਾਂਰਾਜੇ ਦੀ ਖਾਤਰ ਹੀ ਸਹੀ।"

"ਮਾਈ, ਤੂੰ ਸਰਕਾਰ ਦੇ ਇਕ ਪੁੱਤਰ ਦੀ ਖਾਤਰ ਇਸ ਲਈ ਰਹਿਮ ਮੰਗ ਰਹੀ ਏਂ! ..ਇਹਨੇ ਸਰਕਾਰ ਦੇ ਦੂਜੇ ਪੁੱਤਰ ਦਾ ਕਤਲ ਕੀਤਾ ਏ, ਇਹ ਕੋਈ ਸਾਧਾਰਣ ਗੱਲ ਨਹੀਂ ਏ, ਮਾਈ ਤੂੰ ਅੰਦਰ ਖੇਮੇ ਵਿਚ ਜਾਹ!"

"ਨਹੀਂ, ਅਸੀਂ ਕਿਤੇ ਨਹੀਂ ਜਾਵਾਂਗੇ, ਸਾਨੂੰ ਆਪਣਾ ਭਰਾ ਚਾਹੀਦਾ ਏ, ਜੇ ਸਾਡੇ ਭਰਾ ਨੂੰ ਕੁਝ ਹੋ ਗਿਆ ਤਾਂ ਅਸੀਂ ਵੀ ਨਹੀਂ ਬਚਣਾ ਤੇ ਮਹਾਂਰਾਜਾ ਵੀ ਨਹੀਂ, ਇਸ ਤੋਂ ਪਹਿਲਾਂ ਤੁਸੀਂ ਸਾਨੂੰ ਮਾਰੋ।"

ਰਾਣੀ ਆਪਣਾ ਰੌਲਾ ਪਾਉਂਦੀ ਜਾ ਰਹੀ ਸੀ ਪਰ ਉਸ ਦੀ ਗੱਲ ਕੋਈ ਨਹੀਂ ਸੀ ਸੁਣ ਰਿਹਾ। ਉਹ ਜਿਵੇਂ ਕੰਧਾਂ ਨਾਲ ਹੀ ਗੱਲਾਂ ਕਰਦੀ ਹੋਵੇ। ਜਵਾਹਰ ਸਿੰਘ ਨਾਲ ਵੀ ਬਹੁਤੇ ਸਵਾਲ ਜਵਾਬ ਨਹੀਂ ਹੋਏ। ਪੰਚ ਦੇ ਇਸ਼ਾਰੇ ਤੇ ਇਕ ਸਿਪਾਹੀ ਹਾਥੀ ਦੀ ਪੂਛ ਫੜ ਕੇ ਉਪਰ ਚੜਿਆ ਤੇ ਜਵਾਹਰ ਸਿੰਘ ਤੋਂ ਮਹਾਂਰਾਜਾ ਜਬਰਦਸਤੀ ਖੋਹਣ ਲਗਿਆ। ਜਵਾਹਰ ਸਿੰਘ ਮਹਾਂਰਾਜੇ ਨੂੰ ਛੱਡ ਨਹੀਂ ਸੀ ਰਿਹਾ। ਸਿਪਾਹੀ ਨੇ ਉਸ ਦੀ ਲੱਤ ਵਿਚ ਨੇਜ਼ਾ ਮਾਰਿਆ। ਜਵਾਹਰ ਸਿੰਘ ਦੀ ਮਹਾਂਰਾਜੇ ਤੋਂ ਪਕੜ ਢਿਲੀ ਪੈ ਗਈ। ਉਸ ਨੇ ਮਹਾਂਰਾਜਾ ਖੋਹ ਕੇ ਦੂਜੇ ਸਿਪਾਹੀ ਨੂੰ

ਫੜਾ ਦਿਤਾ। ਕੁਝ ਸਿਪਾਹੀ ਮਹਾਂਰਾਜੇ ਨੂੰ ਇਕ ਤੰਬੂ ਵਿਚ ਲੈ ਗਏ। ਜਵਾਹਰ ਸਿੰਘ ਪੰਚਾਂ ਦੇ ਮਿਨੰਤ ਤਰਲੇ ਕਰਨ ਲਗਿਆ। ਦੌਲਤ ਦੀ ਭਰੀ ਬੋਰੀ ਦਿਖਾਉਂਦਾ ਉਹ ਬੋਲਿਆ,

"ਖਾਲਸਾ ਜੀ, ਮੈਨੂੰ ਮੁਆਫ ਕਰ ਦਿਓ, ਆਹ ਦੇਖੋ ਇਹ ਸਭ ਤੁਹਾਡੇ ਲਈ ਏ, ਤੁਹਾਡੀ ਤਨਖਾਹ ਵਿਚ ਇਕ ਰੁਪਏ ਦਾ ਹੋਰ ਵਾਧਾ ਕਰ ਦਿਤਾ ਜਾਏਗਾ ਤੇ ਜਿਵੇਂ ਤੁਸੀਂ ਕਹੋਂਗੇ ਮੈਂ ਕਰਾਂਗਾ।"

"ਇਸ ਵੇਲੇ ਤੂੰ ਹੇਠਾਂ ਉਤਰ ਫਿਰ ਗੱਲ ਕਰਦੇ ਹਾਂ।"

ਜਵਾਹਰ ਸਿੰਘ ਹਾਥੀ ਤੋਂ ਉਤਰਨੋਂ ਇਨਕਾਰ ਕਰਦਾ ਜਾ ਰਿਹਾ ਸੀ। ਰਾਣੀ ਜਿੰਦਾਂ ਉੱਚੀ ਉੱਚੀ ਸ਼ੋਰ ਮਚਾਉਂਦੀ ਰਹਿਮ ਦੀ ਭੀਖਿਆ ਮੰਗੀ ਜਾ ਰਹੀ ਸੀ। ਕਦੇ ਮਹਾਂਰਾਜੇ ਦੇ ਵਾਸਤੇ ਪਾਉਂਦੀ, ਕਦੇ ਸਰਕਾਰ ਦੇ ਤੇ ਕਦੇ ਵਾਹਿਗੁਰੂ ਦੇ ਪਰ ਪੰਚਾਂ ਨੂੰ ਕੁਝ ਨਹੀਂ ਸੀ ਸੁਣ ਰਿਹਾ। ਪੰਚਾਂ ਦੇ ਹੁਕਮ 'ਤੇ ਦੋ ਸਿਪਾਹੀ ਰਾਣੀ ਨੂੰ ਧੂੰਹਦੇ ਹੋਏ ਇਕ ਤੰਬੂ ਵਿਚ ਲੈ ਗਏ। ਪਹਿਲਾਂ ਉਹ ਮਿੰਨਤਾਂ ਤਰਲੇ ਕਰ ਰਹੀ ਸੀ ਪਰ ਫਿਰ ਗਾਲ੍ਹਾਂ ਕੱਢਣ ਲਗੀ। ਪ੍ਰਿਥੀ ਸਿੰਘ ਨੇ ਜਵਾਹਰ ਸਿੰਘ ਉਪਰ ਨੇਜ਼ੇ ਨਾਲ ਵਾਰ ਕੀਤਾ ਤੇ ਹੌਦੇ ਤੋਂ ਖਿਚ ਕੇ ਹੇਠਾਂ ਸੁਟ ਲਿਆ। ਉਸ ਦੇ ਮਗਰੇ ਹੀ ਦੀਵਾਨ ਜਵਾਹਰ ਮੱਲ ਨੇ ਵਾਰ ਕੀਤਾ ਤੇ ਫਿਰ ਹੋਰ ਬਰਛੇ ਉਸ ਦੇ ਜਿਸਮ ਵਿਚ ਵਜਣ ਲਗੇ ਤੇ ਫਿਰ ਬੰਦੂਕ ਦੇ ਫਾਇਰ ਵੀ ਹੋਏ। ਫਿਰ ਸਿਪਾਹੀ ਪਿਸ਼ੌਰਾ ਸਿੰਘ ਦੇ ਕਤਲ ਦੇ ਬਦਲੇ ਤੇ ਜਵਾਹਰ ਸਿੰਘ ਦੀ ਮੌਤ ਦਾ ਜਸ਼ਨ ਮਨਾਉਣ ਲਗ ਪਏ। ਜੈਕਾਰੇ ਬੁਲਾਉਣ ਲਗੇ। ਸਾਰੇ ਪੰਚ ਆਪੋ ਆਪਣੇ ਤੰਬੂਆ ਵਿਚ ਜਾ ਵੜੇ। ਉਹ ਹਿਦਾਇਤ ਕਰ ਗਏ ਕਿ ਹਾਲੇ ਕੁਝ ਦਿਨ ਮਹਾਂਰਾਜਾ ਫੌਜ ਦੀ ਨਿਗਰਾਨੀ ਹੇਠ ਹੀ ਰਖਿਆ ਜਾਵੇ ਕਿਉਂਕਿ ਗੁੱਸੇ ਵਿਚ ਆਈ ਰਾਣੀ ਜਿੰਦਾਂ ਮਹਾਂਰਾਜੇ ਦਾ ਕੋਈ ਨੁਕਸਾਨ ਕਰ ਸਕਦੀ ਸੀ। ਜਵਾਹਰ ਸਿੰਘ ਦੀ ਲਾਸ਼ ਹੇਠਾਂ ਮਿਟੀ ਵਿਚ ਰੁਲ਼ੀ ਫਿਰਦੀ ਸੀ। ਜਿੰਦਾਂ ਤੰਬੂ ਵਿਚੋਂ ਆਪਣਾ ਆਪ ਛੁਡਾ ਕੇ ਭੱਜੀ ਆਈ ਤੇ ਜਵਾਹਰ ਸਿੰਘ ਦੀ ਲਾਸ਼ ਨਾਲ ਚੁੰਬੜ ਗਈ ਤੇ ਵੈਣ ਪਾਉਣ ਲਗੀ ਤੇ ਖਾਲਸਾ ਫੌਜ ਦੇ ਪੰਚਾਂ ਨੂੰ ਗੰਦੀਆਂ ਗੰਦੀਆਂ ਗਾਲ਼ਾਂ ਦੇਣ ਲਗੀ। ਉਹ ਆਪਣੇ ਵਾਲ਼ ਖੋਹ ਰਹੀ ਸੀ ਤੇ ਫੌਜ ਨੂੰ ਬਦੁਦਆਵਾਂ ਦਿੰਦੀ ਜਾ ਰਹੀ ਸੀ। ਉਸ ਨੂੰ ਨਾ ਆਪਣੀ, ਨਾ ਦੁਨੀਆਂ ਦੀ ਕੋਈ ਸੁਧ-ਬੁਧ ਸੀ। ਮੋਤੀਆ ਉਸ ਨੂੰ ਚੁੱਪ ਕਰਾਉਣ ਦੀ ਕੋਸ਼ਿਸ਼ ਕਰ ਰਹੀ ਸੀ। ਸਾਰੀਆਂ ਗੋਲੀਆਂ ਸਹਿਮੀਆਂ ਖੜੀਆਂ ਸਨ। ਮੰਗਲਾ ਵੀ ਵੈਣ ਪਾ ਰਹੀ ਸੀ। ਰਾਣੀ ਜਿੰਦਾਂ ਵੀ ਪਿੱਟ ਪਿੱਟ ਕੇ ਬੇਹੋਸ਼ ਜਿਹੀ ਹੋ ਗਈ। ਫਿਰ ਕੁਝ ਸਿਪਾਹੀ ਜਿਹੜੇ ਉਸ ਨਾਲ ਹਮਦਰਦੀ ਰਖਦੇ ਸਨ ਨਜ਼ਦੀਕ ਆ ਗਏ। ਉਹ ਰਾਣੀ ਨੂੰ ਹੌਂਸਲਾ ਦੇਣ ਲਗੇ। ਇਕ ਸਿਪਾਹੀ ਨੇ ਕਿਹਾ,

"ਮਾਈ ਜੀ, ਜੋ ਹੋਣਾ ਹੋ ਗਿਆ ਹੁਣ ਆਪਣੇ ਆਪ ਨੂੰ ਸਾਂਭੋ ਤੇ ਜਵਾਹਰ ਸਿੰਘ ਦੇ ਸਸਕਾਰ ਬਾਰੇ ਸੋਚੋ।"

ਰਾਣੀ ਉਠੀ ਤੇ ਸੰਭਲਣ ਦੀ ਕੋਸ਼ਿਸ਼ ਕਰਨ ਲਗੀ। ਮੋਤੀਆ ਨੇ ਉਸ ਦੇ ਵਾਲ ਬੰਨੇ। ਠੀਕ ਹੋ ਕੇ ਰਾਣੀ ਸਿਪਾਹੀ ਨੂੰ ਬੋਲੀ,

"ਠੀਕ ਏ ਭਾਨ ਸਿੰਘ, ਮੇਰੇ ਭਰਾ ਦਾ ਸਰੀਰ ਲੈ ਚਲੋ, ਸੂਰਜ ਡੁੱਬਣ ਤੋਂ ਪਹਿਲਾਂ ਪਹਿਲਾਂ ਇਸ ਦਾ ਬਦਾਮੀ ਬਾਗ ਵਿਚ ਲੈ ਜਾ ਕੇ ਦਾਹ-ਸਸਕਾਰ ਕਰ ਦਿਤਾ ਜਾਵੇ।"

ਇਸ ਗੱਲ ਦਾ ਪੰਚ ਜਵਾਲਾ ਸਿੰਘ ਨੂੰ ਪਤਾ ਚਲਿਆ ਤਾਂ ਉਹ ਬਾਹਰ ਆਇਆ। ਰਾਣੀ ਜਿੰਦਾਂ ਨੇ ਉਸ ਵਲ ਬਹੁਤ ਹੀ ਭਿਆਨਕ ਤੱਕਣੀ ਸੁਟੀ। ਜਵਾਲਾ ਸਿੰਘ ਇਕ ਵਾਰ ਤਾਂ ਝਿਪ ਗਿਆ ਪਰ ਉਹ ਆਪਣਾ ਹੁਕਮ ਸੁਣਾਉਂਦਾ ਬੋਲਿਆ,

"ਨਹੀਂ ਭਾਨ ਸਿੰਘ, ਇਸ ਬੰਦੇ ਦਾ ਬਦਾਮੀ ਬਾਗ ਵਿਚ ਦਾਹ-ਸਸਕਾਰ ਨਹੀਂ ਕੀਤਾ ਜਾ ਸਕਦਾ, ਇਹ ਇਕ ਗੱਦਾਰ ਏ, ਇਸ ਨਾਲ ਗੱਦਾਰਾਂ ਵਾਲਾ ਸਲੂਕ ਈ ਹੋਣਾ ਚਾਹੀਦਾ ਏ, ਇਹ ਕੁੱਤੇ ਦੀ ਮੌਤ ਮਰਿਆ ਏ ਤੇ ਇਵੇਂ ਹੀ ਕੁੱਤੇ ਵਾਲੀ ਹੀ ਏਹਦੀ ਹਰ ਰਸਮ ਹੋਏਗੀ।"

ਰਾਣੀ ਜਿੰਦਾਂ ਗੁੱਸੇ ਵਿਚ ਮੁਖੀਏ ਵਲ ਦੇਖਦੀ ਰਹੀ ਪਰ ਬੋਲੀ ਕੁਝ ਨਾ। ਸਾਰੇ ਪੰਚ ਹੀ ਇਕ ਵਾਰ ਫਿਰ ਤੰਬੂਆਂ ਤੋਂ ਬਾਹਰ ਆ ਗਏ। ਰਾਣੀ ਨੇ ਸਭ ਵਲ ਵਾਰੀ ਵਾਰੀ ਦੇਖਿਆ ਤੇ ਚੀਖਦੀ ਹੋਈ ਕਹਿਣ ਲਗੀ,

"ਹਰਾਮਜ਼ਾਦਿਓ, ਤੁਹਾਨੂੰ ਇਹਦੀ ਸਜ਼ਾ ਮਿਲੇਗੀ, ਜ਼ਰੂਰ ਮਿਲੇਗੀ, ਹਰ ਹਾਲਤ ਵਿਚ ਮਿਲੇਗੀ, ਤੁਸੀਂ ਮੇਰੇ ਤੋਂ ਮੇਰਾ ਭਰਾ ਖੋਹਿਆ ਏ, ਮੇਰੇ ਪੁੱਤਰ ਦੇ ਸਿਰ ਤੋਂ ਛਾਂ ਖੋਹੀ ਏ, ਸਜ਼ਾ ਮਿਲੇਗੀ, ਤੁਸੀਂ ਵੀ ਕੁੱਤੇ ਦੀ ਮੌਤ ਹੀ ਮਰੋਂਗੇ।"

ਕਿਸੇ ਪੰਚ ਨੇ ਉਸ ਦੀ ਗੱਲ ਦਾ ਜਵਾਬ ਨਾ ਦਿਤਾ। ਉਹ ਸਮਝਦੇ ਸਨ ਕਿ ਰਾਣੀ ਆਪਣੇ ਆਪ ਵਿਚ ਨਹੀਂ ਹੈ। ਜਵਾਹਰ ਸਿੰਘ ਦੀ ਦੇਹ ਲੈ ਜਾਣ ਦੀ ਆਗਿਆ ਦੇ ਦਿਤੀ ਗਈ। ਰਾਣੀ ਦੇ ਅੰਗ-ਰੱਖਿਅਕ ਜਵਾਹਰ ਸਿੰਘ ਦੀ ਦੇਹ ਕਿਲ੍ਹੇ ਵਿਚ ਲੈ ਆਏ। ਖਾਲਸਾ ਫੌਜ ਦਾ ਚਾਰੇ ਪਾਸੇ ਭਾਰੀ ਪਹਿਰਾ ਸੀ। ਉਹ ਇਸ ਸਸਕਾਰ ਨੂੰ ਇਕ ਆਮ ਬੰਦੇ ਦੇ ਸਸਕਾਰ ਤੋਂ ਵੱਡਾ ਨਹੀਂ ਸੀ ਬਣਨ ਦੇਣਾ ਚਾਹੁੰਦੇ। ਮਸਤੀ ਦਰਵਾਜ਼ੇ ਦੇ ਨਜ਼ਦੀਕ ਚਿਤਾ ਬਣਾਈ ਗਈ। ਜਵਾਹਰ ਸਿੰਘ ਦੀਆਂ ਦੋ ਵਿਧਵਾਵਾਂ ਸਜ-ਧਜ ਕੇ, ਗਹਿਣਾ-ਗੱਟਾ ਪਾ ਕੇ ਤੇ ਨਾਲ ਦੋ ਗੋਲੀਆਂ ਲੈ ਕੇ ਚਿਤਾ ਵਿਚ ਬੈਠ ਗਈਆਂ। ਅਚਾਨਕ ਖਾਲਸਾ ਫੌਜ ਦੇ ਸਿਪਾਹੀ ਝਪਟੇ ਤੇ ਸਤੀ ਹੋਣ ਵਾਲੀਆਂ ਔਰਤਾਂ ਦੇ ਗਹਿਣੇ ਖੋਹਣ ਲਗ ਪਏ। ਉਹ ਨਾਲ ਦੀ ਨਾਲ ਉੱਚੀ ਉੱਚੀ ਹਸਦੇ ਜਾ ਰਹੇ ਸਨ। ਉਹਨਾਂ ਨੂੰ ਰੋਕਣ ਦੀ ਕਿਸੇ ਵਿਚ ਹਿੰਮਤ ਨਹੀਂ ਸੀ। ਵਿਧਵਾਵਾਂ ਦੁਰਅਸੀਸਾਂ ਦੇਣ ਬਿਨਾਂ ਕੁਝ ਕਰ ਵੀ ਨਹੀਂ ਸਨ ਸਕਦੀਆਂ। ਉਹ ਸਿਪਾਹੀਆਂ ਨੂੰ ਸਰਾਪ ਦੇ ਰਹੀਆਂ ਸਨ, ਖਾਲਸਾ ਫੌਜ ਨੂੰ ਸਰਾਪ ਦੇ ਰਹੀਆਂ ਸਨ ਤੇ ਪੂਰੇ ਪੰਜਾਬ ਨੂੰ ਹੀ ਗਰਕ ਜਾਣ ਦੀਆਂ ਬਦਦੁਆਵਾਂ ਦੇ ਰਹੀਆਂ ਸਨ। ਦੇਖਣ ਵਾਲੇ ਲੋਕ ਕੰਨਾਂ 'ਤੇ ਹੱਥ ਧਰਨ ਲਗੇ ਕਿਉਂਕਿ ਕਿਹਾ ਜਾਂਦਾ ਹੈ ਕਿ ਸਤੀ ਹੋਣ ਵਾਲੀ ਔਰਤ ਦੀ ਬਦਦੁਆ ਕਦੇ ਅਜਾਈਂ ਨਹੀਂ ਜਾਂਦੀ। ਇਵੇਂ ਪੰਜਾਬ ਦੀ ਝੋਲੀ ਵਿਚ ਪਏ ਬਦੁਦਆਵਾਂ ਦੇ ਢੇਰ ਵਿਚ ਹੋਰ ਵਾਧਾ ਹੋ ਗਿਆ ਸੀ।

ਸਿਪਾਹੀਆਂ ਦਾ ਵਿਵਹਾਰ ਦੇਖ ਕੇ ਰਾਣੀ ਜਿੰਦਾਂ ਦਾ ਸਦਮਾ ਹੋਰ ਵੀ ਡੂੰਘਾ ਹੋ ਗਿਆ। ਉਸ ਨੇ ਸਸਕਾਰ ਦੀਆਂ ਰਸਮਾਂ ਬਹੁਤ ਮੁਸ਼ਕਲ ਨਾਲ ਪੂਰੀਆਂ ਕੀਤੀਆਂ। ਉਸ ਦੀ ਹਾਲਤ ਬਹੁਤ ਹੀ ਅਜੀਬ ਹੋ ਗਈ ਜਿਵੇਂ ਦੁਨੀਆਂ ਤੋਂ ਬੇਖਬਰ ਹੋ ਗਈ ਹੋਵੇ। ਉਸ ਨੇ ਵਾਲ਼ ਵਾਹੁਣੇ ਛੱਡ ਦਿਤੇ। ਨਹਾਉਣਾ-ਧੋਣਾ ਵੀ। ਉਹ ਕਮਲੀ ਜਿਹੀ ਹੋ ਕੇ ਕਿਲ੍ਹੇ ਵਿਚ ਘੁੰਮਦੀ ਰਹਿੰਦੀ। ਕਈ ਵਾਰ ਉਹ ਕਿਲ੍ਹੇ ਤੋਂ ਬਾਹਰ ਨਿਕਲ ਕੇ ਲਹੌਰ ਦੀਆ ਗਲੀਆਂ ਵਲ ਚਲੇ ਜਾਂਦੀ। ਗੋਲੀਆਂ ਉਸ ਦੇ ਮਗਰ ਹੁੰਦੀਆਂ। ਇਕ ਵਾਰ ਤਾਂ ਸਭ ਨੂੰ ਲਗਿਆ ਕਿ ਉਹ ਪਾਗਲ ਹੋ ਗਈ

ਹੈ। ਉਸ ਨੇ ਖੁਦ ਮੋਹਰੇ ਹੋ ਕੇ ਜਵਾਹਰ ਸਿੰਘ ਦੇ ਅਸਤ ਚੁਗੇ। ਆਪ ਖੁਦ ਅਸਤਾਂ ਨੂੰ ਜਲ ਪ੍ਰਵਾਹ ਕਰਨ ਗਈ। ਉਸ ਨੇ ਅਸਤ ਰਾਵੀ ਵਿਚ ਵਹਾ ਦਿਤੇ ਤੇ ਕੁਝ ਦੇਰ ਚੁਪ ਚਾਪ ਵਹਿੰਦੇ ਪਾਣੀ ਵਲ ਦੇਖਦੀ ਰਹੀ। ਫਿਰ ਉਸ ਨੇ ਰਾਵੀ ਵਿਚੋਂ ਪਾਣੀ ਦਾ ਬੁੱਕ ਭਰਿਆ ਤੇ ਆਖਣ ਲਗੀ,

"ਮੇਰੇ ਵੀਰੇ, ਅਸੀਂ ਤੈਨੂੰ ਬਚਾ ਨਹੀਂ ਸਕੇ ਪਰ ਅਸੀਂ ਹੁਣ ਛੱਡਣੇ ਇਹ ਦੁਸ਼ਮਣ ਵੀ ਨਹੀਂ, ਇਕ ਇਕ ਤੋਂ ਬਦਲਾ ਲਵਾਂਗੇ, ਇਹ ਸਾਰੀ ਫੌਜ, ਉਹ ਸਾਰੇ ਲੋਕ ਜੋ ਤੇਰੇ ਖਿਲਾਫ ਭੁਗਤੇ ਹੁਣ ਸਾਡੀ ਦਿਤੀ ਸਜ਼ਾ ਭੁਗਤਣਗੇ। ਅਸੀਂ ਪੰਜਾਬ ਦੇ ਸ਼ੇਰ ਦੀ ਸ਼ੇਰਨੀ ਹਾਂ ਤੇ ਦੁਸ਼ਮਣ ਨੂੰ ਇਵੇਂ ਮੁਆਫ ਨਹੀਂ ਕਰਾਂਗੇ ਤੇ ਭੱਜਣ ਵੀ ਨਹੀਂ ਦੇਵਾਂਗੇ, ਪਿਆਰੇ ਵੀਰੇ, ਤੂੰ ਦੇਖੇਂਗਾ ਕਿ ਅਸੀਂ ਇਹਨਾਂ ਦਾ ਕੀ ਹਾਲ ਕਰਦੇ ਹਾਂ!"

ਉਸ ਦਿਨ ਤੋਂ ਬਾਅਦ ਰਾਣੀ ਮੁੜ ਠੀਕ ਹੋਣ ਲਗੀ। ਹੌਲੀ ਹੌਲੀ ਸਭ ਕੁਝ ਸਧਾਰਣ ਹੋਣ ਵਲ ਵਧਣ ਲਗਿਆ। ਹੁਣ ਰਾਣੀ ਹਰ ਵੇਲੇ ਕੁਝ ਨਾ ਕੁਝ ਸੋਚਦੀ ਰਹਿੰਦੀ ਸੀ। ਮਹਾਂਰਾਜਾ ਦਲੀਪ ਸਿੰਘ ਨੂੰ ਫੌਜ ਨੇ ਕੁਝ ਦਿਨ ਆਪਣੇ ਕੋਲ ਰੱਖ ਕੇ ਵਾਪਸ ਰਾਣੀ ਨੂੰ ਦੇ ਦਿਤਾ ਸੀ। ਮਹਾਂਰਾਜੇ ਉਪਰ ਵੀ ਇਸ ਘਟਨਾ ਦਾ ਅਸਰ ਸਾਫ ਦਿਸਦਾ ਸੀ। ਉਸ ਨੇ ਜਵਾਹਰ ਸਿੰਘ ਦਾ ਕਤਲ ਹੁੰਦਾ ਆਪਣੀ ਅੱਖੀ ਦੇਖਿਆ ਸੀ। ਉਸ ਨੇ ਜਵਾਹਰ ਸਿੰਘ ਦਾ ਚੀਕ ਚਿਹਾੜਾ ਸੁਣਿਆ ਸੀ ਤੇ ਰਾਣੀ ਜਿੰਦਾਂ ਦਾ ਵੀ, ਇਹ ਸਭ ਹਾਲੇ ਵੀ ਉਸ ਦੇ ਕੰਨਾਂ ਵਿਚ ਗੂੰਝ ਰਿਹਾ ਸੀ। ਮਹਾਂਰਾਜਾ ਵੀ ਕੁਝ ਦਿਨ ਚੁੱਪ-ਗੜੁੱਪ ਰਹਿ ਕੇ ਠੀਕ ਹੋਣ ਲਗਿਆ।

ਇਕ ਦਿਨ ਖਾਲਸਾ ਫੌਜ ਦੇ ਕੁਝ ਨੁਮਾਇੰਦੇ ਰਾਣੀ ਕੋਲ ਜਵਾਹਰ ਸਿੰਘ ਦਾ ਅਫਸੋਸ ਕਰਨ ਆਏ। ਉਹ ਦੀਵਾਨ ਜਵਾਹਰ ਮੱਲ ਨੂੰ ਨਾਲ ਲੈ ਆਏ ਸਨ। ਪੰਚ ਬੂੜ ਸਿੰਘ ਕਹਿਣ ਲਗਿਆ,

"ਮਾਈ ਜੀ, ਮੈਂ ਸਾਰੀ ਫੌਜ ਵਲੋਂ ਮੁਆਫੀ ਮੰਗਦਾਂ, ਜੇ ਜਵਾਹਰ ਸਿੰਘ ਮੂੰਹੋਂ ਕੁਝ ਕੂੰਦਾ ਤਾਂ ਸ਼ਾਇਦ ਗੱਲ ਏਨੀ ਨਾ ਵਿਗੜਦੀ, ...ਇਹ ਪ੍ਰਿਥੀ ਸਿੰਘ ਤੇ ਦੀਵਾਨ ਜਵਾਹਰ ਮੱਲ ਵੀ ਕਾਹਲੀ ਕਰ ਗਏ। ਪ੍ਰਿਥੀ ਸਿੰਘ ਤਾਂ ਭੱਜ ਕੇ ਕਸ਼ਮੀਰ ਜਾ ਵੜਿਆ ਏ ਪਰ ਆਹ ਦੀਵਾਨ ਜਵਾਹਰ ਮੱਲ ਤੁਹਾਡੇ ਸਾਹਮਣੇ ਪੇਸ਼ ਏ, ਇਹ ਤੁਹਾਡਾ ਗੁਨਾਹਗਾਰ ਏ, ਜੋ ਚਾਹੋਂ ਸਜ਼ਾ ਦੇ ਸਕਦੇ ਹੋ।"

"ਸਰਦਾਰ ਜੀ, ਅਸੀਂ ਕਿਸੇ ਨੂੰ ਕੋਈ ਸਜ਼ਾ ਨਹੀਂ ਦੇਣੀ, ਏਹਨੂੰ ਵੀ ਜਾਣ ਦਿਓ।"

ਰਾਣੀ ਨੇ ਕਿਹਾ। ਅਫਸੋਸ ਕਰਨ ਵਾਲੇ ਚਲੇ ਗਏ। ਰਾਣੀ ਸਮਝਦੀ ਸੀ ਕਿ ਉਸ ਦੇ ਗੁਨਾਹਗਾਰ ਇਹ ਦੋ ਬੰਦੇ ਨਹੀਂ ਪੂਰੀ ਫੌਜ ਹੈ। ਜਦ ਉਹ ਸਾਵੀਂ ਹੋ ਗਈ ਤਾਂ ਉਸ ਨੇ ਇਕ ਦਿਨ ਲਾਲ ਸਿੰਘ ਨੂੰ ਬੁਲਾਵਾ ਭੇਜਿਆ ਤੇ ਕਹਿਣ ਲਗੀ,

"ਰਾਜਾ ਜੀ, ਸਾਨੂੰ ਤੁਹਾਡੀ ਮੱਦਦ ਦੀ ਲੋੜ ਏ।"

"ਮਾਈ ਜੀ, ਮੁਆਫ ਕਰਨਾ, ਪੰਚਾਂ ਦੇ ਖਿਲਾਫ ਕੁਝ ਨਹੀਂ ਕਰ ਸਕਿਆ ਪਰ ਵੈਸੇ ਮੈਂ ਤੁਹਾਡੇ ਨਾਲ ਈ ਹਾਂ, ਅਸਲ ਵਿਚ ਸਰਬਤ ਖਾਲਸੇ ਦੀ ਤਾਕਤ ਬਹੁਤ ਵੱਡੀ ਏ, ਇਸ ਤੋਂ ਸਾਰੇ ਡਰਦੇ ਨੇ, ਭਾਵੇਂ ਫੌਜ ਦੇ ਕਾਇਦੇ ਕਨੂੰਨ ਖਤਮ ਹੋ ਚੁੱਕੇ ਨੇ ਪਰ ਫਿਰ ਵੀ ਸਾਰੀ ਫੌਜ ਇਕ ਡੋਰ ਵਿਚ ਬੱਝੀ ਹੋਈ ਏ, ਸਰਬਤ ਖਾਲਸਾ ਮੂਹਰੇ ਨਾ ਹੀ ਮੇਰੀ ਕੋਈ ਪੁੱਛ ਏ ਤੇ ਨਾ ਹੀ ਕਿਸੇ ਹੋਰ ਦੀ।"

"ਰਾਜਾ ਜੀ, ਸਾਨੂੰ ਪਤਾ ਏ ਕਿ ਉਸ ਸਮੇਂ ਕੋਈ ਵੀ ਬੋਲਦਾ ਤਾਂ ਉਸ ਦਾ ਵੀ ਹਾਲ ਸਾਡੇ ਭਰਾ ਵਾਲਾ ਹੀ ਹੁੰਦਾ।"

"ਮਾਈ ਜੀ, ਬਿਲਕਲੁ ਹੁੰਦਾ, ਇਸ ਲਈ ਸਾਰੇ ਚੁੱਪ ਸਨ, ਫੌਜ ਦੀ ਤਾਕਤ ਮੂਹਰੇ ਕੌਣ ਖੜ ਸਕਦਾ ਏ!"

"ਰਾਜਾ ਜੀ, ਅਸੀਂ ਚਾਹੁੰਦੇ ਹਾਂ ਕਿ ਫੌਜ ਦੀ ਇਸ ਤਾਕਤ ਨੂੰ ਕਮਜ਼ੋਰ ਕੀਤਾ ਜਾਵੇ।"

"ਕਿਵੇਂ?"

"ਰਾਜਾ ਜੀ, ਤੁਸੀਂ ਕਮਾਂਡਰ ਹੋ, ਤੁਸੀਂ ਸੋਚੋ।"

"ਮਾਈ ਜੀ, ਫੌਜ ਵਿਚ ਨਵੀਂ ਭਰਤੀ ਬੰਦ ਕਰ ਦਿਤੀ ਜਾਵੇ, ਖਜ਼ਾਨਾ ਖਾਲੀ ਹੋਣ ਦੇ ਬਹਾਨੇ ਖਰਚ ਘਟਾਏ ਜਾਣ।"

ਇਹਨਾਂ ਦਿਨਾਂ ਵਿਚ ਫੌਜ ਨੇ ਆਪਣੀ ਨਫਰੀ ਹੋਰ ਵਧਾ ਲਈ ਸੀ। ਕਈ ਹੋਰ ਬਟਾਲੀਅਨਾਂ ਖੜੀਆਂ ਕਰ ਲਈਆਂ ਸਨ। ਭਾਈ ਬੀਰ ਸਿੰਘ ਦੇ ਡੇਰੇ ਦੇ ਬਹੁਤ ਸਾਰੇ ਸਿਪਾਹੀ ਖਾਲਸਾ ਫੌਜ ਵਿਚ ਆ ਕੇ ਭਰਤੀ ਹੋ ਗਏ ਸਨ। ਕੁਝ ਦਿਨਾਂ ਬਾਅਦ ਹੀ ਰਾਣੀ ਨੇ ਫੌਜ ਦੇ ਖਰਚੇ ਘੱਟ ਕਰਨ ਦੇ ਕੁਝ ਫਰਮਾਨ ਜਾਰੀ ਕਰ ਦਿਤੇ। ਜਦ ਖਬਰ ਖਾਲਸਾ ਫੌਜ ਤਕ ਪੁੱਜੀ ਤਾਂ ਉਹ ਹੈਰਾਨ ਹੋ ਗਏ। ਇਸ ਵੇਲੇ ਤਾਂ ਸਤਲੁਜ ਵਾਲੀ ਸਰਹੱਦ ਉਪਰ ਲੜਾਈ ਦੇ ਆਸਾਰ ਸਨ ਤੇ ਹੋਰ ਫੌਜ ਦੀ ਲੋੜ ਸੀ ਤੇ ਹਥਿਆਰਾਂ ਦੀ ਵੀ ਪਰ ਰਾਣੀ ਕੁਝ ਹੋਰ ਕਰ ਰਹੀ ਸੀ। ਪੰਚਾਂ ਨੇ ਆਪਣੇ ਪੰਜ ਸਿਪਾਹੀ ਰਾਣੀ ਦੇ ਨਾਂ ਚਿੱਠੀ ਦੇ ਕੇ ਭੇਜੇ। ਮੁਖ ਸਿਪਾਹੀ ਕਹਿਣ ਲਗਿਆ,

"ਮਾਈ ਜੀ, ਜਥੇਦਾਰ ਜਵਾਲਾ ਸਿੰਘ ਦਾ ਸੁਨੇਹਾ ਏ ਤੁਹਾਡੇ ਲਈ, ਇਹ ਖਤ ਵੀ ਏ ਤੇ ਅਸੀਂ ਜ਼ੁਬਾਨੀ ਵੀ ਦਸ ਰਹੇ ਹਾਂ ਕਿ ਤੁਹਾਡਾ ਕੰਮ ਏ ਮਹਾਂਰਾਜਾ ਦੀ ਦੇਖਭਾਲ ਕਰਨਾ, ਉਸ ਦੇ ਚੰਗੇ ਬੁਰੇ ਬਾਰੇ ਸੋਚਣਾ, ਤੁਸੀਂ ਉਸੇ ਤਕ ਮਹਿਦੂਦ ਰਹੋ, ਖਾਲਸਾ ਫੌਜ ਬਾਰੇ ਨਿਰਣੈ ਪੰਚ ਲੈਣਗੇ, ਤੁਸੀਂ ਕੋਈ ਗਲਤ ਨਿਰਣਾ ਲਵੋਂਗੇ ਤਾਂ ਤੁਹਾਡਾ ਬਹੁਤ ਨੁਕਸਾਨ ਹੋਵੇਗਾ।"

"ਕੀ ਮਤਲਵ ਏ ਤੁਹਾਡਾ? ਪੰਜਾਬ ਦੀ ਸਰਕਾਰ ਅਸੀਂ ਚਲਾ ਰਹੇ ਹਾਂ, ਸਾਨੂੰ ਪਤਾ ਏ ਖਜ਼ਾਨੇ ਵਿਚ ਕੀ ਏ ਜਾਂ ਫਿਰ ਦੀਵਾਨ ਦੀਨਾ ਨਾਥ ਜੀ ਨੂੰ, ਸਾਡੇ ਕੋਲ ਵਾਧੂ ਖਰਚ ਦੀ ਗੁੰਜਾਇਸ਼ ਨਹੀਂ ਏ।"

"ਮਾਈ ਜੀ, ਖਾਲਸਾ ਫੌਜ ਦਾ ਕੰਮ ਏ ਦੁਸ਼ਮਣ ਤੋਂ ਦੇਸ਼ ਨੂੰ ਬਚਾਉਣਾ, ਚਾਹੇ ਦੁਸ਼ਮਣ ਸਰਹੱਦ ਉਪਰ ਹੋਵੇ ਜਾਂ ਘਰ ਵਿਚ ਹੀ, ਖਾਲਸਾ ਫੌਜ ਦੇ ਮੁਖੀ ਦਾ ਕਹਿਣਾ ਏ ਕਿ ਜੇ ਤੁਸੀਂ ਕੋਈ ਗਲਤ ਕਦਮ ਲਵੋਂਗੇ ਤਾਂ ਮਹਾਂਰਾਜਾ ਸ਼ੇਰ ਸਿੰਘ ਦੇ ਪੁੱਤਰ ਸ਼ਿਵਦੇਵ ਸਿੰਘ ਨੂੰ ਦਲੀਪ ਸਿੰਘ ਥਾਵੇਂ ਮਹਾਂਰਾਜਾ ਬਣਾਉਣ ਬਾਰੇ ਸੋਚਿਆ ਜਾਵੇਗਾ, ਉਹ ਵੀ ਸਰਕਾਰ ਦਾ ਪੋਤਰਾ ਏ ਤੇ ਸ਼ੇਰ ਸਿੰਘ ਤੋਂ ਬਾਅਦ ਅਸਲੀ ਹੱਕਦਾਰ ਵੀ ਉਹੀ ਬਣਦਾ ਏ।"

ਇਸ ਗੱਲ ਨੇ ਰਾਣੀ ਨੂੰ ਇਕ ਦਮ ਚੁੱਪ ਕਰਾ ਦਿਤਾ ਬਲਕਿ ਫਿਕਰਾਂ ਵਿਚ ਪਾ ਦਿਤਾ। ਉਹ ਸਮਝ ਗਈ ਕਿ ਫੌਜ ਨਾਲ ਸਿਧਿਆਂ ਟੱਕਰ ਨਹੀਂ ਲਈ ਜਾ ਸਕਦੀ। ਕੋਈ ਹੋਰ ਤਰੀਕਾ ਵਰਤਣਾ ਪਵੇਗਾ। ਉਹ ਸਵੇਰੇ ਸ਼ਾਮ ਬੈਠਦੇ ਉਠਦੇ ਹਰ ਵੇਲੇ ਹੀ ਸੋਚਦੀ ਰਹਿੰਦੀ ਕਿ ਕੀ ਕੀਤਾ ਜਾਵੇ। ਕਈ ਵਾਰ ਉਹ ਲਾਲ ਸਿੰਘ ਨਾਲ ਸਲਾਹਾਂ ਕਰਨ ਵੀ ਬਹਿ ਜਾਂਦੀ। ਇਕ ਦਿਨ ਉਸ ਨੂੰ ਅਚਾਨਕ ਖਿਆਲ ਆਇਆ ਤੇ ਉਹ ਲਾਲ ਸਿੰਘ ਨੂੰ ਪੁੱਛਣ ਲਗੀ,

"ਰਾਜਾ ਜੀ, ਫਿਰੰਗੀਆਂ ਨਾਲ ਆਪਣੀ ਗੱਲਬਾਤ ਕਿਵੇਂ ਚਲ ਰਹੀ ਏ?"

"ਮਾਈ ਜੀ, ਫਿਰੰਗੀ ਲਹੌਰ ਆ ਕੇ ਕਿਸੇ ਕਿਸਮ ਦਾ ਦਖਲ ਨਹੀਂ ਦੇਣਗੇ, ਇਹ ਤਾਂ ਜੇ ਲੜਾਈ ਲਗੀ ਤਾਂ ਫਿਰ...।"

"ਰਾਜਾ ਜੀ, ਸਾਨੂੰ ਯਕੀਨ ਏ ਕਿ ਸਾਡਾ ਗੁਜ਼ਾਰਾ ਇਸ ਫੌਜ ਨਾਲ ਨਹੀਂ ਹੋ ਸਕਣਾ, ਜਿਸ ਫੌਜ ਨੇ ਸਾਡੇ ਭਰਾ ਨੂੰ ਨਹੀਂ ਬਖਸ਼ਿਆ, ਸਾਡੀ ਇਕ ਨਾ ਸੁਣੀ ਅਗੇ ਜਾ ਕੇ ਸਾਡਾ ਉਹ ਕੀ ਭਲਾ ਕਰੇਗੀ। ਹੁਣ ਸਾਨੂੰ ਇਸ ਦਾ ਬਦਲ ਚਾਹੀਦਾ ਏ।"

"ਮਾਈ ਜੀ, ਕੈਸਾ ਬਦਲ?"

"ਫਿਰੰਗੀਆਂ ਨਾਲ ਕੋਈ ਅਜਿਹਾ ਸਮਝੌਤਾ ਕਿ ਉਹ ਆਕੇ ਪੰਜਾਬ ਉਪਰ ਕਬਜ਼ਾ ਕਰ ਲੈਣ ਪਰ ਅਸੀਂ ਇਵੇਂ ਹੀ ਰਾਜ ਕਰਦੇ ਰਹੀਏ, ਸਾਡਾ ਬੇਟਾ ਇਵੇਂ ਹੀ ਮਹਾਂਰਾਜਾ ਰਹੇ ਤੇ ਅਸੀਂ ਰੀਜੰਟ। ਕੀ ਅਜਿਹਾ ਕੁਝ ਸੰਭਵ ਏ?"

"ਸੰਭਵ ਨੂੰ ਤਾਂ ਮਾਈ ਜੀ ਕੁਝ ਵੀ ਅਸੰਭਵ ਨਹੀਂ ਪਰ ਇਹ ਤਾਂ ਫਿਰੰਗੀਆਂ ਨਾਲ ਗੱਲਬਾਤ ਕਰ ਕੇ ਪਤਾ ਚਲੇਗਾ।"

ਲਹੌਰ ਵਿਚ ਅੰਗਰੇਜ਼ਾਂ ਦੇ ਜਸੂਸਾਂ ਦੀ ਘਾਟ ਨਹੀਂ ਸੀ। ਕੁਝ ਅੰਗਰੇਜ਼ ਵੀ ਸਨ ਪਰ ਬਹੁਤੇ ਪੰਜਾਬੀ ਹੀ ਸਨ। ਇਹਨਾਂ ਵਿਚੋਂ ਮੁਸਲਮਾਨ ਜ਼ਿਆਦਾ ਸਨ। ਲਾਲ ਸਿੰਘ ਤਕ ਇਕ ਜਸੂਸ ਨੇ ਆਪ ਪਹੁੰਚ ਕਰ ਲਈ ਤੇ ਅਗੇ ਉਸ ਨੂੰ ਨਿਕਲਸਨ ਦਾ ਏਜੰਟ ਮਿਲਾ ਦਿਤਾ। ਥੋੜੀ ਗੱਲ ਅਗੇ ਵਧੀ ਤਾਂ ਲਾਲ ਸਿੰਘ ਲਈ ਇਸ ਸਾਫ ਹੋ ਗਿਆ ਕਿ ਅੰਗਰੇਜ਼ ਪੰਜਾਬ ਉਪਰ ਹਮਲਾ ਹਾਲੇ ਨਹੀਂ ਕਰਨਗੇ। ਉਹ ਇਸ ਵੇਲੇ ਆਪਣਾ ਰੈਜ਼ੀਡੈਂਟ ਲਹੌਰ ਵਿਚ ਤਾਇਨਾਤ ਕਰਨ ਦੀ ਕੋਸ਼ਿਸ਼ ਵਿਚ ਸਨ। ਇਹ ਗੱਲ ਫੌਜ ਨੂੰ ਮਨਜ਼ੂਰ ਨਹੀਂ ਸੀ ਹੋਣੀ। ਰਾਣੀ ਦੀ ਸੋਚ ਨੂੰ ਫਲ਼ ਨਹੀਂ ਸੀ ਲਗਣ ਵਾਲਾ। ਇਸ ਲਈ ਲਾਲ ਸਿੰਘ ਚੁੱਪ ਕਰ ਗਿਆ। ਉਸ ਨੂੰ ਪਤਾ ਸੀ ਕਿ ਜ਼ਰਾ ਕੁ ਗੱਲ ਬਾਹਰ ਨਿਕਲੀ ਤਾਂ ਫੌਜ ਉਸ ਦਾ ਜਵਾਹਰ ਸਿੰਘ ਵਾਲਾ ਹਾਲ ਕਰ ਸਕਦੀ ਹੈ।...

ਜਵਾਹਰ ਸਿੰਘ ਦੇ ਕਤਲ ਤੋਂ ਬਾਅਦ ਕੋਈ ਵੀ ਪੰਜਾਬ ਦਾ ਵਜ਼ੀਰ ਬਣਨ ਲਈ ਤਿਆਰ ਨਹੀਂ ਸੀ। ਲਾਲ ਸਿੰਘ ਤੇ ਤੇਜ ਸਿੰਘ ਫੌਜਾਂ ਦੇ ਕਮਾਂਡਰ ਸਨ ਪਰ ਉਹ ਦੋਨੋਂ ਹੀ ਫੌਜ ਪ੍ਰਤੀ ਬਿਲਕੁਲ ਵਫਾਦਾਰ ਨਹੀਂ ਸਨ। ਪੰਚ ਵੀ ਉਹਨਾਂ ਦੀ ਸਹਿਜੇ ਹੀ ਲਾਹ ਪਾਹ ਕਰ ਦਿੰਦੇ ਸਨ। ਭਾਵੇਂ ਫੌਜ ਵਿਚ ਕਾਫੀ ਸਾਰੇ ਡੋਗਰੇ ਤੇ ਹੋਰ ਗੈਰ ਸਿੱਖ ਵੀ ਸਨ ਪਰ ਸਿੱਖ ਜਨਰਲ ਇਹਨਾਂ ਦੋਨਾਂ ਤੋਂ ਖਾਰ ਖਾਂਦੇ ਸਨ ਕਿ ਸਿੱਖਾਂ ਨੂੰ ਛੱਡ ਕੇ ਇਹਨਾਂ ਗੈਰ-ਸਿੱਖਾਂ ਨੂੰ ਕਮਾਂਡਰ ਕਿਉਂ ਬਣਾਇਆ ਹੋਇਆ ਹੈ। ਇਸ ਕਰਕੇ ਫੌਜ ਵਿਚ ਸਹੀ ਤਾਲਮੇਲ ਦੀ ਘਾਟ ਸੀ। ਅੰਦਰੋ ਅੰਦਰ ਤੇਜ ਸਿੰਘ ਲਾਲ ਸਿੰਘ ਨੂੰ ਵੀ ਪਸੰਦ ਨਹੀਂ ਸੀ ਕਰਦਾ। ਰਾਣੀ ਜਿੰਦਾਂ ਨਾਲ ਲਾਲ ਸਿੰਘ ਦੀ ਨੇੜਤਾ ਉਸ ਨੂੰ ਬਹੁਤ ਅਖੜਦੀ ਸੀ।

ਹੁਣ ਸਰਬਤ ਖਾਲਸਾ ਨੇ ਪੰਜਾਬ ਦਾ ਸਾਰਾ ਰਾਜ ਆਪਣੇ ਹੱਥ ਵਿਚ ਲੈ ਲਿਆ ਸੀ। ਮਹਾਂਰਾਜੇ ਦੇ ਅਧਿਕਾਰ ਬਹੁਤ ਸੀਮਤ ਕਰ ਦਿਤੇ ਸਨ। ਪੰਜਾਬ ਦਾ ਵਜ਼ੀਰ ਦੀਵਾਨ ਦੀਨਾ ਨਾਥ ਨੂੰ ਬਣਾ ਦਿਤਾ ਗਿਆ ਸੀ ਪਰ ਉਹ ਵੀ ਨਾਂ ਦਾ ਹੀ ਵਜ਼ੀਰ ਸੀ। ਸਰਬਤ ਖਾਲਸਾ ਨੇ ਆਪਣੇ ਨਾਂ ਹੇਠ ਸਰਕਾਰੀ ਚਿੱਠੀਆਂ ਲਿਖਣੀਆਂ ਸ਼ੁਰੂ ਕਰ ਦਿਤੀਆਂ। ਮੋਹਰ ਉਪਰ 'ਅਕਾਲ ਸਹਾਏ' ਲਿਖਿਆ ਹੁੰਦਾ। ਆਲੇ ਦੁਆਲੇ ਦੇ ਮੁਲਕਾਂ ਨੂੰ ਇਸ ਦੀ ਸੂਚਨਾ ਭੇਜ ਦਿਤੀ ਗਈ ਕਿ ਇਸ ਮੋਹਰ ਵਾਲੀ ਚਿੱਠੀ ਹੀ ਸਰਕਾਰੀ ਚਿੱਠੀ ਹੋਵੇਗੀ। ਅੰਗਰੇਜ਼ਾਂ ਲਈ 'ਸਰਬਤ ਖਾਲਸਾ' ਤੇ 'ਅਕਾਲ ਸਹਾਏ' ਨਵੇਂ ਸ਼ਬਦ ਸਨ ਪਰ ਉਹਨਾਂ ਨੇ ਇਹਨਾਂ ਨੂੰ ਜਲਦੀ ਹੀ ਮਨਜ਼ੂਰ ਕਰ ਲਿਆ।...

ਸ਼ਾਹੀ ਮਹਿਲ ਦੇ ਸੁਮਨ ਬੁਰਜ ਵਿਚ ਰਾਣੀ ਜਿੰਦਾਂ ਬਹੁਤ ਹੀ ਬੇਅਰਾਮ ਸੀ। ਅਜ ਹੀ ਉਸ ਨੇ ਦੀਵਾਨ ਦੀਨਾ ਨਾਥ ਨਾਲ ਮੁਲਾਕਾਤ ਕੀਤੀ ਸੀ। ਦੀਵਾਨ ਵੀ ਬੁਰਛਿਆਂ ਤੋਂ ਸਤਿਆ ਪਿਆ ਸੀ। ਉਹ ਉਸ ਦੀ ਪੈਰ ਪੈਰ 'ਤੇ ਬੇਇਜ਼ਤੀ ਕਰਦੇ ਰਹਿੰਦੇ ਸਨ। ਫੌਜ ਦੇ ਪੰਚਾਂ ਨੂੰ ਨਾ ਹੀ ਸਿਆਸਤ ਦੀ ਸਮਝ ਸੀ ਤੇ ਨਾ ਹੀ ਕਿਸੇ ਕਨੂੰਨ ਦੀ। ਉਹ ਜੋ ਚਾਹੁੰਦੇ ਦੀਵਾਨ ਨੂੰ ਹੁਕਮ ਕਰ ਦਿੰਦੇ, ਦੀਵਾਨ ਵਿਚ ਇਨਕਾਰ ਕਰਨ ਦੀ ਹਿੰਮਤ ਨਹੀਂ ਸੀ ਤੇ ਨਾ ਹੀ ਉਹ ਕੋਈ ਸਲਾਹ ਮੰਨਦੇ ਸਨ। ਉਸ ਨੇ ਆਪਣਾ ਦੁਖ ਰਾਣੀ ਨਾਲ ਸਾਂਝਾ ਕੀਤਾ ਤਾਂ ਰਾਣੀ ਨੇ ਅੰਗਰੇਜ਼ਾਂ ਨਾਲ ਲੜਾਈ ਲਾ ਦੇਣ ਵਾਲੀ ਆਪਣੀ ਸੋਚ ਬਾਰੇ ਗੱਲ ਕੀਤੀ ਤਾਂ ਦੀਵਾਨ ਨੇ ਕਿਹਾ ਸੀ,

"ਮਾਈ ਜੀ, ਮੈਂ ਇਸ ਲੜਾਈ ਦੇ ਹੱਕ ਵਿਚ ਨਹੀਂ ਹਾਂ ਪਰ ਲੜਾਈ ਅਟੱਲ ਏ, ਅਸੀਂ ਸਾਰਾ ਹਿਸਾਬ ਲਾ ਕੇ ਦੇਖਿਆ ਏ। ਮੇਰਾ ਬੇਟਾ ਅਮਰਨਾਥ ਹਰ ਵੇਲੇ ਅਜਿਹੇ ਮੁਤਾਲਿਆ ਹੀ ਕਰਦਾ ਰਹਿੰਦਾ ਏ।"

ਰਾਣੀ ਦੀਵਾਨ ਦੀਨਾ ਨਾਥ ਦੀ ਗੱਲ ਧਿਆਨ ਨਾਲ ਸੁਣਨ ਲਗੀ। ਦੀਵਾਨ ਨੇ ਫਿਰ ਕਿਹਾ,

"ਇਕ ਤਾਂ ਫਿਰੰਗੀਆਂ ਦੀ ਨੀਤੀ ਈ ਪੰਜਾਬ ਉਪਰ ਕਬਜ਼ੇ ਵਾਲੀ ਏ, ਭਾਵੇਂ 1909 ਦਾ ਸਮਝੌਤਾ ਹੋ ਗਿਆ ਸੀ ਪਰ ਉਹਨਾਂ ਦੀ ਨੀਤੀ ਸਾਰੇ ਪੰਜਾਬ ਨੂੰ ਹੜੱਪਣ ਵਾਲੀ ਰਹੀ ਏ, ਉਹ ਕਦੇ ਵੀ ਪੰਜਾਬ ਨਾਲ ਇਮਾਨਦਾਰ ਨਹੀਂ ਰਹੇ। ਇਹ ਨਵਾਂ ਗਵਰਨਰ ਜਨਰਲ ਤਾਂ ਆਇਆ ਹੀ ਇਸੇ ਮਕਸਦ ਨਾਲ ਏ, ਅਗੇਰੇ ਪਿਛੇਰੇ ਇਹ ਲੜਾਈ ਲਗਣੀ ਈ ਏ, ...ਸਾਡੀ ਫੌਜ ਵਿਚ ਇਕ ਨਵੀਂ ਗੱਲ ਦੇਖਣ ਨੂੰ ਮਿਲ ਰਹੀ ਏ ਕਿ ਆਮ ਸਿਪਾਹੀ ਵੀ ਹਿੰਦੁਸਤਾਨ ਨੂੰ ਲੁੱਟਣ ਦੇ ਸੁਫਨੇ ਦੇਖ ਰਿਹਾ ਏ।"

ਦੀਵਾਨ ਨੇ ਆਪਣੀ ਗੱਲ ਮੁਕਾਈ ਤੇ ਚੁੱਪ ਕਰ ਗਿਆ। ਰਾਣੀ ਜਿੰਦਾਂ ਬੋਲੀ,

"ਦੀਵਾਨ ਜੀ, ਲੜਾਈ ਦਾ ਇਕ ਫਾਇਦਾ ਹੋਏਗਾ ਕਿ ਬੁਰਛਾ ਗਰਦੀ ਕੁਝ ਘਟੇਗੀ।"

"ਮਾਈ ਜੀ, ਫਿਰੰਗੀਆਂ ਦਾ ਮਕਸਦ ਸਾਡੀ ਫੌਜ ਦੀ ਬੁਰਛਾਗਰਦੀ ਘਟਾਉਣਾ ਨਹੀਂ ਬਲਕਿ ਪੰਜਾਬ ਉਪਰ ਕਬਜ਼ਾ ਕਰਨਾ ਹੋਏਗਾ। ਮੈਂ ਸਮਝ ਰਿਹਾਂ ਕਿ ਤੁਸੀਂ ਕੀ ਸੋਚ ਰਹੇ ਓ ਪਰ ਅੰਗਰੇਜ਼ ਸਾਡੀ ਫੌਜ ਨਾਲ ਸ਼ੌਂਕੀਆ ਯੁੱਧ ਨਹੀਂ ਕਰਨਗੇ। ਹੋ ਸਕਦਾ ਏ ਕਿ ਫਿਰੰਗੀ ਬੁਰਛਿਆਂ ਨਾਲੋਂ ਵੀ ਭੈੜੇ ਹੋਣ!"

ਦੀਵਾਨ ਦੀਨਾ ਨਾਥ ਆਪਣੀ ਗੱਲ ਕਰ ਕੇ ਚਲੇ ਗਿਆ ਤੇ ਰਾਣੀ ਨੂੰ ਸੋਚਾਂ ਵਿਚ ਪਾ ਗਿਆ। ਦੀਵਾਨ ਸੱਚਾ ਸੀ ਕਿ ਫਿਰੰਗੀ ਸਿਰਫ ਆਪਣੇ ਲਈ ਹੀ ਲੜਨਗੇ। ਉਹ ਸੋਚਣ ਲਗੀ ਕਿ ਉਸ ਨੇ ਤਾਂ ਸੁਣਿਆਂ ਹੋਇਆ ਹੈ ਕਿ ਗੋਰੇ ਬਹੁਤ ਹੀ ਇਨਸਾਫ ਪਸੰਦ ਹਨ ਫਿਰ ਬੁਰਛਿਆਂ ਨਾਲੋਂ ਭੈੜੇ ਕਿਵੇਂ ਹੋਣਗੇ। ਬੁਰਛਿਆਂ ਨਾਲੋਂ ਤਾਂ ਕੋਈ ਵੀ ਭੈੜਾ ਨਹੀਂ ਹੋਣ ਲਗਿਆ। ਰਾਣੀ ਇਕ ਵਾਰ ਫਿਰ ਸੋਚਾਂ ਵਿਚ ਉਤਰ ਗਈ। ਓਹ ਗਈ ਰਾਤ ਨੂੰ ਛੱਤ ਉਪਰ ਘੁੰਮਦੀ ਸੋਚਦੀ ਰਹੀ ਕਿ ਕੀ ਕੀਤਾ ਜਾ ਸਕਦਾ ਹੈ। ਉਸ ਨੂੰ ਇਵੇਂ ਫਿਰਦਿਆਂ ਦੇਖ ਕੇ ਮੰਗਲਾ ਬੋਲੀ,

"ਰਾਣੀ ਜੀ, ਸੌਂ ਜਾਓ, ਬਹੁਤ ਹੋ ਗਿਆ, ਕਿੰਨਾ ਕੁ ਤੜਫੋਂਗੇ!"

"ਮੰਗਲਾ, ਹੁਣ ਤਾਂ ਤੜਫਣਾ ਈ ਜ਼ਿੰਦਗੀ ਏ।"
"ਰਾਣੀ ਜੀ, ਕਿਹੋ ਜਿਹੇ ਦਿਨ ਆ ਗਏ! ਅਸੀਂ ਜੰਮੂ ਵਿਚ ਕਿੰਨੇ ਖੁਸ਼ ਸਾਂ।"
"ਹਾਂ ਮੰਗਲਾ, ਸਾਰੇ ਦਿਨ ਇਕੋ ਜਿਹੇ ਨਹੀਂ ਹੋ ਸਕਦੇ, ਉਹ ਸੌਖੇ ਦਿਨ ਨਹੀਂ ਰਹੇ ਤੇ ਇਹ ਔਖੇ ਵੀ ਨਹੀਂ ਰਹਿਣਗੇ, ਜੇ ਦਲੀਪ ਸਮਝਣ ਜੋਗਾ ਹੁੰਦਾ ਤਾਂ ਸਾਨੂੰ ਜ਼ਰਾ ਸੌਖ ਹੁੰਦੀ, ਉਹ ਆਪਣੇ ਆਪ ਨੂੰ ਸੰਭਾਲ ਸਕਦਾ।"
"ਰਾਣੀ ਜੀ, ਮੈਂ ਤਾਂ ਸ਼ਿਵ ਮੁਹਰੇ ਪ੍ਰਾਰਥਨਾ ਕਰ ਕਰ ਕੇ ਥੱਕ ਗਈ ਹਾਂ ਪਰ ਇਹਨਾਂ ਬੁਰਛਿਆਂ ਤੋਂ ਪਿੱਛਾ ਛੁੱਟਦਾ ਨਹੀਂ ਦਿਸਦਾ।"
"ਸਤਿਗੁਰੂ ਮਹਾਨ ਏ ਮੰਗਲਾ, ਸ਼ਾਇਦ ਕੁਝ ਹੋ ਜਾਵੇ, ਫਿਰੰਗੀ ਇਹਨਾਂ ਨੂੰ ਜ਼ਰਾ ਹੌਲ਼ੇ ਕਰ ਦੇਣਗੇ ਤਾਂ ਸਭ ਠੀਕ ਹੋ ਜਾਵੇਗਾ।"
"ਰਾਣੀ ਜੀ, ਖਾਲਸਾ ਫੌਜ ਫਿਰੰਗੀਆਂ ਦੇ ਮੁਕਾਬਲੇ ਬਹੁਤ ਮਜ਼ਬੂਤ ਏ, ਮੈਨੂੰ ਯਕੀਨ ਏ ਕਿ ਖਾਲਸਾ ਫੌਜ ਜਿੱਤ ਜਾਵੇਗੀ।"
"ਮੰਗਲਾ, ਫਿਰ ਵੀ ਠੀਕ ਏ, ਇਹਨਾਂ ਬੁਰਛਿਆਂ ਦਾ ਕੰਮ ਏ ਲੁੱਟ ਮਾਰ ਕਰਨਾ ਤੇ ਬੁਰਛੇ ਹਿੰਦੁਸਤਾਨ ਵਿਚੋਂ ਲੁਟ-ਮਾਰ ਕਰਨ ਵਿਚ ਰੁਝ ਜਾਣਗੇ ਤੇ ਸਾਡਾ ਜੀਣਾ ਕੁਝ ਸੌਖਾ ਹੋ ਜਾਏਗਾ ਤੇ ਨਾਲ ਹੀ ਪੰਜਾਬ ਦੀਆਂ ਸਰਹੱਦਾਂ ਵੀ ਵੱਡੀਆਂ ਹੋ ਜਾਣਗੀਆਂ।"

ਰਾਣੀ ਜਿੰਦਾਂ ਦੀ ਇਹ ਦੂਰ ਦੀ ਸੋਚ ਸੀ। ਜਲਦੀ ਹੀ ਲਾਲ ਸਿੰਘ ਵੀ ਖਬਰ ਲੈ ਆਇਆ ਕਿ ਅੰਗਰੇਜ਼ ਲਹੌਰ ਵਿਚ ਆਪਣਾ ਇਕ ਰੈਜ਼ੀਡੈਂਟ ਰੱਖਣਾ ਚਾਹੁੰਦੇ ਸਨ, ਪੰਜਾਬ ਦਾ ਰਾਜ ਭਾਵੇਂ ਇਵੇਂ ਹੀ ਚਲਦਾ ਰਹੇ। ਇਕ ਰਾਤ ਫਿਰ ਰਾਣੀ ਨੂੰ ਅਲਾਦੀਨ ਦਾ ਚਿਰਾਗ ਲੱਭ ਪੈਣ ਵਾਲਾ ਸੁਫਨਾ ਆਇਆ।...

ਅਗਲੇ ਦਿਨ ਹੀ ਦੀਵਾਨ ਦੀਨਾ ਨਾਥ ਨੇ ਦਰਬਾਰ ਵਿਚ ਇਕ ਚਿੱਠੀ ਪੜ੍ਹ ਕੇ ਸੁਣਾਈ ਜਿਹੜੀ ਕਿ ਸਤਲੁਜ ਦੇ ਇਲਾਕੇ ਵਿਚੋਂ ਕਿਸੇ ਪਿੰਡ ਦੇ ਮੁਖੀ ਦੀ ਆਈ ਦੱਸੀ ਜਾਂਦੀ ਸੀ। ਚਿੱਠੀ ਵਿਚ ਲਿਖਿਆ ਸੀ ਕਿ ਅੰਗਰੇਜ਼ ਫੌਜਾਂ ਦਰਿਆ ਪਾਰ ਕਰਕੇ ਪੰਜਾਬ ਵਿਚ ਆ ਵੜੀਆਂ ਸਨ ਤੇ ਲੁੱਟ ਮਾਰ ਕਰ ਰਹੀਆਂ ਸਨ। ਉਸ ਤੋਂ ਅਗਲੇ ਦਿਨ ਹੀ ਲਾਲ ਸਿੰਘ ਨੇ ਸ਼ਾਲੀਮਾਰ ਬਾਗ ਵਿਚ ਫੌਜ ਦੇ ਪੰਚਾਂ ਤੇ ਅਫਸਰਾਂ ਤੇ ਦਰਬਾਰ ਦੇ ਦਰਬਾਰੀਆਂ ਦੀ ਬੈਠਕ ਬੁਲਾ ਲਈ। ਨਵੰਬਰ ਦਾ ਮਹੀਨਾ ਸੀ ਤੇ ਧੁੱਪ ਖਿੜੀ ਹੋਈ ਸੀ। ਲਾਲ ਸਿੰਘ ਦੇ ਹੱਥ ਵਿਚ ਕਈ ਕਾਗਜ਼ ਫੜੇ ਹੋਏ ਸਨ। ਉਸ ਨੇ ਸਭ ਨੂੰ ਫਤਿਹ ਬੁਲਾਈ ਤੇ ਬੋਲਣਾ ਸ਼ੁਰੂ ਕੀਤਾ,
"ਖਾਲਸਾ ਜੀ, ਪੰਜਾਬ ਲਈ ਮੁਸ਼ਕਲ ਦੀ ਘੜੀ ਆ ਗਈ ਏ, ਇਹ ਮੇਰੇ ਹੱਥ ਵਿਚ ਕੁਝ ਖਤ ਨੇ ਜੋ ਸਰਹੱਦੀ ਇਲਾਕੇ ਵਿਚੋਂ ਵੱਖ ਵੱਖ ਮੋਹਤਬਾਰ ਲੋਕਾਂ ਨੇ ਭੇਜੇ ਨੇ, ਅੰਗਰੇਜ਼ ਫੌਜ ਸਾਡੇ ਇਲਾਕੇ ਵਿਚ ਸ਼ਹਿਰਾਂ ਕਸਬਿਆਂ ਦੀ ਲੁੱਟ ਮਾਰ ਕਰ ਰਹੀ ਏ ਤੇ ਕਾਫੀ ਅੰਦਰ ਤਕ ਆ ਚੁੱਕੀ ਏ, ਦੂਜੇ ਪਾਸੇ ਖਬਰ ਇਹ ਵੇ ਕਿ ਹਿੰਦੁਸਤਾਨ ਦੀਆਂ ਛਾਉਣੀਆਂ ਜਿਵੇਂ ਕਿ ਦਿੱਲੀ, ਮੇਰਠ, ਅੰਬਾਲੇ ਤੇ ਕਸੌਲੀ ਤੋਂ ਹੋਰ ਭਾਰੀ ਮਿਕਦਾਰ ਵਿਚ ਫੌਜ ਪੰਜਾਬ ਵਲ ਤੁਰ ਪਈ ਏ ਤੇ ਅੰਗਰੇਜ਼ ਫੌਜ ਇਹ ਕ੍ਰਿਸਮਸ ਲਹੌਰ ਮਨਾਉਣਾ ਚਾਹੁੰਦੀ ਏ, ਹੁਣ ਤੁਸੀਂ ਦੱਸੋ ਕਿ ਕਿਵੇਂ ਕਰਨਾ ਏਂ, ਫੈਸਲਾ ਕਰੋ ਕਿ ਇਥੇ ਬੈਠ ਕੇ ਫਿਰੰਗੀਆਂ ਨੂੰ ਉਡੀਕਣਾ ਏਂ ਕਿ ਸਰਹੱਦ ਤੇ ਜਾ ਕੇ ਮਿਲਣਾ ਏਂ।"

ਲਾਲ ਸਿੰਘ ਆਪਣੀ ਗੱਲ ਕਹਿ ਕੇ ਰੁਕ ਗਿਆ ਕਿ ਸ਼ਾਇਦ ਕੋਈ ਹੋਰ ਕੁਝ ਕਹਿਣਾ ਚਾਹੇ, ਸ਼ਇਦ ਕੋਈ ਉਸ ਦੇ ਵਿਰੋਧ ਵਿਚ ਹੀ ਬੋਲੇ ਪਰ ਪੂਰਾ ਇਕੱਠ ਚੁੱਪ ਰਿਹਾ। ਲਾਲ ਸਿੰਘ ਨੇ ਫਿਰ ਕਹਿਣਾ ਸ਼ੁਰੂ ਕੀਤਾ,
"ਮੈਂ ਚਾਹੁੰਦਾ ਹਾਂ ਕਿ ਲੜਾਈ ਦੀ ਤਿਆਰੀ ਕੀਤੀ ਜਾਵੇ ਤੇ ਸਰਹੱਦ ਵਲ ਕੂਚ ਕਰ ਦਿਤਾ ਜਾਵੇ, ਦੁਸ਼ਮਣ ਨੂੰ ਆਪਣੇ ਘਰ ਤੋਂ ਦੂਰ ਹੀ ਕੁਚਲਿਆ ਜਾਵੇ, ਇਹ ਅੰਗਰੇਜ਼ ਫੌਜ ਖਾਲਸਾ ਫੌਜ ਦੇ ਸਾਹਮਣੇ ਬਹੁਤ ਮਾਮੂਲੀ ਏ, ਇਹ ਤੁਸੀਂ ਬਾਖੂਬੀ ਜਾਣਦੇ ਹੋ, ਫੌਜ ਦੀ ਕੌਂਸਲ ਨੂੰ ਮੈਂ ਬੇਨਤੀ ਕਰਦਾ ਹਾਂ ਕਿ ਅਗਲੀ ਰਣਨੀਤੀ ਤਿਆਰ ਕੀਤੀ ਜਾਵੇ।"

ਸਭ ਨੇ ਲੜਾਈ ਦੀ ਤਿਆਰੀ ਦੀ ਹਾਮੀ ਭਰ ਦਿਤੀ। ਲੜਾਈ ਦੀ ਤਿਆਰੀ ਸ਼ੁਰੂ ਹੋ ਗਈ। ਫੌਜ ਦਾ ਇਕ ਹਿੱਸਾ ਰਾਜਾ ਗੁਲਾਬ ਸਿੰਘ ਨੂੰ ਕਮਾਂਡਰ ਇਨ ਚੀਫ ਬਣਾਉਣਾ ਚਾਹੁੰਦਾ ਸੀ ਪਰ ਗੁਲਾਬ ਸਿੰਘ ਤਾਂ ਆਪ ਲਹੌਰ ਦੇ ਖਿਲਾਫ ਅੰਗਰੇਜ਼ਾਂ ਦੀ ਮੱਦਦ ਲਈ ਆਪਣੀ ਫੌਜ ਨੂੰ ਤਿਆਰ ਕਰ ਰਿਹਾ ਸੀ। ਲਾਲ ਸਿੰਘ ਨੂੰ ਵਜ਼ੀਰ ਤੇ ਤੇਜ ਸਿੰਘ ਨੂੰ ਫੌਜਾਂ ਦਾ ਕਮਾਂਡਰ ਇਨ ਚੀਫ ਬਣਾ ਦਿਤਾ ਗਿਆ। ਵੈਸੇ ਤਾਂ ਫੌਜ ਵਿਚ ਬਹੁਤ ਸਾਰੇ ਅਜਿਹੇ ਅਫਸਰ ਸਨ ਜੋ ਲਾਲ ਸਿੰਘ ਤੇ ਤੇਜ ਸਿੰਘ ਤੋਂ ਖਾਰ ਖਾਂਦੇ ਸਨ ਤੇ ਉਹਨਾਂ ਨੂੰ ਕਤਲ ਕਰਨ ਦੀਆਂ ਸਕੀਮਾਂ ਵੀ ਬਣਾਉਂਦੇ ਰਹਿੰਦੇ ਸਨ ਪਰ ਹੁਣ ਅਚਾਨਕ ਲੜਾਈ ਦੇ ਡਰ ਕਾਰਨ ਇਹ ਗੱਲਾਂ ਅਗੇ ਪੈ ਗਈਆਂ ਸਨ। ਸਦਾ ਵਾਂਗ ਲੜਾਈ ਦੇ ਡਰ ਨੇ ਸਾਰੇ ਪੰਜਾਬ ਨੂੰ ਇਕੱਠਿਆਂ ਕਰ ਦਿਤਾ ਸੀ। ਫੌਜ ਵਿਚ ਆਪਣੇ ਵਿਰੋਧ ਬਾਰੇ ਲਾਲ ਸਿੰਘ ਤੇ ਤੇਜ ਸਿੰਘ ਨੂੰ ਪਤਾ ਸੀ ਇਸੇ ਲਈ ਉਹਨਾਂ ਨੇ ਲੜਾਈ ਨੂੰ ਤੁਰਨ ਤੋਂ ਪਹਿਲਾਂ ਸਭ ਨੂੰ ਵਫਾਦਾਰੀ ਦੀਆਂ ਸੌਂਹਾਂ ਖਵਾਈਆਂ। ਸਿੱਖਾਂ ਨੂੰ ਰਣਜੀਤ ਸਿੰਘ ਦੀ ਸਮਾਧ 'ਤੇ ਲਿਆ ਕੇ ਸੌਂਹਾਂ ਚੁਕਾਈਆਂ। ਮੁਸਲਮਾਨਾਂ ਨੇ ਕੁਰਾਨ ਉਪਰ ਹੱਥ ਰੱਖ ਕੇ ਤੇ ਹਿੰਦੂਆਂ ਨੇ ਗੀਤਾ 'ਤੇ ਹੱਥ ਰੱਖ ਕੇ ਸੌਂਹਾਂ ਉਠਾਈਆਂ। ਕੌਂਸਲ ਵਲੋਂ ਲੜਾਈ ਦਾ ਨਕਸ਼ਾ ਤਿਆਰ ਕੀਤਾ ਗਿਆ। ਸਰਦਾਰ ਰਣਯੋਧ ਸਿੰਘ ਮਜੀਠੀਆ ਨੂੰ ਫਿਲੌਰ ਦੇ ਕਿਲ੍ਹੇ ਦੀ ਤੇ ਉਸ ਇਲਾਕੇ ਦੀ ਕਮਾਂਡ ਸੰਭਾਲੀ ਗਈ। ਲਾਲ ਸਿੰਘ ਨੇ ਮੁਦਕੀ ਤੇ ਤੇਜ ਸਿੰਘ ਨੇ ਫਿਰੋਜ਼ਪੁਰ ਨਿਯੁਕਤ ਹੋਣਾ ਸੀ। ਲਾਲ ਸਿੰਘ ਨੇ ਇਹ ਪੂਰਾ ਨਕਸ਼ਾ ਉਸੇ ਦਿਨ ਹੀ ਦਰਿਆ ਪਾਰ ਆਪਣੇ ਦੋਸਤ ਅੰਗਰੇਜ਼ਾਂ ਨੂੰ ਭੇਜ ਦਿਤਾ। ਤੇਜ ਸਿੰਘ ਨੇ ਵੀ ਕੌਂਸਲ ਵਿਚ ਹੋਈ ਸਾਰੀ ਗੱਲਬਾਤ ਦੀ ਖਬਰ ਆਪਣੇ ਅੰਗਰੇਜ਼ ਦੋਸਤਾਂ ਨੂੰ ਪੁਜਦੀ ਕਰ ਦਿਤੀ।

ਇਕ ਸ਼ਾਮ ਰਾਣੀ ਜਿੰਦਾਂ ਨੇ ਆਪਣੇ ਬਾਹਰ ਜਾਣ ਲਈ ਡੋਲੀ ਤਿਆਰ ਕਰਵਾਈ ਤੇ ਨਾਲ ਮੰਗਲਾ ਤੇ ਮੋਤੀਆ ਨੂੰ ਲਿਆ ਤੇ ਰਾਵੀ ਦਰਿਆ ਕੰਢੇ ਜਾ ਪੁੱਜੀ। ਉਸ ਨੇ ਡੋਲੀ ਉਥੇ ਕੁ ਰੁਕਵਾ ਲਈ ਜਿਥੇ ਜਵਾਹਰ ਸਿੰਘ ਦੇ ਅਸਤ ਜਲ-ਪ੍ਰਵਾਹ ਕੀਤੇ ਸਨ। ਰਾਣੀ ਵਹਿੰਦੇ ਹੋਵੇ ਰਾਵੀ ਵਲ ਦੇਖਣ ਲਗੀ ਤੇ ਕਿੰਨਾ ਚਿਰ ਹੀ ਦੇਖਦੀ ਰਹੀ। ਮੰਗਲਾ ਨੇ ਰਾਣੀ ਨੂੰ ਪਿਛਿਓਂ ਦੀ ਜੱਫੀ ਪਾ ਲਈ ਤੇ ਰੋਂਦੀ ਹੋਈ ਬੋਲੀ,
"ਰਾਣੀ ਜੀਓ, ਤੁਸੀਂ ਮੈਨੂੰ ਸਰਦਾਰ ਜੀ ਨਾਲ ਸਤੀ ਕਿਉਂ ਨਹੀਂ ਹੋਣ ਦਿਤਾ?"
"ਮੰਗਲਾ, ਮੈਨੂੰ ਤੇਰੀ ਬਹੁਤ ਲੋੜ ਏ।"

ਫਿਰ ਰਾਣੀ ਨੇ ਉਸ ਦੀਆਂ ਅੱਖਾਂ ਪੂੰਝੀਆਂ ਤੇ ਹੋਲੇ ਜਿਹੇ ਕਿਹਾ,
"ਨਹੀਂ ਮੰਗਲਾ, ਹੁਣ ਆਪਣਾ ਰੋਣ ਦਾ ਵਕਤ ਲੰਘ ਗਿਆ ਏ ਤੇ ਹੋਰਨਾਂ ਦਾ ਸ਼ੁਰੂ ਹੋ ਗਿਆ ਏ।"

# ਸਤਲੁਜੋਂ ਪਾਰ

ਗਿਆਰਾਂ ਦਸੰਬਰ ਨੂੰ ਖਾਲਸਾ ਫੌਜ ਨੇ ਸਤਲੁਜ ਦਰਿਆ ਪਾਰ ਕਰ ਲਿਆ। ਉਹ ਦਰਿਆ ਜਿਸ ਪਾਰ ਕਰਨ ਦੀ ਹਿੰਮਤ ਕਦੇ ਸਰਕਾਰ ਰਣਜੀਤ ਸਿੰਘ ਦੀ ਵੀ ਨਹੀਂ ਸੀ ਹੋਈ।

ਲੌਰਡ ਹਾਰਡਿੰਗ ਨੂੰ ਪਤਾ ਚਲਿਆ ਤਾਂ ਉਹ ਹੈਰਾਨ ਰਹਿ ਗਿਆ। ਉਸ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਖਾਲਸਾ ਫੌਜ ਵਿਚ ਦਰਿਆ ਟੱਪ ਸਕਦੀ ਹੈ। ਉਸ ਨੇ ਆਪਣੇ ਮਤਿਹਤ ਜੌਹਨ ਲੈਵੇ ਨੂੰ ਕਿਹਾ,

“ਜੌਹਨ, ਇਹ ਕਿਵੇਂ ਮੁਮਕਿਨ ਹੋ ਸਕਦਾ ਏ? ਹਮਲਾ ਸਾਡੇ ਵਲੋਂ ਹੋਣਾ ਚਾਹੀਦਾ ਸੀ, ...ਅਸੀਂ ਹੀ ਹਮਲਾ ਕਰਨ ਵਾਲੇ ਹਾਲਾਤ ਪੈਦਾ ਕਰਨੇ ਸਨ ਫਿਰ ਕਿਤੇ ਜਾ ਕੇ..., ਪਰ ਇਹ ਕੀ ਹੋ ਗਿਆ?”

“ਸਰ, ਸ਼ਾਇਦ ਸਿੱਖ ਅੰਦਰੂਨੀ ਫੁੱਟ ਕਾਰਨ ਬੌਖਲਾ ਗਏ ਨੇ, ਨਹੀਂ ਤਾਂ ਸਾਡੇ ‘ਤੇ ਹਮਲਾ ਕਰਨ ਦੀ ਉਹਨਾਂ ਦੀ ਹਿੰਮਤ ਨਹੀਂ ਹੋ ਸਕਦੀ।”

ਜੌਹਨ ਲੈਵੇ ਨੇ ਕਿਹਾ। ਲੌਰਡ ਹਾਰਡਿੰਗ ਤਾਂ ਇਹੋ ਸੋਚਦਾ ਸੀ ਕਿ ਸਿੱਖ ਅੰਗਰੇਜ਼ਾਂ ਤੋਂ ਡਰਦੇ ਹਨ। ਅਸਲ ਵਿਚ ਉਸ ਨੂੰ ਖਾਲਸਾ ਫੌਜ ਦੇ ਹੌਸਲਿਆਂ ਤੋਂ ਨਾਵਾਕਫ ਸੀ। ਜਦੋਂ ਪੰਜਾਬ ਬਚਾਓ ਦਾ ਨਾਹਰਾ ਲਗਦਾ ਸੀ ਤਾਂ ਸਿੱਖ ਜਾਨਾਂ ਦੇਣ ਲਈ ਤਿਆਰ ਹੋ ਜਾਂਦੇ ਸਨ। ਇਹੋ ਦਾਅ ਮੌਕੇ ਦੇ ਖਿਡਾਰੀਆਂ ਨੇ ਵਰਤ ਲਿਆ। ਇਹ ਸਭ ਕੁਝ ਇੰਨਾ ਕਾਹਲੀ ਵਿਚ ਹੋ ਗਿਆ ਸੀ ਕਿ ਅੰਗਰੇਜ਼ਾਂ ਦੇ ਸੂਹੀਏ ਸਾਰੀ ਖਬਰ ਅਗੇ ਤਕ ਨਹੀਂ ਸਨ ਪਹੁੰਚਾ ਸਕੇ।

ਖਾਲਸਾ ਫੌਜ ਭਾਵੇਂ ਅਨੁਸਾਸ਼ਨ ਵਿਚ ਨਹੀਂ ਸੀ ਰਹੀ, ਪਿਛਲੇ ਪੰਜ ਸਾਲ ਤੋਂ ਕੋਈ ਖਾਸ ਪਰੇਡ ਵੀ ਨਹੀਂ ਸੀ ਹੋਈ ਪਰ ਇਸ ਦਾ ਮਤਲਵ ਇਹ ਨਹੀਂ ਸੀ ਕਿ ਉਹਨਾਂ ਵਿਚ ਲੜਨ ਦਾ ਜਜ਼ਬਾ ਨਹੀਂ ਸੀ। ਇਕ ਸਮਾਂ ਇਹ ਵੀ ਰਿਹਾ ਸੀ ਕਿ ਫੌਜ ਵਿਚ ਪਰੇਡ ਕਰਨੀ ਫਜ਼ੂਲ ਸਮਝੀ ਜਾਣ ਲਗੀ ਸੀ ਤੇ ਗਰਾਊਂਡਾਂ ਵਾਹ ਕੇ ਫਸਲਾਂ ਬੀਜ ਦਿਤੀਆਂ ਗਈਆਂ ਸਨ ਪਰ ਹੁਣ ਫੌਜ ਪੂਰੀ ਤਰ੍ਹਾਂ ਤਿਆਰ ਸੀ। ਸਗੋਂ ਖਾਲਸਾ ਫੌਜ ਤਾਂ ਇਸ ਲੜਾਈ ਲਈ ਬਹੁਤ ਹੀ ਉਤਸ਼ਾਹਿਤ ਸੀ, ਕਾਹਲੀ ਸੀ। ਸੈਨਿਕ ਦਿੱਲੀ, ਮਥੁਰਾ ਵਰਗੇ ਸ਼ਹਿਰਾਂ ਵਿਚ ਲੁੱਟ-ਮਾਰ ਦੇ ਸੁਫਨੇ ਦੇਖਣ ਲਗੇ ਸਨ। ਫੌਜੀ ਤਾਂ ਇਸ ਬਾਰੇ ਇੰਨੇ ਉਤਸੁਕਤ ਸਨ ਕਿ ਉਹਨਾਂ ਨੇ ਲੁੱਟ ਦਾ ਮਾਲ ਸੰਭਾਲਣ ਲਈ ਆਪਣੇ ਰਿਸ਼ਤੇਦਾਰ ਇਕੱਠੇ ਕਰਨੇ ਸ਼ੁਰੂ ਕਰ ਦਿਤੇ। ਹਿੰਦੁਸਤਾਨ ਉਪਰ ਹਮਲੇ ਨੂੰ ਲੈ ਕੇ ਸਾਰਾ ਪੰਜਾਬ ਹੀ ਪੱਬਾਂ ਭਾਰ ਹੋਇਆ ਬੈਠਾ ਸੀ। ਜਿਸ ਦਿਨ ਫੌਜ ਨੇ ਦਰਿਆ ਪਾਰ ਕੀਤਾ ਪੰਜਾਬ ਦੇ ਲੋਕਾਂ ਵਿਚ ਇੰਨਾ ਜੋਸ਼ ਸੀ ਕਿ ਸਰਹੱਦ ਉਪਰ ਦੋ ਲੱਖ ਲੋਕ ਇਕੱਠੇ ਹੋ ਗਏ। ਕਈ ਤਾਂ ਲੁੱਟ ਦਾ ਮਾਲ ਲੈ ਜਾਣ ਲਈ ਗੱਡੇ ਜੋੜ ਲਿਆਏ ਸਨ।

ਸਿਆਸੀ ਏਜੰਟ ਮੇਜਰ ਬਰੋਡਫੁੱਟ ਚਾਰੇ ਪਾਸੇ ਨਜ਼ਰ ਰੱਖ ਰਿਹਾ ਸੀ। ਉਸ ਦੇ ਲੜਾਈ ਵਿਚ ਰੁਝਣ ਕਾਰਨ ਉਸ ਦਾ ਮਤਿਹਤ ਕੈਪਟਨ ਪੀਟਰ ਨਿਕਲਸਨ ਉਸ ਦੇ ਇਸ ਕੰਮ ਨੂੰ ਸੰਭਾਲ ਰਿਹਾ ਸੀ। ਤੇਜ ਸਿੰਘ ਲਹੌਰ ਤੋਂ ਤੁਰਨ ਵੇਲੇ ਹੀ ਨਿਕਲਸਨ ਨਾਲ ਰਾਬਤਾ ਰੱਖ ਰਿਹਾ ਸੀ। ਲਾਲ ਸਿੰਘ ਦਾ ਅੰਗਰੇਜ਼ਾਂ ਦੇ ਸਿਆਸੀ ਏਜੰਟਾਂ ਨਾਲ ਆਪਣੇ ਏਜੰਟਾਂ ਰਾਹੀਂ ਹੀ ਵਾਸਤਾ ਸੀ ਪਰ ਤੇਜ ਸਿੰਘ ਦੇ ਉਹਨਾਂ ਨਾਲ ਨਿੱਜੀ ਸਬੰਧ ਸਨ। ਦੋਨਾਂ ਦੇ ਮਕਸਦਾਂ ਵਿਚ ਵੀ ਫਰਕ ਸੀ। ਲਾਲ ਸਿੰਘ ਜੋ ਕਰ ਰਿਹਾ ਸੀ ਉਹ ਰਾਣੀ ਜਿੰਦਾਂ ਲਈ ਕਰ ਰਿਹਾ ਸੀ ਪਰ ਤੇਜ ਸਿੰਘ ਸਿੱਖ ਫੌਜ ਨਾਲ ਦੁਸ਼ਮਣੀ ਪੁੱਗਾਉਣ ਲਈ ਜਾਂ ਅੰਗਰੇਜ਼ਾਂ ਦੀ ਚਾਕਰੀ ਕਾਰਨ ਗੱਦਾਰੀ ਕਰ ਰਿਹਾ ਸੀ। ਤੇਜ ਸਿੰਘ ਨੂੰ ਅੰਗਰੇਜ਼ ਸਿੱਧੇ ਨਿਰਦੇਸ਼ ਦੇ ਰਹੇ ਸਨ। ਫਿਰੋਜ਼ਪੁਰ ਵਿਚ ਇਸ ਵੇਲੇ ਅੰਗਰੇਜ਼ਾਂ ਦੀ ਫੌਜ ਦੀ ਗਿਣਤੀ ਘੱਟ ਸੀ ਤੇ ਕੈਪਟਨ ਪੀਟਰ ਨਿਕਲਸਨ ਨੇ ਤੇਜ ਸਿੰਘ ਨੂੰ ਸੁਨੇਹਾ ਭੇਜ ਦਿਤਾ ਸੀ ਕਿ ਉਹ ਫਿਰੋਜ਼ਪੁਰ ਵਲ ਦਾ ਰੁਖ ਨਾ ਕਰਨ। ਕੁਝ ਦੇਰ ਰੁਕ ਜਾਣ ਤੇ ਫਿਰ ਗਵਰਨਰ ਜਨਰਲ ਜੋ ਦਿੱਲੀ ਤੋਂ ਆਪਣੀ ਫੌਜ ਲੈ ਕੇ ਆ ਰਿਹਾ ਸੀ ਉਸ ਉਪਰ ਹਮਲਾ ਕਰਨ। ਕਾਰਨ ਸੀ ਕਿ ਫਿਰੋਜ਼ਪੁਰ ਵਿਚ ਫੌਜ ਥੋੜੀ ਸੀ ਤੇ ਸਿੱਖਾਂ ਦਾ ਹੱਥ ਉਪਰ ਹੋ ਜਾਣਾ ਸੀ, ਜਿਸ ਦੇ ਮੁਕਾਬਲੇ ਗਵਰਨਰ ਜਨਰਲ ਕੋਲ ਫੌਜ ਵਾਹਵਾ ਹੋਣ ਸੀ ਤੇ ਉਸ ਨੇ ਸਿੱਖ ਫੌਜ ਦੇ ਦੰਦ ਖੱਟੇ ਕਰ ਦੇਣੇ ਸਨ।

ਅੰਗਰੇਜ਼ ਫੌਜ ਦਾ ਕਮਾਂਡਰ ਇਨ ਚੀਫ ਹਿਊ ਗੱਫ ਮੇਰਠ ਤੋਂ ਆ ਰਿਹਾ ਸੀ ਤੇ ਗਵਰਨਰ ਜਨਰਲ ਲੌਰਡ ਹਾਰਡਿੰਗ ਦਿੱਲੀ ਤੋਂ। ਇਸ ਦੇ ਨਾਲ ਹੀ ਕਸੌਲੀ ਤੋਂ ਫੌਜ ਵੀ ਚਲ ਚੁੱਕੀ ਸੀ। ਪਹਿਲਾਂ ਤੈਅ ਪ੍ਰੋਗਰਾਮ ਅਨੁਸਾਰ ਇਹਨਾਂ ਸਭ ਨੇ ਤਿੰਨ ਦਸੰਬਰ ਨੂੰ ਅੰਬਾਲੇ ਆ ਕੇ ਮਿਲਣਾ ਸੀ। ਸਾਰੀ ਸਥਿਤੀ ਨੂੰ ਸਮਝਦਿਆਂ ਤੇਰਾਂ ਦਸੰਬਰ ਨੂੰ ਗਵਰਨਰ ਜਨਰਲ ਨੇ ਲਹੌਰ ਨਾਲ ਲੜਾਈ ਦਾ ਐਲਾਨ ਕਰ ਦਿਤਾ। ਫੌਜ ਦੇ ਚਲਣ ਦੀ ਰਫਤਾਰ ਕੁਝ ਘੱਟ ਸੀ ਕਿਉਂਕਿ ਇਸ ਦੇ ਨਾਲ ਨਾਲ ਉਪਰਲਾ ਅਮਲਾ ਫੈਲਾ ਬਹੁਤਾ ਸੀ। ਹਰ ਅਫਸਰ ਮਗਰ ਵੀਹ ਪੱਚੀ ਕਰਮਚਾਰੀ ਹੁੰਦੇ ਸਨ। ਹਰ ਘੋੜੇ ਮਗਰ ਦੋ ਜਵਾਨ, ਹਾਥੀ ਮਗਰ ਦੋ ਹੋਰ ਤੇ ਊਠ ਮਗਰ ਤਿੰਨ ਜਵਾਨ। ਕਈ ਵਾਰ ਇਕ ਅਫਸਰ ਚਾਲੀ ਤੋਂ ਪੰਜਾਹ ਤਕ ਊਠ ਰੱਖਦਾ ਸੀ। ਹਰ ਰੈਜਮੰਟ ਨਾਲ ਤਕਰੀਬਨ ਛੇ ਸੌ ਜਵਾਨ ਉਪਰਲੇ ਹੁੰਦੇ ਜਿਹਨਾਂ ਵਿਚ ਕਹਾਰ, ਊਠਾਂ ਦੇ ਡਾਕਟਰ, ਝੀਉਰ, ਲੁਹਾਰ, ਮੋਚੀ, ਦਰਜ਼ੀ ਆਦਿ ਹੁੰਦੇ। ਇਹਨਾਂ ਤੋਂ ਬਿਨਾਂ ਗੁਆਲਣਾਂ ਤੇ ਨੱਚਣ ਵਾਲੀਆਂ ਔਰਤਾਂ ਵੀ ਹੁੰਦੀਆਂ। ਘੋੜਿਆਂ ਦੇ ਚਾਰੇ, ਬਾਰੂਦ ਤੇ ਹੋਰ ਰਾਸ਼ਣ ਲਈ ਬੌਲਦਾਂ ਵਾਲੇ ਗੱਡੇ ਵੀ ਹੁੰਦੇ। ਤੋਪਾਂ ਨੂੰ ਖਿਚਣ ਲਈ ਜਾਨਵਰਾਂ ਦਾ ਅਲੱਗ ਇੰਤਜ਼ਾਮ ਹੁੰਦਾ। ਹਿਊ ਗੱਫ ਨੂੰ ਜਦ ਸਿੱਖਾਂ ਦੇ ਦਰਿਆ ਸਤਲੁਜ ‘ਤੇ ਪੁੱਜਣ ਦੀ ਖਬਰ ਮਿਲੀ ਤਾਂ ਉਸ ਨੇ ਆਪਣੀ ਚਾਲ ਤੇਜ਼ ਕਰ ਦਿਤੀ, ਜਿਸ ਕਾਰਨ ਰਾਸ਼ਣ ਤੇ ਹੋਰ ਸਮਾਨ ਪਿੱਛੇ ਰਹਿਣ ਲਗਿਆ। ਉਸ ਨੂੰ ਪਤਾ ਸੀ ਕਿ ਸਿੱਖ ਫੌਜ ਦੇ ਦਰਿਆ ਪਾਰ ਕਰਦੀ ਦੇ ਵੀ ਕਈ ਦਿਨ ਲਗ ਜਾਣਗੇ ਪਰ ਉਹ ਕੋਈ ਮੌਕਾ

ਨਹੀਂ ਸੀ ਗੁਆਉਣਾ ਚਾਹੁੰਦਾ। ਸਤਾਰਾਂ ਦਸੰਬਰ ਨੂੰ ਬਰਗੇਡੀਆ ਵੀਲ੍ਹਰ ਵੀ ਆਪਣੀ ਫੌਜ ਲੈ ਕੇ ਚੜ੍ਹਿੱਕ ਪਿੰਡ ਕੋਲ ਹਿਊ ਗੱਫ ਨੂੰ ਆ ਮਿਲਿਆ।

ਸਿੱਖ ਫੌਜ ਨੂੰ ਅੰਗਰੇਜ਼ਾਂ ਦੇ ਅਗੇ ਵਧਣ ਦਾ ਪਤਾ ਚਲਿਆ ਤਾਂ ਸਿੱਖ ਅਫਸਰਾਂ ਨੇ ਇਕੱਠੇ ਹੋ ਕੇ ਆਪਣੀ ਸਾਰੀ ਫੌਜ ਨੂੰ ਦੋ ਹਿੱਸਿਆਂ ਵਿਚ ਵੰਡ ਲਿਆ। ਤੇਜ ਸਿੰਘ ਆਪਣੀ ਫੌਜ ਲੈ ਕੇ ਫਿਰੋਜ਼ਪੁਰ ਹੀ ਰਿਹਾ। ਫਿਰੋਜ਼ਪੁਰ ਵਿਚ ਅੰਗਰੇਜ਼ ਫੌਜ ਦੀ ਗਿਣਤੀ ਬਹੁਤ ਥੋੜੀ ਸੀ ਤੇ ਬਹੁਤ ਹੀ ਅਸਾਨੀ ਨਾਲ ਫਿਰੋਜ਼ਪੁਰ ਜਿੱਤਿਆ ਜਾ ਸਕਦਾ ਸੀ ਪਰ ਤੇਜ ਸਿੰਘ ਨੂੰ ਮੇਜਰ ਨਿਕਲਸਨ ਦਾ ਹੁਕਮ ਸੀ ਕਿ ਫਿਰੋਜ਼ਪੁਰ ਉਪਰ ਹਮਲਾ ਨਹੀਂ ਕਰਨਾ। ਕੁਝ ਸਿੱਖ ਅਫਸਰਾਂ ਨੇ ਆਕੇ ਤੇਜ ਸਿੰਘ ਨੂੰ ਬੇਨਤੀ ਕੀਤੀ,

"ਸਰਦਾਰ ਜੀ, ਇਸ ਵੇਲੇ ਫਿਰੋਜ਼ ਪੁਰ ਵਿਚ ਸਿਰਫ ਅੱਠ ਹਜ਼ਾਰ ਫੌਜ ਏ ਤੇ ਅਸੀਂ ਸਹਿਜੇ ਹੀ ਉਹਨਾਂ ਨੂੰ ਕਾਬੂ ਕਰ ਸਕਦੇ ਹਾਂ, ਸਾਨੂੰ ਹੁਕਮ ਦਿਓ ਤਾਂ ਜੋ ਅਸੀਂ ਬਾਕੀ ਫੌਜ ਦੇ ਪੁੱਜਣ ਤੋਂ ਪਹਿਲਾਂ ਪਹਿਲਾਂ ਫਿਰੋਜ਼ ਪੁਰ 'ਤੇ ਕਬਜ਼ਾ ਕਰ ਸਕੀਏ।"

"ਦੇਖੋ, ਮੈਨੂੰ ਪਤਾ ਏ ਮੈਂ ਕੀ ਕਰ ਰਿਹਾਂ, ਮੈਂ ਕਮਾਂਡਰ ਇਨ ਚੀਫ ਹਾਂ ਤੇ ਮੈਂ ਛੋਟੇ ਮੋਟੇ ਮੇਜਰ ਲਿਟਲਰ 'ਤੇ ਹਮਲਾ ਨਹੀਂ ਕਰਨਾ ਚਾਹੁੰਦਾ, ਗਵਰਨਰ ਜਨਰਲ ਜਾਂ ਕਮਾਂਡਰ ਇਨ ਚੀਫ ਗੱਫ ਨੂੰ ਆਉਣ ਦਿਓ ਮੈਂ ਉਸ 'ਤੇ ਹਮਲਾ ਕਰਾਂਗਾ।"

ਸਿੱਖ ਅਫਸਰ ਹੈਰਾਨ ਸਨ ਕਿ ਉਹਨਾਂ ਦਾ ਕਮਾਂਡਰ ਕੀ ਕਹਿ ਰਿਹਾ ਸੀ ਪਰ ਉਹ ਆਪਣੇ ਕਮਾਂਡਰ ਤੋਂ ਬਾਹਰ ਵੀ ਨਹੀਂ ਸਨ ਜਾ ਸਕਦੇ। ਉਹ ਖਿਝਦੇ ਹੋਏ ਚੁੱਪ ਕਰ ਗਏ ਪਰ ਅੰਦਰੋਂ ਅੰਦਰ ਉਹ ਕੁਝ ਸ਼ੱਕ ਜ਼ਰੂਰ ਕਰ ਰਹੇ ਸਨ। ਫੌਜ ਦਾ ਦੂਜਾ ਹਿੱਸਾ ਲੈ ਕੇ ਲਾਲ ਸਿੰਘ ਫੇਰੂ ਸ਼ਹਿਰ ਪੁੱਜ ਗਿਆ ਜੋ ਕਿ ਫਿਰੋਜ਼ਪੁਰ ਤੋਂ ਚੌਦਾਂ ਪੰਦਰਾਂ ਕੋਹ ਅਗੇ ਸੀ ਤੇ ਉਥੇ ਮੋਰਚਾਬੰਦੀ ਸ਼ੁਰੂ ਕਰ ਦਿਤੀ। ਉਸੇ ਵੇਲੇ ਖਬਰ ਮਿਲੀ ਕਿ ਅੰਗਰੇਜ਼ਾਂ ਦੀ ਫੌਜ ਥੋੜੀ ਦੂਰ ਮੁਦਕੀ ਵਿਖੇ ਪੁੱਜ ਚੁੱਕੀ ਹੈ। ਦੋ ਸਿੱਖ ਜਰਨੈਲ ਲਾਲ ਸਿੰਘ ਕੋਲ ਆਏ ਤੇ ਕਹਿਣ ਲਗੇ,

"ਰਾਜਾ ਜੀ, ਕਿਉਂ ਨਾ ਆਪਾਂ ਮੁਦਕੀ ਪੁੱਜ ਕੇ ਆਪਾਂ ਹਮਲਾ ਕਰ ਦੇਈਏ।"

"ਨਹੀਂ ਸਰਦਾਰ ਜੀ, ਆਪਾਂ ਮੁਦਕੀ ਨਾਲੋਂ ਇਥੇ ਬੈਠ ਕੇ ਉਹਨਾਂ ਨੂੰ ਉਡੀਕਦੇ ਹਾਂ, ਦੇਖੋ ਇਥੇ ਆਪਣੀ ਵਧੀਆ ਮੋਰਚਾਬੰਦੀ ਹੋ ਸਕਦੀ ਏ, ਆਪਣੇ ਕੋਲ ਕਝੁ ਵਕਤ ਹੈ ਵੇ ਤੇ ਮੋਰਚਾਬੰਦੀ ਹੋਰ ਮਜ਼ਬੂਤ ਕਰ ਸਕਦੇ ਹਾਂ।"

"ਰਾਜਾ ਜੀ, ਮੁਦਕੀ ਵਿਚ ਇਸ ਵੇਲੇ ਅੰਗਰੇਜ਼ਾਂ ਦੀ ਨਫਰੀ ਘੱਟ ਏ, ਹਾਲੇ ਪਿਛਿਓਂ ਹੋਰ ਸਹਾਇਤਾ ਨਹੀਂ ਪੁਜੀ, ਆਪਣੇ ਲਈ ਇਹ ਲੜਾਈ ਜਿੱਤਣੀ ਸੌਖੀ ਹੋਵੇਗੀ।"

"ਨਹੀਂ ਸਰਦਾਰ ਜੀ, ਮੇਰੇ ਹਿਸਾਬ ਨਾਲ ਮੁੱਦਕੀ ਜਾ ਕੇ ਲੜਨਾ ਖਤਰੇ ਤੋਂ ਖਾਲੀ ਨਹੀਂ ਹੋਵੇਗਾ।"

ਲਾਲ ਸਿੰਘ ਨੇ ਜਵਾਬ ਦੇ ਦਿਤਾ ਪਰ ਸਿੱਖ ਜਰਨੈਲ ਲਾਲ ਸਿੰਘ ਦੇ ਇਸ ਫੈਸਲੇ ਤੋਂ ਖੁਸ਼ ਨਹੀਂ ਸਨ। ਅਗਲੇ ਦਿਨ ਜਗੀਰਦਾਰੀ ਫੌਜ ਮੁਦਕੀ ਜਾਣ ਲਈ ਕਾਹਲੀ ਪੈਣ ਲਗੀ। ਜਗੀਰਦਾਰੀ ਫੌਜ ਵਿਚ ਜ਼ਿਆਦਾ ਸਿਪਾਹੀ ਘੱਟ ਉਮਰ ਦੇ ਹੀ ਸਨ ਜੋ ਲੜਾਈ ਲਈ ਕਾਹਲੇ ਵਗ ਰਹੇ ਸਨ। ਲਾਲ ਸਿੰਘ ਸਮਝ ਰਿਹਾ ਸੀ ਕਿ ਇਹਨਾਂ ਕੋਲ ਸਿਰਫ ਜੋਸ਼ ਹੈ ਤਜਰੁਬਾ ਨਹੀਂ। ਕੁਝ ਹੋਰ ਜਰਨੈਲ ਵੀ ਲਾਲ ਸਿੰਘ ਉਪਰ ਮੁਦਕੀ ਪੁੱਜ ਕੇ ਹਮਲਾ ਕਰਨ ਲਈ ਦਬਾਅ ਪਾਉਣ ਲਗੇ। ਲਾਲ ਸਿੰਘ ਤੇ ਸਿੱਖ ਜਰਨੈਲਾਂ ਦੇ ਆਪਸੀ ਸਬੰਧ ਪਹਿਲਾਂ ਤੋਂ ਹੀ ਬਹੁਤੇ ਵਧੀਆ ਨਹੀਂ ਸਨ। ਆਖੀਰ ਲਾਲ ਸਿੰਘ ਨੂੰ ਵੀ ਮੰਨਣਾ ਪਿਆ। ਉਸ ਨੇ ਤੇਜ ਸਿੰਘ ਨੂੰ ਮੁਦਕੀ ਜਾਣ ਦਾ ਆਪਣਾ ਇਰਾਦਾ ਦਸਦਿਆਂ ਉਸ ਨੂੰ ਸੁਨੇਹਾ ਭੇਜਿਆ ਕਿ ਮੱਦਦ ਲਈ ਹੋਰ ਫੌਜ ਤੇ ਤੋਪਾਂ ਭੇਜੇ ਪਰ ਤੇਜ ਸਿੰਘ ਨੇ ਸਿਰਫ ਬਾਰਾਂ ਸੌ ਸਿਪਾਹੀ ਤੇ ਸੋਲਾਂ ਤੋਪਾਂ ਭੇਜੀਆਂ ਜੋ ਕਿ ਲੋੜ ਤੋਂ ਬਹੁਤ ਹੀ ਘੱਟ ਸਨ। ਲਾਲ ਸਿੰਘ ਮੁਦਕੀ ਲਈ ਜਾਣ ਤੋਂ ਪਹਿਲਾਂ ਆਪਣੀ ਅੱਧੀ ਫੌਜ ਫੇਰੂ ਸ਼ਹਿਰ ਹੀ ਮੋਚਰਾ ਬੰਦੀ ਮਜ਼ਬੂਤ ਕਰਨ ਲਈ ਛੱਡ ਗਿਆ। ਖਾਲਸਾ ਫੌਜ ਦੇ ਘੋੜਚੜੇ ਫੌਜੀਆਂ ਦੀ ਟਰੇਨਿੰਗ ਵੀ ਬਹੁਤ ਘੱਟ ਸੀ। ਸਮੁੱਚੇ ਤੌਰ 'ਤੇ ਪੰਜਾਬ ਦੀ ਫੌਜ ਦਾ ਪ੍ਰਬੰਧ ਬੁਰਾ ਨਹੀਂ ਸੀ ਪਰ ਅੰਗਰੇਜ਼ਾਂ ਦੇ ਮੁਕਾਬਲੇ ਕਮਜ਼ੋਰ ਸੀ। ਅੰਗਰੇਜ਼ ਫੌਜ ਵਿਚ ਅਨੁਸਾਸ਼ਨ ਤੇ ਕਵਾਇਤ ਇਸ ਦਾ ਸਭ ਤੋਂ ਮਹੱਤਵਪੂਰਨ ਅੰਗ ਸੀ। ਅੰਰਗੇਜ਼ ਅਫਸਰ ਤਾਂ ਆਪਣਾ ਵੀ ਰੋਜ਼ਨਾਮਚਾ ਰੋਟੀ ਖਾਣ ਵਾਂਗ ਹੀ ਲਿਖਦੇ ਸਨ ਜਦ ਕਿ ਖਾਲਸਾ ਫੌਜ ਵਿਚ ਅਜਿਹੀ ਕੋਈ ਰਿਵਾਇਤ ਨਹੀਂ ਸੀ। ਜਦ ਖਾਲਸਾ ਫੌਜ ਨੇ ਦਰਿਆ ਪਾਰ ਕੀਤਾ ਤਾਂ ਦੂਰ ਖੜੇ ਅੰਗਰੇਜ਼ ਅੰਦਾਜ਼ਾ ਲਗਾ ਰਹੇ ਸਨ ਕਿ ਇਹ ਕੁਲ ਫੌਜ ਪੰਜਾਹ ਹਜ਼ਾਰ ਦੇ ਕਰੀਬ ਹੋਵੇਗੀ। ਲਾਲ ਸਿੰਘ ਦੀ ਫੌਜ ਵਿਚ ਮੁਦਕੀ ਨੂੰ ਜਾਣ ਵਾਲਾ ਦਸ ਹਜ਼ਾਰ ਘੋੜ-ਸਵਾਰ ਫੌਜੀ ਸੀ। ਲਾਲ ਸਿੰਘ ਹਰ ਗੱਲ ਅਣਮੰਨੇ ਮਨ ਨਾਲ ਹੀ ਕਰ ਰਿਹਾ ਸੀ। ਉਹ ਫੌਜ ਦੀ ਅਗਵਾਈ ਕਰਦਾ ਮੁਦਕੀ ਤਾਂ ਪੁੱਜ ਗਿਆ ਪਰ ਹਮਲਾ ਕਰਨ ਬਾਰੇ ਹਾਲੇ ਵੀ ਉਹ ਦੋਚਿਤੀ ਵਿਚ ਸੀ। ਇਹ ਦੋਚਿਤੀ ਫੌਜ ਦੇ ਅਫਸਰਾਂ ਤੇ ਕਮਾਂਡਰਾਂ ਵਿਚ ਰੋਹ ਦੀ ਦੀ ਲਹਿਰ ਜਿਹੀ ਪੈਦਾ ਕਰ ਰਹੀ ਸੀ। ਇਸ ਤੋਂ ਲਾਲ ਸਿੰਘ ਡਰ ਵੀ ਰਿਹਾ ਸੀ ਕਿ ਗੁੱਸੇ ਵਿਚ ਆਏ ਇਹ ਅਫਸਰ ਉਸ ਨੂੰ ਖਤਮ ਹੀ ਨਾ ਕਰ ਦੇਣ।...

ਮੁਦਕੀ ਵਿਚ ਅੰਗਰੇਜ਼ ਫੌਜ ਤੰਬੂ ਗੱਡੀ ਬੈਠੀ ਸੀ। ਅਸਲ ਵਿਚ ਅੰਗਰੇਜ਼ ਫੌਜ ਨੇ ਪਿਛਲੇ ਚੌਵੀ ਪਹਿਰ ਤੋਂ ਕੁਝ ਵੀ ਨਹੀਂ ਸੀ ਖਾਧਾ, ਕਾਹਲੀ ਕਰਦਿਆਂ ਉਹਨਾਂ ਦੀ ਸਪਲਾਈ ਵਾਲੇ ਗੱਡੇ ਕਾਫੀ ਪਿੱਛੇ ਰਹਿ ਗਏ ਸਨ। ਫੌਜੀ ਪਿੰਡਾਂ ਵਿਚਦੀ ਤੁਰਦੇ, ਖੂਹਾਂ-ਟੋਭਿਆਂ ਦਾ ਪਾਣੀ ਪੀਂਦੇ ਆਏ ਸਨ। ਕਈ ਥਾਵਾਂ ਤੇ ਪਾਣੀ ਵੀ ਪੀਣ ਲਈ ਸਾਫ ਨਹੀਂ ਸੀ ਮਿਲਿਆ। ਜਦ ਉਹਨਾਂ ਦੀ ਖਾਣੇ ਦੀ ਸਪਲਾਈ ਪੁੱਜੀ ਤਾਂ ਭੁੱਖੇ ਸਿਪਾਹੀ ਭੋਜਨ ਨੂੰ ਟੁੱਟ ਕੇ ਪੈ ਗਏ। ਹਾਲੇ ਖਾਣਾ ਕਿਸੇ ਨੇ ਪੂਰੀ ਤਰ੍ਹਾਂ ਖਾਧਾ ਵੀ ਨਹੀਂ ਹੋਵੇਗਾ ਕਿ ਦੂਰੋਂ ਅਸਮਾਨ ਵਿਚ ਧੂੜ ਉਡਦੀ ਦਿਖਾਈ ਦਿਤੀ। ਮੇਜਰ ਬਰੌਡਫੁੱਟ ਨੇ ਕਮਾਂਡਰ ਇਨ ਚੀਫ ਨੂੰ ਕਿਹਾ,

"ਕਮਾਂਡਰ, ਉਧਰ ਦੇਖੋ!"

"ਮੇਜਰ, ਇਹ ਤਾਂ ਸਿੱਖ ਫੌਜ ਆ ਰਹੀ ਏ ਤੇ ਆ ਵੀ ਬਹੁਤ ਤੇਜ਼ ਰਹੀ ਏ, ਅਸੀਂ ਤਾਂ ਇਸ ਲਈ ਹਾਲੇ ਤਿਆਰ ਵੀ ਨਹੀਂ ਹਾਂ।"

ਹਿਊ ਗੱਫ ਹੈਰਾਨ ਹੋਇਆ ਬੋਲਿਆ। ਉਹ ਤਜਰਬੇਕਾਰ ਜਰਨੈਲ ਸੀ। ਉਹ ਸਮਝ ਗਿਆ ਕਿ ਜਿਸ ਹਿਸਾਬ ਨਾਲ ਸਿੱਖ ਫੌਜ ਆ ਰਹੀ ਹੈ, ਆਉਂਦੀ ਹੀ ਹਮਲਾ ਕਰ ਦੇਵੇਗੀ। ਉਸ ਨੇ ਇਕ ਦਮ ਤਿਆਰ ਜਾਣ ਦਾ ਬਿਗਲ ਵਜਾ ਦਿਤਾ। ਫੌਜ ਨੂੰ ਆਪਣੇ ਖਾਣੇ ਅਧੂਰਾ ਛੱਡਣਾ ਪਿਆ। ਇਹ ਹੁਕਮ ਇੰਨੀ ਅਚਾਨਕ ਹੋਇਆ ਕਿ ਬਹੁਤ ਸਾਰੇ ਸਿਪਾਹੀ ਆਪਣੀ ਵਰਦੀ ਵੀ ਚੰਗੀ ਤਰ੍ਹਾਂ ਨਾ ਪਾ ਸਕੇ ਤੇ ਉਹਨਾਂ ਨੂੰ ਕਤਾਰਾਂ ਵਿਚ ਖੜਨਾ ਪੈ ਗਿਆ।

ਅੰਗਰੇਜ਼ ਫ਼ੌਜ ਦੀ ਹਿੱਲਜੁਲ ਤੋਂ ਲਾਲ ਸਿੰਘ ਵੀ ਸਮਝ ਗਿਆ ਕਿ ਉਹਨਾਂ ਨੇ ਸਿੱਖ ਫ਼ੌਜ ਨੂੰ ਦੇਖ ਲਿਆ ਹੈ। ਉਹ ਆਪਣੀ ਫ਼ੌਜ ਦੀ ਮੋਰਚਾ ਬੰਦੀ ਬਾਰੇ ਸੋਚਣ ਲਗਿਆ। ਉਸ ਨੂੰ ਮੁਦਕੀ ਵਿਚ ਦਾਖਲ ਹੋਣ ਤੋਂ ਪਹਿਲਾਂ ਇਕ ਮਧਰਾ ਜਿਹਾ ਜੰਗਲ ਦਿਸਿਆ। ਇਹ ਪਹਾੜੀ ਕਿੱਕਰਾ, ਬਬੂਲਾਂ ਤੇ ਧਰੇਲਾਂ ਦਾ ਕੰਡੇਦਾਰ ਜੰਗਲ ਸੀ। ਇਸ ਤੋਂ ਕੁਝ ਹਟਵੀ ਇਕ ਢਾਬ ਸੀ। ਮੋਰਚੇ ਲਈ ਇਹ ਬਹੁਤ ਵਧੀਆ ਥਾਂ ਸੀ। ਕੰਡਿਆਲਾ ਜੰਗਲ ਦੁਸ਼ਮਣ ਦੀ ਪੈਦਲ ਫੌਜ ਤੇ ਘੋੜ ਸਵਾਰਾਂ ਨੂੰ ਅਗੇ ਨਹੀਂ ਵਧਣ ਦੇਵੇਗਾ ਤੇ ਤੋਪਾਂ ਜੰਗਲ ਦੇ ਪਿਛਲੇ ਪਾਸੇ ਲਗਾਈਆਂ ਜਾਣਗੀਆਂ। ਅੱਧੇ ਘੋੜ ਚੜੇ ਜੰਗਲ ਦੇ ਇਕ ਪਾਸੇ ਤੋਂ ਤੇ ਅੱਧੇ ਦੂਜੇ ਪਾਸੇ ਤੋਂ ਹਮਲਾ ਕਰਨਗੇ। ਲਾਲ ਸਿੰਘ ਮੋਰਚਾਬੰਦੀ ਕਰਵਾ ਕੇ ਪਿੱਛੇ ਆਪਣੇ ਤੰਬੂ ਵਿਚ ਚਲੇ ਗਿਆ ਜਿਥੋਂ ਉਹ ਫੌਜ ਨੂੰ ਅਗਵਾਈ ਦੇਣ ਲਗਿਆ। ਜਰਨੈਲਾਂ ਦਾ ਆਪਣੇ ਵਲ ਖਰਾਬ ਵਰਤਾਵ ਦੇਖ ਕੇ ਉਹ ਡਰ ਰਿਹਾ ਸੀ ਕਿ ਕਿਤੇ ਚਲਦੀ ਲੜਾਈ ਵਿਚ ਉਸ ਨੂੰ ਹੀ ਖਤਮ ਨਾ ਕਰ ਦਿਤਾ ਜਾਵੇ।

ਲੜਾਈ ਦਾ ਮੈਦਾਨ ਗਰਮ ਹੋਣ ਲਗਿਆ। ਲਲਕਾਰੇ, ਬਿਗਲ, ਨਗਾਰੇ ਤੇ ਧੌਂਸੇ ਵੱਜ ਰਹੇ ਸਨ। ਅੰਗਰੇਜ਼ੀ ਤੋਪਾਂ ਦਾ ਕਮਾਂਡਰ ਬ੍ਰਿਗੇਡੀਅਰ ਬਰੁਕ ਸੀ। ਆਪਣੇ ਤੋਪਚੀਆਂ ਨੂੰ ਨਿਰਦੇਸ਼ ਦੇਣ ਲਈ ਉਹ ਆਪ ਘੋੜੇ ਤੇ ਚੜ ਕੇ ਉਹਨਾਂ ਦੇ ਆਲੇ ਦੁਆਲੇ ਘੁੰਮਣ ਲਗਿਆ। ਅੰਗਰੇਜ਼ਾਂ ਦੀਆਂ ਤੋਪਾਂ ਫ਼ੌਜ ਦੇ ਵਿਚਕਾਰ ਸਨ। ਸਿੱਖਾਂ ਦੀਆਂ ਤੋਪਾਂ ਜੰਗਲ ਓਹਲੇ ਹੋਣ ਕਰਕੇ ਅੰਗਰੇਜ਼ਾਂ ਨੂੰ ਇਹਨਾਂ ਦਾ ਪੂਰਾ ਪਤਾ ਨਹੀਂ ਸੀ ਲਗ ਰਿਹਾ। ਬਰੁੱਕ ਨੇ ਨੌਂ ਪੌਂਡ ਦੇ ਗੋਲੇ ਵਾਲੀਆਂ ਪੰਜ ਤੋਪਾਂ ਤਿਆਰ ਕਰ ਲਈਆਂ ਕਿ ਅਚਾਨਕ ਸਿੱਖਾਂ ਵਲੋਂ ਫਾਇਰ ਹੋ ਗਿਆ। ਤੋਪਾਂ ਦੇ ਗੋਲ਼ੇ ਅੰਗਰੇਜ਼ ਫ਼ੌਜ ਤੇ ਡਿਗਣ ਲਗੇ। ਕੁਝ ਘੋੜੇ ਜ਼ਖਮੀ ਹੋ ਗਏ ਤੇ ਦੋ ਕੁ ਸਿਪਾਹੀ ਵੀ। ਜੰਗਲ ਦੇ ਦੂਜੇ ਪਾਸਿਓਂ ਅਵਾਜ਼ ਆ ਰਹੀ ਸੀ ਤੇ ਧੂੰਆਂ ਉਠ ਰਿਹਾ ਸੀ ਪਰ ਸਹੀ ਅੰਦਾਜ਼ਾ ਨਹੀਂ ਸੀ ਲਗ ਰਿਹਾ ਫਿਰ ਵੀ ਅੰਗਰੇਜ਼ ਫੌਜਾਂ ਨੇ ਗੋਲੇ ਦਾਗਣੇ ਸ਼ੁਰੂ ਕਰ ਦਿਤੇ। ਇਹ ਗੋਲਾਬਾਰੀ ਕੁਝ ਦੇਰ ਤਕ ਚਲਦੀ ਰਹੀ। ਅੰਗਰੇਜ਼ਾਂ ਨੂੰ ਆਪਣਾ ਹੋ ਰਿਹਾ ਨੁਕਸਾਨ ਦਿਸ ਰਿਹਾ ਸੀ ਪਰ ਦੁਸ਼ਮਣ ਜੰਗਲ ਦੇ ਓਹਲੇ ਹੋਣ ਕਰਕੇ ਕੁਝ ਪਤਾ ਨਹੀਂ ਸੀ ਚਲ ਰਿਹਾ। ਜੰਗਲ ਦੇ ਦੂਜੇ ਪਾਸਿਓਂ ਆ ਰਹੇ ਗੋਲੇ ਕੁਝ ਠੰਡੇ ਪਏ ਤਾਂ ਬੁਰੱਕ ਨੇ ਅੰਦਾਜ਼ਾ ਲਗਾਇਆ ਕਿ ਉਹਨਾਂ ਦੇ ਵਾਰ ਸਹੀ ਹੋ ਰਹੇ ਹਨ, ਉਹਨਾਂ ਦੇ ਦਾਗੇ ਗੋਲੇ ਦੁਸ਼ਮਣ ਦਾ ਨੁਕਸਾਨ ਕਰ ਰਹੇ ਸਨ। ਫਿਰ ਗੱਫ ਨੂੰ ਜੰਗਲ ਦੇ ਦੋਨੋਂ ਪਾਸਿਆਂ ਤੋਂ ਘੋੜਸਵਾਰ ਸਿਪਾਹੀ ਨਜ਼ਰ ਆ ਗਏ। ਗੱਫ ਨੇ ਬ੍ਰਿਗੇਡੀਅਰ ਵਾਈਟ ਨੂੰ ਸੱਜੇ ਪਾਸੇ ਤੇ ਬ੍ਰਿਗੇਡੀਅਰ  ਮੈਕਟੀਅਰ ਨੂੰ ਖੱਬੇ ਪਾਸੇ ਵਲੋਂ ਮੁਕਾਬਲਾ ਕਰਨ ਦਾ ਹੁਕਮ ਦਿਤਾ। ਗੱਫ ਨੂੰ ਲਗ ਰਿਹਾ ਸੀ ਕਿ ਇਸ ਵੇਲੇ ਸਿੱਖਾਂ ਨੂੰ ਰੋਕਣਾ ਬਹੁਤ ਜ਼ਰੂਰੀ ਹੈ। ਉਸ ਨੇ ਤੀਜੀ ਡਰੈਗਨ ਤੇ ਚੌਥੀ ਕੈਵਲਰੀ ਨੂੰ ਆਪ ਅਗੇ ਜਾ ਕੇ ਉਤਸ਼ਾਹਿਤ ਕਰਦਿਆਂ ਸਿੱਖਾਂ ਨੂੰ ਹਰ ਹਾਲਤ ਵਿਚ ਰੋਕਣ ਲਈ ਕਿਹਾ।

ਸਿੱਖਾਂ ਦੇ ਘੋੜਸਵਾਰਾਂ ਨੇ ਅੰਗਰੇਜ਼ਾਂ ਦੀ ਕੈਵਲਰੀ ਆਉਂਦਿਆਂ ਦੇਖ ਕੇ ਕੁਝ ਵੀ ਨਾ ਕੀਤਾ। ਉਹ ਅਰਾਮ ਨਾਲ ਇਵੇਂ ਖੜੇ ਸਨ ਜਿਵੇਂ ਕਿਸੇ ਨੂੰ ਮਿਲਣ ਲਈ ਖੜੇ ਹੋਣ। ਚਾਰ ਤੋਂ ਪੰਜ ਹਜ਼ਾਰ ਸਿੱਖ ਘੋੜ ਸਵਾਰ ਸਨ ਪਰ ਆਪਣੇ ਕਮਾਂਡਰ ਦੇ ਹੁਕਮ ਦੀ ਉਡੀਕ ਵਿਚ ਪੱਥਰ ਬਣੇ ਖੜੇ ਸਨ। ਉਸ ਵੇਲੇ ਕੋਈ ਜਰਨੈਲ ਸਿਰ ‘ਤੇ ਹੈ ਹੀ ਨਹੀਂ ਸੀ। ਜਦ ਅੰਗਰੇਜ਼ ਕੈਵਲਰੀ ਉਹਨਾਂ ਦੇ ਵਿਚਕਾਰ ਹੀ ਆ ਵੜੀ ਤੇ ਵਾਰ ਕਰਨ ਲਗੀ ਤਾਂ ਸਿੱਖਾਂ ਨੇ ਲੜਨਾ ਸ਼ੁਰੂ ਕੀਤਾ। ਅੰਗਰੇਜ਼ ਫ਼ੌਜ ਬਹੁਤੀ ਨਜ਼ਦੀਕ ਚਲੇ ਗਈ ਹੋਣ ਕਰਕੇ ਇਹ ਲੜਾਈ ਤਲਵਾਰਾਂ ਤੇ ਨੇਜ਼ਿਆਂ ਨਾਲ ਹੀ ਹੋਈ। ਸਿੱਖ ਬਹੁਤ ਬਹਾਦਰੀ ਨਾਲ ਲੜੇ। ਬਹੁਤ ਘਮਸਾਨ ਦਾ ਯੁੱਧ ਹੋਇਆ। ਜੇ ਸਿੱਖ ਘੋੜ ਸਵਾਰਾਂ ਨੇ ਦੁਸ਼ਮਣ ਉਪਰ ਪਹਿਲਾਂ ਹਮਲਾ ਕਰ ਦਿਤਾ ਹੁੰਦਾ ਤਾਂ ਹਾਲਾਤ ਹੋਰ ਹੁੰਦੇ ਪਰ ਅੰਗਰੇਜ਼ਾਂ ਵਲੋਂ ਪਹਿਲਾਂ ਵਾਰ ਕਰਨ ਨਾਲ ਸਿੱਖ ਘੋੜ ਸਵਾਰਾਂ ਦਾ ਪਲੜਾ ਹਲਕਾ ਰਹਿ ਗਿਆ ਤੇ ਉਹਨਾਂ ਨੂੰ ਪਿੱਛੇ ਹਟਣਾ ਪਿਆ। ਉਹਨਾਂ ਦਾ ਮੁਕਾਬਲਾ ਵੀ ਤੀਜੀ ਡਰੈਗਨ ਨਾਲ ਸੀ ਜਿਹੜੀ ਕਿ ਬਹੁਤ ਤਜਰਬੇਕਾਰ ਰੈਜਮੈਂਟ ਮੰਨੀ ਜਾਂਦੀ ਸੀ। ਸਿੱਖ ਘੋੜਸਵਾਰ ਮੈਦਾਨ ਵਿਚੋਂ ਕਾਫੀ ਪਿੱਛੇ ਹਟ ਗਏ।

ਲਾਲ ਸਿੰਘ ਇੰਨਾ ਡਰਿਆ ਹੋਇਆ ਸੀ ਕਿ ਇਕ ਵਾਰ ਆਪਣੇ ਤੰਬੂ ਵਿਚ ਗਿਆ ਤੇ ਮੁੜ ਕੇ ਬਾਹਰ ਹੀ ਨਾ ਨਿਕਲਿਆ। ਆਪਣੇ ਅੰਗ-ਰੱਖਿਅਕਾਂ ਨੂੰ ਵਾਰ ਵਾਰ ਚੌਕੰਨੇ ਰਹਿਣ ਦਾ ਹੁਕਮ ਦਿੰਦਾ ਜਾ ਰਿਹਾ ਸੀ। ਜਦ ਉਸ ਨੂੰ ਲਗਿਆ ਕਿ ਖਾਲਸਾ ਫ਼ੌਜ ਹਾਰਨ ਵਾਲੀ ਹੈ ਤਾਂ ਉਹ ਵਾਪਸ ਫੇਰੂ ਸ਼ਾਹ ਲਈ ਚਲ ਪਿਆ। ਜਿਥੇ ਉਸ ਨੂੰ ਆਪਣਾ ਆਪ ਵੱਧ ਸੁਰੱਖਿਅਤ ਲਗਦਾ ਸੀ ਕਿਉਂਕਿ ਉਥੇ ਮੁਸਲਮਾਨ ਤੇ ਡੋਗਰਾ ਫ਼ੌਜ ਦੀ ਗਿਣਤੀ ਵਧੇਰੇ ਸੀ। ਉਸ ਦੇ ਜਾਣ ਤੋਂ ਬਾਅਦ ਫ਼ੌਜ ਬਿਨਾਂ ਕਮਾਂਡਰ ਤੋਂ ਹੀ ਲੜਦੀ ਰਹੀ।

ਸਿੱਖ ਸਿਪਾਹੀਆਂ ਕੋਲ ਬਹੁਤੀਆਂ ਤੋੜੇਦਾਰ ਬੰਦੂਕਾਂ ਸਨ। ਅੰਗਰੇਜ਼ਾਂ ਸਿਪਾਹੀਆਂ ਕੋਲ ਭਾਵੇਂ ਬੰਦੂਕਾਂ ਸਿੱਖਾਂ ਨਾਲੋਂ ਜ਼ਰਾ ਕੁ ਨਵੀਂ ਕਿਸਮ ਦੀਆਂ ਸਨ ਪਰ ਉਹਨਾਂ ਨੂੰ ਵੀ ਭਰਨ ਨੂੰ ਵਕਤ ਲਗਦਾ ਸੀ। ਜਦ ਇਕ ਸਿਪਾਹੀ ਗੋਲੀ ਦਾਗ ਰਿਹਾ ਹੁੰਦਾ ਤਾਂ ਉਸ ਦੇ ਪਿੱਛੇ ਖੜਾ ਦੂਜਾ ਸਿਪਾਹੀ ਠੋਕ ਠੋਕ ਕੇ ਆਪਣੀ ਬੰਦੂਕ ਵਿਚ ਬਰੂਦ ਭਰ ਰਿਹਾ ਹੁੰਦਾ। ਕਈ ਸਿਪਾਹੀ ਤਾਂ ਬੰਦੂਕ ਭਰਨ ਸਮੇਂ ਹੀ ਦੁਸ਼ਮਣ ਦੀ ਗੋਲੀ ਦਾ ਸ਼ਿਕਾਰ ਹੋ ਜਾਂਦੇ ਸਨ।

ਸਿੱਖ ਘੋੜਸਵਾਰਾਂ ਤੋਂ ਬਾਅਦ ਹਿਊ ਗੱਫ ਸਿੱਖਾਂ ਦੀ ਪੈਦਲ ਸੈਨਾ ਤੇ ਤੋਪਾਂ ਨਾਲ ਸਿਝਣ ਬਾਰੇ ਸਕੀਮ ਬਣਾਉਣ ਲਗਿਆ। ਉਸ ਨੇ ਆਪਣੀ ਪੈਦਲ ਫ਼ੌਜ ਨੂੰ ਅਗੇ ਲਿਆਂਦਾ ਗਿਆ। ਸ਼ਾਮ ਪੈ ਚੁੱਕੀ ਸੀ। ਸਿਆਲਾਂ ਦੇ ਦਿਨ ਹੋਣ ਕਰਕੇ ਹਨੇਰਾ ਵੀ ਜਲਦੀ ਹੀ ਹੋ ਜਾਣਾ ਸੀ ਪਰ ਹੁਣ ਹਾਲਤ ਅਜਿਹੀ ਸੀ ਕਿ ਲੜਾਈ ਲੜਨੀ ਹੀ ਪੈਣੀ ਸੀ। ਪੈਦਲ ਫੌਜ ਅਗੇ ਆਈ ਹੀ ਸੀ ਕਿ ਸਿੱਖ ਫੌਜ ਵਲੋਂ ਇਕ ਦਮ ਗੋਲਾਬਾਰੀ ਅਰੰਭ ਹੋ ਗਈ। ਸਿੱਖਾਂ ਦਾ ਪਲੜਾਂ ਬਹੁਤ ਭਾਰੀ ਪੈਣ ਲਗਿਆ। ਅੰਗਰੇਜ਼ ਸਿਪਾਹੀ ਬਿਲਕੁਲ ਅਗੇ ਨਹੀਂ ਸਨ ਵਧ ਪਾ ਰਹੇ। ਇਥੇ ਹਿੰਦੁਸਤਾਨ ਦੇ ਦੇਸੀ ਸਿਪਾਹੀ ਲੜ ਰਹੇ ਸਨ ਜਿਹਨਾਂ ਉਪਰ ਕਈ ਅੰਗਰੇਜ਼ ਕਮਾਂਡਰ ਭਰੋਸਾ ਨਹੀਂ ਸਨ ਕਰਦੇ। ਹਿੰਦੁਸਤਾਨੀ ਸਿਪਾਹੀਆਂ ਵਿਚ ਸਿੱਖਾਂ ਦਾ ਉਂਜ ਹੀ ਬਹੁਤ ਦਹਿਲ ਸੀ। ਇਕ ਮੌਕਾ ਅਜਿਹਾ ਵੀ ਆਇਆ ਕਿ ਸਿਪਾਹੀ ਇੰਨੇ ਘਬਰਾ ਗਏ ਤੇ ਡਰ ਗਏ ਕਿ ਉਹਨਾਂ ਨੂੰ ਪਤਾ ਹੀ ਨਹੀਂ ਸੀ ਚਲ ਰਿਹਾ ਕਿ ਉਹ ਕਿਸ ਪਾਸੇ ਗੋਲੀ ਚਲਾ ਰਹੇ ਹਨ। ਇਹਨਾਂ ਦੇ ਕਮਾਂਡਰ ਹੈਵਲੌਕ ਨੂੰ ਹਿਊ ਗੱਫ ਨੇ ਉੱਚੀ ਆਵਾਜ਼ ਵਿਚ ਕਿਹਾ,

“ਔਫੀਸਰ, ਆਪਣੇ ਸਿਪਾਹੀਆਂ ਨੂੰ ਦੱਸ ਕਿ ਦੁਸ਼ਮਣ ਸਾਹਮਣੇ ਹੈ ਨਾ ਕਿ ਪਿਛਲੇ ਪਾਸੇ!”

ਸਿੱਖ ਫੌਜ ਪੂਰੇ ਉਤਸ਼ਾਹ ਨਾਲ ਲੜ ਰਹੀ ਸੀ ਪਰ ਕੋਈ ਕਮਾਂਡਰ ਨਾ ਹੋਣ ਕਰਕੇ ਕੋਈ ਤਰਤੀਬ ਨਹੀਂ ਸੀ। ਮੁਸਲਮਾਨ ਗੰਨਰ ਤੇ ਸਿੱਖ ਪੈਦਲ ਫੌਜ ਅੰਗਰੇਜ਼ਾਂ ਉਪਰ ਪੂਰੀ ਤਰਾਂ ਹਾਵੀ ਸੀ। ਅੰਗਰੇਜ਼ ਫੌਜ ਨੇ ਜੰਗਲ ਦੇ ਉਪਰ ਦੇ ਹੁੰਦੇ ਹੋਏ ਸਿੱਖ ਫੌਜ ਨੂੰ ਘੇਰ ਲਿਆ।

ਸਿੱਖ ਨਿਸ਼ਾਨੇਬਾਜ਼ ਦਰਖਤਾਂ ਉਪਰ ਜਾ ਚੜੇ ਤੇ ਨਿਸ਼ਾਨੇ ਸਾਧਦੇ ਰਹੇ, ਖਾਸ ਤੌਰ 'ਤੇ ਅਫਸਰਾਂ 'ਤੇ। ਇਕ ਪਾਸੇ ਅੰਗਰੇਜ਼ ਫੌਜ ਦਾ ਸ਼ੋਰ ਤੇ ਦੂਜੇ ਪਾਸੇ 'ਅੱਲਾ ਹੂ ਅਕਬਰ' ਤੇ 'ਜੋ ਬੋਲੇ ਸੋ ਨਿਹਾਲ' ਦੇ ਨਾਹਰੇ ਲਗ ਰਹੇ ਸਨ। ਹੋਰ ਚੀਕ-ਚਹਾੜਾ ਵੀ ਸੀ। ਇਸ ਸ਼ੋਰ ਨਾਲ ਅਸਮਾਨ ਗੂੰਜ ਰਿਹਾ ਸੀ। ਰਾਤ ਪੈ ਚੁੱਕੀ ਸੀ। ਕਿਧਰੇ ਵੀ ਕੁਝ ਨਹੀਂ ਸੀ ਦਿਸ ਰਿਹਾ। ਗੋਲੀ ਕਿਧਰੋਂ ਆ ਰਹੀ ਸੀ ਤੇ ਕਿਧਰ ਜਾ ਰਹੀ ਸੀ ਕੁਝ ਨਹੀਂ ਸੀ ਪਤਾ ਚਲ ਰਿਹਾ। ਸਭ ਕੁਝ ਅੰਦਾਜ਼ੇ ਨਾਲ ਹੀ ਹੋ ਰਿਹਾ ਸੀ। ਲਾਲ ਸਿੰਘ ਦੇ ਮੈਦਾਨ ਛੱਡ ਕੇ ਚਲੇ ਜਾਣ ਦੀ ਖਬਰ ਹਿਊ ਗੱਫ ਨੂੰ ਮਿਲ ਗਈ ਸੀ। ਉਹ ਸਿੱਖ ਫੌਜ ਨੂੰ ਕਮਾਂਡਰ ਤੋਂ ਬਿਨਾਂ ਫੌਜ ਇਵੇਂ ਲੜਦੀ ਦੇਖ ਕੇ ਬਹੁਤ ਹੈਰਾਨ ਸੀ। ਉਸ ਨੇ ਹੁਕਮ ਦਿਤਾ ਕਿ ਲਹੌਰ ਫੌਜ ਦੇ ਤੋਪਖਾਨੇ ਤਕ ਕਿਸੇ ਨਾ ਕਿਸੇ ਤਰ੍ਹਾਂ ਪੁੱਜਿਆ ਜਾਵੇ। ਮੇਜਰ ਸੌਮਰਸੈੱਟ ਅਗਵਾਈ ਵਿਚ ਆਇਆ ਤੇ ਉਸ ਦੇ ਪਿੱਛੇ ਫੌਜ ਨੀਵੀਂ ਹੋ ਕੇ ਲੰਘਦੀ, ਧੂੰਏ ਤੇ ਜੰਗਲ ਨੂੰ ਚੀਰਦੀ ਕਿਸੇ ਨਾ ਕਿਸੇ ਤਰ੍ਹਾਂ ਤੋਪਖਾਨੇ ਤਕ ਪੁੱਜ ਗਈ। ਮੁਸਲਮਾਨ ਗੰਨਰ ਆਖਰੀ ਦਮ ਤਕ ਬਹਾਦਰੀ ਨਾਲ ਲੜਦੇ ਰਹੇ ਪਰ ਉਹਨਾਂ ਨੇ ਤੋਪਾਂ ਦਾ ਸਾਥ ਨਾ ਛੱਡਿਆ।

ਅੰਗਰੇਜ਼ਾ ਦੀ ਨੌਵੀਂ ਪੈਦਲ ਬਟਾਲੀਅਨ ਨੂੰ ਵੀ ਘੋਰ ਮੁਕਾਬਲੇ ਦਾ ਸਾਹਮਣਾ ਕਰਨਾ ਪਿਆ। ਇਸ ਦੇ ਬਹੁਤ ਸਾਰੇ ਸਿਪਾਹੀ ਤਾਂ ਦੌੜ ਕੇ ਪਿੰਡ ਮੁਦਕੀ ਵਿਚ ਜਾ ਲੁਕੇ। ਕਈ ਤਾਂ ਸਿੱਖਾਂ ਤੋਂ ਇੰਨੇ ਡਰ ਗਏ ਕਿ ਦਿਮਾਗੀ ਤਵਾਜ਼ਨ ਗੁਆ ਬੈਠੇ। ਜਦ ਅਗਲੇ ਦਿਨ ਫੜੇ ਗਏ ਤਾਂ ਉਹ ਇਹੋ ਹੀ ਕਹਿੰਦੇ ਜਾਣ ਕਿ ਸਿੱਖਾਂ ਨੇ ਸਾਡਾ ਕੀ ਵਿਗਾੜਿਆ ਹੈ ਜੋ ਉਹਨਾਂ ਨੂੰ ਮਾਰੀਏ। ਇਸ ਲੜਾਈ ਵਿਚ ਬ੍ਰਿਗੇਡੀਅਰ ਵੀਲਰ ਬਹੁਤ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ। ਹੋਰ ਵੀ ਬਹੁਤ ਸਾਰੇ ਅਫਸਰ ਮਾਰੇ ਗਏ ਸਨ। ਨੁਕਸਾਨ ਸਿੱਖਾਂ ਵਾਲੇ ਪਾਸੇ ਵੀ ਬਹੁਤ ਹੋਇਆ। ਅੱਧੀ ਰਾਤ ਤੋਂ ਬਾਅਦ ਜਾ ਕੇ ਕਿਤੇ ਲੜਾਈ ਖਤਮ ਹੋਈ। ਸਿਪਾਹੀ ਬਹੁਤ ਹੀ ਬੁਰੀ ਤਰ੍ਹਾਂ ਥੱਕ ਗਏ ਸਨ। ਠੰਡ ਵੀ ਲੋਹੜੇ ਦੀ ਸੀ। ਬਚੇ ਖੁਚੇ ਸਿੱਖ ਸਿਪਾਹੀ ਵਾਪਸ ਫੇਰੂ ਸ਼ਹਿਰ ਚਲੇ ਗਏ। ਅੰਗਰੇਜ਼ ਸਿਪਾਹੀ ਪਿੱਛੇ ਕੈਂਪ ਵਿਚ ਮੁੜ ਆਏ। ਉਹਨਾਂ ਦੀ ਬੁਰੀ ਹਾਲਤ ਸੀ। ਅੰਗਰੇਜ਼ ਫੌਜ ਕੋਲ ਦਵਾਈਆਂ ਦਾ ਕੋਈ ਖਾਸ ਇੰਤਜ਼ਾਮ ਨਾ ਹੋਣ ਕਰਕੇ ਮਰਨ ਵਾਲੇ ਸਿਪਾਹੀਆਂ ਦੀ ਗਿਣਤੀ ਹੋਰ ਵੀ ਵਧ ਗਈ। ਹਿਊ ਗੱਫ ਤੜਕਸਾਰ ਟੌਰਚ ਲੈ ਕੇ ਮੈਦਾਨ ਦੇਖਣ ਨਿਕਲ ਗਿਆ। ਚਾਰੇ ਪਾਸੇ ਦੋਨਾਂ ਪਾਸਿਆਂ ਦੇ ਸਿਪਾਹੀਆਂ, ਅਫਸਰਾਂ ਦੀਆਂ, ਘੋੜੇ ਤੇ ਊਠਾਂ ਦੀਆਂ ਲਾਸ਼ਾਂ ਪਈਆਂ ਸਨ। ਉਹ ਸਮਝਦਾ ਸੀ ਕਿ ਲੜਾਈ ਦੀ ਇਸ ਜਿੱਤ ਦਾ ਕਾਰਨ ਖਾਲਸਾ ਫੌਜ ਦਾ ਘੱਟ ਹੋਣਾ ਤੇ ਲਾਲ ਸਿੰਘ ਦਾ ਮੈਦਾਨ ਵਿਚੋਂ ਚਲੇ ਜਾਣਾ ਹੈ। ਉਸ ਨੇ ਹਿੰਦੁਸਤਾਨ ਵਿਚ ਆ ਕੇ ਕਈ ਲੜਾਈਆਂ ਲੜੀਆਂ ਸਨ ਪਰ ਅਜਿਹੀ ਟੱਕਰ ਉਸ ਨੂੰ ਅਜ ਤਕ ਕਿਸੇ ਨੇ ਨਹੀਂ ਸੀ ਦਿਤੀ।

19 ਦਸੰਬਰ; ਅਗਲੇ ਦਿਨ ਬਾਅਦ ਦੁਪਿਹਰ ਅੰਗਰੇਜ਼ ਫੌਜ ਨੇ ਰੱਜ ਕੇ ਖਾਣਾ ਖਾਧਾ। ਗਵਰਨਰ ਜਨਰਲ ਲੌਰਡ ਹਾਰਡਿੰਗ ਵੀ ਹੁਣ ਤਕ ਪੁੱਜ ਗਿਆ ਸੀ। ਉਹ ਆਪ ਵੀ ਇਕ ਨਿਪੁੰਨ ਸਿਪਾਹੀ ਸੀ। ਕਮਾਂਡਰ ਇਨ ਚੀਫ ਨੂੰ ਜਿੱਤ ਦੀਆਂ ਵਧਾਈਆਂ ਦੇ ਕੇ ਉਹ ਲੜਾਈ ਦਾ ਮੈਦਾਨ ਦੇਖਣ ਚਲੇ ਗਿਆ। ਚਾਰੇ ਪਾਸੇ ਘੁੰਮ ਕੇ ਦੇਖਦਾ ਉਹ ਆਲੇ ਦੁਆਲੇ ਦਾ ਮੁਆਇਨਾ ਕਰਦਾ ਹੈਰਾਨ ਹੋ ਰਿਹਾ ਸੀ। ਇਹ ਬਹੁਤ ਹੀ ਔਖੀ ਲੜਾਈ ਸੀ ਜਿਹੜੀ ਕਿ ਜਿੱਤਣੀ ਅਸੰਭਵ ਜਿਹੀ ਸੀ। ਹਿਊ ਗੱਫ ਦੀ ਪਲਾਨਿੰਗ ਕਮਾਲ ਦੀ ਸੀ। ਕਹਿਣ ਲਗਿਆ,

"ਕਮਾਂਡਰ, ਤੁਸੀਂ ਕਮਾਲ ਕਰ ਦਿਤਾ ਏ, ਮੈਨੂੰ ਆਪਣਾ ਸੈਕਿੰਡ ਇਨ ਕਮਾਂਡ ਬਣਾ ਲਓ।"

"ਸਰ, ਤੁਸੀਂ ਸਾਡੇ ਗਵਰਨਰ ਜਨਰਲ ਹੋ, ਮੇਰੇ ਤੋਂ ਵੱਡੇ ਆਹੁਦੇ 'ਤੇ ਹੋ, ਮੈਂ ਤੁਹਾਨੂੰ ਆਪਣਾ ਮਤਿਹਤ ਕਿਵੇਂ ਬਣਾ ਸਕਦਾਂ।"

"ਯੁੱਧ ਨੀਤੀ ਵਿਚ ਤੁਸੀਂ ਮੇਰੇ ਤੋਂ ਵੱਡੇ ਹੋ, ਮੈਂ ਤੁਹਾਡੀ ਕਮਾਂਡ ਹੇਠ ਕੰਮ ਕਰਕੇ ਕੁਝ ਸਿਖਣਾ ਚਾਹੁੰਦਾ ਹਾਂ।"

ਲੌਰਡ ਹਾਰਡਿੰਗ ਨੇ ਕਿਹਾ। ਉਸ ਦੇ ਇਹ ਬੋਲ ਹਿਊ ਗੱਫ ਲਈ ਇਹ ਬਹੁਤ ਮਾਣ ਵਾਲੀ ਗੱਲ ਸਨ। ਉਸ ਨੇ ਲੌਰਡ ਹਾਰਡਿੰਗ ਨਾਲ ਹੱਥ ਮਿਲਾਇਆ ਤੇ ਕਿਹਾ,

"ਸਰ, ਮਾਕਸਕਿਲ ਦੀ ਸ਼ਹੀਦੀ ਕਾਰਨ ਡੀਜੀ ਡਵੀਯਨ ਦੀ ਕਮਾਂਡ ਖਾਲੀ ਹੋ ਗਈ ਏ, ਜੇ ਚਾਹੋਂ ਤਾਂ ਤੁਸੀਂ ਇਹ ਪੋਸਟ ਸੰਭਾਲ ਸਕਦੇ ਹੋ।"

"ਮੇਰੇ ਲਈ ਬਹੁਤ ਮਾਣ ਦੀ ਗੱਲ ਹੋਵੇਗੀ।"

ਆਖਦਿਆਂ ਹਾਰਡਿੰਗ ਨੇ ਗੱਫ ਨੂੰ ਸਲੂਟ ਮਾਰਿਆ। ਗਵਰਨਰ ਜਨਰਲ ਹੋਣ ਦੇ ਬਾਵਜੂਦ ਲੌਰਡ ਹਾਰਡਿੰਗ ਹਿਊ ਗੱਫ ਤੋਂ ਨਿਰਦੇਸ਼ ਲੈਂਦਾ ਉਸ ਦੇ ਅਧੀਨ ਕੰਮ ਕਰਨ ਲਗਿਆ। ਦੇਖਣ ਵਾਲੇ ਹੈਰਾਨ ਵੀ ਹੁੰਦੇ ਤੇ ਲੌਰਡ ਹਾਰਡਿੰਗ ਦੀ ਜ਼ਿੰਦਾਦਿਲੀ ਦੀ ਦਾਦ ਵੀ ਦਿੰਦੇ।

ਸਿੱਖਾਂ ਦੇ ਹੌਸਲੇ ਬੁਲੰਦ ਸਨ। ਉਹ ਸਮਝਦੇ ਸਨ ਕਿ ਮੁਦਕੀ ਦੀ ਲੜਾਈ ਉਹ ਹਾਰੇ ਨਹੀਂ ਹਨ, ਉਹਨਾਂ ਨੇ ਅੰਗਰੇਜ਼ਾਂ ਦੇ ਬੁਰੀ ਤਰ੍ਹਾਂ ਦੰਦ ਖੱਟੇ ਕੀਤੇ ਹਨ। ਉਹ ਆਪਣੀ ਹਾਰ ਦਾ ਸਾਰਾ ਜ਼ਿੰਮਾ ਲਾਲ ਸਿੰਘ ਉਪਰ ਪਾਉਣ ਲਗ ਪਏ ਕਿ ਲਾਲ ਸਿੰਘ ਮੈਦਾਨ ਵਿਚ ਡਟਿਆ ਰਹਿੰਦਾ ਤਾਂ ਉਹਨਾਂ ਨੇ ਕਦੇ ਨਹੀਂ ਸੀ ਹਾਰਨਾ। ਕੁਝ ਜਰਨੈਲ ਲਾਲ ਸਿੰਘ ਤੋਂ ਬਹੁਤ ਔਖੇ ਸਨ ਪਰ ਉਹ ਕੁਝ ਨਹੀਂ ਸਨ ਕਰ ਸਕਦੇ ਪਰ ਆਪਸ ਵਿਚ ਘੁਸਰ-ਮੁਸਰ ਚਲ ਰਹੀ ਸੀ। ਲਾਲ ਸਿੰਘ ਨੂੰ ਪਤਾ ਸੀ ਕਿ ਉਸ ਦੇ ਖਿਲਾਫ ਕਿਸੇ ਵੀ ਕਿਸਮ ਦੀ ਕੋਈ ਸਾਜ਼ਿਸ ਰਚੀ ਜਾ ਸਕਦੀ ਹੈ ਇਸ ਲਈ ਉਸ ਨੇ ਆਪਣੇ ਵਿਸ਼ੇਸ਼ ਬੰਦੇ ਫੌਜ ਵਿਚ ਛੱਡੇ ਹੋਏ ਸਨ। ਇਹ ਬੰਦੇ ਸਾਰੀ ਗੱਲ ਉਸ ਤਕ ਪੁੱਜਦੀ ਕਰ ਰਹੇ ਸਨ। ਲਾਲ ਸਿੰਘ ਇਹ ਵੀ ਸੋਚਦਾ ਕਿ ਦੁਸ਼ਮਣ ਸਾਹਮਣੇ ਖੜਾ ਹੈ ਤੇ ਇਹ ਘਰੇਲੂ ਲੜਾਈ ਦਾ ਵਕਤ ਨਹੀਂ ਹੈ।

ਮੁਦਕੀ ਤੋਂ ਪਿੱਛੇ ਹਟ ਕੇ ਸਿੱਖ ਫੌਜ ਫੇਰੂ ਸ਼ਹਿਰ ਵਿਚ ਅੰਗਰੇਜ਼ਾਂ ਨਾਲ ਜ਼ੋਰ ਅਜਮਾਈ ਲਈ ਤਿਆਰ ਹੋਣ ਲਗੀ। ਦਸ ਹਜ਼ਾਰ ਸਿੱਖ ਘੋੜਸਵਾਰ ਜੋ ਮੁਦਕੀ ਵਿਚ ਕੁਝ ਨਹੀਂ ਸਨ ਕਰ ਸਕੇ ਉਹ ਉਥੋਂ ਤੋਂ ਭੱਜ ਕੇ ਫੇਰੂ ਸ਼ਹਿਰ ਆ ਗਏ। ਜਿਹੜੀ ਫੌਜ ਬਚੀ ਸੀ ਉਹ ਵੀ ਬਾਕੀ ਫੌਜ ਨਾਲ ਜਾ ਰਲੀ। ਉਹਨਾਂ ਦੀ ਮੱਦਦ ਲਈ ਨਾਲ ਦੀ ਨਾਲ ਇਹ ਵੀ ਭਰੋਸਾ ਸੀ ਕਿ ਤੇਜ ਸਿੰਘ ਆਪਣੀ ਤੀਹ ਹਜ਼ਾਰ ਫੌਜ ਲੈ ਕੇ ਉਹਨਾਂ ਨਾਲ ਆ ਰਲ਼ੇਗਾ। ਫੇਰੂ ਸ਼ਹਿਰ ਵਿਚ ਹੁਣ ਸਿੱਖਾਂ ਕੋਲ ਚੌਵੀ, ਬੱਤੀ ਤੇ ਅਠਤਾਲੀ ਪੌਂਡ ਵਾਲੇ ਗੋਲੇ ਸੁਟਣ ਵਾਲੀਆਂ ਤੋਪਾਂ ਸਨ। ਖਾਲਸਾ ਫੌਜ ਨੇ ਫਿਰੋਜ਼ਸ਼ਾਹ ਵਿਚ ਕੋਹ ਭਰ ਲੰਬੀ ਤੇ ਪੌਣੀ ਕੋਹ ਚੌੜੀ ਇਕ ਦਾਇਰੇ ਦੇ ਰੂਪ ਵਿਚ ਮੋਰਚਾਬੰਦੀ ਕਰ ਲਈ ਸੀ। ਫੌਜ-ਏ-ਐਨ ਦੀਆਂ ਤਿੰਨ ਬ੍ਰਗੇਡਾਂ ਲਾਲ ਸਿੰਘ ਨਾਲ ਆ ਰਲ਼ੀਆਂ ਸਨ; ਪਹਿਲੀ ਬ੍ਰਗੇਡ ਦਾ ਨਾਂ ਸੀ ਦੀਵਾਨ ਅਯੁਧਿਆ ਪ੍ਰਸ਼ਾਦ, ਦੂਜੀ ਦਾ ਮਹਿਤਾਬ ਸਿੰਘ ਤੇ ਤੀਜੀ ਦਾ ਬਹਾਦੁਰ ਸਿੰਘ। ਖਾਲਸਾ ਫੌਜ ਫੇਰੂ ਸ਼ਹਿਰ ਦੀ ਜੰਗ ਜਿੱਤਣ ਲਈ ਹਰ ਤਰ੍ਹਾਂ ਤਿਆਰ ਸੀ। ਸਿੱਖ ਜਰਨੈਲਾਂ ਦੇ ਮਨਾਂ ਵਿਚ

ਤੇਜ ਸਿੰਘ ਦੇ ਹਾਲੇ ਤਕ ਨਾ ਪੁੱਜਣ ਕਾਰਨ ਕੁਝ ਕੁ ਡਰ ਸੀ, ਜੇ ਉਹ ਵੀ ਇਸ ਵੇਲੇ ਹਾਜ਼ਰ ਹੋਵੇ ਤਾਂ ਇਹ ਯੁੱਧ ਜਿੱਤਿਆ ਹੀ ਜਿੱਤਿਆ ਸੀ ਪਰ ਤੇਜ ਸਿੰਘ ਦੇ ਮਨ ਵਿਚ ਕੁਝ ਹੋਰ ਸੀ। ਉਹ ਹਾਲੇ ਵੀ ਬਹਾਨਾ ਬਣਾ ਕੇ ਫਿਰੋਜ਼ ਪੁਰ ਹੀ ਬੈਠਾ ਸੀ। ਅਫਸਰ ਜਾਂ ਕੋਈ ਹੋਰ ਪੁੱਛਦਾ ਤਾਂ ਕਹਿ ਦਿੰਦਾ ਕਿ ਉਹ ਫਿਰੋਜ਼ਪੁਰ ਰਹਿ ਕੇ ਲਿਟਰਲ ਉਪਰ ਨਿਗਾਹ ਰੱਖ ਰਿਹਾ ਹੈ। ਫਿਰ ਲਿਟਰਲ ਦੀ ਫੌਜ ਵੀ ਬਾਕੀ ਅੰਗਰੇਜ਼ ਫੌਜ ਨਾਲ ਮਿਲਣ ਲਈ ਫੇਰੂ ਸ਼ਹਿਰ ਨੂੰ ਤੁਰ ਪਈ ਪਰ ਤੇਜ ਸਿੰਘ ਹਾਲੇ ਵੀ ਫਿਰੋਜ਼ਪੁਰ ਹੀ ਸੀ। ਦੋਨਾਂ ਸਥਾਨਾਂ ਦਾ ਫਰਕ ਸਿਰਫ ਬਾਰਾਂ ਤੇਰਾਂ ਕੋਹ ਦਾ ਸੀ। ਫੇਰੂ ਸ਼ਹਿਰ ਵਿਚ ਹਾਜ਼ਰ ਸਿੱਖ ਦੇ ਜਰਨੈਲ ਤੇਜ ਸਿੰਘ ਦੇ ਆਉਣ ਦੀ ਆਸ ਛੱਡ ਕੇ ਮਾਨਸਿਕ ਤੌਰ ਤੇ ਇਸ ਯੁਧ ਲਈ ਤਿਆਰ ਹੋ ਗਏ।

ਅੰਗਰੇਜ਼ਾਂ ਦੀ ਫੌਜ ਨੂੰ ਹੁਣ ਇਕ ਦਿਨ ਦਾ ਅਰਾਮ ਮਿਲ ਚੁਕਿਆ ਸੀ। ਰਾਸ਼ਣ ਵੀ ਪੂਰਾ ਮਿਲ ਗਿਆ ਸੀ। ਹੋਰ ਫੌਜ ਵੀ ਉਸ ਨਾਲ ਆ ਕੇ ਰਲ਼ ਚੁੱਕੀ ਸੀ। ਉਣੱਤਵੀਂ ਪੈਦਲ ਕਸੌਲੀ ਤੋਂ ਆ ਪੁੱਜੀ ਸੀ, ਗਿਆਰਵੀਂ ਨੇਟਿਵ ਲੁਧਿਆਣੇ ਤੋਂ ਤੇ ਇਕਤਾਲਵੀਂ ਨੇਟਿਵ ਅੰਬਾਲੇ ਤੋਂ। ਮਾਰੇ ਗਏ ਕਮਾਂਡਰਾਂ ਤੇ ਅਫਸਰਾਂ ਦੇ ਥਾਂ ‘ਤੇ ਨਵੇਂ ਅਫਸਰ ਰੱਖ ਲਏ ਗਏ ਸਨ। ਹਿਊ ਗੱਫ ਨੂੰ ਹੋਰ ਤੋਪਾਂ ਵੀ ਮਿਲ ਗਈਆਂ ਸਨ ਜਿਹੜੀਆਂ ਕਿ ਜ਼ਿਆਦਾ ਆਧੁਨਿਕ ਸਨ। ਹੁਣ ਮੁਕਾਬਲਾ ਬਰਾਬਰ ਦਾ ਹੋਣਾ ਸੀ। ਸਿਪਾਹੀ ਵੀ ਲੜਾਈ ਲਈ ਕਾਹਲੇ ਪੈ ਰਹੇ ਸਨ। ਬਰਗੇਡੀਅਰ ਵੀਲਰ ਦੀ ਥਾਂ ਹਿਕਸ ਬੋਲਟਨ ਨੂੰ ਬ੍ਰਗੇਡੀਅਰ ਬਣਾ ਦਿਤਾ ਗਿਆ। ਹੋਰ ਵੀ ਤਬਦੀਲੀਆਂ ਕਰ ਦਿਤੀਆਂ ਗਈਆਂ। ਹਮਲਾ ਕਰਨ ਦਾ ਸਾਰਾ ਨਕਸ਼ਾਂ ਹਿਊ ਗੱਫ ਨੇ ਗਵਰਨਰ ਜਨਰਲ ਹਾਰਡਿੰਗ ਦੇ ਸਾਹਮਣੇ ਰੱਖਦਿਆਂ ਕਿਹਾ,

“ਸਰ, ਅਸੀਂ ਹਮਲਾ ਕਰਨ ਦੀ ਤਿਆਰੀ ਕਰ ਲਈ ਏ, ਇਕ ਵਾਰ ਸਾਡੀ ਪਲਾਨ ਤੇ ਨਜ਼ਰ ਮਾਰ ਲਓ।”

“ਨਹੀਂ ਕਮਾਂਡਰ, ਹਾਲੇ ਕੋਈ ਹਮਲਾ ਨਹੀਂ ਹੋਵੇਗਾ।”

ਗਵਰਨਰ ਜਨਰਲ ਜੋ ਇਕ ਇਸ ਵੇਲੇ ਕਮਾਂਡਰ ਇਨ ਚੀਫ ਦਾ ਮਤਿਹਤ ਸੀ ਬੋਲਿਆ। ਹਿਊ ਗੱਫ ਨੇ ਪੁੱਛਿਆ,

“ਕਿਉਂ ਨਹੀਂ ਹੋਵੇਗਾ?”

ਹਿਊ ਗੱਫ ਗੁੱਸੇ ਵਿਚ ਸੀ ਕਿਉਂਕਿ ਉਹ ਕਮਾਂਡਰ ਇਨ ਚੀਫ ਸੀ ਤੇ ਕਿਸੇ ਦਾ ਹੱਕ ਨਹੀਂ ਸੀ ਉਸ ਦੀ ਗੱਲ ਨੂੰ ਰੱਦ ਕਰਨਾ ਪਰ ਉਹ ਸੋਚਣ ਲਗਿਆ ਕਿ ਲੌਰਡ ਹਾਰਡਿੰਗ ਦੇ ਅੰਦਰ ਇਸ ਵੇਲੇ ਇਕ ਫੌਜੀ ਨਹੀਂ ਗਵਰਨਰ ਜਨਰਲ ਬੋਲ ਰਿਹਾ ਹੈ। ਉਸ ਨੂੰ ਇਹ ਗੱਲ ਵੀ ਤੈਸ਼ ਵਿਚ ਲਿਆ ਰਹੀ ਸੀ ਕਿ ਕੱਲ ਤਕ ਉਹ ਉਸ ਦੀ ਮੋਰਚਾਬੰਦੀ ਦੀ ਤਾਰੀਫ ਕਰ ਰਿਹਾ ਸੀ ਤੇ ਹੁਣ ਦਾ ਕਹਿਣਾ ਮੰਨਣ ਤੋਂ ਵੀ ਇਨਕਾਰੀ ਹੋ ਰਿਹਾ ਸੀ। ਉਸ ਨੇ ਗੁੱਸੇ ਨੂੰ ਕਾਬੂ ਵਿਚ ਰਖਦਿਆਂ ਇਕ ਵਾਰ ਫਿਰ ਆਪਣਾ ਸਵਾਲ ਦੁਹਰਾਇਆ। ਲੌਰਡ ਹਾਰਡਿੰਗ ਆਖਣ ਲਗਿਆ,

“ਹਾਲੇ ਸਾਨੂੰ ਹੋਰ ਫੌਜ ਦੀ ਲੋੜ ਏ, ਤੁਹਾਨੂੰ ਪਤਾ ਏ ਕਿ ਫਿਰੋਜ਼ਪੁਰ ਤੋਂ ਜਰਨਲ ਲਿਟਰਲ ਦੀ ਫੌਜ ਤੁਰੀ ਹੋਈ ਏ, ਉਸ ਨੂੰ ਵੀ ਆ ਲੈਣ ਦਿਓ, ਉਸ ਸੱਤ ਹਜ਼ਾਰ ਦੀ ਨਫਰੀ ਦੀ ਸਾਨੂੰ ਲੋੜ ਏ ਫਿਰ ਹਮਲਾ ਕਰਾਂਗੇ।”

“ਪਰ ਜਦ ਤਕ ਖਾਲਸਾ ਫੌਜ ਪੈਰ ਜਮਾ ਚੁੱਕੀ ਹੋਵੇਗੀ ਤੇ ਲਿਟਰਲ ਦੀ ਫੌਜ ਪੁੱਜਦਿਆਂ ਦਿਨ ਢਲ ਜਾਵੇਗਾ, ਤੁਹਾਨੂੰ ਪਤਾ ਏ ਕਿ ਅੱਜ 21 ਦਸੰਬਰ ਏ, ਸਾਲ ਦਾ ਸਭ ਤੋਂ ਛੋਟਾ ਦਿਨ, ਮੁਦਕੀ ਵਾਂਗ ਸਾਨੂੰ ਰਾਤ ਨੂੰ ਲੜਾਈ ਕਰਨੀ ਪਵੇਗੀ ਤੇ ਰਾਤ ਦੀ ਲੜਾਈ ਵਿਚ ਮੁਦਕੀ ਵਾਂਗ ਹੀ ਸਾਡਾ ਜਾਨੀ ਨੁਕਸਾਨ ਜ਼ਿਆਦਾ ਹੋ ਜਾਵੇਗਾ।”

ਗੱਫ ਨੇ ਕਿਹਾ ਪਰ ਲੌਰਡ ਆਪਣੀ ਗੱਲ ‘ਤੇ ਅੜਿਆ ਰਿਹਾ। ਕਾਫੀ ਦੇਰ ਬਹਿਸ ਚਲਦੀ ਰਹੀ ਪਰ ਅੰਤ ਗੱਫ ਨੂੰ ਮੰਨਣਾ ਹੀ ਪਿਆ। ਗੱਫ ਦੇ ਸੁਭਾਅ ਵਿਚ ਕਾਹਲ ਤਾਂ ਸੀ ਪਰ ਕਈ ਵਾਰ ਉਹ ਗੱਲ ਨੂੰ ਸੋਚ ਵਿਚਾਰ ਵੀ ਲੈਂਦਾ। ਵੈਸੇ ਇਹ ਪਹਿਲੀ ਵਾਰ ਹੋ ਰਿਹਾ ਸੀ ਕਿ ਇਕ ਗਵਰਨਰ ਜਨਰਲ ਕਮਾਂਡਰ ਇਨ ਚੀਫ ਦੀ ਕਿਸੇ ਤਜ਼ਵੀਜ਼ ਨੂੰ ਰੱਦ ਕਰ ਰਿਹਾ ਹੋਵੇ। ਸਵੇਰੇ ਉਠ ਕੇ ਗੱਫ ਦੂਰਬੀਨ ਰਾਹੀਂ ਸਿੱਖਾਂ ਦੀ ਤਿਆਰੀ ਦੇਖ ਦੇਖ ਕੇ ਖਿਝੀ ਜਾ ਰਿਹਾ ਸੀ। ਉਸ ਨੇ ਫੌਜ ਨੂੰ ਜ਼ਰਾ ਕੁ ਢਿੱਲ ਦੇ ਦਿਤੀ ਤੇ ਸੈਨਿਕਾਂ ਨੇ ਰੱਜ ਕੇ ਖਾਣਾ ਖਾਧਾ, ਆਪਣੇ ਜਾਨਵਰਾਂ ਨੂੰ ਵੀ ਚਾਰਾ ਪਾਇਆ। ਦੁਪਿਹਰੋਂ ਬਾਅਦ ਲਿਟਰਲ ਆਪਣੀ ਫੌਜ ਲੈ ਕੇ ਪੁੱਜ ਗਿਆ।

ਸਿੱਖਾਂ ਦੀ ਮੋਰਚਾਬੰਦੀ ਦੇ ਸਾਹਮਣੇ ਅੰਗਰੇਜ਼ ਫੌਜ ਖੜੀ ਸੀ। ਸਿੱਖਾਂ ਦੀ ਮੋਰਚਾ ਬੰਦੀ ਬਹੁਤ ਮਜ਼ਬੂਤ ਸੀ, ਕਈ ਦਿਨ ਦੀ ਤਿਆਰ ਕਾਰਨ ਪੱਕੀ ਜਿਉਂ ਸੀ। ਸਭ ਤੋਂ ਮੁਹਰੇ ਦੀਵਾਨ ਅਯੁਧਿਆ ਪ੍ਰਸ਼ਦਾ ਦੀ ਬ੍ਰਗੇਡ ਸੀ। ਜੇ ਸਿੱਖ ਫੌਜ ਗੋਲ ਦਾਇਰੇ ਵਿਚ ਤਾਇਨਾਤ ਸੀ ਤਾਂ ਅੰਗਰੇਜ਼ ਫੌਜ ਅੱਧੇ ਚੰਦ ਦੀ ਸ਼ਕਲ ਵਿਚ ਖੜੀ ਸੀ। ਫੇਰੂ ਸ਼ਹਿਰ ਤੋਂ ਇਕ ਰਾਹ ਮੁਦਕੀ ਨੂੰ ਜਾਂਦਾ ਸੀ, ਇਕ ਰਾਹ ਲੁਧਿਆਣੇ ਨੂੰ ਤੇ ਇਕ ਫਿਰੋਜ਼ਪੁਰ ਨੂੰ। ਅੰਗਰੇਜ਼ਾਂ ਨੇ ਤਿੰਨੋਂ ਰਾਹਾਂ ਉਪਰ ਮੋਰਚਾਬੰਦੀ ਕਰ ਲਈ। ਫਿਰੋਜ਼ਪੁਰ ਵਾਲੇ ਰਾਹ ਵਲ ਖੱਬੇ ਪਾਸੇ ਬ੍ਰਗੇਡੀਅਰ ਰੀਡ ਤੇ ਬ੍ਰਗੇਡੀਅਰ ਐਸ਼ਬਰਨਹੈਮ ਤਾਇਨਾਤ ਸਨ, ਉਹਨਾਂ ਦੇ ਮਗਰ ਮੇਜਰ ਜਨਰਲ ਲਿਟਰਲ। ਇਹਨਾਂ ਦੇ ਪਿੱਛੇ ਹੈਰੀਅਟ ਤੇ ਜੇ ਬੀ ਗੱਫ ਦੀ ਕੈਵਲੀਅਰ ਸੀ। ਜੇ. ਬੀ. ਗੱਫ ਕਮਾਂਡਰ ਇਨ ਚੀਫ ਹਿਊ ਗੱਫ ਦਾ ਭਤੀਜਾ ਹੀ ਸੀ। ਲਧਿਆਣੇ ਵਲ ਦੇ ਰਾਹ ‘ਤੇ ਸੱਜੇ ਪਾਸੇ ਬ੍ਰਗੇਡੀਅਰ ਟੇਲਰ ਤੇ ਖੱਬੇ ਪਾਸੇ ਬ੍ਰਗੇਡੀਅਰ ਮੈਕਲਾਰੇਨ ਸਨ, ਉਹਨਾਂ ਦੇ ਮਗਰ ਮੇਜਰ ਜਨਰਲ ਸਰ ਵੌਲਸ ਗਿਲਬਰਟ ਸੀ ਤੇ ਉਸ ਦੇ ਮਗਰ ਬਰਗੇਡੀਅਰ ਵਾਈਟ ਦੀ ਕੈਵਲਰੀ। ਮੇਜਰ ਜਨਰਲ ਨਿਊਟਨ ਵੌਲਸ ਵਿਚਕਾਰ ਆਪਣੇ ਤੋਪਖਾਨੇ ਨਾਲ ਤਾਇਨਾਤ ਸੀ ਤੇ ਉਹਨਾਂ ਦੇ ਪਿੱਛੇ ਗਰਵਰਨਰ ਜਨਰਲ ਲੌਰਡ ਹੈਨਰੀ ਹਾਰਡਿੰਗ ਤੇ ਨਾਲ ਹੀ ਕਮਾਂਡਰ ਇਨ ਚੀਫ ਹਿਊ ਗੱਫ ਦਾ ਕੈਂਪ ਸੀ। ਬਿਲਕੁਲ ਪਿੱਛੇ ਖੱਬੇ ਪਾਸੇ ਰਾਇਨ ਤੇ ਸੱਜੇ ਪਾਸੇ ਹਿੱਕਸ ਆਪਣੀ ਪੈਦਲ ਫੌਜ ਨਾਲ ਤਾਇਨਾਤ ਸਨ।

ਦੋਵੇਂ ਫੌਜਾਂ ਆਮੋ ਸਾਹਮਣੇ ਤਿਆਰ ਖੜੀਆਂ ਸਨ। ਦੁਪਿਹਰ ਢਲ ਚੁੱਕੀ ਸੀ। ਬੰਦੇ ਨਾਲੋਂ ਲੰਮਾ ਪ੍ਰਛਾਵਾਂ ਹੋ ਰਿਹਾ ਸੀ। ਹਿਊ ਗੱਫ ਮੁਦਕੀ ਵਾਂਗ ਰਾਤ ਦੀ ਲੜਾਈ ਨਹੀਂ ਸੀ ਲੜਨੀ ਚਾਹੁੰਦਾ। ਹਿਊ ਗੱਫ ਹਾਰਡਿੰਗ ਦੇ ਨਜ਼ਦੀਕ ਆਇਆ ਤੇ ਬੋਲਿਆ,

“ਸਰ, ਜਾਪਦਾ ਏ ਵਾਅਦੇ ਮੁਤਾਬਕ ਤੇਜ ਸਿੰਘ ਆਪਣੀ ਫੌਜ ਲੈ ਕੇ ਅਜ ਨਹੀਂ ਆਵੇਗਾ।”

“ਇਹ ਚੰਗੀ ਖਬਰ ਏ, ਜੇ ਉਹ ਕੱਲ ਆਵੇ ਤਾਂ ਠੀਕ ਰਹੇਗਾ, ਜਦ ਤਕ ਅਸੀਂ ਜੰਗ ਜਿੱਤ ਚੁੱਕੇ ਹੋਵਾਂਗੇ।”

ਲੌਰਡ ਹਾਰਡਿੰਗ ਨੇ ਕਿਹਾ ਤੇ ਦੋਵੇਂ ਇਕ ਦੂਜੇ ਨੂੰ ਭੇਤਭਰੀ ਮੁਸਕਰਾਹਟ ਦੇਣ ਲਗੇ। ਜੰਗ ਦਾ ਬਿਗਲ ਵੱਗ ਗਿਆ। ਅੰਗਰੇਜ਼ ਫੌਜ ਝਾੜੀਆਂ ਤੇ ਰੁੱਖਾਂ ਨੂੰ ਛਾਂਟਦੀ ਹੋਈ ਅਗੇ ਵਧੀ ਤੇ ਖਾਲਸਾ ਫੌਜ ਤੋਂ ਡੇੜ ਕੁ ਫਰਲਾਂਗ ਉਰੇ ਰੁਕ ਗਈ। ਖਾਲਸਾ ਫੌਜ ਨੇ ਉਸੇ ਵੇਲੇ ਹੀ ਗੋਲੀ ਚਲਾ ਦਿਤੀ ਜਿਸ ਵਿਚ ਮੇਜਰ ਲੌਂਕਹਾਰਟ ਮਾਰਿਆ ਗਿਆ। ਉਸ ਗੋਲੀ ਦੇ ਮਗਰ ਹੀ ਖਾਲਸੇ ਨੇ ਆਪਣੀਆਂ ਸਾਰੀਆਂ ਤੋਪਾਂ ਨਾਲ ਹਮਲਾ ਕਰ ਦਿਤਾ। ਅੰਗਰੇਜ਼ ਫੌਜ ਵਿਚ ਇਕ ਦਮ ਹੀ ਭਗਦੜ ਮਚ ਗਈ। ਮੇਜਰ ਜਨਰਲ ਲਿਟਰਲ ਆਪਣੀ ਅਟਿਲਰੀ ਲੈ ਕੇ ਅਗੇ ਵਧਿਆ ਤੇ ਨਾਲ ਹੀ ਕਰਨਲ ਹੈਥਵੇਟ ਆਪਣੀਆਂ ਸਵਾਰੀ ਤੋਪਾਂ ਲੈ ਕੇ ਅਗੇ ਵਧਣ ਲਗਿਆ। ਉਹਨਾਂ ਦਾ ਨੁਕਸਾਨ ਹੋ ਰਿਹਾ ਸੀ ਪਰ ਉਹ ਤਦ ਤਕ ਵਧਦੇ ਗਏ ਜਦ ਤਕ ਖਾਲਸਿਆਂ ਦੀ ਅਟਿਲਰੀ ਦੇ ਬਿਲਕੁਲ ਨਜ਼ਦੀਕ ਨਹੀਂ ਪੁੱਜ ਗਏ, ਉਥੇ ਘਮਸਾਨ ਦਾ ਯੁਧ ਹੋਣ ਲਗਿਆ। ਬਾਕੀ ਦੇ ਅੰਗਰੇਜ਼ ਟੁਕੜਿਆਂ ਵਿਚ ਵੰਡ ਹੋ ਕੇ ਖਾਲਸਿਆਂ ਦੇ ਮੋਰਚਿਆਂ ਵਿਚ ਵੜ ਗਏ ਪਰ ਬਹੁਤ ਸਾਰੇ ਭੁੰਨੇ ਵੀ ਗਏ। ਬਾਹਟਵੀਂ ਪੈਦਲ ਡਿਵੀਯਨ ਦਾ ਕੁਝ ਪਲਾਂ ਵਿਚ ਹੀ ਲੋਹੜੇ ਦਾ ਨੁਕਸਾਨ ਹੋ ਗਿਆ। ਤੇਈ ਅਫਸਰਾਂ ਵਿਚੋਂ ਸਤਾਰਾਂ ਮਾਰੇ ਗਏ ਤੇ ਢਾਈ ਸੌ ਜਵਾਨ ਨਕਾਰਾ ਹੋ ਗਏ। ਇਸ ਦੇ ਮੁਕਾਬਲੇ ਖਾਲਸਾ ਫੌਜ ਦਾ ਨੁਕਸਾਨ ਘੱਟ ਹੋਇਆ ਸੀ। ਐਬਰਸ਼ਮ ਨੇ ਆਪਣੀ ਬ੍ਰਗੇਡ ਨੂੰ ਅਗੇ ਵਧਣ ਦਾ ਹੁਕਮ ਦਿਤਾ ਪਰ ਉਸ ਦੀਆਂ ਤਿੰਨ ਮੁੱਖ ਬਟਾਲੀਅਨਾਂ ਕੁਝ ਨਾ ਕਰ ਸਕੀਆਂ। ਥੋੜੇ ਚਿਰ ਦੀ ਲੜਾਈ ਵਿਚ ਹੀ ਸਿਪਾਹੀ ਬੌਂਦਲ ਗਏ ਤੇ ਨਜ਼ਦੀਕ ਦੇ ਇਕ ਖੂਹ ਤੇ ਪਾਣੀ ਪੀਣ ਜਾ ਲਗੇ। ਇਹਨਾਂ ਬਟਾਲੀਅਨਾਂ ਦੇ ਇਕ ਤਿਹਾਈ ਜਵਾਨ ਮਾਰੇ ਗਏ। ਜਿਸ ਪਾਸਿਓਂ ਲਿਟਰਲ ਦੀ ਫੌਜ ਹਮਲਾ ਕਰ ਰਹੀ ਸੀ ਉਧਰੋਂ ਪਿਸਤੌਲ ਚਲਣ ਦੀ ਅਵਾਜ਼ ਆਉਣੀ ਸ਼ੁਰੂ ਹੋ ਗਈ। ਇਸ ਦਾ ਮਤਲਬ ਬਹੁਤ ਨੇੜਲੀ ਲੜਾਈ ਹੋ ਰਹੀ ਸੀ। ਪਿਸਤੌਲਾਂ ਦੀ ਲੜਾਈ ਆਖਰੀ ਲੜਾਈ ਹੁੰਦੀ ਸੀ। ਬਰੂਦ ਭਰਨ ਨੂੰ ਵਕਤ ਲਗਣ ਕਾਰਨ ਇਹ ਲੜਾਈ ਬਹੁਤੀ ਕਾਰਗਰ ਨਹੀਂ ਹੁੰਦੀ। ਅੰਗਰੇਜ਼ਾਂ ਦੇ ਹੌਸਲੇ ਡਿਗਣ ਲਗੇ। ਹਿਊ ਗੱਫ ਨੇ ਉੱਚੀ ਅਵਾਜ਼ ਵਿਚ ਸਭ ਨੂੰ ਹੌਂਸਲਾ ਦਿੰਦਿਆਂ ਹੋਰ ਫੌਜ ਲਿਟਰਲ ਦੀ ਮੱਦਦ ਲਈ ਅਗੇ ਭੇਜੀ। ਇਸ ਹਮਲੇ ਵਿਚ ਬਰੁੱਕ ਦੀ ਡਿਵੀਯਨ ਕੁਝ ਕਾਮਯਾਬ ਹੋ ਰਹੀ ਸੀ ਪਰ ਉਸ ਦੇ ਮੇਜਰ ਨੂੰ ਵੀ ਗੋਲ਼ੀ ਲਗ ਗਈ। ਖਾਲਸੇ ਵਲੋਂ ਲਗਾਤਾਰ 'ਅੱਲਾ ਹੂ ਅਕਬਰ' ਤੇ 'ਬੋਲੇ ਸੋ ਨਿਹਾਲ' ਦੇ ਨਾਹਰਿਆਂ ਤੋਂ ਉਹਨਾਂ ਦੇ ਹੌਸਲਿਆਂ ਦਾ ਪਤਾ ਚਲਦਾ ਸੀ। ਉਹਨਾਂ ਦੇ ਧੌਂਸੇ ਤੇ ਨਗਾਰਿਆਂ ਦਾ ਸ਼ੋਰ ਹੋਰ ਉਚਾ ਹੋ ਰਿਹਾ ਸੀ।

ਮੁਦਕੀ ਦੀ ਲੜਾਈ ਵਿਚ ਅੰਗਰੇਜ਼ਾਂ ਨੇ ਸਿੱਖਾਂ ਦੇ ਤੋਪਖਾਨੇ ਉਪਰ ਕਬਜ਼ਾ ਕਰ ਲਿਆ ਸੀ ਪਰ ਹੁਣ ਇਥੇ ਖਾਲਸਾ ਫੌਜ ਨੇ ਤੋਪਖਾਨੇ ਤਕ ਪੁੱਜਣ ਦੇ ਰਾਹ ਵਿਚ ਮਾਈਨਜ਼ ਵਿਛਾ ਦਿਤੀਆਂ ਸਨ ਕਿ ਜੋ ਵੀ ਆਵੇ ਉਡਦਾ ਜਾਵੇ। ਅੰਗਰੇਜ਼ ਇਕ ਵਾਰ ਫਿਰ ਤੋਪਾਂ ਵਲ ਜਾਣ ਲਗੇ। ਉਹਨਾਂ ਦਾ ਬਹੁਤ ਨੁਕਸਾਨ ਹੋਇਆ ਪਰ ਉਹ ਕਿਸੇ ਨਾ ਕਿਸੇ ਤਰ੍ਹਾਂ ਤੋਪਖਾਨੇ ਤਕ ਪੁੱਜ ਗਏ। ਉਹ ਬਰੂਦ ਭਰਦੇ ਗੰਨਰਾਂ ਨੂੰ ਰੋਕਣ ਲਗੇ। ਗੰਨਰ ਅਗਿਓਂ ਡਟਵਾਂ ਮੁਕਾਬਲਾ ਕਰ ਰਹੇ ਸਨ ਪਰ ਅੰਗਰੇਜ਼ਾਂ ਨੇ ਇਕ ਵਾਰ ਫਿਰ ਗੰਨਰਾਂ ਨੂੰ ਦਬਾ ਲਿਆ। ਇਥੋਂ ਹੀ ਖਾਲਸਾ ਫੌਜ ਦੀ ਪੈਦਲ ਡਿਵੀਯਨ ਨੇ ਹਮਲਾ ਕਰ ਦਿਤਾ। ਗੰਨਰਾਂ ਨੂੰ ਦਬਾਉਣ ਆਏ ਅੰਗਰੇਜ਼ਾਂ ਦੇ ਸਾਰੇ ਸਿਪਾਹੀ ਮਾਰ ਦਿਤੇ। ਇੰਨੇ ਚਿਰ ਤਕ ਅੰਗਰੇਜ਼ਾਂ ਦੀ ਹੋਰ ਫੌਜ ਪੁੱਜ ਗਈ। ਸਿੱਖਾਂ ਨੇ ਪਿਸਤੌਲ ਕੱਢ ਲਏ। ਮੁਦਕੀ ਵਿਚ ਵੀ ਇਵੇਂ ਹੀ ਹੋਈ ਸੀ। ਪਿਸਤੌਲਾਂ ਤੋਂ ਬਾਅਦ ਤਲਵਾਰਾਂ ਨਾਲ ਲੜਾਈ ਹੁੰਦੀ ਜਿਸ ਵਿਚ ਅੰਗਰੇਜ਼ਾਂ ਦਾ ਲਾਭ ਹੋ ਜਾਂਦਾ। ਗਿਲਬਰਟ ਦੀ ਡਿਵੀਯਨ ਸਿੱਖਾਂ ਉਪਰ ਭਾਰੀ ਪੈਣ ਲਗੀ। ਵਾਈਟ ਦੀ ਤੀਜੀ ਲਾਈਟ ਡਰੈਗਨ ਵੀ ਇਕ ਪਾਸਿਓਂ ਸਿੱਖਾਂ ਦੇ ਰਸਾਲਿਆਂ ਵਿਚ ਜਾ ਵੜੀ। ਇਸ ਪਾਸੇ ਤੋਂ ਸਿੱਖ ਘੋੜ ਸਵਾਰ ਹਾਰ ਗਏ।

ਇਸ ਤੋਂ ਬਾਅਦ ਤੀਜੀ ਡਰੈਗਨ ਦੂਜੇ ਪਾਸੇ ਦੀ ਮੋਰਚਾਬੰਦੀ ਉਪਰ ਹਮਲਾ ਕਰਨ ਲਗੀ ਪਰ ਜਵਾਬੀ ਹਮਲਾ ਅਜਿਹਾ ਹੋਇਆ ਕਿ ਉਹਨਾਂ ਤੋਂ ਜ਼ਖਮੀ ਵੀ ਨਹੀਂ ਚੁੱਕ ਹੋਏ। ਇਕੋ ਸਮੇਂ ਕਈ ਮੋਰਚਿਆਂ ਤੇ ਲੜਾਈ ਹੋ ਰਹੀ ਸੀ। ਕਰਨਲ ਟੇਲਰ ਮਾਰਿਆ ਗਿਆ ਤੇ ਨਾਲ ਹੀ ਕਈ ਹੋਰ ਅਫਸਰ ਵੀ। ਕੁਝ ਮੋਰਚਿਆਂ ਤੋਂ ਅੰਗਰੇਜ਼ ਪਿੱਛੇ ਹਟਣ ਲਗੇ। ਹੈਰੀ ਸਮਿੱਥ ਆਪਣੀ ਫੌਜ ਲੈ ਕੇ ਅਗੇ ਵਧਿਆ ਤਾਂ ਵਾਪਸ ਦੌੜ ਰਹੇ ਫੌਜੀ ਉਸ ਨੂੰ ਮਿਲੇ। ਉਸ ਨੇ ਉਹਨਾਂ ਨੂੰ ਪਰੇਰ ਕੇ ਵਾਪਸ ਯੁੱਧ ਵਲ ਤੋਰ ਲਿਆ। ਖਾਲਸੇ ਵਲੋਂ ਦੀਵਾਨ ਅਯੁਧਿਆ ਪ੍ਰਸ਼ਾਦ ਦੀ ਫੌਜ-ਏ ਖਾਸ ਆ ਰਹੀ ਸੀ। ਮੇਜਰ ਬਰੌਡਫੁੱਟ ਆਪਣੇ ਘੋੜੇ ਤੇ ਚੜ ਕੇ ਹੈਰੀ ਸਮਿੱਥ ਨੂੰ ਖਾਲਸੇ ਦੀ ਆ ਰਹੀ ਬਟਾਲੀਅਨ ਬਾਰੇ ਦੱਸਣ ਗਿਆ ਪਰ ਚਾਰੇ ਪਾਸੇ ਧੂੜ ਤੇ ਧੂੰਆਂ ਸੀ, ਸ਼ਾਮ ਵੀ ਹੋ ਰਹੀ ਸੀ। ਅੰਗਰੇਜ਼ਾਂ ਨੂੰ ਸਿੱਖ ਸਿਪਾਹੀ ਦਿਸ ਹੀ ਨਹੀਂ ਸਨ ਰਹੇ। ਅੰਗਰੇਜ਼ਾਂ ਦਾ ਝੰਡਾ ਚੁੱਕਣ ਵਾਲੇ ਕਈ ਸਿਪਾਹੀ ਮਾਰੇ ਜਾ ਚੁੱਕੇ ਸਨ। ਝੰਡਾ ਚੁੱਕਣ ਵਾਲਾ ਮਰਦਾ ਤਾਂ ਉਸ ਦੇ ਮਗਰਲਾ ਸਿਪਾਹੀ ਝੰਡੇ ਨੂੰ ਲੈ ਕੇ ਅਗੇ ਤੁਰਨ ਲਗਦਾ। ਇਸ ਗੋਲਾਬਾਰੀ ਵਿਚ ਅੰਗਰੇਜ਼ਾਂ ਦਾ ਸਭ ਤੋਂ ਚਰਚਿਤ ਮੇਜਰ ਬਰੌਡਫੁੱਟ ਮਾਰਿਆ ਗਿਆ ਜਿਸ ਦਾ ਲਹੌਰ ਦੇ ਬਹੁਤ ਸਾਰੇ ਅਮੀਰਾਂ ਤੇ ਸਰਦਾਰਾਂ ਸਮੇਤ ਰਾਜਾ ਗੁਲਾਬ ਸਿੰਘ ਦੇ ਲੈਣ ਦੇਣ ਚਲ ਰਿਹਾ ਸੀ।

ਅਚਾਨਕ ਸਿੱਖਾਂ ਦੇ ਮੈਗਜ਼ੀਨ ਸ਼ੈਕਸ਼ਨ ਵਿਚ ਅੱਗ ਲਗ ਗਈ ਜਿਸ ਨਾਲ ਉਹਨਾਂ ਦਾ ਬਹੁਤ ਨੁਕਸਾਨ ਹੋ ਗਿਆ ਪਰ ਫਿਰ ਵੀ ਉਹਨਾਂ ਦਾ ਹੱਥ ਕੁਝ ਕੁ ਉਪਰ ਜਾ ਰਿਹਾ ਸੀ। ਅੰਗਰੇਜ਼ ਫੌਜ ਟੁਕੜਿਆਂ ਵਿਚ ਖਿੰਡਰ ਗਈ ਸੀ। ਮੇਜਰ ਜੇ. ਬੀ. ਗੱਫ ਹੈਰੀ ਸਮਿੱਥ ਨਾਲ ਆ ਰਲਿਆ। ਹੁਣ ਉਹਨਾਂ ਕੋਲ ਤਿੰਨ ਹਜ਼ਾਰ ਦੇ ਕਰੀਬ ਸਿਪਾਹੀ ਸਨ ਜੋ ਕਿ ਹਮਲੇ ਲਈ ਵੱਡੀ ਨਫਰੀ ਸੀ। ਉਹਨਾਂ ਨੇ ਹਮਲਾ ਕੀਤਾ, ਇਥੇ ਸਿੱਖ ਆਪਣੇ ਮੋਰਚਿਆਂ ਵਿਚ ਲੜਦੇ ਰਹੇ, ਗਿਣਤੀ ਵਿਚ ਘੱਟ ਸਨ ਪਰ ਉਹਨਾਂ ਨੇ ਹਾਰ ਨਾ ਮੰਨੀ ਤੇ ਡਟੇ ਰਹੇ। ਅੰਗਰੇਜ਼ਾਂ ਦੀ ਪਕੜ ਢਿਲੀ ਪੈਣ ਲਗੀ। ਹੈਰੀ ਸਮਿੱਥ ਨੇ ਸਿੱਖਾਂ ਦੀ ਘੇਰਾਬੰਦੀ ਕਰ ਲਈ ਤੇ ਆਪਣਾ ਘੇਰਾ ਛੋਟਾ ਕਰਦਾ ਅਗੇ ਵਧਣ ਲਗਿਆ। ਪਿਛਿਓਂ ਸਿੱਖ ਤੋਪਾਂ ਨੇ ਅਜਿਹੀ ਗੋਲਾਬਾਰੀ ਕੀਤੀ ਕਿ ਹੈਰੀ ਸਮਿੱਥ ਨੂੰ ਭਾਜੜਾਂ ਪੈ ਗਈਆਂ, ਉਸ ਨੇ ਹਮਲਾ ਜਾਰੀ ਰੱਖਣ ਦਾ ਵਿਖਾਵਾ ਕਰਦਿਆਂ ਪਿੱਛੇ ਹਟਣਾ ਸ਼ੁਰੂ ਕਰ ਦਿਤਾ।

ਕਮਾਂਡਰ ਇਨ ਚੀਫ ਹਿਊ ਗੱਫ ਸਮਝ ਗਿਆ ਕਿ ਅੰਗਰੇਜ਼ ਹਾਰ ਰਹੇ ਹਨ ਭਾਵੇਂ ਉਹਨਾਂ ਨੇ ਸਿੱਖਾਂ ਦੇ ਕਈ ਮੋਰਚਿਆਂ ਉਪਰ ਕਬਜ਼ਾ ਕਰ ਲਿਆ ਹੋਇਆ ਸੀ। ਹੁਣ ਹਨੇਰਾ ਵੀ ਵਧਣ ਲਗਿਆ ਸੀ। ਉਸ ਨੇ ਆਪਣੀ ਫੌਜ ਅੰਦਰਲੀ ਘਬਰਾਹਟ ਵੀ ਭਾਂਪ ਲਈ ਸੀ। ਉਸ ਲਈ ਇਕ ਡਰ ਇਹ ਵੀ ਪੈਦਾ ਹੋ ਗਿਆ ਕਿ ਕਿਧਰੇ ਉਸ ਦੇ ਸੈਨਿਕ ਬੇਦਿਲ ਹੋ ਕੇ ਇਕ ਦੂਜੇ ਨੂੰ ਹੀ ਨਾ ਮਾਰਨ ਲਗ ਪੈਣ। ਉਸ ਨੇ ਬਿਗਲ ਵਜਵਾ ਕੇ ਫੌਜ ਨੂੰ ਪਿੱਛੇ ਬੁਲਵਾ ਲਿਆ।

ਇਕ ਪਾਸੇ ਯੂਰਪੀਅਨ ਲਾਈਟ ਇਨਫੈਂਟਰੀ ਹਾਲੇ ਵੀ ਲੜ ਰਹੀ ਸੀ ਪਰ ਉਸ ਦੇ ਜਵਾਨ ਇੰਨੇ ਪਿਆਸੇ ਸਨ ਕਿ ਇਕ ਖੂਹ ਦਿਸਿਆ ਤਾਂ ਵਰਦੀ ਗੋਲ਼ੀ ਵਿਚ ਹੀ ਪਾਣੀ ਪੀਣ ਜਾ ਲਗੇ। ਪਾਣੀ ਪੀਂਦੇ ਹੀ ਬਹੁਤ ਸਾਰੇ ਫੌਜੀ ਮਾਰੇ ਗਏ। ਲੈਫਟੀਨੈਂਟ ਗ੍ਰੇਵਿਲ ਨੇ ਨੇੜੇ ਪੈਂਦੇ ਇਕ ਪਿੰਡ ਉਪਰ ਕਬਜ਼ਾ ਕਰ ਲਿਆ ਜਿਸ ਦਾ ਕੋਈ ਵੀ ਫੌਜੀ ਮਹੱਤਵ ਨਹੀਂ ਸੀ। ਹਿਊ ਗੱਫ ਨੇ ਸਾਰੀ ਫੌਜ ਨੂੰ ਹੀ ਅਰਾਮ ਕਰਨ ਦਾ ਹੁਕਮ ਦੇ ਦਿਤਾ ਤੇ ਫੌਜ ਲੜਾਈ ਤੋਂ ਪਹਿਲਾਂ ਵਾਲੀ ਜਗਾਹ ਵਾਪਸ ਆ ਗਈ। ਸਿੱਖਾਂ ਨੇ ਕਾਹਲੀ ਨਾਲ ਗੁਆਏ ਹੋਏ ਮੋਰਚਿਆਂ ਉਪਰ ਮੁੜ ਕੇ ਕਬਜ਼ਾ ਕਰ ਲਿਆ। ਦੋਨਾਂ ਧਿਰਾਂ ਦੀ ਬਹੁਤ ਤਬਾਹੀ ਹੋਈ ਪਰ ਇੰਨੀ ਤਬਾਹੀ ਦਾ ਕੋਈ ਨਤੀਜਾ ਨਾ ਨਿਕਲਿਆ। ਦੋਵੇਂ ਫੌਜਾਂ ਆਪੋ ਆਪਣੇ ਸਵੇਰ ਵਾਲੇ ਟਿਕਾਣਿਆਂ ਤੇ ਡੱਟੀਆਂ ਹੋਈਆਂ ਸਨ।

ਅੰਗਰੇਜ਼ਾਂ ਦੇ ਕੈਂਪ ਵਿਚ ਮਾਤਮ ਸੀ। ਇਹ ਪਹਿਲੀ ਵਾਰ ਸੀ ਕਿ ਯੁੱਧ ਦਾ ਕੋਈ ਨਤੀਜਾ ਨਾ ਨਿਕਲਿਆ ਹੋਵੇ। ਗੱਫ ਨੂੰ ਇਹ ਆਪਣੀ ਹਾਰ ਹੀ ਜਾਪ ਰਹੀ ਸੀ। ਉਹ ਆਪਣੇ ਮਤਿਹਤ ਅਫਸਰ ਹੈਰੀ ਓਕਫੀਲਡ ਨੂੰ ਕਹਿਣ ਲਗਿਆ,

"ਔਫੀਸਰ, ਇਕ ਘੜੀ ਰੋਸ਼ਨੀ ਹੋਰ ਮਿਲ ਜਾਂਦੀ ਤਾਂ ਜਿੱਤ ਸਾਡੀ ਹੁੰਦੀ।"

"ਸਰ, ਬਿਲਕੁਲ ਠੀਕ ਕਿਹਾ।"

ਅਫਸਰ ਨੇ ਜਵਾਬ ਦਿਤਾ ਪਰ ਦੋਨਾਂ ਨੂੰ ਹੀ ਪਤਾ ਸੀ ਕਿ ਉਹ ਝੂਠ ਬੋਲ ਰਹੇ ਹਨ। ਹਿਊ ਗੱਫ ਨੂੰ ਗਵਰਨਰ ਜਨਰਲ ਉਪਰ ਗੁੱਸਾ ਵੀ ਆ ਰਿਹਾ ਸੀ ਕਿ ਉਸ ਨੇ ਉਸ ਦੀ ਗੱਲ ਕਿਉਂ ਨਹੀਂ ਮੰਨੀ। ਜੇ ਲਿਟਰਲ ਦੀ ਉਡੀਕ ਕੀਤੇ ਬਿਨਾਂ ਹੀ ਹਮਲਾ ਕਰ ਦਿਤਾ ਜਾਂਦਾ ਤਾਂ ਸ਼ਾਇਦ ਉਹਨਾਂ ਦਾ ਪਲੜਾ ਭਾਰੀ ਰਹਿੰਦਾ। ਗਵਰਨਰ ਜਨਰਲ ਵੀ ਨਮੋਸ਼ੀ ਜਿਹੀ ਵਿਚ ਸੀ। ਉਸ ਨੇ ਵੀ ਇਹ ਨਹੀਂ ਸੋਚਿਆ ਕਿ ਉਸ ਸਿੱਖਾਂ ਨੂੰ ਹਰਾ ਨਹੀਂ ਸਕਣਗੇ। ਇਵੇਂ ਬਰਾਬਰ ਰਹਿਣਾ ਵੀ ਹਾਰ ਵਾਂਗ ਹੀ ਸੀ।

ਹੈਰੀ ਸਮਿੱਥ ਆਪਣੇ ਸੈਨਿਕਾਂ ਨਾਲ ਇਕ ਪਾਸੇ ਖੜਾ ਸੋਚ ਰਿਹਾ ਸੀ ਕਿ ਰਾਤ ਦੇ ਹਨੇਰੇ ਵਿਚ ਹੀ ਸਿੱਖਾਂ ਉਪਰ ਹਮਲਾ ਕਰ ਦਿਤਾ ਜਾਵੇ। ਨਜ਼ਦੀਕ ਹੀ ਬਾਹਟਵੀਂ ਰਜਮੈਂਟ ਦੇ ਜਵਾਨ ਅੱਗ ਸੇਕ ਰਹੇ ਸਨ ਤੇ ਉਹਨਾਂ ਨੂੰ ਕੁਝ ਕੁ ਰਮ ਵੀ ਪੀਣ ਲਈ ਮਿਲੀ ਹੋਈ ਸੀ। ਉਹਨਾਂ ਦਾ ਕਮਾਂਡਰ ਹੈਰੀ ਸਮਿੱਥ ਨੂੰ ਕਹਿਣ ਲਗਿਆ,

"ਮੇਜਰ ਜਨਰਲ, ਚਲੋ ਵਾਪਸ ਫਿਰੋਜ਼ਪੁਰ ਚਲਦੇ ਹਾਂ, ਇਥੇ ਹੁਣ ਮੌਤ ਸਿਵਾਏ ਕੁਝ ਨਹੀਂ, ਦੇਖੋ ਦੁਸ਼ਮਣ ਦੇ ਕੈਂਪਾਂ ਜਿੱਤ ਦੇ ਜਸ਼ਨ ਮਨਾਏ ਜਾ ਰਹੇ ਨੇ।"

ਉਸ ਨੇ ਖਾਲਸਾ ਫੌਜ ਵਲੋਂ ਲਗਾਏ ਜਾ ਰਹੇ ਨਾਹਰਿਆਂ ਤੇ ਵਜ ਰਹੇ ਨਗਾਰਿਆਂ ਵਲ ਇਸ਼ਾਰਾ ਕੀਤਾ। ਅੰਗਰੇਜ਼ ਤਾਂ ਡਰਦੇ ਅੱਗ ਵੀ ਨਹੀਂ ਸਨ ਬਾਲ ਰਹੇ ਕਿ ਸਿੱਖਾਂ ਨੂੰ ਹਮਲਾ ਕਰਨ ਲਈ ਨਿਸ਼ਾਨਾ ਨਾ ਮਿਲ ਜਾਵੇ। ਹੈਰੀ ਸਮਿੱਥ ਨੇ ਗੁੱਸੇ ਵਿਚ ਆਉਂਦਿਆਂ ਕਿਹਾ,

"ਨਹੀਂ ਔਫੀਸਰ, ਕਦੇ ਵੀ ਨਹੀਂ! ਜੋ ਵੀ ਹੋਵੇ ਜੰਗੇ ਮੈਦਾਨ ਵਿਚ ਹੀ ਰਹਾਂਗਾ ਮੈਂ, ...ਪਰ ਤੁਸੀਂ ਇਹ ਗੱਲ ਕਿਉਂ ਕਹਿ ਰਹੇ ਹੋ।"

"ਕਿਉਂਕਿ ਫੌਜ ਆਪਣੀ ਹਾਰ ਚੁੱਕੀ ਏ, ਮਰਨ ਨਾਲੋਂ ਵਾਪਸ ਫਿਰੋਜ਼ਪੁਰ ਜਾਣਾ ਹੀ ਬੇਹਤਰ ਏ, ਇਹਨਾਂ ਸਿੱਖਾਂ ਦਾ ਕੀ ਏ, ਇਹ ਤਾਂ ਪਹਿਲਾਂ ਈ ਵਿਕੇ ਹੋਏ ਨੇ, ਖਰੀਦ ਲਵਾਂਗੇ, ਹੋਰ ਵੱਡੀ ਕੀਮਤ ਦੇ ਦੇਵਾਂਗੇ, ਲੜਾਈ ਵਿਚ ਮਰਨ ਦਾ ਕੀ ਫਾਇਦਾ ਏ?"

ਉਸ ਦੀਆਂ ਗੱਲਾਂ ਨਾਲ ਹੈਰੀ ਸਮਿੱਥ ਦਾ ਵੀ ਦਿਲ ਬੈਠਣ ਲਗਿਆ ਪਰ ਬਾਹਰੋਂ ਉਹ ਪੂਰੇ ਹੌਂਸਲੇ ਵਿਚ ਦਿਸ ਰਿਹਾ ਸੀ। ਵੈਸੇ ਉਹਨਾਂ ਦਾ ਨੁਕਸਾਨ ਬਹੁਤ ਹੋ ਚੁਕਿਆ ਸੀ ਹੁਣ ਅਸਲਾ ਵੀ ਸਾਵਾਂ ਹੀ ਸੀ। ਦੂਜੇ ਪਾਸੇ ਸਿੱਖਾਂ ਦੇ ਹੌਸਲੇ ਵੀ ਬੁਲੰਦ ਸਨ ਤੇ ਜਾਪਦਾ ਸੀ ਕਿ ਉਹਨਾਂ ਕੋਲ ਹਾਲੇ ਵੀ ਅਸਲੇ ਦਾ ਬਹੁਤ ਵੱਡਾ ਭੰਡਾਰ ਸੀ। ਬਹੁਤ ਸਾਰੇ ਹੋਰ ਅਫਸਰ ਵੀ ਹਿਊ ਗੱਫ ਨੂੰ ਇਹੋ ਸਲਾਹਾਂ ਦੇ ਰਹੇ ਸਨ ਪਰ ਗੱਫ ਦਾ ਨਾਂ ਬਹੁਤ ਵੱਡਾ ਸੀ ਉਹ ਆਪਣੇ ਨਾਂ ਨੂੰ 'ਭੱਜਣ' ਦਾ ਦਾਗ ਨਹੀਂ ਸੀ ਲਵਾਉਣਾ ਚਾਹੁੰਦਾ। ਉਸ ਨੇ ਉਸੇ ਵੇਲੇ ਹੀ ਗਵਰਨਰ ਜਨਰਲ ਨਾਲ ਬੈਠਕ ਕੀਤੀ ਤੇ ਕਹਿਣ ਲਗਿਆ,

"ਸਰ, ਤੁਸੀਂ ਜਾਣਦੇ ਹੋ ਕਿ ਮੈਂ ਜ਼ਿੰਦਗੀ ਵਿਚ ਬਹੁਤ ਕੁਝ ਦੇਖਿਆ ਏ ਪਰ ਨਿਮੋਸ਼ੀ ਨਹੀਂ ਦੇਖੀ, ਮੈਨੂੰ ਮੈਦਾਨ ਵਿਚ ਮਰਨ ਤੋਂ ਡਰ ਨਹੀਂ ਲਗਦਾ ਪਰ ਭੱਜਣ ਦੀ ਨਮੋਸ਼ੀ ਨਹੀਂ ਝੱਲ ਸਕਦਾ ਇਸ ਲਈ ਮੈਂ ਆਖਰੀ ਦਮ ਤਕ ਲੜਾਂਗਾ ਭਾਵੇਂ ਇਕੱਲਾ ਹੀ ਲੜਾਂ।"

"ਮੈਂ ਤੁਹਾਡੇ ਨਾਲ ਸਹਿਮਤ ਹਾਂ ਕਮਾਂਡਰ ਪਰ ਜਾਪਦਾ ਏ ਕਿ ਸਾਡੀ ਹਾਰ ਅਟੱਲ ਏ।"

"ਸਰ, ਹੁੰਦੀ ਏ ਤਾਂ ਹੋਵੇ, ਸਦਾ ਜਿੱਤ ਈ ਤਾਂ ਨਹੀਂ ਹੁੰਦੀ ਪਰ ਭੱਜਣ ਵਰਗੀ ਬੁਜ਼ਦਿਲੀ ਨਾਲੋਂ ਹਾਰ ਮਨਜੂਰ ਏ।"

"ਠੀਕ ਏ, ਇਕ ਹੋਰ ਵੀ ਗੱਲ ਏ ਕਿ ਜੇ ਅਸੀਂ ਇਸ ਵੇਲੇ ਹਾਰ ਮੰਨ ਲਈਏ ਤਾਂ ਘੱਟੋ ਘੱਟ ਆਪਣੇ ਜ਼ਖਮੀਆਂ ਨੂੰ ਤਾਂ ਚੁੱਕ ਸਕੀਏ, ਇੰਨੀ ਠੰਡ ਵਿਚ ਤਾਂ ਉਵੇਂ ਹੀ ਨਹੀਂ ਬਚਣਾ ਕਿਸੇ ਨੇ।"

ਹਾਰਡਿੰਗ ਦੀ ਸਲਾਹ 'ਤੇ ਗੱਫ ਸੋਚਣ ਲਗਿਆ। ਹਾਰਡਿੰਗ ਨੇ ਮੇਜਰ ਕਰੀ ਨੂੰ ਬਾਕੀਆਂ ਸਭ ਤੋਂ ਪਰਦੇ ਨਾਲ ਕਿਹਾ,

"ਮੇਜਰ, ਸਾਡੀ ਹਾਰ ਹੁਣ ਸਾਹਮਣੇ ਖੜੀ ਏ, ਤੁਸੀਂ ਜਲਦੀ ਤੋਂ ਜਲਦੀ ਫੌਜ ਦੇ ਸਾਰੇ ਜ਼ਰੂਰੀ ਦਸਤਾਵੇਜ਼ ਜਲ਼ਾ ਦੇਵੋ ਤਾਂ ਜੋ ਦੁਸ਼ਮਣ ਦੇ ਹੱਥ ਨਾ ਲਗ ਸਕਣ।"

ਮੇਜਰ ਕਰੀ ਇਸ ਗੱਲ ਨਾਲ ਬਹੁਤ ਘਬਰਾ ਗਿਆ। ਜਦ ਵੱਡਾ ਅਫਸਰ ਹੀ ਇਹ ਗੱਲ ਕਹੇ ਤਾਂ ਛੋਟੇ ਅਫਸਰਾਂ ਤਾਂ ਦਿਲ ਛੱਡਣਾ ਹੀ ਹੋਇਆ। ਉਸ ਨੇ ਜ਼ਰਾ ਕੁ ਹੌਸਲਾ ਫੜਿਆ ਤੇ ਸੁਝਾ ਦਿੰਦਿਆਂ ਕਿਹਾ,

"ਸਰ, ਹਾਲੇ ਹੋਰ ਦੇਖ ਲਈਏ, ਤੁਸੀਂ ਯਕੀਨ ਜਾਣੋਂ ਕਿ ਮੈਂ ਸਾਰੇ ਦਸਤਾਵੇਜ਼ ਆਪਣੇ ਕਾਬੂ ਵਿਚ ਰਖਾਂਗਾ ਤੇ ਲੋੜ ਪੈਣ 'ਤੇ ਇਕ ਦਮ ਇਹਨਾਂ ਨੂੰ ਅੱਗ ਲਗਾ ਦੇਵਾਂਗਾ, ਦੁਸ਼ਮਣ ਦੇ ਹੱਥ ਵਿਚ ਬਿਲਕੁਲ ਨਹੀਂ ਆਉਣ ਦੇਵਾਂਗਾ।"

ਉਹ ਰਾਤ ਅੰਗਰੇਜ਼ਾਂ ਲਈ ਬਹੁਤ ਭਿਆਨਕ ਸੀ। ਬਾਕੀ ਬਚਦੀ ਫੌਜ ਵਰਦੀ ਵਿਚ ਹੀ ਸੁੱਤੀ, ਕਈ ਅਫਸਰਾਂ ਨੇ ਘੋੜਿਆਂ ਉਪਰ ਹੀ ਰਾਤ ਲੰਘਾਈ। ਗੱਫ ਨੇ ਬਾਕੀ ਬਚਦੀ ਫੌਜ ਨੂੰ ਇਕ ਥਾਂਵੇਂ ਇਕੱਠੀ ਕਰਨ ਦਾ ਹੁਕਮ ਦੇ ਦਿਤਾ।

ਖਾਲਸਾ ਫੌਜ ਦਾ ਭਾਵੇਂ ਬਹੁਤ ਨੁਕਸਾਨ ਹੋਇਆ ਸੀ ਪਰ ਹਾਲੇ ਵੀ ਪੂਰਾ ਉਤਸ਼ਾਹ ਸੀ। ਉਹਨਾਂ ਨੂੰ ਭਰੋਸਾ ਸੀ ਕਿ ਉਹਨਾਂ ਅੰਗਰੇਜ਼ਾਂ ਦਾ ਬਹੁਤ ਨੁਕਸਾਨ ਕੀਤਾ ਹੈ ਪਰ ਇਹ ਨਹੀਂ ਸੀ ਪਤਾ ਕਿ ਅੰਗਰੇਜ਼ ਫੌਜ ਹਥਿਆਰ ਸੁਟਣ ਲਈ ਤਿਆਰ ਹੈ। ਫਿਰ ਵੀ ਉਹਨਾਂ

ਨੂੰ ਜੰਗ ਨਾ ਜਿੱਤ ਸਕਣ ਕਾਰਨ ਸਿੱਖ ਫੌਜ ਦੇ ਜਰਨੈਲਾਂ ਅੰਦਰ ਗੁੱਸਾ ਵੀ ਸੀ। ਇਕ ਵਾਰ ਫਿਰ ਉਹਨਾਂ ਦੇ ਗੁੱਸੇ ਦਾ ਸ਼ਿਕਾਰ ਲਾਲ ਸਿੰਘ ਬਣਨ ਲਗਿਆ। ਪੰਜ ਜਰਨੈਲਾਂ ਨੇ ਸਲਾਹ ਕੀਤੀ ਕਿ ਤੜਕਸਾਰ ਹੀ ਲਾਲ ਸਿੰਘ ਨੂੰ ਮਾਰ ਦਿਤਾ ਜਾਵੇ। ਸਵੇਰ ਦੇ ਪਹੁਫੁਟਾਲੇ ਤੋਂ ਪਹਿਲਾਂ ਹੀ ਲਾਲ ਸਿੰਘ ਦੇ ਤੰਬੂ ਉਪਰ ਜ਼ੋਰਦਾਰ ਗੋਲਾਬਾਰੀ ਸ਼ੁਰੂ ਹੋ ਗਈ ਜਿਹੜੀ ਕੁਝ ਪਲ ਤਕ ਚਲਦੀ ਰਹੀ। ਫਿਰ ਤੰਬੂ ਅੰਦਰ ਜਾ ਕੇ ਦੇਖਿਆ ਤਾਂ ਉਥੇ ਕੋਈ ਵੀ ਨਹੀਂ ਸੀ। ਲਾਲ ਸਿੰਘ ਨੂੰ ਰਾਤ ਹੀ ਖਬਰ ਮਿਲ ਗਈ ਸੀ ਤੇ ਉਹ ਤੰਬੂ ਛੱਡ ਭੱਜ ਗਿਆ ਸੀ। ਖਾਲਸਾ ਫੌਜ ਇਕ ਵਾਰ ਫਿਰ ਆਪਣੇ ਕਮਾਂਡਰ ਇਨ ਚੀਫ ਤੋਂ ਬਿਨਾਂ ਲੜਨ ਦੀ ਤਿਆਰੀ ਕਰਨ ਲਗੀ।

ਅਗਲੀ ਸਵੇਰ ਲੜਾਈ ਲਈ ਹੈਰੀ ਸਮਿੱਥ ਨੇ ਤੋਪਾਂ ਬੀੜ ਲਈਆਂ। ਫੌਜ ਵੀ ਤਿਆਰ ਖੜੀ ਸੀ। ਹਿਊ ਗੱਫ ਸੱਜੇ ਪਾਸੇ ਤੇ ਹਾਰਡਿੰਗ ਖੱਬੇ ਪਾਸੇ ਰਹਿ ਕੇ ਕਮਾਂਡ ਦੇਣ ਲਈ ਤਿਆਰ ਸਨ। ਅੰਗਰੇਜ਼ਾਂ ਕੋਲ ਅਸਲਾ ਵੀ ਘੱਟ ਤੇ ਫੌਜ ਵਿਚ ਲੜਨ ਦੀ ਹਿੰਮਤ ਵੀ ਨਹੀਂ ਸੀ ਪਰ ਉਹਨਾਂ ਦੇ ਕਮਾਂਡਰ ਉੱਚੀ ਉੱਚੀ ਆਵਾਜ਼ ਵਿਚ ਹੌਂਸਲਾ ਦਿੰਦੇ ਜਾ ਰਹੇ ਸਨ। ਦਿਨ ਚੜੇ ਕੈਪਟਨ ਮਿਲਸ ਨੇ ਅਗੇ ਲੰਘ ਕੇ ਸਿੱਖਾਂ ਉਪਰ ਹਮਲਾ ਕਰ ਦਿਤਾ। ਸਿੱਖਾਂ ਨੇ ਜਵਾਬੀ ਕਾਰਵਾਈ ਕੀਤੀ ਤੇ ਤੋਪਾਂ ਵਾਲੇ ਤਿੰਨ ਗੱਡੇ ਜ਼ਾਇਆ ਕਰ ਕੇ ਰੱਖ ਦਿਤੇ। ਫਿਰ ਦੋਨੋਂ ਪਾਸੇ ਦੀਆਂ ਫੌਜਾਂ ਕੁਝ ਦੇਰ ਲਈ ਚੁੱਪ ਕਰ ਗਈਆਂ। ਹਿਊ ਗੱਫ ਜਲਦੀ ਹੀ ਇਕ ਪਾਸਾ ਕਰਨਾ ਚਾਹੁੰਦਾ ਸੀ। ਉਸ ਨੇ ਫੈਸਲਾ ਕਰ ਲਿਆ ਹੋਇਆ ਸੀ ਕਿ ਆਪਣੀ ਫੌਜ ਦਾ ਹੋਰ ਨੁਕਸਾਨ ਨਹੀਂ ਕਰਵਾਵੇਗਾ ਤੇ ਇਕ ਵੱਡੀ ਕੋਸ਼ਿਸ਼ ਤੋਂ ਬਾਅਦ ਹਥਿਆਰ ਸੁਟ ਦੇਵੇਗਾ। ਲੜਾਈ ਚਲ ਰਹੀ ਸੀ। ਤੋਪਾਂ ਅੱਗ ਉਗਲ ਰਹੀਆਂ ਸਨ। ਤਲਵਾਰਾਂ-ਨੇਜ਼ੇ ਆਪਸ ਵਿਚ ਭਿੜ ਰਹੇ ਸਨ। ਉਸ ਨੇ ਦੇਖਿਆ ਕਿ ਅਚਾਨਕ ਸਿੱਖ ਫੌਜ ਢਿਲੀ ਪੈਣ ਲਗੀ। ਅੰਗਰੇਜ਼ ਹੈਰਾਨ ਹੋ ਰਹੇ ਸਨ ਤੇ ਨਾਲ ਦੀ ਨਾਲ ਉਹਨਾਂ ਨੂੰ ਕੁਝ ਹੌਸਲਾ ਵੀ ਮਿਲ ਰਿਹਾ ਸੀ। ਥੋੜੀ ਥੋੜੀ ਲੜਾਈ ਦੁਪਿਹਰ ਤਕ ਚਲਦੀ ਰਹੀ। ਦੁਪਿਹਰ ਦੀ ਘੜੀ ਖਬਰ ਆਈ ਕਿ ਤੇਜ ਸਿੰਘ ਆਪਣੇ ਤੀਹ ਹਜ਼ਾਰ ਸਿਪਾਹੀ ਲੈ ਕੇ ਖਾਲਸਾ ਫੌਜ ਨਾਲ ਆ ਰਲਿਆ ਹੈ। ਹਿਊ ਗੱਫ ਸਮਝ ਗਿਆ ਕਿ ਹੁਣ ਸਭ ਖਤਮ ਹੈ। ਭਾਵੇਂ ਤੇਜ ਸਿੰਘ ਉਹਨਾਂ ਨਾਲ ਮਿਲਿਆ ਹੋਇਆ ਸੀ ਪਰ ਉਸ ਦੀ ਫੌਜ ਤਾਂ ਲੜਨ ਲਈ ਅਗੇ ਆਵੇਗੀ ਹੀ। ਉਸ ਨੇ ਮਨ ਹੀ ਮਨ ਹਥਿਆਰ ਸੁਟਣ ਬਾਰੇ ਸੋਚ ਲਿਆ। ਆਪਣੇ ਕੁਝ ਖਾਸ ਅਫਸਰਾਂ ਨੂੰ ਵੀ ਇਸ ਬਾਰੇ ਦਸ ਦਿਤਾ। ਮੁੱਦਕੀ ਦੀ ਲੜਾਈ ਤੋਂ ਉਸ ਨੇ ਦੇਖ ਲਿਆ ਸੀ ਕਿ ਸਿੱਖ ਫੌਜ ਤਾਂ ਬਿਨਾਂ ਕਮਾਂਡਰ ਦੇ ਵੀ ਲੜ ਸਕਦੀ ਹੈ। ਇਸੇ ਦੁਰਮਿਆਨ ਉਸ ਨੂੰ ਇਕ ਹੋਰ ਮਾੜੀ ਖਬਰ ਮਿਲੀ ਕਿ ਕੈਪਟਨ ਲੁਮਲੇ ਨੇ ਆਪਣੇ ਐਡਜੂਡੈਂਟ-ਜਨਰਲ ਦਾ ਅਧਿਕਾਰ ਵਰਤਦੇ ਹੋਏ ਆਪਣੀ ਅਟਿਲਰੀ ਨੂੰ ਫਿਰੋਜ਼ਪੁਰ ਜਾਣ ਦਾ ਹੁਕਮ ਦੇ ਦਿਤਾ ਹੈ। ਹਿਊ ਗੱਫ ਨੇ ਉਸ ਨੂੰ ਰੋਕਣ ਲਈ ਸੁਨੇਹੇ ਭੇਜੇ ਪਰ ਉਹ ਨਾ ਮੁੜਿਆ। ਹੁਣ ਹਿਊ ਗੱਫ ਕੋਲ ਨਾ ਕੋਈ ਅਸਲਾ ਸੀ ਤੇ ਨਾ ਹੀ ਵੱਡੀ ਫੌਜ ਤੇ ਸਾਹਮਣੇ ਤੇਜ ਸਿੰਘ ਦੀ ਤਰੋਤਾਜ਼ਾ ਤੀਹ ਹਜ਼ਾਰ ਫੌਜ ਖੜੀ ਸੀ। ਗੱਫ ਨੇ ਆਪਣੇ ਮਤਿਹਤ ਅਫਸਰ ਨੂੰ ਕਿਹਾ,

"ਇਸ ਵੱਡੀ ਫੌਜ ਦਾ ਅਸੀਂ ਮੁਕਾਬਲਾ ਕਿਸੇ ਵੀ ਹਾਲਤ ਵਿਚ ਨਹੀਂ ਕਰ ਸਕਦੇ, ਹੁਣ ਹੋਰ ਨੁਕਸਾਨ ਕਰਾਉਣ ਦਾ ਕੋਈ ਕੰਮ ਨਹੀਂ, ਆਪਣੀ ਹਾਰ ਦਾ ਬਿਗਲ ਵਜਾ ਦਿਓ।"

ਮਤਿਹਤ ਅਫਸਰ ਹਾਲੇ ਉਸ ਦੀ ਗੱਲ ਸੁਣ ਹੀ ਰਿਹਾ ਸੀ ਕਿ ਫੌਜ ਨੂੰ ਪਿੱਛੇ ਮੁੜਨ ਦੇ ਹੁਕਮ ਦਾ ਬਿਗਲ ਵੱਜ ਗਿਆ। ਇਹ ਅੰਗਰੇਜ਼ਾਂ ਦਾ ਬਿਗਲ ਨਹੀਂ ਬਲਕਿ ਤੇਜ ਸਿੰਘ ਦੀ ਫੌਜ ਦਾ ਸੀ। ਉਸ ਨੇ ਹਮਲਾ ਕਰਨ ਦੀ ਥਾਂ ਸਾਰੀ ਫੌਜ ਪਿੱਛੇ ਮੋੜ ਲਈ ਬਲਕਿ ਫੌਜ ਮੈਦਾਨ ਵਿਚੋਂ ਦੌੜ ਤੁਰੀ। ਹਿਊ ਗੱਫ ਨੇ ਆਲੇ ਦੁਆਲੇ ਦੇ ਅਫਸਰਾਂ ਵਲ ਦੇਖਿਆ ਤੇ ਸਾਰੇ ਖੁਸ਼ੀ ਵਿਚ ਚੀਕਾਂ ਮਾਰਨ ਲਗੇ। ਤੇਜ ਸਿੰਘ ਦੀ ਫੌਜ ਥੋੜੀ ਦੂਰ ਗਈ ਤਾ ਅੰਗਰੇਜ਼ ਫੌਜ ਨੇ ਜਾਕੇ ਸਿੱਖ ਕੈਂਪ ਉਪਰ ਕਾਬੂ ਪਾ ਲਿਆ। ਤੇਜ ਸਿੰਘ ਤਾਂ ਪਿੱਛਾ ਮੁੜ ਕੇ ਵੀ ਨਾ ਦੇਖਿਆ। ਅੰਗਰੇਜ਼ ਜਿੱਤ ਗਏ। ਭੁਖੇ ਸਿਪਾਹੀ ਸਿੱਖਾਂ ਦੇ ਖਾਣੇ ਦੇ ਭੰਡਾਰ 'ਤੇ ਜਾ ਪਏ। ਉਥੇ ਸੰਤਰਿਆਂ ਤੇ ਛੋਲੇ-ਗੁੜ ਬਿਨਾਂ ਕੁਝ ਵੀ ਨਹੀਂ ਸੀ। ਗੱਫ ਹੈਰਾਨ ਹੋ ਰਿਹਾ ਸੀ ਕਿ ਸਿੱਖ ਸਿਪਾਹੀ ਛੋਲੇ-ਗੁੜ ਸਹਾਰੇ ਹੀ ਇੰਨੀ ਬਹਾਦਰੀ ਨਾਲ ਲੜਦੇ ਜਾ ਰਹੇ ਸਨ। ਖਾਲਸਾ ਫੌਜ ਦੇ ਕੁਝ ਸਿਪਾਹੀ ਦੌੜ ਗਏ, ਕੁਝ ਕੈਦੀ ਬਣਾ ਲਏ ਗਏ। ਅੰਗਰੇਜ਼ ਜਿੱਤ ਦਾ ਜਸ਼ਨ ਮਨਾਉਣ ਵਿਚ ਰੁਝ ਗਏ। ਹਾਰੀ ਹੋਈ ਲੜਾਈ ਦੀ ਜਿੱਤ ਖਾਲਸਾ ਫੌਜ ਦਾ ਕਮਾਂਡਰ ਇਨ ਚੀਫ ਤੇਜ ਸਿੰਘ ਉਹਨਾਂ ਨੂੰ ਤੋਹਫੇ ਵਜੋਂ ਦੇ ਗਿਆ ਸੀ। ਲੌਰਡ ਹਾਰਡਿੰਗ ਤੇ ਹਿਊ ਗੱਫ ਨੇ ਵਿਕਸੀ ਦੇ ਪੈੱਗ ਪਾਏ, ਆਪਣਾ ਪੈੱਗ ਉਪਰ ਚੁੱਕ ਹਾਰਡਿੰਗ ਗੱਫ ਨੂੰ ਕਹਿਣ ਲਗਿਆ,

"ਤੇਜ ਸਿੰਘ ਦੇ ਨਾਂ!"

"ਹਾਂ ਸਰ, ਤੇਜ ਸਿੰਘ ਦੇ ਨਾਂ!"

## ਅਗਲੇ ਮੁਹਾਜ਼

ਮੁਦਕੀ ਤੇ ਫੇਰੂ ਸ਼ਹਿਰ ਦੀ ਜਿੱਤ ਨਾਲ ਇਹ ਲੜਾਈ ਖਤਮ ਨਹੀਂ ਸੀ ਹੋਈ ਸਗੋਂ ਅਗਲੇ ਮੁਹਾਜ਼ਾਂ ਵਲ ਵਧ ਤੁਰੀ ਸੀ।

ਲਹੌਰ ਵਿਚ ਇਸ ਲੜਾਈ ਦੀ ਸਭ ਨੂੰ ਚਿੰਤਾ ਸੀ। ਹਰ ਕੋਈ ਕਿਸੇ ਨਾ ਕਿਸੇ ਤਰੀਕੇ ਨਾਲ ਇਸ ਨਾਲ ਜੁੜਿਆ ਹੋਇਆ ਸੀ। ਹਰ ਕੋਈ ਇਸ ਬਾਰੇ ਗੱਲਾਂ ਕਰਨੀਆਂ ਚਾਹੁੰਦਾ ਸੀ। ਹਰ ਕੋਈ ਲੜਾਈ ਦਾ ਸਰਵੇਖਣ ਕਰਨਾ ਚਾਹੁੰਦਾ। ਪਿਛਲੇ ਚਾਲੀ ਸਾਲ ਤੋਂ ਇਸ ਲੜਾਈ ਦੀਆਂ ਗੱਲਾਂ ਹੁੰਦੀਆਂ ਆ ਰਹੀਆਂ ਸਨ। ਸਰਕਾਰ ਵੇਲੇ ਤੋਂ ਹੀ। ਹਰ ਕੋਈ ਆਖਦਾ ਕਿ ਸਰਕਾਰ ਨੂੰ ਹਮਲਾ ਕਰਕੇ ਸਾਰਾ ਪੰਜਾਬ ਆਪਣੇ ਕਬਜ਼ੇ ਹੇਠ ਕਰ ਲੈਣਾ ਚਾਹੀਦਾ ਹੈ। ਸਰਕਾਰ ਨੂੰ ਪਤਾ ਸੀ ਕਿ ਉਹ ਓਧਰਲਾ ਪੰਜਾਬ ਤਾਂ ਜਿੱਤ ਲਵੇਗਾ ਪਰ ਇਹ ਜਿੱਤ ਬਹੁਤੀ ਦੇਰ ਨਹੀਂ

ਰਹਿ ਸਕਣੀ। ਜਦ ਵੀ ਫਿਰੰਗੀਆਂ ਦਾ ਦਾਅ ਲਗੇਗਾ ਉਹ ਸਾਰਾ ਪੰਜਾਬ ਹੀ ਲੈ ਲੈਣਗੇ ਤੇ ਸਿੱਖਾਂ ਨੂੰ ਅਫਗਾਨਿਸਤਾਨ ਵਲ ਧਕੇਲ ਦੇਣਗੇ। ਸਰਕਾਰ ਵੇਲੇ ਬਹੁਤ ਅੰਦਾਜ਼ੇ ਲਗਦੇ ਰਹਿੰਦੇ ਪਰ ਉਸ ਤੋਂ ਬਾਅਦ ਅੰਦਾਜ਼ੇ ਲਗਣੇ ਬੰਦ ਹੋ ਗਏ ਸਨ, ਇੰਤਜ਼ਾਰ ਸ਼ੁਰੂ ਹੋ ਗਿਆ ਸੀ। ਕੁਝ ਅਜਿਹੇ ਲੋਕ ਵੀ ਸਨ ਜਿਹਨਾਂ ਨੂੰ ਇਸ ਲੜਾਈ ਨਾਲ ਕੋਈ ਸਰੋਕਾਰ ਨਹੀਂ ਸੀ, ਉਹ ਆਪਣੇ ਆਪ ਵਿਚ ਮਸਤ ਸਨ। ਉਹ ਸਨ ਮਹਾਂਰਾਜਾ ਦਲੀਪ ਸਿੰਘ ਤੇ ਉਸ ਦੇ ਸੱਠ ਦੋਸਤ। ਮਹਾਂਰਾਜੇ ਦੀ ਹਰ ਤਰ੍ਹਾਂ ਦੀ ਸਿਖਿਆ ਜਾਰੀ ਸੀ, ਸ਼ਸ਼ਤਰ ਵੀ ਤੇ ਸ਼ਾਸ਼ਤਰ ਵੀ। ਉਹ ਸੱਠ ਮੁੰਡਿਆਂ ਦੇ ਟੋਲੇ ਨਾਲ ਸਾਰਾ ਦਿਨ ਖੇਡਦਾ, ਲੜਾਈਆਂ ਲੜਦਾ ਤੇ ਹੋਰ ਸਰੀਰਕ ਕਸਰਤਾਂ ਵੀ ਕਰਦਾ। ਉਸ ਦੀ ਪੜ੍ਹਾਈ ਦਾ ਧਿਆਨ ਵੀ ਰਖਿਆ ਜਾ ਰਿਹਾ ਸੀ। ਹਾਲਾਤ ਨੇ ਉਸ ਨੂੰ ਭਾਵੁਕ ਜ਼ਰੂਰ ਬਣਾ ਦਿਤਾ ਸੀ ਪਰ ਜਲਦੀ ਹੀ ਸਾਵਾਂ ਹੋ ਜਾਂਦਾ ਜਾਂ ਚੁੱਪ ਚਾਪ ਟਿਕਟਿਕੀ ਲਗਾ ਕੇ ਦੇਖਦਾ ਰਹਿੰਦਾ। ਆਮ ਉਮਰ ਦੇ ਬੱਚਿਆਂ ਨਾਲੋਂ ਬਹੁਤ ਕੁਝ ਵੱਖਰਾ ਉਸ ਨਾਲ ਵਾਪਰ ਰਿਹਾ ਸੀ, ਮਹਾਂਰਾਜਾ ਜਿਉਂ ਸੀ। ਮੁਲਕ ਦੀ ਲੜਾਈ ਬਾਰੇ ਉਸ ਨੂੰ ਕੋਈ ਚਿੰਤਾ ਨਹੀਂ ਸੀ।

ਲੜਾਈ ਬਾਰੇ ਰਾਣੀ ਜਿੰਦਾਂ ਕਾਫੀ ਚਿੰਤਾਤੁਰ ਸੀ। ਪਹਿਲਾਂ ਜਦ ਫੌਜ ਲੜਾਈ ਦੇ ਮੈਦਾਨ ਨੂੰ ਤੁਰ ਗਈ ਤਾਂ ਰਾਣੀ ਜਿੰਦਾਂ ਨੂੰ ਲਗਿਆ ਜਿਵੇਂ ਬਹੁਤ ਵੱਡੀ ਰਾਹਤ ਮਿਲ ਗਈ ਹੋਵੇ। ਨਾ ਹੁਣ ਪੰਚਾਂ ਦਾ ਡਰ ਹੋਵੇਗਾ, ਨਾ ਹੁਣ ਸ਼ਹਿਰ ਵਿਚੋਂ ਸੈਨਿਕਾਂ ਦੇ ਗਲਤ ਵਿਵਹਾਰ ਦੀਆਂ ਸ਼ਿਕਾਇਤਾਂ ਮਿਲਣਗੀਆਂ। ਦਰਬਾਰੀ ਵੀ ਉਸ ਦੇ ਕਹਿਣ ਵਿਚ ਹੋਣਗੇ। ਮਨਮਰਜ਼ੀ ਦੇ ਕਾਨੂੰਨ ਵੀ ਪਾਸ ਹੋ ਸਕਣਗੇ। ਪਹਿਲਾਂ ਉਹ ਸੋਚਦੀ ਸੀ ਕਿ ਲੜਾਈ ਲਗ ਗਈ ਤਾਂ ਉਸ ਨੂੰ ਸ਼ਾਂਤੀ ਮਿਲ ਜਾਵੇਗੀ ਪਰ ਇਵੇਂ ਹੋਇਆ ਨਹੀਂ। ਉਸ ਦਾ ਮਨ ਸਗੋਂ ਹੋਰ ਵੀ ਅਸ਼ਾਂਤ ਹੋ ਗਿਆ। ਉਹ ਮੋਤੀਆ ਤੇ ਮੰਗਲਾ ਨੂੰ ਲੈ ਕੇ ਗੁਰਦਵਾਰੇ ਗਈ। ਕਿਲ੍ਹੇ ਦੇ ਵਿਚ ਗੁਰਦਵਾਰਾ ਡੇਰਾ ਸਾਹਿਬ ਉਹ ਜਾਂਦੀ ਸੀ ਪਰ ਲਗਾਤਾਰ ਨਹੀਂ, ਜਦ ਮਨ ਜ਼ਿਆਦਾ ਉਚਾਟ ਹੁੰਦਾ ਤੇ ਨਾਲ ਹੀ ਮੌਕਾ ਵੀ ਮਿਲਦਾ ਤਾਂ। ਕਈ ਵਾਰ ਤਾਂ ਮੰਗਲਾ ਜਾਂ ਮੋਤੀਆ ਕਿਲ੍ਹੇ ਵਿਚਲੇ ਸ਼ਿਵ ਮੰਦਰ ਜਾਂਦੀਆਂ ਤਾਂ ਉਹ ਉਹਨਾਂ ਨੂੰ ਆਖ ਦਿੰਦੀ ਕਿ ਉਸ ਲਈ ਵੀ ਰੱਬ ਕੋਲ ਪ੍ਰਾਰਥਨਾ ਕਰ ਆਉਣ। ਇਹ ਸ਼ਿਵ ਮੰਦਰ ਰਾਣੀ ਨੇ ਆਪਣੀਆਂ ਗੋਲੀਆਂ ਲਈ ਵਿਸ਼ੇਸ਼ ਤੌਰ ਤੇ ਬਣਾਇਆ ਸੀ। ਇਕ ਦਿਨ ਗੁਰਦਵਾਰੇ ਤੋਂ ਵਾਪਸ ਆ ਰਹੀ ਸੀ ਤਾਂ ਮੋਤੀਆ ਨੇ ਪੁੱਛਿਆ,

"ਰਾਣੀ ਜੀ, ਗਰੰਥ ਸਾਹਿਬ ਮੁਹਰੇ ਖੜੇ ਤੁਸੀਂ ਕਿੰਨਾ ਹੀ ਚਿਰ ਮੂੰਹ ਵਿਚ ਕੁਝ ਕਹਿੰਦੇ ਰਹੇ ਹੋ, ਜੇ ਬੁਰਾ ਨਾ ਮਨਾਓਂ ਤਾਂ ਪੁੱਛ ਸਕਦੀ ਹਾਂ ਕਿ ਕੀ ਮੰਗ ਰਹੇ ਸੀ?"

"ਮੋਤੀਆ, ਅਸੀਂ ਆਪਣੀ ਫੌਜ ਦੀ ਜਿੱਤ ਲਈ ਅਰਦਾਸ ਕਰ ਰਹੇ ਸਾਂ।"

ਮੋਤੀਆ ਨੂੰ ਰਾਣੀ ਦੀ ਗੱਲ ਉਪਰ ਹੈਰਾਨੀ ਹੋਈ ਕਿ ਰਾਣੀ ਤਾਂ ਫੌਜ ਦੇ ਬਹੁਤ ਖਿਲਾਫ ਸੀ। ਜਦੋਂ ਫੌਜ ਤੁਰਨ ਵੀ ਲਗੀ ਤਾਂ ਉਹ ਇਹੋ ਚਾਹੁੰਦੀ ਸੀ ਕਿ ਕਿਲ੍ਹੇ ਵਿਚਲੀ ਮਹਾਂਰਾਜੇ ਦੀ ਸੁਰੱਖਿਆ ਲਈ ਲਗਾਈ ਫੌਜ ਨੂੰ ਵੀ ਭਾਵੇਂ ਮੈਦਾਨ ਵਿਚ ਹੀ ਲੈ ਜਾਓ, ਕੋਈ ਵੀ ਬੁਰਛਾ ਲਹੌਰ ਵਿਚ ਨਹੀਂ ਰਹਿਣਾ ਚਾਹੀਦਾ। ਵਾਪਸ ਮਹਿਲਾਂ ਨੂੰ ਤੁਰੀ ਜਾਂਦੀ ਰਾਣੀ ਫਿਰ ਬੋਲੀ,

"ਸਾਡੀ ਫੌਜ ਦੀ ਫਿਰੰਗੀਆਂ ਉਪਰ ਜਿੱਤ ਜ਼ਰੂਰੀ ਏ, ਅਸੀਂ ਰਾਜਾ ਲਾਲ ਸਿੰਘ ਲਈ ਵਿਸ਼ੇਸ਼ ਸੁਨੇਹਾ ਭੇਜਿਆ ਏ ਕਿ ਜੰਗ ਦੇ ਮੈਦਾਨ ਵਿਚ ਹਰ ਫਤਿਹ ਹਾਸਲ ਕਰਨੀ, ਇਹੋ ਅਰਦਾਸ ਕੀਤੀ ਏ।"

"ਰਾਣੀ ਜੀ, ਬਿਲਕੁਲ, ਮੈਂ ਵੀ ਅਜ ਹੀ ਮੰਦਰ ਜਾ ਕੇ ਮੰਨਤ ਮੰਨ ਕੇ ਆਵਾਂਗੀ।"

"ਜ਼ਰੂਰ ਜਾਵੀਂ, ਮੰਗਲਾ ਨੂੰ ਵੀ ਲੈ ਜਾਵੀਂ।"

ਦੀਵਾਨ ਦੀਨਾ ਨਾਥ ਉਸ ਨੂੰ ਮਿਲਣ ਆਉਂਦਾ ਤੇ ਸਾਰੇ ਹਾਲਾਤ ਬਾਰੇ ਕਿੰਨੀ ਦੇਰ ਤਕ ਗੱਲਾਂ ਕਰਦਾ ਰਹਿੰਦਾ। ਉਸ ਨਾਲ ਗੱਲਾਂ ਕਰਦਿਆਂ ਰਾਣੀ ਦੇ ਵਿਚਾਰ ਬਦਲ ਗਏ ਸਨ। ਜਿਹੜੀ ਉਹ ਆਸ ਰਖਦੀ ਸੀ ਕਿ ਅੰਗਰੇਜ਼ ਆ ਕੇ ਉਸ ਨੂੰ ਇਵੇਂ ਹੀ ਰੀਜੰਟ ਰਹਿਣ ਦੇਣਗੇ ਤੇ ਦਲੀਪ ਸਿੰਘ ਨੂੰ ਮਹਾਂਰਾਜਾ, ਇਸ ਆਸ ਖੁਰਨ ਲਗ ਪਈ ਸੀ । ਰਾਣੀ ਦੁਖਨੋ ਦੀ ਭਰਜਾਈ ਰੈਣੁਕਾ ਬਾਈ ਦੀਆਂ ਗੱਲਾਂ ਵੀ ਉਸ ਦੇ ਸਾਹਮਣੇ ਆ ਖੜਦੀਆਂ ਸਨ। ਰਾਣੀ ਦੁਖਨੋ ਮਹਾਂਰਾਜਾ ਸ਼ੇਰ ਸਿੰਘ ਦੀ ਵਿਧਵਾ ਸੀ ਜੋ ਰਾਜਪੂਤਾਂ ਦੀ ਧੀ ਸੀ। ਉਹ ਸ਼ੇਰ ਸਿੰਘ ਦੇ ਨਾਲ ਸਤੀ ਹੋਣ ਤੋਂ ਬਚ ਗਈ ਕਿਉਂਕਿ ਉਹ ਉਹਨਾਂ ਦਿਨਾਂ ਵਿਚ ਆਪਣੇ ਪੇਕੀਂ ਗਈ ਹੋਈ ਸੀ। ਉਸ ਦਾ ਪੁੱਤਰ ਸ਼ਿਵਦੇਵ ਸਿੰਘ ਜੋ ਕਿ ਦਲੀਪ ਸਿੰਘ ਤੋਂ ਦੋ ਕੁ ਸਾਲ ਛੋਟਾ ਸੀ, ਉਹ ਵੀ ਉਸ ਦੇ ਨਾਲ ਹੋਣ ਕਰਕੇ ਬਚ ਗਿਆ ਸੀ। ਇਹਨਾਂ ਦਿਨਾਂ ਵਿਚ ਰਾਣੀ ਦੁਖਨੋ ਦੇ ਪੇਕਿਆਂ ਤੋਂ ਕੁਝ ਲੋਕ ਉਸ ਨੂੰ ਮਿਲਣ ਆਏ ਹੋਏ ਸਨ। ਦੁਖਨੋ ਦੀ ਭਰਜਾਈ ਰੈਣੂਕਾ ਬਾਈ ਦੇ ਪਿਓ ਦੀ ਰਾਮਪੁਰ ਨਾਂ ਦੀ ਇਕ ਛੋਟੀ ਜਿਹੀ ਰਿਆਸਤ ਸੀ ਤੇ ਜਦ ਅੰਗਰੇਜ਼ਾਂ ਨੇ ਰਿਆਸਤ ਉਪਰ ਕਬਜ਼ਾ ਕੀਤਾ ਤਾਂ ਬਹੁਤ ਸਾਰੇ ਵਾਅਦੇ ਕੀਤੇ ਪਰ ਪੂਰਾ ਕੋਈ ਨਾ ਕੀਤਾ। ਰੈਣੂਕਾ ਬਾਈ ਦੱਸ ਰਹੀ ਸੀ,

"ਰਾਣੀ ਜੀ, ਇਹ ਅੰਗਰੇਜ਼ ਲੋਕ ਬਹੁਤ ਜ਼ਾਲਮ ਨੇ, ਇਹਨਾਂ ਮੇਰੇ ਪਿਤਾ ਨੂੰ ਕਿਹਾ ਸੀ ਕਿ ਰਾਜ ਤੁਹਾਡਾ ਹੀ ਰਹੇਗਾ, ਇਸ ਬਿਲਕੁਲ ਦਖਲ ਨਹੀਂ ਦੇਵਾਂਗੇ ਪਰ ਫਿਰ ਇਹਨਾਂ ਹੌਲੀ ਹੌਲੀ ਦਖਲ ਵੀ ਦੇਣਾ ਸ਼ੁਰੂ ਕਰ ਦਿਤਾ ਤੇ ਇਕ ਦਿਨ ਬਹਾਨਾ ਬਣਾ ਕੇ ਮੇਰੇ ਪਿਤਾ ਜੀ ਨੂੰ ਕੈਦ ਕਰ ਲਿਆ, ਕੈਦ ਵਿਚੋਂ ਨਿਕਲਣ ਲਈ ਮੇਰੇ ਪਿਤਾ ਨੂੰ ਇਹਨਾਂ ਦੀ ਹਰ ਗੱਲ ਮੰਨਣੀ ਪਈ, ਹੁਣ ਸਾਡੀ ਸਾਰੀ ਰਿਆਸਤ ਉਪਰ ਇਹਨਾਂ ਦਾ ਹੀ ਕਬਜ਼ਾ ਏ ਤੇ ਅਸੀਂ ਸਿਰਫ ਇਕ ਹਵੇਲੀ ਵਿਚ ਰਹਿ ਰਹੇ ਹਾਂ ਤੇ ਹਰ ਵੇਲੇ ਮੌਤ ਦਾ ਡਰ ਬਣਿਆਂ ਰਹਿੰਦਾ ਏ, ਇਹ ਤਾਂ ਬਹੁਤ ਈ ਜ਼ਾਲਮ ਕੌਮ ਏ। ਜਿੰਨੇ ਬਾਹਰੋਂ ਚਿੱਟੇ ਦਿਸ ਰਹੇ ਨੇ ਅੰਦਰੋਂ ਓਨੇ ਹੀ ਕਾਲੇ ਨੇ, ਇਹਨਾਂ ਤੇ ਭਰੋਸਾ ਨਹੀਂ ਕੀਤਾ ਜਾਣਾ ਚਾਹੀਦਾ।"

ਉਸ ਨੂੰ ਲਗਦਾ ਸੀ ਕਿ ਉਸ ਨਾਲ ਵੀ ਰਾਮਪੁਰ ਦੀ ਰਿਆਸਤ ਵਾਲੀ ਗੱਲ ਹੀ ਹੋਵੇਗੀ। ਇਸੇ ਲਈ ਲਾਲ ਸਿੰਘ ਨੂੰ ਵੀ ਜੰਗ ਜਿੱਤਣ ਦੀ ਤਕੀਦ ਭੇਜੀ ਸੀ ਤੇ ਤੇਜ ਸਿੰਘ ਨੂੰ ਵੀ। ਮੈਦਾਨ-ਏ-ਜੰਗ ਵਿਚ ਕੀ ਹੋ ਰਿਹਾ ਸੀ ਇਸ ਦੀ ਖਬਰ ਕਈ ਦਿਨ ਬਾਅਦ ਲਗੀ। ਮੁਦਕੀ ਦੀ ਲੜਾਈ ਹਾਰਨ ਦੀ ਖਬਰ ਮਿਲੀ ਤਾਂ ਰਾਣੀ ਕਾਫੀ ਉਦਾਸ ਹੋਈ। ਉਸ ਨੂੰ ਭਰੋਸਾ ਸੀ ਕਿ ਲਾਲ ਸਿੰਘ ਬਹਾਦਰੀ ਨਾਲ ਲੜ ਰਿਹਾ ਹੋਵੇਗਾ। ਉਸ ਨੇ ਇਹ ਕਦੇ ਸੁਫਨੇ ਵਿਚ ਵੀ ਨਹੀਂ ਸੀ ਸੋਚਿਆ ਕਿ ਲਾਲ ਸਿੰਘ ਫੇਰੂ ਸ਼ਹਿਰ ਵਿਚੋਂ ਖਾਲਸਾ ਦੀ ਕਮਾਂਡ ਛੱਡ ਕੇ ਜਾ ਚੁੱਕਾ ਹੋਵੇਗਾ।...

ਲਾਲ ਸਿੰਘ ਆਪਣੇ ਜਰਨੈਲਾਂ ਦੇ ਇਰਾਦੇ ਸਮਝ ਗਿਆ ਸੀ ਤੇ ਉਹ ਅੱਧੀ ਰਾਤ ਲੰਘਦਿਆਂ ਹੀ ਹਨੇਰਾ ਦਾ ਫਾਇਦਾ ਉਠਾਉਂਦਾ ਆਪਣੇ ਤੰਬੂ ਵਿਚੋਂ ਦੌੜ ਤੁਰਿਆ। ਉਥੋਂ ਦੌੜਨ ਵੇਲੇ ਕਿਥੇ ਜਾਣਾ ਹੈ ਇਸ ਬਾਰੇ ਲਾਲ ਸਿੰਘ ਨੂੰ ਨਹੀਂ ਸੀ ਪਤਾ। ਉਹ ਸਤਲੁਜ ਪਾਰ ਕਰ

ਸਕਦਾ ਸੀ ਪਰ ਉਸ ਨੇ ਨਹੀਂ ਕੀਤਾ। ਉਸ ਨੇ ਆਪਣਾ ਘੋੜਾ ਲੁਧਿਆਣੇ ਵਲ ਨੂੰ ਦੁੜਾ ਲਿਆ। ਰਾਤ ਦਾ ਹਨੇਰਾ ਸੀ ਤੇ ਰਾਹ ਬਹੁਤਾ ਸਾਫ ਨਹੀਂ ਸੀ ਤੇ ਇਹ ਸਾਰਾ ਇਲਾਕਾ ਹੀ ਅੰਗਰੇਜ਼ਾਂ ਦਾ ਸੀ। ਉਸ ਨੂੰ ਇਹ ਵੀ ਡਰ ਸੀ ਕਿ ਕਿਤੇ ਫੜਿਆ ਹੀ ਨਾ ਜਾਵੇ। ਸ਼ਾਹੀ ਘੋੜਾ ਤੇ ਜਰਨੈਲਾਂ ਵਾਲਾ ਲਿਬਾਸ ਉਸ ਨੂੰ ਫਸਾ ਸਕਦਾ ਸੀ। ਉਸ ਨੇ ਕਿਸੇ ਰਾਹੀ ਨਾਲ ਘੋੜਾ ਬਦਲ ਕੇ ਸਧਾਰਨ ਜਿਹਾ ਟੱਟੂ ਲੈ ਲਿਆ, ਕਪੜੇ ਵੀ ਬਦਲ ਲਏ। ਮੂੰਹ ਤੇ ਵੀ ਮਿਟੀ ਮਲ਼ ਕੇ ਬਹੁਤ ਹੀ ਸਾਦਾ ਜਿਹਾ ਬੰਦਾ ਬਣ ਕੇ ਲੁਧਿਆਣੇ ਜਾ ਪੁੱਜਾ। ਉਥੇ ਇਕ ਭੱਠੇ ਵਿਚ ਕੁਝ ਦਿਨ ਲੁਕਿਆ ਰਿਹਾ ਤੇ ਫਿਰ ਚੁਪਕੇ ਜਿਹੇ ਸਤਲੁਜ ਪਾਰ ਕਰ ਲਿਆ। ਇਵੇਂ ਉਹ ਮੈਦਾਨ ਵਿਚੋਂ ਭੱਜਣ ਤੋਂ ਵੀਹ ਦਿਨ ਬਾਅਦ ਲਹੌਰ ਪੁੱਜ ਗਿਆ। ਰਾਣੀ ਜਿੰਦਾਂ ਉਸ ਨੂੰ ਦੇਖ ਕੇ ਹੈਰਾਨ ਰਹਿ ਗਈ। ਫੇਰੂ ਸ਼ਹਿਰ ਤੇ ਮੁਦਕੀ ਵਾਲੀ ਲੜਾਈ ਹਾਰਨ ਦੀ ਖਬਰ ਤਾਂ ਮਿਲ ਚੁੱਕੀ ਸੀ, ਉਸ ਦਾ ਅਫਸੋਸ ਵੀ ਮਨਾਇਆ ਜਾ ਚੁੱਕਿਆ ਸੀ ਤੇ ਸਾਰੇ ਇਹੋ ਹੀ ਸਮਝ ਰਹੇ ਸਨ ਕਿ ਲਾਲ ਸਿੰਘ ਅਗਲੇ ਦੌਰ ਦੀ ਲੜਾਈ ਦੀ ਤਿਆਰੀ ਵਿਚ ਰੁਝਿਆ ਹੋਵੇਗਾ ਪਰ ਉਹ ਇੰਝ ਅਚਾਨਕ ਆ ਹਾਜ਼ਰ ਹੋਇਆ। ਰਾਣੀ ਹੈਰਾਨ ਹੁੰਦੀ ਪੁੱਛਣ ਲਗੀ,

"ਰਾਜਾ ਜੀ, ਤੁਸੀਂ ਇਥੇ ਉਹ ਵੀ ਇਸ ਹਾਲਤ ਵਿਚ?"

ਲਾਲ ਸਿੰਘ ਨੇ ਇਕ ਦਮ ਕੋਈ ਜਵਾਬ ਨਾ ਦਿਤਾ। ਹਾਜ਼ਰ ਗੋਲੀਆਂ ਤੇ ਕੁਝ ਹੋਰ ਲੋਕ ਉਸ ਦਾ ਮਜ਼ਾਕ ਉਡਾਉਣ ਲਗੇ ਪਰ ਰਾਣੀ ਨੇ ਸਭ ਨੂੰ ਦਬਕ ਦਿਤਾ ਕਿ ਉਸ ਨਾਲ ਕਿਸੇ ਕਿਸਮ ਦੀ ਬਦਤਮੀਜ਼ੀ ਨਾ ਕੀਤੀ ਜਾਵੇ। ਉਸ ਪੰਜਾਬ ਦਾ ਵਜ਼ੀਰ ਵੀ ਸੀ। ਫਿਰ ਉਸ ਨੇ ਰਾਣੀ ਜਿੰਦਾਂ ਨੂੰ ਆਪਣੀ ਸਾਰੀ ਵਿਥਿਆ ਸੁਣਾਈ ਕਿ ਕਿਵੇਂ ਸਿੱਖ ਫੌਜ ਦੇ ਜਰਨੈਲ ਉਸ ਨੂੰ ਮਾਰਨ ਦੀ ਕੋਸ਼ਿਸ਼ ਵਿਚ ਸਨ ਤੇ ਕਿਵੇਂ ਉਹ ਜਾਨ ਬਚਾ ਕੇ ਨਿਕਲਿਆ ਹੈ। ਰਾਣੀ ਜਿੰਦਾਂ ਬੋਲੀ,

"ਰਾਜਾ ਜੀ, ਜੋ ਵੀ ਹੋਵੇ, ਤੁਹਾਨੂੰ ਆਪਣਾ ਧਿਆਨ ਰਖਦੇ ਹੋਏ ਖਾਲਸਾ ਫੌਜ ਦੀ ਅਗਵਾਈ ਕਰਦੇ ਰਹਿਣਾ ਚਾਹੀਦਾ ਏ, ਹੁਣ ਤਾਂ ਸਾਡੀ ਜਿੱਤ ਬਹੁਤ ਹੀ ਮਹੱਤਵ ਪੂਰਨ ਹੋ ਗਈ ਏ।"

ਅਗਲੇ ਦਿਨ ਹੀ ਲਾਲ ਸਿੰਘ ਲਹੌਰ ਦਰਬਾਰ ਵਿਚ ਜਾ ਕੇ ਪੇਸ਼ ਹੋਇਆ ਤੇ ਮੈਦਾਨ ਵਿਚੋਂ ਜਾਣ ਦਾ ਆਪਣਾ ਪੱਖ ਰਖਿਆ। ਖਾਲਸਾ ਕੌਂਸਲ ਨੇ ਉਸ ਨੂੰ ਦੁਬਾਰਾ ਸਭਰਾਓਂ ਜਾਣ ਦਾ ਹੁਕਮ ਦੇ ਦਿਤਾ।

ਜਿਥੇ ਮੁਦਕੀ ਦੀ ਲੜਾਈ ਹਾਰਨ ਦਾ ਸਾਰਾ ਦੋਸ਼ ਲਾਲ ਸਿੰਘ ਮੜਿਆ ਜਾ ਰਿਹਾ ਸੀ ਉਥੇ ਫੇਰੂ ਸ਼ਹਿਰ ਵਾਲੀ ਹਾਰ ਦੀ ਜ਼ਿੰਮੇਵਾਰੀ ਤੇਜ ਸਿੰਘ ਸਿਰ ਪੈ ਰਹੀ ਸੀ। ਉਸ ਨੇ ਬਹਾਨਾ ਬਣਾ ਦਿਤਾ ਕਿ ਉਹ ਮੈਦਾਨ ਵਿਚੋਂ ਬਿਲਕੁਲ ਨਹੀਂ ਸੀ ਭੱਜਿਆ, ਉਹ ਤਾਂ ਫਿਰੋਜ਼ਪੁਰ ਵਲ ਨੂੰ ਮੁੜੀ ਕੈਪਟਨ ਲੁਮਲੇ ਦੀ ਫੌਜ ਨੂੰ ਘੇਰਨ ਲਈ ਪਿਛਾਂਹ ਮੁੜਿਆ ਸੀ। ਤੇਜ ਸਿੰਘ ਦੇ ਬਹੁਤੇ ਜਰਨੈਲ ਡੋਗਰੇ ਹੀ ਸਨ ਜੋ ਸਿੱਖਾਂ ਨੂੰ ਹਰਾਉਣ ਵਿਚ ਉਸ ਦਾ ਸਾਥ ਦੇ ਰਹੇ ਸਨ। ਉਸ ਦੇ ਅੰਗਰੇਜ਼ ਫੌਜ ਨਾਲ ਮਿਲੇ ਹੋਣ ਦੀ ਦਬਵੀਂ ਜਿਹੀ ਖਬਰ ਫੈਲ ਚੁੱਕੀ ਸੀ। ਰਾਣੀ ਜਿੰਦਾਂ ਉਸ ਨਾਲ ਬਹੁਤ ਗੁੱਸੇ ਵਿਚ ਸੀ ਪਰ ਉਹ ਕੁਝ ਕਰ ਵੀ ਨਹੀਂ ਸੀ ਸਕਦੀ। ਚਲਦੀ ਲੜਾਈ ਵਿਚ ਕਮਾਂਡਰ ਇਨ ਚੀਫ ਬਦਲਣਾ ਬਹੁਤ ਮੁਸ਼ਕਲ ਹੁੰਦਾ ਹੈ। ਇਸ ਨਾਲ ਫੌਜ ਦੇ ਹੌਂਸਲੇ ਢਹਿਣ ਲਗਦੇ ਹਨ।...

ਫੇਰੂ ਸ਼ਹਿਰ ਦੀ ਲੜਾਈ ਦੀਆਂ ਕਹਾਣੀਆਂ ਅੰਗਰੇਜ਼ ਵੀ ਮਹਿਫਲਾਂ ਵਿਚ ਚਟਕਾਰੇ ਲਾ ਲਾ ਕੇ ਸੁਣਾਉਂਦੇ। ਹਰ ਅੰਗਰੇਜ਼ ਅਫਸਰ ਕੋਲ ਕੋਈ ਨਾ ਕੋਈ ਕਹਾਣੀ ਸੀ। ਹਿਊ ਗੱਫ ਆਪਣੇ ਵਿਸ਼ੇਸ਼ ਦੋਸਤਾਂ ਵਿਚ ਬੈਠਾ ਹੁੰਦਾ ਤਾਂ ਦੱਸਣ ਲਗਦਾ,

"ਸਾਨੂੰ ਦੋ ਬੰਦੇ ਇਹ ਲੜਾਈ ਜਿਤਾ ਗਏ, ਇਕ ਤੇਜ ਸਿੰਘ ਤੇ ਦੂਜਾ ਕੈਪਟਨ ਲੁਮਲੇ। ਕੈਪਟਨ ਲੁਮਲੇ ਦੇ ਪਾਗਲਪਨ ਦੀ ਮੱਦਦ ਇਹ ਸੀ ਕਿ ਉਸ ਨੇ ਆਪਣੀ ਫੌਜ ਨੂੰ ਬਿਨਾਂ ਕਿਸੇ ਮਤਲਬ ਤੋਂ ਫਿਰੋਜ਼ਪੁਰ ਨੂੰ ਤੋਰ ਲਿਆ, ਉਸਨੂੰ ਜਾਂਦਿਆਂ ਦੇਖ ਕੇ ਤੇਜ ਸਿੰਘ ਨੂੰ ਉਸ ਦਾ ਪਿੱਛਾ ਕਰਨ ਦਾ ਬਹਾਨਾ ਮਿਲ ਗਿਆ।"

"ਸਰ, ਅਸਲ ਵਿਚ ਸਾਡੀ ਜਿੱਤ ਬਹੁਤ ਹੀ ਕਮਜ਼ੋਰ ਧਾਗੇ ਨਾਲ ਬੰਨੀ ਹੋਈ ਸੀ ਤੇ ਕਿਸਮਤ ਸਾਡੇ ਹੱਕ ਵਿਚ ਭੁਗਤ ਗਈ।"

ਕੋਈ ਹੋਰ ਆਖਦਾ। ਗਵਰਨਰ ਜਨਰਲ ਵੀ ਆਪਣੇ ਦੋਸਤਾਂ ਵਿਚ ਲੁਮਲੇ ਦੇ ਪਾਗਲਪਨ ਦੀ ਗੱਲ ਹਸਦਾ ਹੋਇਆ ਦਸਣ ਲਗਦਾ,

"ਮੈਂ ਲੁਮਲੇ ਨੂੰ ਜਵਾਬਦੇਹੀ ਲਈ ਆਪਣੇ ਦਫਤਰ ਵਿਚ ਤਲਬ ਕਰ ਲਿਆ, ਉਹ ਪਜਾਮੇ ਤੇ ਬਨੈਣ ਵਿਚ ਹੀ ਹਾਜ਼ਰ ਹੋ ਗਿਆ, ਮੈਂ ਕਾਰਨ ਪੁੱਛਿਆ ਤਾਂ ਕਹਿਣ ਲਗਿਆ ਕਿ ਸਰ ਲੜਾਈ ਵਿਚ ਮੇਰੇ ਇੰਨੀਆਂ ਗੋਲੀਆਂ ਵੱਜੀਆਂ ਕਿ ਵਰਦੀ ਡਿਗ ਪਈ।"

ਸਾਰੇ ਹੱਸਣ ਲਗਦੇ। ਇਵੇਂ ਹੀ ਹਿਊ ਗੱਫ ਮੁਦਕੀ ਦੀ ਲੜਾਈ ਦੀ ਗੱਲ ਸੁਣਾਉਂਦਾ ਆਖਦਾ,

"ਹੈਵਲੌਕ ਦੇ ਘੋੜੇ ਨੂੰ ਗੋਲੀ ਲੱਗ ਗਈ, ਮੇਜਰ ਬਰੌਡਫੁੱਟ ਨੇ ਉਸ ਨੂੰ ਹੋਰ ਘੋੜਾ ਲਿਆ ਦਿਤਾ, ਉਸ ਘੋੜੇ ਨੂੰ ਵੀ ਗੋਲੀ ਆ ਵਜੀ, ਇਵੇਂ ਹੀ ਤੀਜੇ ਨੂੰ ਵੀ, ਬਰੌਡਫੁੱਟ ਕਹਿਣ ਲਗਿਆ ਕਿ ਹੈਵਲੌਕ, ਤੈਨੂੰ ਹੋਰ ਘੋੜਾ ਦੇਣ ਦਾ ਕੋਈ ਫਾਇਦਾ ਨਹੀਂ, ਉਹਨੂੰ ਵੀ ਗੋਲੀ ਹੀ ਆ ਵਜਣੀ ਏ।"

ਇਵੇਂ ਹੀ ਕੋਈ ਹੋਰ ਸੁਣਾ ਰਿਹਾ ਹੁੰਦਾ,

"ਮੁਦਕੀ ਵਿਚ ਜਦੋਂ ਅਸੀਂ ਅਗੇ ਵਧ ਰਹੇ ਸਾਂ ਤਾਂ ਇਕ ਆਇਰਸ਼ ਸਿਪਾਹੀ ਨੇ ਮੈਨੂੰ ਅਵਾਜ਼ ਮਾਰ ਕੇ ਕਿਹਾ, 'ਮਿਸਟਰ ਕੌਨਰ, ਮਿਸਟਰ ਕੌਨਰ ਮੈਂ ਮਰ ਗਿਆਂ', ਮੈਂ ਕਿਹਾ ਫਿਰ ਮਰਿਆ ਰਹਿ ਤੇ ਮੈਨੂੰ ਆਪਣਾ ਕੰਮ ਕਰਨ ਦੇ।"

ਇਹਨਾਂ ਵਿਚੋਂ ਇਕ ਕਹਾਣੀ ਜਦ ਇਕ ਕੈਪਟਨ ਸੁਣਾਉਂਦਾ ਤਾਂ ਕਈਆਂ ਦੇ ਦਿਲਾਂ ਨੂੰ ਧੂਹ ਪੈਣ ਲਗਦੀ। ਉਸ ਦਸਦਾ,

"23 ਦਸੰਬਰ ਦੀ ਸਵੇਰ ਨੂੰ ਮੈਂ ਬਿਗਲ ਵੱਜਣ ਨਾਲ ਉਠਿਆ, ਰਾਤ ਜਿੱਤ ਦਾ ਜਸ਼ਨ ਸੀ, ਕਈ ਜਾਨਵਰ ਭੁੰਨ ਕੇ ਖਾਧੇ ਸਨ, ਸ਼ਰਾਬ ਪੀਤੀ ਸੀ, ਸਵੇਰੇ ਉਠਦਿਆਂ ਲੋਹੜੇ ਦਾ ਕੋਰਾ ਪਿਆ ਹੋਇਆ ਸੀ, ਇੰਨਾ ਕੋਰਾ ਕਿ ਮੇਰੇ ਕਪੜੇ ਆਕੜੇ ਪਏ ਸਨ, ਮੇਰੇ ਅਰਦਲੀ ਨੇ ਮੇਰੇ ਕਪੜੇ ਨਿਚੋੜੇ, ਇਹਨਾਂ ਨੂੰ ਸੁਕਾਇਆ ਤੇ ਮੈਂ ਸੈਰ ਕਰਨ ਨਿਕਲ ਗਿਆ, ਮੈਨੂੰ ਲਗਦਾ ਸੀ ਕਿ ਜੇ ਮੈਂ ਤੁਰਾਂਗਾ ਨਹੀਂ ਤਾਂ ਮੇਰਾ ਜਿਸਮ ਆਕੜ ਜਾਵੇਗਾ, ਮੈਂ ਨੱਕ ਦੀ ਸੇਧੇ ਤੁਰਨ ਲਗਿਆ, ਚਾਰੇ ਪਾਸੇ ਲਾਸ਼ਾਂ ਹੀ ਲਾਸ਼ਾਂ ਸਨ। ਕਿਸੇ ਦੇ ਵੀ ਕਰਾਹੁਣ ਦੀ ਅਵਾਜ਼ ਨਹੀਂ ਸੀ ਆ ਰਹੀ, ਜ਼ਖਮੀ ਵੀ ਹੁਣ ਤਕ ਠੰਡ ਨਾਲ ਠੰਡੇ ਹੋ ਚੁੱਕੇ ਸਨ, ਪੈਰ ਰੱਖਣ ਨੂੰ ਵੀ ਬੜੀ ਮੁਸ਼ਕਲ ਨਾਲ ਥਾਂ ਮਿਲਦਾ, ਫਿਰ ਸਿੱਖਾਂ ਦੇ ਗੱਡੇ ਹੋਏ ਬੰਬਾਂ ਦੇ ਫਟਣ ਦਾ ਵੀ ਖਤਰਾ ਹੁੰਦਾ, ਮੈਨੂੰ ਕਿਸੇ ਚੀਜ਼ ਦੀ ਤਲਾਸ਼ ਸੀ ਪਰ ਕੀ ਸੀ ਇਸ ਦਾ ਪਤਾ ਨਹੀਂ ਸੀ ਚਲ ਰਿਹਾ, ਮੈਂ ਤੁਰਦਾ ਗਿਆ ਤੇ ਤੁਰਦਾ

ਗਿਆ, ਮੈਨੂੰ ਸਾਹਮਣੇ ਇਕ ਤੰਬੂ ਦਿਸਿਆ, ਇਹ ਦੁਸ਼ਮਣ ਦਾ ਸੀ ਪਰ ਦੁਸ਼ਮਣ ਹੁਣ ਜਾ ਚੁਕਿਆ ਸੀ। ਮੈਂ ਅੰਦਰ ਗਿਆ ਤਾਂ ਇਕ ਘੜਾ ਦੇਖਿਆ ਜਿਸ ਵਿਚ ਪਾਣੀ ਸੀ, ਮੈਨੂੰ ਯਾਦ ਆ ਗਿਆ ਕਿ ਮੈਂ ਪਾਣੀ ਦੀ ਹੀ ਤਾਂ ਤਲਾਸ਼ ਕਰ ਰਿਹਾ ਸਾਂ, ਮੈਂ ਰੱਜ ਕੇ ਪਾਣੀ ਪੀਂਦਾ ਰਿਹਾ, ਇੰਨਾ ਕਿ ਹੋਰ ਨਾ ਪੀ ਹੋਵੇ, ਫਿਰ ਮੈਂ ਖੜ ਗਿਆ ਤੇ ਕੁਝ ਕੁ ਹਿੱਲਿਆ ਤੇ ਫਿਰ ਪਾਣੀ ਪੀਤਾ।"

ਇਹਨਾਂ ਦੋਨਾਂ ਲੜਾਈਆਂ ਦੇ ਕਿੱਸੇ ਤਾਂ ਖਾਲਸਾ ਫੌਜ ਕੋਲ ਵੀ ਸਨ ਪਰ ਉਹਨਾਂ ਕੋਲ ਨਿਮੋਸ਼ੀ ਜ਼ਿਆਦਾ ਸੀ ਤੇ ਯਾਦ ਕਰਨ ਨੂੰ ਕਿਸੇ ਦਾ ਮਨ ਵੀ ਨਹੀਂ ਸੀ ਕਰਦਾ। ਤੇਜ ਸਿੰਘ ਨੇ ਕੁਝ ਦਿਨਾਂ ਬਾਅਦ ਲੌਰਡ ਹਾਰਡਿੰਗ ਨਾਲ ਮਿਲਣ ਦਾ ਸਮਾਂ ਮੰਗਿਆ। ਉਸ ਦਾ ਮਤਲਵ ਲੌਰਡ ਹਾਰਡਿੰਗ ਤੋਂ ਸ਼ਾਬਾਸ਼ ਲੈਣਾ ਸੀ। ਉਹ ਇਹ ਵੀ ਡਰਦਾ ਸੀ ਕਿ ਜੇ ਖਾਲਸਾ ਫੌਜ ਵਿਚ ਉਸ ਦੇ ਖਿਲਾਫ ਕੋਈ ਵਿਦਰੋਹ ਉਠ ਖੜਿਆ ਤਾਂ ਉਸ ਨੂੰ ਕੀ ਕਰਨਾ ਚਾਹੀਦਾ ਹੈ, ਅਜਿਹੇ ਸਮੇਂ ਅੰਗਰੇਜ਼ ਉਸ ਦੀ ਕੀ ਮੱਦਦ ਕਰ ਸਕਣਗੇ। ਲੌਰਡ ਹਾਰਡਿੰਗ ਨਾਲ ਉਸ ਦੀ ਸੰਖੇਪ ਜਿਹੀ ਮੁਲਾਕਾਤ ਹੋਈ। ਹਾਰਡਿੰਗ ਨੇ ਉਸ ਦੀ ਪਰਸੰਸਾ ਕੀਤੀ ਤੇ ਕਿਸੇ ਵੀ ਹਾਲਤ ਵਿਚ ਖਾਲਸਾ ਫੌਜ ਦਾ ਮੁਖੀ ਬਣੇ ਰਹਿਣ ਦਾ ਆਦੇਸ਼ ਵੀ ਦਿਤਾ ਕਿਉਂਕਿ ਉਸ ਨੇ ਭਵਿੱਖ ਵਿਚ ਵੀ ਉਹਨਾਂ ਦੇ ਕੰਮ ਆਉਣਾ ਸੀ।...

ਫੇਰੂ ਸ਼ਹਿਰ ਤੋਂ ਬਾਅਦ ਅੰਗਰੇਜ਼ ਚੁੱਪ ਕਰਕੇ ਨਹੀਂ ਸਨ ਬੈਠਣਾ ਚਾਹੁੰਦੇ ਪਰ ਉਹ ਹਾਲੇ ਸਿੱਖਾਂ ਉਪਰ ਕੋਈ ਹਮਲਾ ਵੀ ਨਹੀਂ ਸਨ ਕਰਨਾ ਚਾਹੁੰਦੇ। ਸਿੱਖ ਹਾਲੇ ਹੋਰ ਮੋਰਚੇ ਲਾਈ ਬੈਠੇ ਸਨ। ਫਿਲੌਰ ਨੇੜੇ ਰਣਯੋਧ ਸਿੰਘ ਮਜੀਠਿਆ ਬੈਠਾ ਸੀ ਜੋ ਕਿਸੇ ਵੇਲੇ ਵੀ ਲੁਧਿਆਣੇ ਉਪਰ ਹਮਲਾ ਕਰ ਸਕਦਾ ਸੀ ਕਿਉਂਕਿ ਲੁਧਿਆਣਾ ਉਸ ਤੋਂ ਸਿਰਫ ਪੰਜ, ਛੇ ਕੋਹ ਹੀ ਸੀ। ਬ੍ਰਗੇਡੀਅਰ ਗੌਡਬੀ ਨੂੰ ਇਕ ਦਮ ਲੁਧਿਆਣੇ ਭੇਜਿਆ ਗਿਆ। ਉਸ ਨੂੰ ਇਨਫੈਂਟਰੀ ਦੀਆਂ ਤਿੰਨ ਪਲਟਣਾਂ ਤੇ ਕੈਵਲਰੀ ਦੀ ਇਕ ਰਜਮੈਂਟ ਦਿਤੀ ਗਈ। ਫਿਰੋਜ਼ਪੁਰ ਲਈ ਵੀ ਮੇਰਠ, ਕਾਨਪੁਰ ਤੇ ਦਿੱਲੀ ਤੋਂ ਹੋਰ ਫੌਜ ਮੰਗਾਈ ਗਈ। ਫੇਰੂ ਸ਼ਾਹ ਦੀ ਜਿੱਤ ਤੋਂ ਬਾਅਦ ਹਿਊ ਗੱਫ ਨੇ ਉਥੇ ਨੇੜੇ ਹੀ ਸੁਲਤਾਨ ਖਾਨ ਵਾਲਾ ਵਿਚ ਆਪਣਾ ਕੈਂਪ ਬਣਾ ਲਿਆ ਤੇ ਉਥੋਂ ਹੀ ਆਪਣੀ ਸਾਰੀ ਕਾਰਵਾਈ ਕਰਨ ਲਗਿਆ। ਸਾਰੀ ਖਬਰ ਉਸ ਕੋਲ ਉਥੇ ਹੀ ਪੁਜਦੀ ਹੋਣ ਲਗੀ। ਸਭਰਾਓਂ ਵਿਚ ਵੀ ਸਿੱਖ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ, ਉਹਨਾਂ ਉਪਰ ਸਖਤ ਨਜ਼ਰ ਰੱਖੀ ਜਾ ਰਹੀ ਸੀ। ਇਕ ਦਿਨ ਗੱਫ ਨੇ ਮੇਜਰ ਜਨਰਲ ਹੈਰੀ ਸਮਿਥ ਨੂੰ ਕਿਹਾ,

"ਮੇਜਰ, ਸਿੱਖਾਂ ਨੇ ਸਾਡੇ ਕੁਝ ਕਿਲ੍ਹੇ ਵੀ ਖੋਹ ਲਏ ਨੇ, ਪਹਿਲਾਂ ਉਹਨਾਂ ਨੂੰ ਛੁਡਵਾਉਣਾ ਏਂ, ਫਤਿਹਗੜ੍ਹ, ਧਰਮਕੋਟ ਆਦਿ।"

"ਸਰ, ਤੁਸੀਂ ਹੁਕਮ ਕਰੋ।"

ਹੈਰੀ ਸਮਿੱਥ ਮੁਦਕੀ ਤੇ ਫੇਰੂ ਸ਼ਹਿਰ ਵਿਚ ਮੂਹਰੇ ਹੋ ਲੜਦਾ ਰਿਹਾ ਸੀ ਤੇ ਹਾਲੇ ਵੀ ਪੂਰੇ ਉਤਸ਼ਾਹ ਵਿਚ ਸੀ। ਗੱਫ ਨੇ ਉਸ ਦੇ ਸਾਹਮਣੇ ਨਕਸ਼ਾ ਵਿਛਾਇਆ ਤੇ ਕਿਹਾ,

"ਇਹ ਨੇ, ਫਿਰੋਜ਼ਪੁਰ ਤੋਂ ਲੁਧਿਆਣੇ ਵਾਲੀ ਸੜਕ 'ਤੇ ਹੀ, ਧਰਮਕੋਟ ਇਥੋਂ ਕੋਈ ਅਠਾਰਾਂ ਕੋਹ ਤੇ ਆਹ ਰਿਹਾ ਨਜ਼ਦੀਕ ਹੀ ਇਕ ਪਾਸੇ ਨੂੰ ਫਹਿਤਗੜ੍ਹ, ਕਿੰਨੇ ਦਿਨਾਂ ਵਿਚ ਇਹ ਕਿਲ੍ਹੇ ਸਰ ਕੀਤੇ ਜਾ ਸਕਦੇ ਨੇ?"

"ਸਰ, ਅਜ ਸੋਲਾਂ ਜਨਵਰੀ ਏ ਤੇ ਜੇ ਤੁਸੀਂ ਹੁਣੇ ਹੁਕਮ ਕਰੋਂ ਤਾਂ ਕੱਲ ਸ਼ਾਮ ਮੈਂ ਇਹਨਾਂ ਉਪਰ ਜਿੱਤ ਦੀ ਤਫਸੀਲ ਲਿਖ ਰਿਹਾ ਹੋਵਾਂਗਾ।"

ਹੈਰੀ ਸਮਿੱਥ ਪੂਰੇ ਆਤਮ ਵਿਸ਼ਵਾਸ ਨਾਲ ਕਿਹਾ। ਗੱਫ ਨੇ ਉਸ ਨੂੰ ਆਰਡਰ ਦੇ ਦਿਤੇ। ਹੈਰੀ ਸਮਿੱਥ ਨੇ ਰਾਤੋ ਰਾਤ ਆਪਣੀ ਫੌਜ ਤਿਆਰ ਕੀਤੀ, ਸਪਲਾਈ ਲੱਦੀ ਤੇ ਅਗਲੇ ਤੜਕੇ ਚਲ ਪਿਆ। ਪਹਿਲਾਂ ਉਹ ਫਤਿਹਗੜ੍ਹ ਗਿਆ। ਉਥੋਂ ਦੇ ਕਿਲ੍ਹੇਦਾਰ ਨੇ ਦੂਰੋਂ ਹੀ ਫੌਜ ਆਉਂਦੀ ਦੇਖ ਲਈ। ਉਸ ਕੋਲ ਤਾਂ ਨਫਰੀ ਥੋੜੀ ਹੀ ਸੀ। ਐਡੀ ਵੱਡੀ ਫੌਜ ਦਾ ਉਹ ਥੋੜੇ ਜਿਹੇ ਬੰਦੇ ਮੁਕਾਬਲਾ ਨਹੀਂ ਸਨ ਕਰ ਸਕਦੇ ਇਸ ਲਈ ਉਹਨਾਂ ਨੇ ਕਿਸੇ ਜਾਨੀ ਨੁਕਸਾਨ ਦੀ ਥਾਵੇਂ ਕਿਲ੍ਹਾ ਛੱਡ ਕੇ ਜਾਣਾ ਹੀ ਬੇਹਤਰ ਸਮਝਿਆ। ਹੈਰੀ ਸਮਿੱਥ ਨੇ ਇਹ ਕਿਲ੍ਹਾ ਇਕ ਫੌਜੀ ਟੁਕੜੀ ਦੇ ਹਵਾਲੇ ਕੀਤਾ ਤੇ ਆਪ ਬਾਕੀ ਦੀ ਫੌਜ ਲੈ ਕੇ ਧਰਮਕੋਟ ਲਈ ਚਲ ਪਿਆ। ਧਰਮਕੋਟ ਦੇ ਕਿਲ੍ਹੇ ਦਾ ਕਿਲ੍ਹੇਦਾਰ ਗੈਰੀਸਨ ਇਕ ਯੌਰਪੀਅਨ ਸੀ। ਉਸ ਨੇ ਕਿਲ੍ਹਾ ਛੱਡਣ ਤੋਂ ਇਨਕਾਰ ਕਰ ਦਿਤਾ। ਹੈਰੀ ਸਮਿੱਥ ਨੇ ਕਿਹਾ,

"ਗੈਰੀਸਨ, ਕਿਲ੍ਹਾ ਤਾਂ ਅਸੀਂ ਜਿੱਤ ਲਵਾਂਗੇ ਪਰ ਜੇ ਤੂੰ ਆਪ ਛੱਡ ਜਾਵੇਂ ਤਾਂ ਤੁਸੀਂ ਆਪਣੇ ਹਥਿਆਰ ਵੀ ਨਾਲ ਲੈ ਜਾ ਸਕਦੇ ਹੋ ਤੇ ਤੁਹਾਨੂੰ ਸਭ ਨੂੰ ਸਾਡੇ ਵਲੋਂ ਛੇ ਹਫਤਿਆਂ ਦੀ ਤਨਖਾਹ ਵੀ ਦਿਤੀ ਜਾਵੇਗੀ, ਅੰਦਰ ਜਾ ਕੇ ਆਪਣੇ ਬਾਕੀ ਕਰਮਚਾਰੀਆਂ ਨਾਲ ਸਲਾਹ ਕਰ ਲੈ।"

ਗੈਰੀਸਨ ਸਲਾਹ ਕਰਨ ਗਿਆ ਵਾਪਸ ਨਾ ਆਇਆ। ਹੈਰੀ ਸਮਿੱਥ ਨੇ ਕੁਝ ਦੇਰ ਉਡੀਕ ਕੇ ਦੋ ਗੋਲ਼ੇ ਕਿਲ੍ਹੇ ਉਪਰ ਦਾਗੇ ਤਾਂ ਅੰਦਰੋਂ ਕਿਲ੍ਹੇ ਉਪਰ ਖਾਲਸੇ ਦੇ ਝੰਡੇ ਦੀ ਥਾਂ ਚਿੱਟਾ ਝੰਡਾ ਲਹਿਰਾ ਦਿਤਾ ਗਿਆ। ਇਵੇਂ ਕਿਲ੍ਹਾ ਹੈਰੀ ਸਮਿੱਥ ਦੇ ਹਵਾਲੇ ਕਰ ਦਿਤਾ ਗਿਆ। ਗੈਰੀਸਨ ਤੇ ਹੋਰਨਾਂ ਤੋਂ ਹਥਿਆਰ ਖੋਹ ਲਏ ਗਏ ਤੇ ਉਹਨਾਂ ਨੂੰ ਜੰਗੀ ਕੈਦੀ ਬਣਾ ਲਿਆ ਗਿਆ। ਹੈਰੀ ਸਮਿੱਥ ਦੀ ਫੌਜ ਨੇ ਰਾਤ ਧਰਮਕੋਟ ਹੀ ਕੱਟੀ। ਉਥੇ ਹੀ ਉਸ ਨੂੰ ਸੁਨੇਹਾ ਮਿਲਿਆ ਕਿ ਉਹ ਆਪਣੀ ਫੌਜ ਲੈ ਕੇ ਲੁਧਿਆਣੇ ਪੁੱਜ ਜਾਵੇ ਕਿਉਂਕਿ ਰਣਜੋਧ ਸਿੰਘ ਮਜੀਠੀਆ ਨੇ ਦਸ ਹਜ਼ਾਰ ਫੌਜ ਲੈ ਕੇ ਲੁਧਿਆਣੇ ਉਪਰ ਹਮਲਾ ਕਰ ਦਿਤਾ ਸੀ।

ਰਣਜੋਧ ਸਿੰਘ ਮਜੀਠੀਆ ਪਹਿਲਾਂ ਤੇਜ ਸਿੰਘ ਨਾਲ ਜਰਨੈਲ ਸੀ ਤੇ ਫੇਰੂ ਸ਼ਹਿਰ ਤੋਂ ਭੱਜਣ ਵੇਲੇ ਉਸ ਦੇ ਨਾਲ ਹੀ ਸੀ ਤੇ ਬਾਅਦ ਵਿਚ ਉਸ ਨੂੰ ਫਿਲੌਰ ਦਾ ਕਮਾਂਡਰ ਇਨ ਚੀਫ ਬਣਾ ਦਿਤਾ ਗਿਆ। ਉਹ ਵੀ ਪਰਚੀ ਨਾਲ ਨਾਲ ਬਣਿਆਂ ਜਰਨੈਲ ਸੀ। ਲੜਾਈ ਦਾ ਬਹੁਤਾ ਨਹੀਂ ਸੀ ਪਤਾ। ਕਿਸੇ ਕਿਸਮ ਦੀ ਟਰੇਨਿੰਗ ਵਿਚ ਵੀ ਭਾਗ ਨਹੀਂ ਸੀ ਲਿਆ ਹੋਇਆ। ਉਸ ਦੀ ਜ਼ਿੰਮੇਵਾਰੀ ਅੰਗਰੇਜ਼ਾਂ ਦੀ ਸਪਲਾਈ ਲਾਈਨ ਤੋੜਨ ਦੀ ਸੀ। ਬੁਝਾ ਸਿੰਘ ਫੌਜਦਾਰ ਮਜੀਠੀਏ ਨੂੰ ਕਹਿਣ ਲਗਿਆ,

"ਸਰਦਾਰ ਜੀ, ਇਹ ਰਾਹ ਸਾਨੂੰ ਮੁਦਕੀ ਤੇ ਫੇਰੂ ਸ਼ਹਿਰ ਦੀ ਲੜਾਈ ਤੋਂ ਪਹਿਲਾਂ ਰੋਕਣਾ ਚਾਹੀਦਾ ਸੀ ਤਾਂ ਜੋ ਅਸੀਂ ਹਾਰਦੇ ਨਾ।"

"ਬੁਝਾ ਸਿੰਘ, ਤੈਨੂੰ ਜੋ ਹੁਕਮ ਦਿਤਾ ਜਾਂਦਾ ਏ ਉਹੀ ਸੁਣ ਨਾ ਕਿ ਸਲਾਹਾਂ ਦੇ।"

ਮਜੀਠੀਏ ਨੇ ਦਬਕਾ ਮਾਰ ਕੇ ਬੁਝਾ ਸਿੰਘ ਨੂੰ ਚੁੱਪ ਕਰਵਾ ਦਿਤਾ।

ਹੁਣ ਵੀ ਰਣਜੋਧ ਸਿੰਘ ਮਜੀਠੀਆ ਦੀ ਫੌਜ ਦਿੱਲੀ ਤੋਂ ਆਉਂਦੀ ਜੀ ਟੀ ਰੋਡ ਵਾਲੀ ਸਪਲਾਈ ਲਾਈਨ ਕੱਟਣ ਨਾਲੋਂ ਲੁੱਟਣ ਵਿਚ ਜ਼ਿਆਦਾ ਰੁਝੀ ਹੋਈ ਸੀ। ਉਸ ਨੇ ਛਾਉਣੀ ਦੇ ਕਈ ਭਾਗਾਂ ਨੂੰ ਅੱਗ ਲਗਾ ਦਿਤੀ। ਰਾਹ ਵਿਚ ਜਿਹੜੇ ਵੀ ਲਾਦੂ ਜਾਨਵਰ ਮਿਲੇ ਫੌਜ ਖੋਹਦੀ

ਗਈ ਪਰ ਫੌਜ ਨੇ ਲੁਧਿਆਣੇ ਦੇ ਪੂਰਬ ਤੇ ਦਖਣ ਵਲ ਦੇ ਪਾਸੇ ਜਾਣ ਦੀ ਕੋਸ਼ਿਸ਼ ਨਹੀਂ ਕੀਤੀ ਜਿਸ ਪਾਸੇ ਤੋਂ ਸਪਲਾਈ ਲਾਈਨ ਕੱਟੇ ਜਾਣ ਦੀ ਲੋੜ ਸੀ। ਰਣਜੋਧ ਸਿੰਘ ਦੀ ਕੁਝ ਸੈਨਾ ਜਿਸ ਵਿਚ ਘੋੜ ਸਵਾਰ ਤੇ ਪੈਦਲ ਸ਼ਾਮਲ ਸਨ ਬਦੋਵਾਲ ਜੋ ਲੁਧਿਆਣੇ ਤੋਂ ਪੰਜ ਕੋਹ 'ਤੇ ਸੀ, ਖੜੀ ਸੀ ਤੇ ਕੁਝ ਸੈਨਾ ਉਥੋਂ ਅੱਠ ਕੋਹ ਹਟਵੀਂ ਮਲੇਰ ਕੋਟਲਾ ਵਾਲੀ ਸੜਕ ਤੇ ਪੈਂਦੇ ਪਿੰਡ ਘੁੰਗਰਾਣਾ ਵਿਚ ਵੀ ਸੀ।...

ਹੈਰੀ ਸਮਿੱਥ ਨੂੰ ਖਾਲਸੇ ਦੀ ਸਾਰੀ ਫੌਜ ਦੀ ਸਥਿਤੀ ਦਾ ਪਤਾ ਲਗ ਚੁਕਿਆ ਸੀ ਤੇ ਉਸ ਨਾਲ ਹੋਰ ਫੌਜ ਵੀ ਰਲਣ ਲਈ ਆ ਰਹੀ ਸੀ। ਧਰਮਕੋਟ ਦੇ ਕਿਲ੍ਹੇ ਤੋਂ ਉਹ ਜਗਰਾਵਾਂ ਦੇ ਰਸਤੇ ਲੁਧਿਆਣੇ ਨੂੰ ਤੁਰ ਪਿਆ। ਸਾਰੀ ਰਾਤ ਤੁਰ ਕੇ ਉਹੁ ਬੱਦੋਵਾਲ ਤੋਂ ਕੋਹ ਭਰ ਉਰੇ ਰੁਕ ਗਿਆ। ਉਸ ਨੂੰ ਲਗ ਰਿਹਾ ਸੀ ਕਿ ਬੱਦੋਵਾਲ ਵਿਚ ਖਾਲਸਾ ਫੌਜ ਨਾਲ ਟੱਕਰ ਹੋਵੇਗੀ। ਉਸ ਨੇ ਮੇਜਰ ਗੌਡਬੀ ਨੂੰ ਸੁਨੇਹਾ ਭੇਜ ਕੇ ਉਸ ਦੀ ਫੌਜ ਸੁਨੇਤ ਪਿੰਡ ਵਿਚ ਮੰਗਵਾ ਲਈ ਜਿਹੜਾ ਕਿ ਬੱਦੋਵਾਲ ਤੇ ਲੁਧਿਆਣੇ ਦੇ ਵਿਚਕਾਰ ਪੈਂਦਾ ਸੀ। ਇਥੇ ਸਿੱਖ ਫੌਜ ਤੇ ਹੈਰੀ ਸਮਿੱਥ ਦੀ ਫੌਜ ਇਕ ਦੂਜੇ ਦੇ ਨਜ਼ਦੀਕ ਹੀ ਵਿਚਰ ਰਹੀ ਸੀ। ਦੋਵੇਂ ਹੀ ਇਕ ਦੂਜੇ ਉਪਰ ਅੱਖ ਰੱਖ ਰਹੇ ਸਨ। ਰਹਿ ਰਹਿ ਕੇ ਗੋਲਾ ਬਾਰੀ ਵੀ ਹੋ ਜਾਂਦੀ। ਇਕ ਵਾਰ ਖਾਲਸਾ ਫੌਜ ਨੇ ਹੈਰੀ ਸਮਿੱਥ ਉਪਰ ਭਰਵਾਂ ਹਮਲਾ ਕੀਤਾ ਵੀ ਪਰ ਛੇਤੀ ਰੋਕ ਲਿਆ ਗਿਆ। ਸਿੱਖ ਫੌਜ ਦੀ ਇਹ ਵੱਡੀ ਟੁਕੜੀ ਬੱਦੋਵਾਲ ਵਿਚ ਮੋਰਚਾ ਬਣਾਈ ਬੈਠੀ ਰਹੀ। ਹੈਰੀ ਸਮਿੱਥ ਇਸ ਪਾਸੇ ਦੀ ਅਗੇ ਲੁਧਿਆਣੇ ਵਲ ਹੋ ਗਿਆ। ਲੁਧਿਆਣੇ ਨੇੜੇ ਜਾ ਕੇ ਖਾਲਸਾ ਫੌਜ ਦੀ ਇਕ ਹੋਰ ਟੁਕੜੀ ਨਾਲ ਉਸ ਦਾ ਟਕਰਾ ਹੋ ਗਿਆ। ਖਾਲਸਾ ਫੌਜ ਨੇ ਅਚਾਨਕ ਹਮਲਾ ਕਰਕੇ ਉਸ ਦੇ ਸੱਤਰ ਬੰਦੇ ਮਾਰ ਦਿਤੇ ਤੇ ਕਾਫੀ ਸਾਰਾ ਸਮਾਨ ਵੀ ਲੁੱਟ ਲਿਆ। ਖਾਲਸਾ ਫੌਜ ਆਪਣਾ ਐਕਸ਼ਨ ਕਰਕੇ ਦੌੜ ਗਈ। ਫੌਜਦਾਰ ਬੂਝਾ ਸਿੰਘ ਨੇ ਇਕ ਵਾਰ ਫਿਰ ਆਪਣੇ ਕਮਾਂਡਰ ਨੂੰ ਸਲਾਹ ਦਿੰਦਿਆਂ ਕਿਹਾ,

"ਸਰਦਾਰ ਜੀ, ਸਾਨੂੰ ਖੜ ਕੇ ਮੁਕਾਬਲਾ ਕਰਨਾ ਚਾਹੀਦਾ, ਇਹ ਫੌਜ ਕਈ ਦਿਨਾਂ ਦੀ ਤੁਰੀ ਹੋਈ ਹੋਣ ਕਰਕੇ ਥੱਕੀ ਹੋਈ ਏ, ਅਸੀਂ ਸਹਿਜੇ ਹੀ ਹਰਾ ਸਕਦੇ ਹਾਂ।"

"ਬੂਝਾ ਸਿੰਘ, ਸਲਾਹ ਦੇਣ ਲਈ ਸ਼ੁਕਰੀਆ ਪਰ ਜਿਵੇਂ ਕਿਹਾ ਜਾਂਦਾ ਏ ਚੁੱਪ ਕਰਕੇ ਕਰਦੇ ਜਾਵੋ।"

ਕਮਾਂਡਰ ਨੇ ਜਵਾਬ ਦਿਤਾ।

ਹੈਰੀ ਸਮਿੱਥ ਨੇ ਆਪਣੀ ਫੌਜ ਨੂੰ ਇਕ ਦਿਨ ਅਰਾਮ ਦੇ ਕੇ ਬੱਦੋਵਾਲ ਉਪਰ ਹਮਲਾ ਕਰਨ ਦਾ ਫੈਸਲਾ ਕਰ ਲਿਆ ਪਰ ਉਸੇ ਦਿਨ ਸਿੱਖ ਬੱਦੋਵਾਲ ਛੱਡ ਗਏ। ਅੰਗਰੇਜ਼ਾਂ ਨੇ ਜਾ ਕੇ ਸਿੱਖਾਂ ਦੇ ਬੱਦੋਵਾਲ ਵਾਲੇ ਮੋਰਚੇ ਸੰਭਾਲ ਲਏ। ਖਾਲਸਾ ਫੌਜ ਨੇ ਜਾ ਕੇ ਪਿੰਡ ਭੂੰਦਰੀ ਤੇ ਆਲੀਵਾਲ ਦੇ ਵਿਚਕਾਰ ਮੋਰਚੇ ਲਾ ਲਏ ਤੇ ਸਾਰੀ ਫੌਜ ਉਥੇ ਇਕੱਠੀ ਕਰ ਲਈ। ਅਜੀਤ ਸਿੰਘ ਲਾਡਵਾ ਤਾਂ ਰਣਜੋਧ ਸਿੰਘ ਨਾਲ ਹੈ ਹੀ ਸੀ, ਜੋਧਾ ਰਾਮ ਦੀ ਕਮਾਂਡ ਹੇਠ ਰੂਪ ਸਿੰਘ, ਜਵੰਦ ਸਿੰਘ ਤੇ ਭਗਤ ਸਿੰਘ ਦੀਆਂ ਤਿੰਨ ਹੋਰ ਇਨਫੈਂਟਰੀ ਪਲਟਨਾਂ ਆ ਗਈਆਂ। ਫਿਰ ਇਕ ਰਸਾਲਾ ਤੇ ਗੋਬਿੰਦ ਰਜਮੈਂਟ ਹੋਰ ਆ ਜੁੜੀਆਂ। ਹੈਰੀ ਸਮਿੱਥ ਲਈ ਵੀ ਹਿਊ ਗੱਫ ਨੇ ਕਾਫੀ ਸਾਰੀ ਫੌਜ ਹੋਰ ਭੇਜ ਦਿਤੀ। ਹੁਣ ਹੈਰੀ ਸਮਿੱਥ ਹਰ ਹਾਲਤ ਵਿਚ ਖਾਲਸਾ ਫੌਜ ਉਪਰ ਹਮਲਾ ਕਰਨਾ ਚਾਹੁੰਦਾ ਸੀ। ਉਸ ਨੂੰ ਇਤਲਾਹ ਮਿਲੀ ਕਿ ਰਣਜੋਧ ਸਿੰਘ ਬੱਦੋਵਾਲ ਵਲ ਚਲ ਪਿਆ ਹੈ ਤਾਂ ਉਹ ਵੀ ਚਲ ਪਿਆ। ਫਿਰ ਖਬਰ ਆਈ ਕਿ ਰਣਜੋਧ ਸਿੰਘ ਜਗਰਾਵਾਂ ਵਲ ਜਾ ਰਿਹਾ ਹੈ ਤਾਂ ਉਹ ਜਗਰਾਵਾਂ ਵਲ ਜਾਣ ਦੀ ਤਿਆਰੀ ਕਰ ਲਗਿਆ। ਇਧਰ ਓਧਰ ਘੁੰਮ ਕੇ ਰਣਯੋਧ ਸਿੰਘ ਮਜੀਠੀਏ ਨੇ ਆਲੀਵਾਲ ਤੇ ਭੂੰਦਰੀ ਦੇ ਵਿਚਕਾਰ ਆ ਮੋਰਚੇ ਲਾਏ। ਇਥੋਂ ਸਤਲੁਜ ਕੋਹ ਤੋਂ ਵੀ ਘੱਟ ਸੀ। ਸਤਲੁਜ ਖਾਲਸਾ ਫੌਜ ਦੀ ਪਿੱਠ ਤੇ ਸੀ। ਇਥੇ ਸਤਲੁਜ ਦੀ ਕਈ ਸ਼ਾਖਾਵਾਂ ਸਨ। ਨਿਕੇ ਨਿਕੇ ਨਾਲ ਸਨ ਜਿਹੜੇ ਦਰਿਆ ਵਿਚ ਜਾ ਪੈਂਦੇ ਸਨ। ਇਹਨਾਂ ਵਿਚੋਂ ਬਹੁਤੇ ਸੁੱਕੇ ਹੀ ਪਏ ਸਨ। ਖਾਲਸਾ ਫੌਜ ਨੇ ਮੋਰਚਾਬੰਦੀ ਲਈ ਵਧੀਆ ਜਗਾਹ ਚੁਣੀ ਸੀ ਕਿਉਂਕਿ ਉਹਨਾਂ ਤਕ ਪੁੱਜਣ ਲਈ ਇਹਨਾਂ ਨਾਲਿਆਂ ਨੂੰ ਪਾਰ ਕਰਨਾ ਪੈਣਾ ਸੀ।

ਹੈਰੀ ਸਮਿੱਥ ਨੇ ਇਕ ਉੱਚੀ ਥਾਂ ਤੇ ਖੜ ਕੇ ਦੂਰਬੀਨ ਰਾਹੀਂ ਦੇਖਿਆ ਤੇ ਉਸ ਨੂੰ ਲਗਿਆ ਕਿ ਹਮਲਾ ਕਰਨ ਦਾ ਸਹੀ ਵਕਤ ਹੈ, ਸਵੇਰ ਸੀ, ਧੁੱਪ ਖਿੜੀ ਹੋਈ ਸੀ ਤੇ ਸਭ ਕੁਝ ਸਾਫ ਦਿਸਦਾ ਸੀ। ਉਸ ਨੇ ਖਾਲਸਾ ਫੌਜ ਵਲ ਦੇਖਦਿਆਂ ਆਪਣੀ ਮੋਰਚਾ ਬੰਦੀ ਲਈ ਨਕਸ਼ਾ ਬਣਾ ਲਿਆ। ਉਸ ਦੀ ਫੌਜ ਦਾ ਮੂੰਹ ਦਰਿਆ ਵਲ ਹੋਣਾ ਸੀ। ਖੱਬੇ ਪਾਸੇ ਸੋਲਵੀਂ ਲੈਂਸਰ ਤੇ ਨਾਲ ਹੀ ਮੈਕਡੋਵਲ ਦੀ ਤੀਜੀ ਬਟਾਲੀਅਨ, ਸੱਜੇ ਪਾਸੇ ਸ਼ੈਖਾਵਤ ਤੇ ਸਟੈੱਡਮੈਨ ਦੀ ਕਮਾਂਡ ਸੀ। ਵਿਚਕਾਰ ਵਿਲਸਨ ਤੇ ਵੀਲਰ ਦੇ ਬਰਗੇਡ ਸਨ ਤੇ ਉਹਨਾਂ ਦੇ ਸੱਜੇ ਪਾਸੇ ਹਿਕਸ ਤੇ ਗੌਡਬੀ ਆਪੋ ਆਪਣੀ ਫੌਜ ਨਾਲ ਤਾਇਨਾਤ ਸੀ ਜਿਧਰੋਂ ਆਲੀਵਾਲ ਨਜ਼ਦੀਕ ਪੈਂਦਾ ਸੀ। ਅੰਗਰੇਜ਼ ਆਪਣੀਆਂ ਪੁਜੀਸ਼ਨਾਂ ਸੰਭਾਲਦੇ ਸਿੱਖਾਂ ਵਲ ਵਧ ਰਹੇ ਸਨ। ਹੌਲੀ ਹੌਲੀ ਅਗੇ ਜਾਂਦੇ ਚਾਰ ਫਰਲਾਂਗ ਤੇ ਰੁਕ ਗਏ। ਪਹਿਲਾ ਬੰਬ ਸਿਖਾਂ ਵਲੋਂ ਆਇਆ ਤੇ ਕਾਫੀ ਨੁਕਸਾਨ ਕਰ ਗਿਆ। ਹੈਰੀ ਸਮਿੱਥ ਨੇ ਅੰਦਾਜ਼ਾ ਲਾਇਆ ਕਿ ਆਲੀਵਾਲ ਵਾਲੇ ਪਾਸੇ ਸਿੱਖਾਂ ਦੀ ਫੌਜ ਦੀ ਮੋਰਚਾ ਬੰਦੀ ਕੁਝ ਕਮਜ਼ੋਰ ਹੈ ਤੇ ਉਸ ਨੇ ਗੌਡਬੀ ਤੇ ਹਿਕਸ ਨੂੰ ਅਗੇ ਵਧਣ ਦਾ ਹੁਕਮ ਦਿਤਾ। ਇਹ ਦੋਨੋਂ ਬਰਗੇਡ ਅਗੇ ਵਧਣ ਲਗੇ ਤੇ ਵਧਦੇ ਹੀ ਗਏ ਤੇ ਇਹਨਾਂ ਨੇ ਛੇਤੀ ਹੀ ਆਲੀਵਾਲ ਲੈ ਲਿਆ। ਇਥੇ ਡੋਗਰੇ ਸਿਪਾਹੀ ਲੜ ਰਹੇ ਸਨ। ਉਹ ਸਹੀ ਤਰੀਕੇ ਨਾਲ ਮੁਕਾਬਲਾ ਕਰ ਹੀ ਨਹੀਂ ਸਨ ਰਹੇ, ਬਸ ਇਕਾ ਦੁਕਾ ਗੋਲੀ ਚਲਾ ਦਿੰਦੇ। ਡੋਗਰੇ ਤਾਂ ਜਲਦੀ ਹੀ ਦੌੜ ਗਏ, ਸਿਰਫ ਮੁਸਲਮਾਨ ਤੇ ਸਿੱਖ ਸਿਪਾਹੀ ਅੰਤ ਤਕ ਡਟੇ ਰਹੇ ਤੇ ਉਹਨਾਂ ਨੇ ਅੰਗਰੇਜ਼ ਸਿਪਾਹੀਆਂ ਦਾ ਨੁਕਸਾਨ ਵੀ ਬਹੁਤ ਕੀਤਾ।

ਉਸ ਤੋਂ ਅਗੇ, ਸੱਜੇ ਪਾਸਿਓਨ ਬਰਗੇਡੀਅਰ ਸਟੈੱਡਮੈਨ ਨੇ ਸਿੱਖ ਫੌਜ ਦੇ ਵਿਚਕਾਰ ਹਮਲਾ ਕੀਤਾ ਤਾਂ ਉਸ ਦਾ ਬਹੁਤ ਨੁਕਸਾਨ ਹੋਇਆ। ਇਸ ਦੇ ਮਗਰ ਹੀ ਵਿਲਸਨ ਆਪਣੀ ਬਰਗੇਡ ਲੈ ਕੇ ਅਗੇ ਵਧਿਆ ਤੇ ਸਿੱਖਾਂ ਦੀ ਇਨਫੈਂਟਰੀ ਦੀ ਪਹਿਲੀ ਕਤਾਰ ਡੇਗਣ ਵਿਚ ਕਾਮਯਾਬ ਹੋ ਗਿਆ। ਉਹਨਾਂ ਦੇ ਮਗਰ ਘੋੜ ਸਵਾਰ ਆ ਖੜੇ ਹੋਏ। ਸਟੈੱਡਮੈਨ ਦੇ ਘੋੜਸਵਾਰਾਂ ਨਾਲ ਸਿੱਖਾਂ ਦੇ ਘੋੜਸਵਾਰਾਂ ਦੀ ਗਹਿਗੱਚ ਲੜਾਈ ਹੋਈ, ਭਾਵੇਂ ਸਿੱਖ ਪਿਛੇ ਹਟ ਗਏ ਪਰ ਸਟੈਡਮੈਨ ਦਾ ਨੁਕਸਾਨ ਬਹੁਤ ਹੋ ਗਿਆ। ਸਿੱਖ ਫੌਜ ਕੁਝ ਪਿੱਛੇ ਹਟ ਕੇ ਇਕੱਠੀ ਹੋਣ ਲਗੀ।

ਵੀਲਰ ਆਪਣੀ ਫੌਜ ਲੈ ਕੇ ਭੂੰਦਰੀ ਵਲ ਵਧਦਾ ਰਿਹਾ। ਇਸ ਪਾਸੇ ਜੋਧਾ ਰਾਮ ਦੀ ਬਰਗੇਡ ਸੀ। ਗਹਿਗੱਚ ਮੁਕਾਬਲਾ ਹੋਇਆ ਪਰ ਵੀਲਰ ਨੇ ਭੂੰਦਰੀ ਤੇ ਕਬਜ਼ਾ ਕਰ ਲਿਆ। ਜੋਧਾ ਰਾਮ ਦੀ ਪਲਟਨ ਆਖਰੀ ਦਮ ਤਕ ਲੜੀ। ਸਿੱਖਾਂ ਦੀਆਂ ਤੋਪਾਂ ਇਥੇ ਵੀ ਕਾਰਗਰ

ਸਿਧ ਹੋ ਰਹੀਆਂ ਸਨ। ਅੰਗਰੇਜ਼ ਫੌਜ ਸਿੱਖਾਂ ਦੀਆਂ ਤੋਪਾਂ ਨੂੰ ਚੁੱਪ ਕਰਾਉਣ ਦੀ ਕੋਸ਼ਿਸ਼ ਕਰਨ ਲਗੇ। ਵਿਲਸਨ ਦੀ ਬਰਗੇਡ ਨੀਵੇਂ ਥਾਂ ਤੇ ਹੋਣ ਕਰਕੇ ਉਸ ਉਪਰ ਸਿੱਖ ਭਰਪੂਰ ਵਾਰ ਕਰਦੇ ਰਹੇ। ਸਿੱਖ ਘੋੜ ਸਵਾਰ ਜ਼ਿਆਦਾ ਕਾਮਯਾਬ ਹੋ ਰਹੇ ਸਨ ਤੇ ਨੁਕਸਾਨ ਵੀ ਉਹਨਾਂ ਦਾ ਹੀ ਵਧੇਰੇ ਸੀ।

ਵੀਲਰ ਭੂੰਦਰੀ ਉਪਰ ਜਿੱਤ ਦੀ ਖੁਸ਼ੀ ਮਨਾ ਹੀ ਰਿਹਾ ਸੀ ਕਿ ਅਚਾਨਕ ਹੀ ਨਾਲ਼ੇ ਵਿਚੋਂ ਹਜ਼ਾਰ ਸਿੱਖ ਨਿਕਲਿਆ ਤੇ ਉਹਨਾਂ ਨੇ ਅੰਗਰੇਜ਼ ਫੌਜ ਉਪਰ ਹਮਲਾ ਕਰ ਦਿਤਾ ਤੇ ਉਹਨਾਂ ਦਾ ਭਾਰੀ ਨੁਕਸਨ ਕਰ ਮਾਰਿਆ। ਸਮਿੱਥ ਨੇ ਇਸ ਨਵੇਂ ਖਤਰੇ ਲਈ ਤੀਹਵੀਂ ਇੰਡੀਅਨ ਨੇਟਿਵ ਭੇਜੀ ਜਿਹਨਾਂ ਨੇ ਸਿੱਖਾਂ ਨੂੰ ਪਿਛੇ ਧੱਕ ਦਿਤਾ। ਰਣਜੋਧ ਸਿੰਘ ਮਜੀਠੀਆ ਤੇ ਅਜੀਤ ਸਿੰਘ ਲਾਡਵਾ ਤਾਂ ਪਹਿਲਾਂ ਹੀ ਕਿਤੇ ਭੱਜ ਗਏ ਸਨ। ਖਾਲਸਾ ਫੌਜ ਇਹ ਲੜਾਈ ਵੀ ਕਮਾਂਡਰ ਤੋਂ ਬਿਨਾਂ ਹੀ ਲੜ ਰਹੀ ਸੀ। ਅੰਗਰੇਜ਼ ਸਿੱਖ ਫੌਜ ਨੂੰ ਖਦੇੜਨ ਵਿਚ ਕਾਮਯਾਬ ਹੋਣ ਲਗੇ। ਸਿੱਖ ਪਿੱਛੇ ਨੂੰ ਭੱਜ ਤੁਰੇ, ਕੁਝ ਕਿਸ਼ਤੀਆਂ ਰਾਹੀ ਤੇ ਕੁਝ ਪੈਦਲ ਹੀ ਦਰਿਆ ਪਾਰ ਕਰ ਗਏ। ਦਰਿਆ ਦੇ ਦੂਜੇ ਪਾਸੇ ਜਾ ਕੇ ਫੌਜ ਇਕੱਠੀ ਹੋਣੀ ਸ਼ੁਰੂ ਹੋ ਗਈ ਪਰ ਕੋਈ ਕਮਾਂਡਰ ਨਹੀਂ ਸੀ ਇਸ ਲਈ ਕੁਝ ਨਾ ਹੋ ਸਕਿਆ। ਸਿੱਖ ਫੌਜ ਦੀਆਂ ਬਹੁਤ ਸਾਰੀਆਂ ਤੋਪਾਂ ਅੰਗਰੇਜ਼ਾਂ ਨੇ ਕਬਜ਼ੇ ਵਿਚ ਲੈ ਲਈਆਂ, ਕੁਝ ਦਰਿਆ ਵਿਚ ਵੀ ਡੱਬ ਗਈਆਂ। ਬਾਰਾਂ ਸੌ ਦੇ ਕਰੀਬ ਸਿਪਾਹੀ ਤੇ ਅਫਸਰਾਂ ਦਾ ਨੁਕਸਾਨ ਹੋਇਆ। ਇਹ ਨੁਕਸਾਨ ਅੰਗਰੇਜ਼ਾਂ ਦੇ ਨੁਕਸਾਨ ਤੋਂ ਦੁਗਣਾ ਸੀ।

ਲੜਾਈ ਤੋਂ ਬਾਅਦ ਵੀਲਰ ਆਪਣੀ ਬਰਗੇਡ ਲੈ ਕੇ ਆਲੀਵਾਲ ਹੀ ਟਿਕ ਗਿਆ। ਟੇਲਰ ਦੀ ਬਰਗੇਡ ਧਰਮਕੋਟ ਦੇ ਕਿਲ੍ਹੇ ਵਿਚ ਚਲੇ ਗਈ ਤੇ ਹੈਰੀ ਸਮਿੱਥ ਆਪਣੀ ਡਿਵੀਯਨ ਲੈ ਕੇ ਸੁਲਤਾਨ ਖਾਨ ਵਾਲ ਹਿਊ ਗੱਫ ਨੂੰ ਆ ਮਿਲਿਆ। ਰਣਜੋਧ ਸਿੰਘ ਮਜੀਠੀਆ ਪਹਿਲਾਂ ਲਹੌਰ ਚਲੇ ਗਿਆ ਤੇ ਦਰਬਾਰ ਵਿਚ ਆਪਣੀ ਥੋੜੀ ਫੌਜ ਹੋਣ ਦੇ ਰੋਣੇ ਰੋ ਕੇ ਸੱਚਾ ਹੋਣ ਲਗ ਪਿਆ। ਬਾਕੀ ਬਚਦੀ ਸਿੱਖ ਫੌਜ ਵੀ ਮੁਖ ਫੌਜ ਨਾਲ ਜਾ ਰਲ਼ੀ।

ਫੌਜਦਾਰ ਬੂਝਾ ਸਿੰਘ ਜ਼ਖਮੀ ਹੋਇਆ ਮੈਦਾਨ ਵਿਚ ਪਿਆ ਸੀ। ਇਕ ਹਿੰਦੁਸਤਾਨੀ ਸਿਪਾਹੀ ਨੇ ਆ ਕੇ ਉਸ ਨੂੰ ਪਾਣੀ ਪਿਲਾਇਆ। ਬੂਝਾ ਸਿੰਘ ਨੇ ਉਸ ਦਾ ਧੰਨਵਾਦ ਕਰਦਿਆਂ ਕਿਹਾ,

"ਅਸੀਂ ਹਾਰਨਾ ਨਹੀਂ ਸੀ, ਇਹ ਹਾਰ ਰਣਯੋਧ ਸਿੰਘ ਮਜੀਠੀਏ ਦੀ ਬੁਜ਼ਦਿਲੀ ਤੇ ਬੇਸਮਝੀ ਕਾਰਨ ਹੋਈ ਏ।"

## ਸਭਰਾਓਂ

ਸਭਰਾਓਂ ਦਰਿਆ ਸਤਲੁਜ ਤੋਂ ਉਰਾਰ ਇਕ ਪਿੰਡ। ਮੁਦਕੀ, ਫੇਰੂ ਸ਼ਹਿਰ ਤੇ ਆਲੀਵਾਲ ਤੋਂ ਬਾਅਦ ਖਾਲਸੇ ਦੀ ਕਿਸਮਤ ਦਾ ਫੈਸਲਾ ਕਰਨ ਵਾਲਾ ਪਿੰਡ।

ਅੰਗਰੇਜ਼ਾਂ ਨਾਲ ਤੀਜੀ ਲੜਾਈ ਵੀ ਸਿੱਖ ਹਾਰ ਗਏ ਸਨ। ਰਾਣੀ ਜਿੰਦਾਂ ਬਹੁਤ ਉਦਾਸ ਸੀ। ਰਾਣੀ ਜਿੰਦਾਂ ਹੀ ਨਹੀਂ ਲਹੌਰ ਦਰਬਾਰ ਦੇ ਸਰਦਾਰ ਵੀ। ਸਾਰਾ ਪੰਜਾਬ ਹੀ ਗਮਗੀਨ ਸੀ। ਜਿਹੜੇ ਲੋਕ ਹਿੰਦੁਸਤਾਨ ਦੀ ਲੁੱਟ ਦਾ ਮਾਲ ਸੰਭਾਲਣ ਲਈ ਤਿਆਰ ਹੋ ਰਹੇ ਸਨ ਉਹ ਹੁਣ ਸੋਚਦੇ ਸਨ ਕਿ ਇਹੋ ਬਹੁਤ ਹੋਵੇਗਾ ਜੇ ਉਹਨਾਂ ਦੇ ਬੰਦੇ ਜਿਉਂਦੇ ਹੀ ਵਾਪਸ ਮੁੜ ਆਉਣ। ਜਿਹਨਾਂ ਫੌਜੀਆਂ ਦੇ ਘਰੀਂ ਉਹਨਾਂ ਦੇ ਮਰਨ ਦੀਆਂ ਖਬਰਾਂ ਪੁੱਜ ਚੁਕੀਆਂ ਸਨ ਉਹ ਇਸ ਲੜਾਈ ਨੂੰ ਬੁਰੀ ਤਰ੍ਹਾਂ ਕੋਸ ਰਹੇ ਸਨ। ਬਾਕੀ ਫੌਜੀਆਂ ਦੇ ਪਰਿਵਾਰ ਡਰੇ ਹੋਏ ਸਨ। ਜਿਹਨਾਂ ਨੇ ਅੰਗਰੇਜ਼ਾਂ ਨਾਲ ਦੋਸਤੀਆਂ ਗੰਢੀਆਂ ਹੋਈਆਂ ਸਨ ਉਹ ਸਿੱਖਾਂ ਦੀ ਹੋ ਰਹੀ ਹਾਰ 'ਤੇ ਉਹ ਖੁਸ਼ ਤਾਂ ਸਨ ਪਰ ਅੰਦਰੋਂ ਉਹ ਵੀ ਸਹਿਮੇ ਹੋਏ ਕਿ ਸਨ ਕਿ ਆ ਕੇ ਗੋਰੇ ਪਤਾ ਨਹੀਂ ਕਿਹੋ ਜਿਹਾ ਵਤੀਰਾ ਕਰਨਗੇ। ਲਹੌਰ ਦਰਬਾਰ ਦੀਆਂ ਹਰ ਰੋਜ਼ ਹੀ ਬੈਠਕਾਂ ਹੁੰਦੀਆਂ, ਵਿਚਾਰਾਂ ਕੀਤੀਆਂ ਜਾਂਦੀਆਂ ਪਰ ਹੱਲ ਕੋਈ ਨਾ ਦਿਸਦਾ। ਇਕ ਦਿਨ ਲਹੌਰ ਦਰਬਾਰ ਦੀ ਬੈਠਕ ਵਿਚ ਇਕ ਦਰਬਾਰੀ ਨੇ ਗੁੱਸੇ ਵਿਚ ਆਉਂਦਿਆਂ ਕਿਹਾ,

"ਅਸੀਂ ਲਾਲ ਸਿੰਘ ਤੇ ਤੇਜ ਸਿੰਘ ਕਾਰਨ ਲੜਾਈ ਹਾਰ ਰਹੇ ਹਾਂ, ਹੋਰ ਕੋਈ ਕਮਾਂਡਰ ਹੁੰਦੇ ਤਾਂ ਅਸੀਂ ਜਿੱਤ ਜਾਂਦੇ, ...ਇਹ ਸਭ ਮਾਈ ਦਾ ਕੀਤਾ ਕਰਾਇਆ ਏ।"

"ਮੁਆਫ ਕਰਨਾ ਸਰਦਾਰ ਜੀ, ਇਹਨਾਂ ਦੋਨਾਂ ਨੂੰ ਕਮਾਂਡਰ ਪੰਚਾਂ ਨੇ ਬਣਾਇਆ ਏ ਨਾ ਕਿ ਮਾਈ ਨੇ। ਮਾਈ ਜੀ ਤਾਂ ਆਪ ਬਹੁਤ ਫਿਕਰ ਵਿਚ ਨੇ।"

"ਪਰ ਹੁਣ ਇਹਦਾ ਹੱਲ ਕੀ ਹੋਵੇ।"

"ਮੈਂ ਸੋਚਦਾਂ ਕਿ ਕਮਾਂਡਰ ਬਦਲਿਆ ਜਾਵੇ।"

"ਲੜਾਈ ਦੇ ਦੁਰਮਿਆਨ ਕਿਹਨੂੰ ਕਮਾਂਡਰ ਬਣਾਈਏ।"

"ਗੁਲਾਬ ਸਿੰਘ, ਰਾਜਾ ਗੁਲਾਬ ਸਿੰਘ। ...ਉਸ ਨਾਲ ਗੱਲ ਕਰ ਕੇ ਦੇਖੀ ਜਾਵੇ।"

ਸਾਰੇ ਹੀ ਇਸ ਗੱਲ 'ਤੇ ਸਹਿਮਤ ਹੋ ਗਏ। ਰਾਣੀ ਜਿੰਦਾਂ ਵਲੋਂ ਵੀ ਇਸ ਗੱਲ ਦੀ ਸਹਿਮਤੀ ਮਿਲ ਗਈ। ਸਿੱਖਾਂ ਦੀਆਂ ਹਾਰਾਂ ਉਸ ਨੂੰ ਫਿਕਰਾਂ ਵਿਚ ਪਾਇਆ ਹੋਇਆ ਸੀ। ਉਹ ਹਰ ਵੇਲੇ ਭਵਿੱਖ ਦੀ ਚਿੰਤਾ ਵਿਚ ਡੁੱਬੀ ਰਹਿੰਦੀ। ਲਹੌਰ ਦਰਬਾਰ ਇਸ ਖਬਰ ਤੋਂ ਪੂਰੀ ਤਰ੍ਹਾਂ ਜਾਣੂ ਨਹੀਂ ਸੀ ਕਿ ਗੁਲਾਬ ਸਿੰਘ ਦਾ ਦੂਤ ਸ਼ਿਵ ਦੱਤ ਜਾ ਕੇ ਲੁਧਿਆਣੇ ਬੈਠਾ ਸੀ ਤੇ ਅੰਗਰੇਜ਼ ਅਫਸਰਾਂ ਨੂੰ ਗੁਲਾਬ ਸਿੰਘ ਦੀ ਮੱਦਦ ਮਨਜ਼ੂਰ ਕਰਨ ਲਈ ਮਨਾਉਣ ਦੀ ਕੋਸ਼ਿਸ਼ ਕਰ ਰਿਹਾ ਸੀ, ਇਹ ਵੱਖਰੀ ਗੱਲ ਸੀ ਕਿ ਅੰਗਰੇਜ਼ ਗੁਲਾਬ ਸਿੰਘ ਦੀ ਪੇਸ਼ਕਸ਼ ਨੂੰ ਕੋਈ

ਅਹਿਮੀਅਤ ਨਹੀਂ ਸਨ ਦੇ ਰਹੇ। ਆਲੀਵਾਲ ਵਾਲੀ ਲੜਾਈ ਹਾਰਨ ਤੋਂ ਬਾਅਦ ਲਹੌਰ ਦਰਬਾਰ ਦੇ ਕੁਝ ਮੋਹਤਬਾਰ ਬੰਦੇ ਜੰਮੂ ਗਏ ਤੇ ਗੁਲਾਬ ਸਿੰਘ ਨੂੰ ਬੋਲੇ,

"ਰਾਜਾ ਜੀ, ਖਾਲਸਾ ਫੌਜ ਹਾਰ ਰਹੀ ਏ, ਅਸੀਂ ਚਾਹੁੰਦੇ ਹਾਂ ਕਿ ਤੁਸੀਂ ਖਾਲਸਾ ਫੌਜ ਦੀ ਕਮਾਂਡ ਸੰਭਾਲੋਂ।"

ਰਾਜਾ ਗੁਲਾਬ ਸਿੰਘ ਪਹਿਲਾਂ ਵੀ ਇਸ ਤੋਂ ਨਾਂਹ ਕਰ ਚੁਕਿਆ ਸੀ। ਉਸ ਨੂੰ ਆਪਣੇ ਦਿਲ ਦੀਆਂ ਗੱਲਾਂ ਕਰਨ ਦਾ ਸਮਾਂ ਮਿਲ ਗਿਆ। ਉਸ ਨੇ ਕਿਹਾ,

"ਤੁਸੀਂ ਮੂਰਖ ਲੋਕ ਹੋ ਜੋ ਅੰਗਰੇਜ਼ਾਂ ਉਪਰ ਜਾ ਹਮਲਾ ਕੀਤਾ, ਅੰਗਰੇਜ਼ਾਂ ਨੇ ਸਦਾ ਹੀ ਸਰਕਾਰ ਨਾਲ ਵਫਾ ਨਿਭਾਈ ਸੀ ਤੇ ਤੁਸੀਂ ਉਲਟੇ ਕੰਮਾਂ ਵਿਚ ਪੈ ਗਏ।"

"ਉਹ ਜੋ ਹੋ ਗਿਆ ਠੀਕ ਏ ਪਰ ਤੁਸੀਂ ਹੁਣ ਆਓ ਤੇ ਕਮਾਂਡ ਸੰਭਾਲੋ, ਕੁਝ ਰਾਹ ਦਿਖਾਓ।"

"ਦੇਖੋ ਸਰਦਾਰ ਜੀ, ਇਸ ਵਾਸਤੇ ਮੈਂ ਪਹਿਲਾਂ ਹੀ ਨਾਂਹ ਕਰ ਚੁਕਿਆਂ, ਉਸ ਵੇਲੇ ਜਦੋਂ ਤੁਸੀਂ ਹਾਲੇ ਸਤਲੁਜ ਪਾਰ ਨਹੀਂ ਸੀ ਕੀਤਾ ਤੇ ਹੁਣ ਜਦ ਕਿ ਤੁਹਾਡੀ ਫੌਜ ਹਾਰ ਰਹੀ ਏ ਤਾਂ ਮੈਂ ਇਸ ਦੀ ਅਗਵਾਈ ਕਿਵੇਂ ਕਰ ਸਕਦਾ ਹਾਂ?"

"ਰਾਜਾ ਜੀ, ਫੌਜ ਹਾਰ ਰਹੀ ਏ ਲਾਲ ਸਿੰਘ ਤੇ ਤੇਜ ਸਿੰਘ ਕਾਰਨ, ਜੇ ਕਹੋਂ ਤਾਂ ਉਹਨਾਂ ਦੋਨਾਂ ਦਾ ਕਤਲ ਕਰਾ ਦਿੰਦੇ ਹਾਂ!"

ਇਕ ਸਰਦਾਰ ਨੇ ਕਿਹਾ ਤੇ ਗੁਲਾਬ ਸਿੰਘ ਹੱਸਣ ਲਗਿਆ ਤੇ ਬੋਲਿਆ,

"ਸਰਦਾਰ ਜੀ, ਇਸ ਨਾਲ ਕੁਝ ਨਹੀਂ ਸੌਰਨਾ, ਮੇਰੇ ਹਿਸਾਬ ਨਾਲ ਤੁਹਾਨੂੰ ਅੰਗਰੇਜ਼ਾਂ ਨਾਲ ਸਮਝੌਤਾ ਕਰ ਲੈਣਾ ਚਾਹੀਦਾ ਏ ਕਿਉਂਕਿ ਲੜਾਈ ਇਸ ਵੇਲੇ ਖਾਲਸਾ ਫੌਜ ਦੇ ਹੱਕ ਵਿਚ ਨਹੀਂ ਜਾ ਰਹੀ।"

"ਰਾਜਾ ਜੀ, ਜੋ ਵੀ ਹੋਵੇ ਪਰ ਤੁਸੀਂ ਲਹੌਰ ਆਓ ਤੇ ਮੁਹਰੇ ਲਗੋ।"

"ਸਰਦਾਰ ਜੀ, ਮੈਂ ਤਾਂ ਸਿਰਫ ਕਿਸੇ ਕਿਸਮ ਦਾ ਸਮਝੌਤਾ ਕਰਾਉਣ ਦੀ ਕੋਸ਼ਿਸ਼ ਹੀ ਕਰ ਸਕਦਾਂ।"

"ਜਿਵੇਂ ਵੀ ਹੋਵੇ, ਤੁਸੀਂ ਲਹੌਰ ਪੁੱਜੋ।"

ਲਹੌਰ ਦਰਬਾਰ ਦੇ ਸਰਦਾਰ ਨੇ ਕਿਹਾ।

ਗੁਲਾਬ ਸਿੰਘ ਨੇ ਅਗਲੇ ਦਿਨ ਹੀ ਆਪਣੇ ਇਕ ਹੋਰ ਦੂਤ ਬੰਸੀ ਲਾਲ ਘੋਸ਼ ਗਵਰਨਰ ਜਨਰਲ ਹਾਰਡਿੰਗ ਵਲ ਭੇਜ ਦਿਤਾ। ਪਹਿਲਾਂ ਬਰੌਡਫੁੱਟ ਤੇ ਫਿਰ ਉਸ ਦੀ ਮੌਤ ਤੋਂ ਬਆਦ ਦੂਜੇ ਵੀ ਗੁਲਾਬ ਸਿੰਘ ਬਾਰੇ ਗੰਭੀਰ ਨਹੀਂ ਸਨ ਪਰ ਹੁਣ ਹਾਲਤ ਬਦਲ ਰਹੇ ਸਨ, ਅੰਗਰੇਜ਼ ਲੜਾਈ ਨੂੰ ਲੰਮੀ ਨਹੀਂ ਸਨ ਕਰਨਾ ਚਾਹੁੰਦੇ ਤੇ ਸਿੱਖਾਂ ਨਾਲ ਸਮਝੌਤਾ ਕਰਨਾ ਚਾਹੁੰਦੇ ਸਨ। ਸਿੱਖਾਂ ਨਾਲ ਗੱਲਬਾਤ ਕਰਨ ਲਈ ਉਹਨਾਂ ਦੇ ਪਾਸੇ ਅੰਗਰੇਜ਼ਾਂ ਨੂੰ ਆਪਣੇ ਹੱਕ ਦਾ ਬੰਦਾ ਚਾਹੀਦਾ ਸੀ ਸੋ ਹੈਨਰੀ ਲਾਰੰਸ ਜੋ ਕਿ ਬਰੌਡਫੁੱਟ ਦੀ ਜਗਾਹ ਗਵਰਨਰ ਜਨਰਲ ਦਾ ਏਜੰਟ ਸੀ ਤੇ ਪੰਜਾਬ ਨਾਲ ਸਬੰਧਤ ਮਸਲਿਆਂ ਨਾਲ ਨਿਬੜਦਾ ਸੀ, ਗੁਲਾਬ ਸਿੰਘ ਦੇ ਸੁਨੇਹੇ ਨੂੰ ਜ਼ਰਾ ਕੁ ਗੰਭੀਰਤਾ ਨਾਲ ਲੈਣ ਲਗ ਪਿਆ। ਉਸ ਨੇ ਗਵਰਨਰ ਜਨਰਲ ਨੂੰ ਵੀ ਗੁਲਾਬ ਸਿੰਘ ਦੇ ਲੈਣ-ਦੇਣ ਬਾਰੇ ਸੋਚਣ ਦੀ ਸਿਫਾਰਸ਼ ਕੀਤੀ। ਗੁਲਾਬ ਸਿੰਘ ਨੇ ਕਿਹਾ ਹੋਇਆ ਸੀ ਕਿ ਉਹ ਸਿੱਖਾਂ ਨੂੰ ਹਰ ਤਰ੍ਹਾਂ ਦੇ ਸਮਝੌਤੇ ਲਈ ਮਨਾ ਲਵੇਗਾ ਤੇ ਸਮਝੌਤੇ ਦੇ ਬਦਲੇ ਵਿਚ ਉਸ ਨੂੰ ਕਸ਼ਮੀਰ ਤੇ ਹੋਰ ਸਾਰੇ ਪਹਾੜੀ ਇਲਾਕਿਆਂ ਦਾ ਰਾਜ ਚਾਹੀਦਾ ਹੈ ਤੇ ਬਦਲੇ ਵਿਚ ਉਹ ਇਸ ਇਲਾਕੇ ਦੀ ਰੁਪਏ ਵਿਚੋਂ ਚਾਰ ਆਨੇ ਸਾਲਾਨਾ ਆਮਦਨ ਅੰਗਰੇਜ਼ਾਂ ਦੇ ਖਜ਼ਾਨੇ ਵਿਚ ਜਮ੍ਹਾਂ ਕਰਵਾਵੇਗਾ।

ਇਹ ਪਹਿਲੀ ਵਾਰ ਸੀ ਕਿ ਰਾਜਾ ਗੁਲਾਬ ਸਿੰਘ ਦੀ ਕਿਸੇ ਪੇਸ਼ਕਸ਼ ਨੂੰ ਅਹਮੀਅਤ ਦਿਤੀ ਗਈ। ਲੌਰਡ ਹਾਰਡਿੰਗ ਨੇ ਇਸ ਗੱਲ ਨੂੰ ਧਿਆਨ ਨਾਲ ਸੋਚਿਆ। ਇਹ ਫਰਵਰੀ ਦਾ ਮਹੀਨਾ ਸੀ ਤੇ ਹੁਣ ਮੁਹਰੇ ਗਰਮੀਆਂ ਆ ਰਹੀਆਂ ਸਨ। ਗਰਮੀਆਂ ਦੀ ਵਰਦੀ ਅੱਗ ਵਿਚ ਲੜਾਈ ਜਾਰੀ ਨਹੀਂ ਸੀ ਰੱਖੀ ਜਾ ਸਕਣੀ। ਹੁਣ ਤਕ ਦੀਆਂ ਹੋਈਆਂ ਲੜਾਈਆਂ ਤੋਂ ਅੰਗਰੇਜ਼ਾਂ ਨੇ ਅੰਦਾਜ਼ਾ ਲਗਾ ਲਿਆ ਸੀ ਕਿ ਸਿੱਖਾਂ ਨੂੰ ਜਿੱਤਣਾ ਇੰਨਾ ਅਸਾਨ ਨਹੀਂ ਸੀ। ਜੇ ਉਹ ਸਭਰਾਓਂ ਦੀ ਲੜਾਈ ਜਿੱਤ ਵੀ ਜਾਂਦੇ ਹਨ ਤਾਂ ਮੁਹਰੇ ਅਮ੍ਰਿਤਸਰ, ਲਹੌਰ, ਪਿਸ਼ਾਵਰ, ਮੁਲਤਾਨ ਵੀ ਪਏ ਸਨ ਜੋ ਕਿ ਜਿੱਤਣੇ ਬਹੁਤ ਮੁਸ਼ਕਲ ਸਨ। ਲੜਾਈ ਬਹੁਤ ਲੰਮੀ ਹੋ ਜਾਣੀ ਸੀ ਤੇ ਅੰਗਰੇਜ਼ ਲੰਮੀ ਲੜਾਈ ਲੜਨ ਦੇ ਕਾਬਲ ਨਹੀਂ ਸੀ। ਪੂਰਾ ਪੰਜਾਬ ਜਿੱਤਣ ਲਈ ਨਵੀਂ ਨੀਤੀ ਘੜ੍ਹਨ ਦੀ ਲੋੜ ਸੀ। ਇਹ ਜਿੱਤ ਕਈ ਪੜ੍ਹਾਵਾਂ ਵਿਚ ਹਾਸਲ ਹੋਵੇਗੀ। ਲੰਮੀ ਤੇ ਅਜਿਹੇ ਸਖਤ ਮੁਕਾਬਲੇ ਵਾਲੀ ਲੜਾਈ ਬਾਕੀ ਦੇ ਹਿੰਦੁਸਤਾਨ ਉਪਰ ਅਸਰ ਪਾ ਸਕਦੀ ਸੀ। ਇਸੇ ਲੜਾਈ ਵਿਚ ਹੀ ਅੰਗਰੇਜ਼ਾਂ ਹੇਠਲੇ ਪੰਜਾਬ ਵਿਚੋਂ ਕੁਝ ਰਾਜੇ ਸਿੱਖਾਂ ਨਾਲ ਰਲ਼ਣ ਲਈ ਤਿਆਰ ਹੋ ਗਏ ਸਨ। ਹਿੰਦੁਸਤਾਨ ਵਿਚ ਹਾਲੇ ਹੋਰ ਵੀ ਬਹੁਤ ਸਾਰੇ ਹਾਰੇ ਹੋਏ ਰਾਜੇ ਬੈਠੇ ਸਨ ਜੋ ਆਪਣੇ ਰਾਜ ਨੂੰ ਮੁੜ ਕੇ ਪ੍ਰਾਪਤ ਕਰਨਾ ਚਾਹੁੰਦੇ ਸਨ, ਉਹਨਾਂ ਦੇ ਉਠ ਖੜਨ ਦਾ ਡਰ ਵੀ ਸੀ। ਸੋ ਜੇਕਰ ਕੋਈ ਸਮਝੌਤਾ ਹੋ ਜਾਂਦਾ ਹੈ ਤਾਂ ਇਹ ਅੰਗਰੇਜ਼ਾਂ ਲਈ ਵੀ ਠੀਕ ਰਹਿਣਾ ਸੀ। ਸਿੱਖਾਂ ਨਾਲ ਸਮਝੌਤੇ ਦਾ ਨਮੂਨਾ ਪਹਿਲਾਂ ਹੀ ਅੰਗਰੇਜ਼ਾਂ ਦੇ ਮਨ ਵਿਚ ਆ ਚੁਕਿਆ ਸੀ। ਦਲੀਪ ਸਿੰਘ ਇਵੇਂ ਹੀ ਮਹਾਂਰਾਜਾ ਬਣਿਆ ਰਹੇ ਤੇ ਰਾਣੀ ਜਿੰਦਾਂ ਰੀਜੰਟ ਪਰ ਲਹੌਰ ਵਿਚ ਇਕ ਰੈਜ਼ੀਡੈਂਟ ਉਹਨਾਂ ਦਾ ਹੋਵੇ। ਫਿਰ ਅਗਲੇ ਪੜ੍ਹਾਅ ਦੀ ਤਿਆਰੀ ਕੀਤੀ ਜਾਵੇ। ਇਕ ਅੰਗਰੇਜ਼ਾਂ ਦੀ ਅੱਖ ਪੰਜਾਬ ਦੇ ਉਪਜਾਊ ਇਲਾਕੇ ਦੁਆਬੇ ਉਪਰ ਵੀ ਸੀ। ਇਸ ਦੁਆਬੇ ਦਾ ਲਾਲਚ ਉਹਨਾਂ ਨੂੰ ਮਹਾਂਰਾਜਾ ਸ਼ੇਰ ਸਿੰਘ ਵਲੋਂ ਪਹਿਲਾਂ ਵੀ ਦਿਤਾ ਗਿਆ ਸੀ। ਹਾਰਡਿੰਗ ਨੇ ਆਪਣੇ ਸਲਾਹਕਾਰਾਂ ਨਾਲ ਬੈਠ ਕੇ ਫੈਸਲਾ ਕਰ ਲਿਆ ਕਿ ਕੁਝ ਲੈਣ ਦੇਣ ਕਰਕੇ ਪੰਜਾਬ ਨਾਲ ਸਮਝੌਤਾ ਕੀਤਾ ਜਾ ਸਕਦਾ ਹੈ। ਲੌਰਡ ਹਾਰਡਿੰਗ ਨੇ ਲਹੌਰ ਦਰਬਾਰ ਨੂੰ ਸੁਨੇਹਾ ਭੇਜਿਆ ਕਿ ਉਹ ਗੱਲਬਾਤ ਕਰਨ ਲਈ ਤਿਆਰ ਹੈ ਬਸ਼ਰਤੇ ਕਿ ਉਹਨਾਂ ਦਾ ਪ੍ਰਤੀਨਿਧ ਗੁਲਾਬ ਸਿੰਘ ਹੋਵੇ।

ਗੁਲਾਬ ਸਿੰਘ ਦੇ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਰਹੀਆਂ ਸਨ। ਉਹ ਜੰਮੂ ਤੋਂ ਲਹੌਰ ਆ ਗਿਆ ਸੀ। ਦਰਬਾਰ ਵਿਚ ਹਾਜ਼ਰੀ ਲਗਾਉਣ ਲਗਿਆ ਸੀ। ਅੰਗਰੇਜ਼ਾਂ ਨਾਲ ਲੜਾਈ ਉਪਰ ਰੋਜ਼ਾਨਾ ਹੁੰਦੀਆਂ ਗੰਭੀਰ ਲੜਾਈਆਂ ਵਿਚਾਰਾਂ ਵਿਚ ਹਿੱਸਾ ਲੈਂਦਾ ਸੀ। ਜਦ ਅੰਗਰੇਜ਼ਾਂ ਵਲੋਂ ਸਮਝੌਤੇ ਦਾ ਸੁਨੇਹਾ ਆਇਆ ਤਾਂ ਗੁਲਾਬ ਸਿੰਘ ਜਿਵੇਂ ਹਵਾ ਵਿਚ ਉਡਣ ਲਗਿਆ ਹੋਵੇ। ਲਹੌਰ ਦਰਬਾਰ ਨੇ ਉਸ ਨੂੰ ਆਪਣਾ ਵਿਸ਼ੇਸ਼ ਦੂਤ ਬਣਾ ਕੇ ਭੇਜਿਆ। ਗੁਲਾਬ ਸਿੰਘ ਨੇ ਹੈਨਰੀ ਲਾਰੰਸ ਨਾਲ ਮੁਲਾਕਾਤ ਕੀਤੀ ਤੇ ਸਮਝੌਤੇ ਬਾਰੇ ਗੱਲ ਸ਼ੁਰੂ ਹੋ ਗਈ। ਗੱਲ

ਸ਼ੁਰੂ ਕਰਨ ਤੋਂ ਪਹਿਲਾਂ ਗੁਲਾਬ ਸਿੰਘ ਨੇ ਆਪਣੇ ਕਸ਼ਮੀਰ ਉਪਰਲੇ ਦਾਅਵੇ ਦਾ ਚੇਤਾ ਕਰਵਾ ਦਿਤਾ। ਲਾਰੰਸ ਨੇ ਪੰਜਾਬ ਬਾਰੇ ਆਪਣੀ ਗੱਲ ਸਾਫ ਕਰਦਿਆਂ ਗੁਲਾਬ ਸਿੰਘ ਨੂੰ ਕਿਹਾ,

"ਰਾਜਾ ਜੀ, ਅਸੀਂ ਲਹੌਰ ਸਰਕਾਰ ਨੂੰ ਹਾਲੇ ਵੀ ਪਹਿਲਾਂ ਦੀ ਤਰ੍ਹਾਂ ਇਕ ਅਜ਼ਾਦ ਸਰਕਾਰ ਮੰਨਣ ਲਈ ਤਿਆਰ ਹਾਂ, ਰਾਣੀ ਉਵੇਂ ਹੀ ਰੀਜੰਟ ਰਹਿ ਸਕਦੀ ਏ ਤੇ ਦਲੀਪ ਸਿੰਘ ਮਹਾਂਰਾਜਾ ਪਰ ਸਾਡੀ ਇਕ ਸ਼ਰਤ ਏ।"

"ਕੀ ਸ਼ਰਤ ਏ ਮਿਸਟਰ ਹੈਨਰੀ ਲਾਰੰਸ?"

"ਇਸ ਖਾਲਸਾ ਫੌਜ ਨੇ ਸਾਡਾ ਅੰਤਾਂ ਦਾ ਨੁਕਸਾਨ ਕੀਤਾ ਏ, ਜਾਨੀ ਵੀ ਤੇ ਮਾਲੀ ਵੀ ਤੇ ਸਾਨੂੰ ਮਾਨਸਿਕ ਤਕਲੀਫ ਵੀ ਦਿਤੀ ਏ, ਸੋ ਸਾਡੀ ਸ਼ਰਤ ਏ ਕਿ ਸਾਡਾ ਇਕ ਰੈਜ਼ੀਡੈਂਟ ਲਹੌਰ ਵਿਚ ਹੋਵੇਗਾ ਤੇ ਇਸ ਖਾਲਸਾ ਫੌਜ ਨੂੰ ਤੋੜ ਦਿਤਾ ਜਾਵੇਗਾ।"

ਦੁਆਬੇ ਦੇ ਇਲਾਕੇ ਵਾਲੀ ਮੰਗ ਉਸ ਨੇ ਹਾਲੇ ਆਪਣੇ ਕੋਲ ਰੱਖ ਲਈ ਸੀ। ਇਸ ਨੂੰ ਉਹਨਾਂ ਨੇ ਬਾਅਦ ਵਿਚ ਆਪਣੇ ਹੋਏ ਮਾਲੀ ਨੁਕਸਾਨ ਵਜੋਂ ਮੰਗਣਾ ਸੀ। ਰਾਜਾ ਗੁਲਾਬ ਸਿੰਘ ਨੂੰ ਫੌਜ ਤੋੜਨ ਵਾਲੀ ਸ਼ਰਤ ਬਹੁਤ ਵੱਡੀ ਲਗ ਰਹੀ ਸੀ। ਉਸ ਨੇ ਆਖਿਆ,

"ਫੌਜ ਤੋੜਨ ਵਾਲੀ ਸ਼ਰਤ ਤਾਂ ਕੋਈ ਸ਼ਰਤ ਨਾ ਹੋਈ! ਇਸ ਨੂੰ ਕੋਈ ਨਹੀਂ ਮੰਨੇਗਾ।"

"ਫਿਰ ਇਸ ਤਰ੍ਹਾਂ ਕੀਤਾ ਜਾ ਸਕਦਾ ਏ ਕਿ ਇਸ ਦੀ ਤਾਕਤ ਬਹੁਤ ਘਟਾ ਦਿਤੀ ਜਾਵੇ ਕਿ ਭਵਿਖ ਵਿਚ ਇਹ ਤਕਲੀਫ ਨਾ ਦੇ ਸਕੇ।"

"ਮੈਂ ਇਸ ਬਾਰੇ ਦਰਬਾਰ ਨਾਲ ਗੱਲ ਕਰਾਂਗਾ ਪਰ ਇਕ ਗੱਲ ਦੱਸ ਦੇਵਾਂ ਕਿ ਖਾਲਸਾ ਫੌਜ ਉਪਰ ਦਰਬਾਰ ਦਾ ਬਹੁਤਾ ਜ਼ੋਰ ਨਹੀਂ ਏ।"

"ਜੇ ਨਹੀਂ ਤਾਂ ਫਿਰ ਕੀ ਸਮਝੌਤਾ ਹੋ ਸਕਦਾ ਏ, ਜੇ ਸਾਨੂੰ ਇਹ ਅਗਲੀ ਲੜਾਈ ਲੜਨੀ ਪੈਂਦੀ ਏ ਤਾਂ ਉਸ ਤੋਂ ਬਾਅਦ ਹੋਣ ਵਾਲੀ ਗੱਲਬਾਤ ਲਈ ਸ਼ਰਤਾਂ ਸਾਡੀ ਮਰਜ਼ੀ ਦੀਆਂ ਹੋਣਗੀਆਂ।"

"ਮਿਸਟਰ ਲਾਰੰਸ, ਮੈਂ ਜਾ ਕੇ ਜਲਦੀ ਹੀ ਦਰਬਾਰ ਦੀ ਮੀਟਿੰਗ ਬੁਲਾਉਂਨਾਂ ਤੇ ਸਾਰੀ ਗੱਲ ਕਰਦਾਂ ਤੇ ਤੁਹਾਡੀਆਂ ਸਭ ਸ਼ਰਤਾਂ ਮੰਨਵਾਉਣ ਲਈ ਆਪਣਾ ਪੂਰਾ ਜ਼ੋਰ ਲਾਊਨਾ ਪਰ ਤੁਹਾਨੂੰ ਮੇਰਾ ਕਸ਼ਮੀਰ ਵਾਲਾ ਦਾਅਵਾ ਤਾਂ ਯਾਦ ਏ ਨਾ।"

"ਰਾਜਾ ਜੀ, ਅਸੀਂ ਤੁਹਾਡੇ ਬਾਰੇ ਵੀ ਸੋਚਾਂਗੇ, ਤੁਹਾਨੂੰ ਖੁਸ਼ ਰਖਣ ਦੀ ਕੋਸ਼ਿਸ਼ ਕਰਾਂਗੇ ਪਰ ਇਸ ਸਾਰੀ ਗੱਲਬਾਤ ਤੋਂ ਬਾਅਦ।"

ਮੇਜਰ ਲਾਰੰਸ ਨੇ ਆਪਣੀ ਗੱਲ ਖਤਮ ਕਰਨ ਦੇ ਲਹਿਜੇ ਵਿਚ ਕਿਹਾ। ਗੁਲਾਬ ਸਿੰਘ ਦੀ ਆਸ ਪੱਕੀ ਹੋ ਗਈ ਸੀ ਕਿ ਕਸ਼ਮੀਰ ਉਸ ਨੂੰ ਮਿਲ ਜਾਵੇਗਾ ਪਰ ਦੂਜੇ ਪਾਸੇ ਉਸ ਨੂੰ ਇਸ ਗੱਲ ਦਾ ਵੀ ਪਤਾ ਸੀ ਕਿ ਖਾਲਸਾ ਫੌਜ ਸ਼ਾਇਦ ਹੀ ਲਹੌਰ ਦਰਬਾਰ ਦਾ ਕਹਿਣਾ ਮੰਨੇ। ਉਸ ਨੇ ਲਾਰੰਸ ਨੂੰ ਪੁੱਛਿਆ,

"ਮੇਜਰ ਲਾਰੰਸ, ਜੇ ਲਹੌਰ ਦਰਬਾਰ ਇਹ ਸ਼ਰਤਾਂ ਨਹੀਂ ਮੰਨਦਾ ਜਾਂ ਖਾਲਸਾ ਫੌਜ ਪਿੱਛੇ ਨਹੀਂ ਹਟਦੀ ਤਾਂ ਫਿਰ?"

"ਰਾਜਾ ਜੀ, ਮੈਂ ਦਸਿਆ ਤਾਂ ਏ ਕਿ ਫਿਰ ਜੋ ਕੁਝ ਸਾਨੂੰ ਢੁਕਵਾਂ ਹੋਵੇਗਾ ਉਹੀ ਕੁਝ ਕਰਾਂਗੇ, ਤੁਸੀਂ ਜਾ ਕੇ ਗੱਲ ਕਰੋ ਤੇ ਸਾਨੂੰ ਜਵਾਬ ਦਿਓ, ਨਹੀਂ ਤਾਂ ਸਾਡੀਆਂ ਫੌਜਾਂ ਲੜਨਗੀਆਂ ਤੇ ਖਾਲਸਾ ਫੌਜ ਨੂੰ ਹਰਾਉਣਗੀਆਂ।"

"ਤੇ ਫਿਰ ਕਸ਼ਮੀਰ ਵਾਲਾ ਮੁੱਦਾ?"

ਗੁਲਾਬ ਸਿੰਘ ਦੀ ਗੱਲ ਦੇ ਜਵਾਬ ਵਿਚ ਮੇਜਰ ਲਾਰੰਸ ਹੱਸਣ ਲਗ ਪਿਆ ਤੇ ਹੱਥ ਮਿਲਾ ਕੇ ਉਸ ਨੂੰ ਅਲਵਿਦਾ ਕਰ ਦਿਤਾ। ਗੁਲਾਬ ਸਿੰਘ ਸਮਝਦਾ ਸੀ ਕਿ ਉਸ ਦੇ ਹੱਸਣ ਦਾ ਮਤਲਵ 'ਹਾਂ' ਹੀ ਹੋਵੇਗਾ। ਉਸ ਨੇ ਵਾਪਸ ਲਹੌਰ ਦਰਬਾਰ ਵਿਚ ਆਕੇ ਸਾਰੀ ਤਜਵੀਜ਼ ਰੱਖ ਦਿਤੀ। ਦਰਬਾਰੀਆਂ ਨੂੰ ਸ਼ਰਤਾਂ ਬਹੁਤ ਹੀ ਗਲਤ ਲਗ ਰਹੀਆਂ ਸਨ। ਫੌਜ ਨੂੰ ਕਿਵੇਂ ਘਟਾਇਆ ਜਾ ਸਕਦਾ ਸੀ ਜਾਂ ਰੈਜ਼ੀਡੈਂਟ ਦੀ ਇਜਾਜ਼ਤ ਕਿਵੇਂ ਦਿਤੀ ਜਾ ਸਕਦੀ ਸੀ ਪਰ ਫਿਰ ਵੀ ਸਾਰੇ ਹੀ ਲੜਾਈ ਰੋਕਣ ਤੇ ਗਲਬਾਤ ਜਾਰੀ ਰੱਖਣ ਦੇ ਹੱਕ ਵਿਚ ਸਨ। ਦਰਬਾਰ ਨੇ ਫੌਜ ਬਾਰੇ ਸਾਰੇ ਅਧਿਕਾਰ ਗੁਲਾਬ ਸਿੰਘ ਨੂੰ ਹੀ ਦਿਤੇ ਹੋਏ ਸਨ। ਉਸ ਨੇ ਖਾਲਸਾ ਫੌਜ ਦੇ ਪੰਚਾਂ ਦੀ ਬੈਠਕ ਸੱਦ ਕੇ ਹੁਕਮ ਸੁਣਾ ਦਿਤਾ ਕਿ ਫੌਜ ਨੂੰ ਸਤਲੁਜ ਤੋਂ ਇਧਰਲੇ ਪਾਸੇ ਬੁਲਾ ਲਿਆ ਜਾਵੇ। ਇਹ ਹੁਕਮ ਫੌਜ ਤਕ ਵੀ ਪੁੱਜ ਗਿਆ। ਫੌਜ ਵਿਚ ਗੁਲਾਬ ਸਿੰਘ ਦੇ ਤਿਲਕਵੇਂ ਪਿਛੋਕੜ ਕਾਰਨ ਉਸ ਦੀ ਕਹੀ ਗੱਲ ਵਿਚ ਕੋਈ ਵਜ਼ਨ ਨਹੀਂ ਸੀ ਮੰਨਿਆਂ ਜਾਂਦਾ। ਉਸ ਦੀ ਬਦਲਵੀਂ ਜ਼ੁਬਾਨ ਕਾਰਨ ਖਾਲਸਾ ਫੌਜ ਨੂੰ ਜੰਮੂ 'ਤੇ ਚੜ੍ਹਾਈ ਕਰਨੀ ਪਈ ਸੀ। ਹੁਣ ਵੀ ਗੁਲਾਬ ਸਿੰਘ ਦੀ ਗੱਲ ਨੂੰ ਕਿਸੇ ਨੇ ਨਾ ਮੰਨਿਆਂ ਸਗੋਂ ਉਸ ਦੇ ਹੁਕਮ ਜਾਂ ਸਲਾਹ ਨੂੰ ਸ਼ੱਕ ਦੀ ਨਿਗਾਹ ਨਾਲ ਦੇਖਿਆ ਜਾਣ ਲਗਿਆ ਸੋ ਫੌਜ ਆਪਣੀ ਤਿਆਰੀ ਵਿਚ ਰੁਝੀ ਰਹੀ। ਤੇਜ ਸਿੰਘ ਤੇ ਲਾਲ ਸਿੰਘ ਨੇ ਫੌਜ ਦੇ ਹੋਰ ਜਰਨੈਲਾਂ ਨਾਲ ਇਸ ਬਾਰੇ ਵਿਚਾਰ-ਵਟਾਂਦਰਾ ਕੀਤਾ, ਸਿੱਖ ਜਰਨੈਲਾਂ ਦਾ ਰੁਕ ਦੇਖ ਕੇ ਉਹ ਵੀ ਲੜਾਈ ਲਈ ਤਿਆਰ ਹੋਣ ਲਗੇ। ਗੁਲਾਬ ਸਿੰਘ ਨੇ ਲਾਰੰਸ ਨੂੰ ਸੁਨੇਹਾ ਭੇਜ ਦਿਤਾ ਕਿ ਖਾਲਸਾ ਫੌਜ ਉਪਰ ਉਸ ਦਾ ਕੋਈ ਜ਼ੋਰ ਨਹੀਂ ਹੈ। ਅੰਗਰੇਜ਼ ਲੜਾਈ ਲਈ ਤਿਆਰ ਸਨ। ਸਿੱਖਾਂ ਦੀ ਸਾਰੀ ਮੋਰਚਾਬੰਦੀ ਦਾ ਨਕਸ਼ਾ ਉਹਨਾਂ ਕੋਲ ਇਸ ਵਾਰ ਵੀ ਪੁੱਜ ਗਿਆ ਸੀ। ਹੈਨਰੀ ਲਾਰੰਸ ਇਹ ਨਕਸ਼ਾ ਹਿਊ ਗੱਫ ਤੇ ਹਾਰਡਿੰਗ ਨੂੰ ਦਿਖਾ ਦਿਖਾ ਕੇ ਖੁਸ਼ ਹੋ ਰਿਹਾ ਸੀ। ਗੁਲਾਮ ਅਲੀ ਨਾਂ ਦਾ ਸਿਪਾਹਸਿਲਾਰ ਤਾਂ ਅੰਗਰੇਜ਼ਾਂ ਦਾ ਖਾਸਮ ਖਾਸ ਸੀ ਜਿਹੜਾ ਖਾਸਲਾ ਫੌਜ ਬਾਰੇ ਪੈਰ ਪੈਰ ਦੀ ਖਬਰ ਪੁੱਜਦੀ ਕਰ ਰਿਹਾ ਸੀ।

ਸਭਰਾਓਂ ਤੋਂ ਬਿਨਾਂ ਸਿੱਖਾਂ ਦੀ ਸਾਰੀ ਫੌਜ ਵਾਪਸ ਸਤਲੁਜ ਤੋਂ ਉਤਰ ਵਲ ਚਲੇ ਗਈ ਸੀ। ਵੈਸੇ ਤਾਂ ਸਤਲੁਜ ਪਾਰ ਕਰਕੇ ਵੀ ਕੁਝ ਕੁ ਧਰਤੀ ਲਹੌਰ ਦੀ ਹੀ ਸੀ ਪਰ ਦਰਿਆ ਟੱਪਣਾ ਹੀ ਅੰਗਰੇਜ਼ਾਂ ਲਈ ਖਤਰਾ ਬਣ ਜਾਂਦਾ ਸੀ। ਸਭਰਾਓਂ ਵਿਚ ਸਿੱਖ ਫੌਜ ਨੇ ਹੁਣ ਮੋਰਚੇ ਪੱਕੇ ਬਣਾਉਣੇ ਸ਼ੁਰੂ ਕਰ ਦਿਤੇ ਹੋਏ ਸਨ। ਬਦਲੇ ਵਿਚ ਅੰਗਰੇਜ਼ਾਂ ਨੂੰ ਇਸ ਲੜਾਈ ਲਈ ਤਿਆਰ ਹੋਣਾ ਹੀ ਪੈਣਾ ਸੀ। ਅੰਗਰੇਜ਼ਾਂ ਕੋਲ ਗੋਲਾ-ਬਰੂਦ ਤੇ ਹੋਰ ਮਾਲ ਦੇ ਸਪਲਾਈ ਦੀ ਵੀ ਕੁਝ ਘਾਟ ਸੀ, ਫੌਜ ਦੀ ਟੁਕੜੀ ਮਾਲ ਲੈ ਕੇ ਦਿੱਲੀ ਤੋਂ ਚਲੀ ਹੋਈ ਸੀ, ਉਸ ਦਾ ਇੰਤਜ਼ਾਰ ਹੋ ਰਿਹਾ ਸੀ। ਰਣਜੋਧ ਸਿੰਘ ਮਜੀਠੀਆ ਨੇ ਜੇ ਫੌਜੀ ਸਿਖਲਾਈ ਲਈ ਹੁੰਦੀ ਤਾਂ ਇਸ ਸਪਲਾਈ ਨੂੰ ਰੋਕਣ ਦੀ ਕੋਸ਼ਿਸ਼ ਕਰਦਾ ਪਰ ਉਹ ਅਜਿਹਾ ਨਹੀਂ ਸੀ ਕਰ ਸਕਿਆ। ਵੈਸੇ ਸਪਲਾਈ ਲਾਈਨ ਦੀ ਸੁਰੱਖਿਆ ਲਈ ਅੰਗਰੇਜ਼ਾਂ ਦੇ ਸਾਰੇ ਇੰਤਜ਼ਾਮ ਸਨ।

ਸਭਰਾਓਂ ਦੇ ਮੋਰਚਿਆਂ ਨਜ਼ਦੀਕ ਹੁਣ ਅੰਗਰੇਜ਼ ਸਿਪਾਹੀ ਵਿਹਲੇ ਸਨ। ਪਰੇਡ ਕਰ ਛਡਦੇ ਤੇ ਸੂਰ ਦਾ ਸ਼ਿਕਾਰ ਕਰ ਕੇ ਭੁੰਨ ਛੱਡਦੇ। ਸਿੱਖ ਦੂਰ ਬੈਠੇ ਅੰਗਰੇਜ਼ਾਂ ਉਪਰ ਅੱਖ ਰੱਖ ਰਹੇ ਸਨ, ਕਦੇ ਕਦਾਈਂ ਗੋਲੀ ਵੀ ਚਲ ਜਾਂਦੀ। ਅੰਗਰੇਜ਼ਾਂ ਨੇ ਸਿੱਖਾਂ ਉਪਰ ਨਜ਼ਰ

ਰੱਖਣ ਲਈ ਇਕ ਮੀਨਾਰ ਬਣਾਇਆ ਹੋਇਆ ਸੀ, ਕਈ ਵਾਰ ਸਿੱਖ ਇਸ ਮੀਨਾਰ ਉਪਰ ਫਾਇਰਿੰਗ ਕਰ ਦਿੰਦੇ ਸਨ। ਇਸੇ ਮੀਨਾਰ 'ਤੇ ਇਕ ਦਿਨ ਹਿਊ ਗੱਫ ਵੀ ਚੜ੍ਹ ਰਿਹਾ ਸੀ ਤਾਂ ਸਿੱਖਾਂ ਦੀ ਗੋਲੀ ਨੇ ਆ ਘੇਰਿਆ ਪਰ ਬਚ ਗਿਆ।

ਸਭਰਾਓਂ ਦੀ ਸਿੱਖ ਫੌਜ ਦੀ ਮੋਰਚਾਬੰਦੀ ਕਰਨਲ ਹੁਬਟਰਨ ਤੇ ਕਰਨਲ ਮੂਟਨ ਨੇ ਤਿਆਰ ਕੀਤੀ ਸੀ। ਇਹ ਦੋਵੇਂ ਸਪੈਨਿਸ਼ ਸਨ, ਫੌਜੀ ਹੋਣ ਦੇ ਨਾਲ ਨਾਲ ਇੰਨਜੀਨੀਅਰ ਵੀ ਸਨ। ਇਹ ਅਜਿਹੀ ਮੋਰਚਾਬੰਦੀ ਸੀ ਕਿ ਅੰਗਰੇਜ਼ਾਂ ਲਈ ਤੋੜਨੀ ਬਹੁਤ ਮੁਸ਼ਕਲ ਸੀ। ਇਥੇ ਦਰਿਆ ਘੋੜੇ ਦੀ ਖੁਰੀ ਦੀ ਸ਼ਕਲ ਦਾ ਬਣ ਜਾਂਦਾ ਸੀ। ਇਹ ਜਗਾਹ ਬਾਕੀ ਥਾਵਾਂ ਨਾਲੋਂ ਕਈ ਫੁੱਟ ਉੱਚੀ ਸੀ। ਇਹ ਮੋਰਚਾਬੰਦੀ ਕਮਾਨ ਦੀ ਸ਼ਕਲ ਵਿਚ ਸੀ। ਇਥੋਂ ਆਲੀਵਾਲ ਵਾਂਗ ਹੀ ਦਰਿਆ ਦੀਆਂ ਕਈ ਸ਼ਾਖਾਵਾਂ ਸਨ ਤੇ ਬਹੁਤੀਆਂ ਸੁਕੀਆਂ ਹੋਈਆਂ ਸਨ। ਤੇ ਕੁਝ ਸ਼ਾਖਾਂਵਾਂ ਕਾਫੀ ਡੂੰਘੀਆਂ ਖੱਡਾਂ ਦੇ ਰੂਪ ਵਿਚ ਸਨ, ਖੱਡਾਂ ਦੇ ਕੰਢੇ ਆਦਮ-ਕੱਦ ਤੋਂ ਵੀ ਉਚੇ ਸਨ, ਜਿਹਨਾਂ ਉਪਰ ਚੜਨਾ ਮੁਸ਼ਕਲ ਸੀ। ਆਲੀਵਾਲ ਵਾਲੇ ਮੋਰਚੇ 'ਤੇ ਦਰਿਆ ਇਕ ਕੋਹ ਪਿੱਛੇ ਸੀ ਪਰ ਇਥੇ ਮੋਰਚੇ ਦਰਿਆ ਦੇ ਇਕ ਦਮ ਕੰਢੇ 'ਤੇ ਸਨ। ਇਥੋਂ ਫੌਜ ਪਿੱਛੇ ਨੂੰ ਮੁੜ ਹੀ ਨਹੀਂ ਸੀ ਸਕਦੀ। ਵੈਸੇ ਦਰਿਆ ਉਪਰ ਕਿਸ਼ਤੀਆਂ ਦਾ ਮਜ਼ਬੂਤ ਪੁੱਲ ਹੈ ਸੀ। ਇਹ ਪੁੱਲ ਵੀ ਇਕ ਸਪੈਨਿਸ਼ ਇੰਨਜੀਨੀਅਰ ਨੇ ਤਿਆਰ ਕੀਤਾ ਸੀ। ਸਿੱਖਾਂ ਦੇ ਅੱਠ ਬਰਗੇਡ ਸਨ। ਜਰਨੈਲ ਇਲਾਹੀ ਬਖਸ਼ ਤੇ ਬਹਾਦਰ ਸਿੰਘ ਦੇ ਸਿਪਾਹੀ ਫੇਰੂ ਸ਼ਾਹ ਵਿਚ ਮਾਰੇ ਜਾਣ ਕਰਕੇ ਬਰਗੇਡ ਵਿਚ ਸੈਨਿਕਾਂ ਦੀ ਗਿਣਤੀ ਘੱਟ ਸੀ। ਮੋਰਚੇ ਵਿਚ ਖੱਬੇ ਪਾਸੇ ਸ਼ਾਮ ਸਿੰਘ ਅਟਾਰੀਵਾਲਾ ਸੀ, ਵਿਚਕਾਰ ਮਹਿਤਾਬ ਸਿੰਘ ਮਜੀਠੀਆ ਤੇ ਸੱਜੇ ਪਾਸੇ ਕਰਨਲ ਮੂਟਨ ਸੀ। ਇਹਨਾਂ ਦੇ ਪਿੱਛੇ ਤੇਜ ਸਿੰਘ ਕਮਾਂਡ ਦੇ ਰਿਹਾ ਸੀ। ਤੇਜਾ ਸਿੰਘ ਦੇ ਪਿੱਛੇ ਦਰਿਆ ਸੀ ਤੇ ਉਸ ਤੋਂ ਪਾਰ ਵੱਡੀਆਂ ਤੋਪਾਂ ਬੀੜੀਆਂ ਹੋਈਆਂ ਸਨ ਜਿਥੇ ਲਾਲ ਸਿੰਘ ਕਮਾਂਡ ਕਰ ਰਿਹਾ ਸੀ। ਤੇਜਾ ਸਿੰਘ ਦੇ ਨੇੜੇ ਹੀ ਅੰਗਰੇਜ਼ਾਂ ਦਾ ਵਿਸ਼ਵਾਸ-ਪਾਤਰ ਗੁਲਾਮ ਅਲੀ ਖੜਾ ਸੀ, ਉਸ ਨੂੰ ਜਾਨਣ ਵਾਲੇ ਸੋਚਦੇ ਸਨ ਕਿ ਉਹ ਅੰਗਰੇਜ਼ਾਂ ਦੀ ਥਾਂ ਆਪਣੀ ਫੌਜ ਉਪਰ ਹੀ ਗੋਲੀ ਵੀ ਚਲਾ ਸਕਦਾ ਹੈ। ਮੈਦਾਨ ਦੇ ਬਿਲਕੁਲ ਸੱਜੇ ਪਾਸੇ ਦੋ ਸੌ ਜੰਬਰੂਕਾਂ ਖੜੀਆਂ ਕੀਤੀਆਂ ਗਈਆਂ ਸਨ। ਅੰਗਰੇਜ਼ਾਂ ਵਲੋਂ ਸੱਜੇ ਪਾਸੇ ਸ਼ਾਮ ਸਿੰਘ ਅਟਾਰੀਵਾਲਾ ਦੇ ਸਾਹਮਣੇ ਜੌਰਜ ਹਿੱਕਸ ਦੀ ਪਹਿਲੀ ਇਨਫੈਂਟਰੀ ਤੇ ਨਾਲ ਹੀ ਨਿਕਲਸ ਪੈਨੀ ਦੀ ਦੂਜੀ ਇੰਨਫੈਂਟਰੀ ਕਾਇਮ ਸੀ। ਵਿਚਕਾਰ ਟੇਲਰ ਦੀ ਤੀਜੀ ਤੇ ਮੈਕਲੈਰਨ ਦੀ ਚੌਥੀ ਇੰਨਫੈਂਟਰੀ ਸੀ। ਖੱਬੇ ਕਰਨਲ ਮੂਟਨ ਦੇ ਸਾਹਮਣੇ ਐਸ਼ਬਨਹੈਮ ਦੀ ਪੰਜਵੀ, ਵਿਲਕਨਸਨ ਦੀ ਛੇਵੀਂ ਤੇ ਸਟੇਸੀ ਦੀ ਸਤਵੀ ਇੰਨਫੈਂਟਰੀ ਸਥਿਤ ਸੀ। ਇਹਨਾਂ ਦੇ ਪਿੱਛੇ ਸਕੌਟ ਦੀ ਪਹਿਲੀ ਕੈਵਲਰੀ ਤੇ ਕਿਉਰਟਨ ਦੀ ਚੌਥੀ ਕੈਵਲਰੀ ਖੜੀ ਸੀ। ਵਿਚਕਾਰ ਕੈਂਪਬਿਲ ਦੀ ਦੂਜੀ ਕੈਵਲਰੀ ਕਾਇਮ ਸੀ।

ਕਮਾਂਡਰ ਇਨ ਚੀਫ ਹਿਊ ਗੱਫ ਨੇ ਆਪਣੇ ਹਮਲੇ ਦਾ ਪਲਾਨ ਗਵਰਨਰ ਜਨਰਲ ਲੌਰਡ ਹਾਰਡਿੰਗ ਦੇ ਸਾਹਮਣੇ ਰਖਿਆ। ਉਹ ਜਲਦੀ ਹਮਲਾ ਕਰਨਾ ਚਾਹੁੰਦਾ ਸੀ ਤੇ ਯੁੱਧ ਨੂੰ ਕਈ ਟੁਕੜਿਆਂ ਵਿਚ ਕਰਨਾ ਚਾਹੁੰਦਾ ਸੀ। ਪਲਾਨ ਨੂੰ ਦੇਖਦਾ ਗਵਰਨਰ ਜਨਰਲ ਹਾਰਡਿੰਗ ਬੋਲਿਆ,

"ਨਹੀਂ ਕਮਾਂਡਰ, ਮੈਂ ਇਸ ਪਲਾਨ ਨਾਲ ਸਹਿਮਤ ਨਹੀਂ, ਮੈਂ ਚਾਹੁੰਨਾਂ ਕਿ ਹਾਲੇ ਹੋਰ ਤੋਪਾਂ ਆ ਲੈਣ ਦਿਤੀਆਂ ਜਾਣ, ਨਵੀਆਂ ਤੋਪਾਂ ਬਰੂਦ ਭਰਨ ਵਿਚ ਜ਼ਰਾ ਘੱਟ ਵਕਤ ਲੈਂਦੀਆਂ ਨੇ।"

"ਨਹੀਂ ਸਰ, ਦੁਸ਼ਮਣ ਦਾ ਤੋਪਖਾਨਾ ਬਹੁਤ ਕਮਜ਼ੋਰ ਹੋ ਚੁਕਿਆ ਏ, ਸਾਨੂੰ ਉਸ ਦੀਆਂ ਤੋਪਾਂ ਤੋਂ ਡਰਨ ਦੀ ਲੋੜ ਨਹੀਂ, ਹੁਣ ਜੇ ਅਸੀਂ ਇਕ ਵਾਰ ਦਰਿਆ ਪਾਰ ਕਰਨ ਵਿਚ ਕਾਮਯਾਬ ਹੋ ਗਏ ਤਾਂ ਸਿਧੇ ਲਹੌਰ ਜਾ ਕੇ ਰੁਕਾਂਗੇ।"

"ਨਹੀਂ, ਮੈਨੂੰ ਤੁਹਾਡੀ ਪਲਾਨ ਉਪਰ ਭਰੋਸਾ ਨਹੀਂ ਏ।"

ਹਾਰਡਿੰਗ ਨੇ ਸਾਫ ਜਵਾਬ ਦੇ ਦਿਤਾ। ਵੈਸੇ ਤਾਂ ਹਾਰਡਿੰਗ ਗੱਫ ਤੋਂ ਯੂਨੀਅਰ ਸੀ ਪਰ ਉਹ ਗਵਰਨਰ ਜਨਰਲ ਵੀ ਸੀ ਇਸ ਲਈ ਗੱਫ ਉਸ ਦੇ ਖਿਲਾਫ ਨਹੀਂ ਸੀ ਜਾ ਸਕਦਾ। ਵੈਸੇ ਗੱਫ ਇਸ ਨਾਂਹ ਕਾਰਨ ਗੁੱਸੇ ਵਿਚ ਬਹੁਤ ਸੀ। ਫੇਰੂ ਸ਼ਹਿਰ ਵੇਲੇ ਹਾਰਡਿੰਗ ਆਪਣੀ ਸਲਾਹ ਥੋਪ ਕੇ ਲੜਾਈ ਲੇਟ ਕਰਵਾ ਕੇ ਕਾਫੀ ਨੁਕਸਾਨ ਕਰਵਾ ਚੁਕਿਆ ਸੀ। ਉਸ ਨੇ ਆਪਣਾ ਪਲਾਨ ਬਾਕੀ ਅਫਸਰਾਂ ਨਾਲ ਸਾਂਝਾ ਕੀਤਾ, ਸਾਰਿਆਂ ਦੀ ਰਾਏ ਜਾਣੀ ਤੇ ਉਹਨਾਂ ਰਾਹੀਂ ਗਵਰਨਰ ਜਨਰਲ ਤੋਂ ਹਮਲਾ ਕਰ ਸਕਣ ਦੀ ਇਜਾਜ਼ਤ ਲਈ ਦਬਾਅ ਪਾਉਣ ਲਗਿਆ। ਅਖੀਰ ਹਾਰਡਿੰਗ ਨੇ ਇਕ ਖਤ ਲਿਖ ਕੇ ਗੱਫ ਨੂੰ ਹਮਲੇ ਦੀ ਮਨਜ਼ੂਰੀ ਦੇ ਹੀ ਦਿਤੀ ਤੇ ਨਾਲ ਹੀ ਇਹ ਹਦਾਇਤ ਵੀ ਲਿਖੀ ਕਿ ਵਧ ਤੋਂ ਵਧ ਪੈਦਲ ਸੈਨਾ ਦੀ ਵਰਤੋਂ ਕੀਤੀ ਜਾਵੇ ਤੇ ਨਾਲ ਹੀ ਇਹ ਵੀ ਲਿਖ ਦਿਤਾ ਕਿ ਉਹ ਇਸ ਹਮਲੇ ਨਾਲ ਸਹਿਮਤ ਨਹੀਂ ਹੈ। ਹਿਊ ਗੱਫ ਨੂੰ ਆਪਣੇ ਪਲਾਨ ਤੇ ਪੂਰਾ ਭਰੋਸਾ ਸੀ। ਉਸ ਨੇ ਤਿੰਨ ਡਿਵੀਯਨਾਂ ਹਮਲੇ ਵਿਚ ਵਰਤਣੀਆਂ ਸਨ।

ਦਸ ਫਰਵਰੀ ਨੂੰ ਹਮਲਾ ਕਰਨ ਦਾ ਫੈਸਲਾ ਹੋਇਆ। ਸਿੱਖ ਤਾਂ ਪਹਿਲਾਂ ਹੀ ਉਡੀਕ ਰਹੇ ਸਨ ਸਗੋਂ ਸਿੱਖ ਫੌਜੀ ਤਾਂ ਉਡੀਕ ਕਰ ਕੇ ਉਕਤਾ ਚੁੱਕੇ ਸਨ। ਉਸ ਰਾਤ ਨੂੰ ਮੁਸਲਾਧਾਰ ਮੀਂਹ ਉਤਰ ਆਇਆ ਤੇ ਸਾਰੀ ਰਾਤ ਹੀ ਪੈਂਦਾ ਰਿਹਾ। ਇਸ ਮੌਸਮ ਵਿਚ ਅੰਗਰੇਜ਼ ਫੌਜ ਦਾ ਸਿੱਖ ਮੋਰਚੇ ਵਲ ਵਧਣਾ ਮੁਸ਼ਕਲ ਹੋ ਰਿਹਾ ਸੀ। ਮੀਂਹ ਨਾਲ ਦਰਿਆ ਦਾ ਪਾਣੀ ਵੀ ਗੋਡੇ ਸਾਨ ਹੋਰ ਚੜ ਗਿਆ ਸੀ। ਧੁੰਧ ਕਾਰਨ ਤੋਪਾਂ ਦਾ ਚਲਣਾ ਵੀ ਮੁਸ਼ਕਲ ਸੀ। ਇਸ ਧੁੰਧ ਦਾ ਅੰਗਰੇਜ਼ਾਂ ਨੂੰ ਫਾਇਦਾ ਇਹ ਹੋਇਆ ਕਿ ਸਿੱਖ ਫੌਜ ਨੂੰ ਉਹਨਾਂ ਦੇ ਨਜ਼ਦੀਕ ਆਉਣ ਦਾ ਪੂਰੀ ਤਰ੍ਹਾਂ ਪਤਾ ਹੀ ਨਹੀਂ ਚਲਿਆ। ਸਵੇਰੇ ਪਹੁ ਫਟਣ ਨਾਲ ਧੁੰਧ ਵੀ ਛਟ ਗਈ ਤੇ ਦੋਨਾਂ ਫੌਜਾਂ ਇਕ ਦੂਜੇ ਸਾਹਮਣੇ ਤਿਆਰ ਖੜੀਆਂ ਸਨ। ਸਿੱਖ ਫੌਜ ਵਲੋਂ ਹਮਲਾ ਕਰਨ ਦਾ ਬਿਗਲ ਵੱਜ ਗਿਆ ਤੇ ਨਾਲ ਹੀ ਨਗਾਰੇ 'ਤੇ ਚੋਟ ਵੀ ਲਗ ਗਈ ਫਿਰ ਅਗਲੇ ਪਲਾਂ ਵਿਚ ਹੀ ਪਹਿਲੇ ਗੋਲ਼ੇ ਅੰਗਰੇਜ਼ਾਂ ਵਲ ਆ ਡਿਗੇ। ਇਵੇਂ ਹੀ ਅੰਗਰੇਜ਼ਾਂ ਦੇ ਗੋਲ਼ੇ ਵੀ ਦੂਜੇ ਪਾਸੇ ਡਿਗਣ ਲਗੇ। ਅੰਗਰੇਜ਼ ਸਿਪਾਹੀ ਹੋਰ ਨਜ਼ਦੀਕ ਹੋ ਕੇ ਗੋਲੀ ਚਲਾਉਣੀ ਚਾਹੁੰਦੇ ਸਨ ਪਰ ਗੱਫ ਹਾਲੇ ਉਹਨਾਂ ਨੂੰ ਕੁਝ ਦੂਰ ਰਖਣਾ ਚਾਹੁੰਦਾ ਸੀ। ਸਿੱਖਾਂ ਦੇ ਗੱਦਾਰਾਂ ਵਲੋਂ ਭੇਜੇ ਗਏ ਨਕਸ਼ੇ ਮੁਤਾਬਕ ਉਹਨਾਂ ਦੇ ਸੱਜੇ ਪਾਸੇ ਸਿਰਫ ਦੋ ਸੌ ਜੰਬਰੂਕੇ ਹੀ ਸਨ ਸੋ ਗੱਫ ਨੇ ਉਸ ਪਾਸਿਓਂ ਹਮਲੇ ਦਾ ਹੁਕਮ ਦਿਤਾ ਪਰ ਉਸ ਪਾਸਿਓਂ ਸਿੱਖਾਂ ਨੇ ਉਹਨਾਂ ਦਾ ਡਟਵਾਂ ਮੁਕਾਬਲਾ ਕੀਤਾ।

ਘੜੀ ਕੁ ਦੀ ਲੜਾਈ ਮਗਰੋਂ ਹੀ ਅੰਗਰੇਜ਼ਾਂ ਕੋਲ ਬਰੂਦ ਮੁੱਕਣ ਲਗਿਆ। ਇਕ ਸਮਾਂ ਅਜਿਹਾ ਵੀ ਆਇਆ ਕਿ ਸਿਰਫ ਚਾਰ ਚਾਰ ਰਾਊਂਡਾਂ ਜੋਗਾ ਹੀ ਅਸਲਾ ਬਚਿਆ ਸੀ। ਕਰਨਲ ਬੈਨਸਨ ਗੱਫ ਕੋਲ ਆਇਆ ਤੇ ਕਿਹਾ,

''ਸਰ, ਜੇ ਤੁਸੀਂ ਕਹੋਂ ਤਾਂ ਫੌਜ ਵਾਪਸ ਮੋੜ ਲਵਾਂ।''

''ਮੈਨੂੰ ਪਤਾ ਏ, ਨੁਕਸਾਨ ਹੋਣ ਦਾ ਖਤਰਾ ਏ ਪਰ ਅਗੇ ਵਧੋ।''

ਕਰਨਲ ਬੈਨਸਨ ਹੈਰਾਨ ਹੋ ਰਿਹਾ ਸੀ ਕਿ ਗੱਫ ਗਲਤ ਆਰਡਰ ਕਿਉਂ ਦੇ ਰਿਹਾ ਹੈ। ਉਸ ਨੇ ਆਪਣਾ ਸਵਾਲ ਦੋ ਵਾਰ ਹੋਰ ਦੁਹਰਾਇਆ ਤਾਂ ਗੱਫ ਗੁੱਸੇ ਵਿਚ ਆਉਂਦਾ ਬੋਲਿਆ,

''ਲਿਆ ਫੜਾ ਗੰਨ ਮੈਨੂੰ ਤੇ ਮੈਂ ਆਪ ਰੱਬ ਦਾ ਨਾਂ ਲੈ ਕੇ ਅਗੇ ਜਾਂਦਾਂ ਹਾਂ।''

ਕਰਨਲ ਬੈਨਸਨ ਚੁੱਪ ਕਰਕੇ ਚਲੇ ਗਿਆ ਤੇ ਉਸ ਨੇ ਖੱਬੇ ਪਾਸਿਓਂ ਸਿੱਖਾਂ ਦੇ ਜਰਨੈਲ ਮੁਟਨ ਉਪਰ ਇਕ ਵਾਰ ਫਿਰ ਹਮਲਾ ਕਰ ਦਿਤਾ। ਮੁਟਨ ਵਲੋਂ ਜਬਰਦਸਤ ਜਵਾਬੀ ਹਮਲਾ ਹੋਇਆ। ਅੰਗਰੇਜ਼ਾਂ ਦਾ ਮੁੱਖ ਜਰਨੈਲ ਰੌਬਰਟ ਡਿੱਕ ਮਾਰਿਆ ਗਿਆ ਤਾਂ ਅੰਗਰੇਜ਼ ਸਿਪਾਹੀ ਦਿਲ ਛੱਡ ਗਏ ਤੇ ਵਾਪਸ ਮੁੜ ਆਏ। ਗੱਫ ਦਾ ਇਹ ਹਮਲਾ ਫੇਹਲ ਹੋ ਗਿਆ। ਸੱਜੇ ਪਾਸਿਓਂ ਬਰਗੇਡੀਅਰ ਪੈਨੀ ਤੇ ਹਿੱਕਸ ਨੇ ਹਮਲਾ ਕੀਤਾ ਤਾਂ ਉਹਨਾਂ ਦਾ ਵੀ ਇਹੋ ਹਾਲ ਹੋਇਆ। ਸਿੱਖ ਉੱਚੇ ਥਾਂ ਤੇ ਹੋਣ ਕਰਕੇ ਕਾਮਯਾਬ ਹੋ ਰਹੇ ਸਨ। ਹਿਕਸ ਦੀ ਬਰਗੇਡ ਨੂੰ ਤਾਂ ਦਰਿਆ ਦੀ ਸ਼ਾਖ ਵਿਚ ਉਹਲੇ ਵਿਚ ਹੋ ਕੇ ਛੁਪਣਾ ਪਿਆ, ਉਸ ਦਾ ਨੁਕਸਾਨ ਵੀ ਬਹੁਤ ਹੋ ਗਿਆ ਸੀ। ਹਿੱਕਸ ਇਕ ਵਾਰ ਫਿਰ ਹਮਲੇ ਲਈ ਅਗੇ ਵਧਿਆ। ਸਿੱਖਾਂ ਵਲ ਨੂੰ ਉੱਚੀ ਜਗਾਹ ਤੇ ਜਾਣ ਲਈ ਅੰਗਰੇਜ਼ ਸੈਨਿਕ ਇਕ ਦੂਜੇ ਦੇ ਮੋਢਿਆਂ ਤੇ ਚੜ ਕੇ ਪੁੱਜਣ ਦੀ ਕੋਸ਼ਿਸ਼ ਕਰਨ ਲਗੇ। ਝੰਡਾ ਚੁੱਕਣ ਵਾਲੇ ਐਨਸਾਈਨ ਦੇ ਗੋਲ਼ੀ ਵੱਜੀ, ਉਹ ਥਾਂਵੇਂ ਡਿਗ ਪਿਆ, ਉਸ ਦੇ ਮਗਰ ਆ ਰਹੇ ਲੈਫਟੀਨੈਂਟ ਨੋਇਲ ਨੇ ਝੰਡਾ ਚੁੱਕਿਆ ਤੇ ਉਚੇ ਥਾਂ ਗੱਡ ਦਿਤਾ। ਹੁਣ ਤਕ ਅੰਗਰੇਜ਼ਾਂ ਦੀ ਫੌਜ ਕਾਫੀ ਮਿਕਦਾਰ ਵਿਚ ਉਪਰ ਚੜ ਚੁੱਕੀ ਸੀ ਤੇ ਉਹ ਸਿੱਖਾਂ ਨੂੰ ਪਿੱਛੇ ਧੱਕਣ ਵਿਚ ਕਾਮਯਾਬ ਹੋ ਗਏ।

ਮੋਰਚਿਆਂ ਦੇ ਵਿਚਕਾਰ ਮੈਕਲਰਨ ਤੇ ਟੇਲਰ ਦੀ ਬਰਗੇਡ ਦਾ ਮੁਕਾਬਲਾ ਮਹਿਤਾਬ ਸਿੰਘ ਮਜੀਠੀਆ ਕਰ ਰਿਹਾ ਸੀ। ਇਥੇ ਵੀ ਸਿੱਖ ਬਹੁਤ ਬਹਾਦਰੀ ਨਾਲ ਲੜੇ। ਬਰਗੇਡੀਅਰ ਟੇਲਰ ਮਾਰਿਆ ਗਿਆ। ਇਕ ਬੰਗਾਲੀ ਰਜਮੈਂਟ ਨਾਲ਼ੇ ਵਿਚ ਜਾ ਲੁਕੀ। ਇਹ ਸਭ ਦੇਖ ਕੇ ਇਕ ਵਾਰ ਤਾਂ ਗੱਫ ਰੱਬ ਮੁਹਰੇ ਅਰਦਾਸਾਂ ਕਰਨ ਲਗ ਪਿਆ। ਉਸ ਨੇ ਆਪਣੇ ਨਾਲ ਦੇ ਖਾਸ ਅਫਸਰ ਨੂੰ ਕਿਹਾ,

''ਮੈਨੂੰ ਲਗਦਾ ਏ ਕਿ ਲੜਾਈ ਹੱਥੋਂ ਗਈ, ਉਹਨਾਂ ਦਾ ਪਲੜਾ ਬਹੁਤ ਭਾਰੀ ਏ।''

ਸੱਜੇ ਪਾਸੇ ਹਿੱਕਸ ਦੀ ਬਰਗੇਡ ਸ਼ਾਮ ਸਿੰਘ ਅਟਾਰੀ ਦੇ ਮੋਰਚੇ ਵਿਚ ਜਾ ਵੜੀ ਪਰ ਉਸ ਦੇ ਪੈਰ ਨਾ ਜੰਮ ਸਕੇ। ਤਲਵਾਰਾਂ, ਬੰਦੂਕਾਂ ਦੋਨੋਂ ਪਾਸਿਆਂ ਤੋਂ ਚਲ ਰਹੀਆਂ ਸਨ। ਹੱਥੋ ਹੱਥ ਲੜਾਈ ਹੋਣ ਲਗੀ। ਇਥੇ ਅੰਗਰੇਜ਼ਾਂ ਦੇ ਹਜ਼ਾਰ ਤੋਂ ਵੱਧ ਸੈਨਿਕ ਮਾਰੇ ਗਏ। ਅੰਗਰੇਜ਼ਾਂ ਦੀ ਫੌਜ ਹੌਸਲਾ ਨਹੀਂ ਹਾਰੀ, ਮਰੇ ਸਿਪਾਹੀਆਂ ਥਾਵੇਂ ਹੋਰ ਆ ਗਏ। ਗੱਫ ਦੀ ਟੁਕੜੀਆਂ ਵਿਚ ਲੜਾਈ ਕਰਨ ਵਾਲੀ ਸਕੀਮ ਕਾਮਯਾਬ ਹੋਣ ਲਗੀ। ਤਿੰਨੋਂ ਡਵੀਯਨਾਂ ਇਕੱਠੀਆਂ ਹੀ ਅਗੇ ਵਧਣ ਲਗੀਆਂ। ਸਿੱਖਾਂ ਦੀਆਂ ਤੋਪਾਂ ਇਕ ਵਾਰ ਫਿਰ ਸਰਗਰਮ ਹੋ ਗਈਆਂ। ਇਸੇ ਵੇਲੇ ਗੱਫ ਨੇ ਜਰਨਲ ਥੈਕਵੈੱਲ ਦੀ ਕਮਾਂਡ ਵਿਚ ਖੜੀ ਤੀਜੀ ਡਰੈਗਨ ਨੂੰ ਹਮਲਾ ਕਰਨ ਦਾ ਹੁਕਮ ਦੇ ਦਿਤਾ। ਇਸ ਦੇ ਘੋੜ ਸਵਾਰਾਂ ਨੇ ਸਿੱਖਾਂ ਦੀ ਪੈਦਲ ਸੈਨਾ ਉਪਰ ਹਮਲਾ ਕਰ ਦਿਤਾ ਤੇ ਕਾਫੀ ਨੁਕਸਾਨ ਕਰ ਮਾਰਿਆ। ਘਮਸਾਨ ਦਾ ਯੁੱਧ ਚਲ ਰਿਹਾ ਸੀ। ਅਚਾਨਕ ਯੁੱਧ ਨੇ ਨਵਾਂ ਮੋੜ ਲੈ ਲਿਆ। ਸਿੱਖਾਂ ਨੂੰ ਕਮਾਂਡ ਦੇਣ ਵਾਲਾ ਤੇਜ ਸਿੰਘ ਇਸ ਮੈਦਾਨ ਵਿਚੋਂ ਵੀ ਭੱਜ ਤੁਰਿਆ। ਸਿੱਖ ਜਰਨੈਲਾਂ ਨੇ ਉਸ ਨੂੰ ਰੁਕਣ ਲਈ ਅਵਾਜ਼ਾਂ ਵੀ ਮਾਰੀਆਂ ਪਰ ਉਹ ਪੁੱਲ ਪਾਰ ਗਿਆ। ਗੁਲਾਮ ਅਲੀ ਵੀ ਉਸ ਦੇ ਮਗਰ ਹੀ ਲੰਮੀ ਛਾਲ ਮਾਰਦਾ ਦਰਿਆ ਪਾਰ ਕਰ ਗਿਆ। ਇਥੇ ਹੀ ਬੱਸ ਨਹੀਂ ਤੇਜ ਸਿੰਘ ਜਾਂਦਾ ਹੋਇਆ ਬੇੜੀਆਂ ਦੇ ਪੁੱਲ ਦੇ ਰੱਸੇ ਵੀ ਵੱਢ ਗਿਆ ਤਾਂ ਜੋ ਸਿੱਖ ਵਾਪਸ ਦਰਿਆ ਵੀ ਪਾਰ ਨਾ ਕਰ ਸਕਣ। ਤੇਜ ਸਿੰਘ ਦੇ ਮੈਦਾਨ ਛੱਡ ਕੇ ਭੱਜਣ ਨਾਲ ਇਕ ਵਾਰ ਤਾਂ ਫੌਜ ਵਿਚ ਖਲਬਲੀ ਜਿਹੀ ਮਚੀ। ਦਰਿਆ ਪਾਰ ਬੀੜੀਆਂ ਤੋਪਾਂ ਦੇ ਮੁਸਲਮਾਨ ਤੋਪਚੀਆਂ ਨੇ ਤੋਪਾਂ ਦੇ ਮੂੰਹ ਉਚੇ ਕਰਕੇ ਨਿਸ਼ਾਨੇ ਲਾਉਣੇ ਸ਼ੁਰੂ ਕਰ ਦਿਤੇ ਜਿਹੜੇ ਕਿ ਅੰਗਰੇਜ਼ ਫੌਜ ਤੋਂ ਦੂਰ ਡਿਗਣ ਲਗੇ ਪਰ ਛੇਤੀ ਹੀ ਸਥਿਤੀ ਸੰਭਲ ਗਈ। ਸਿੱਖ ਫੌਜ ਇਕ ਵਾਰ ਫਿਰ ਬਿਨਾਂ ਕਿਸੇ ਕਮਾਂਡਰ ਦੇ ਲੜਨ ਲਗੇ।

ਅੰਗਰੇਜ਼ਾਂ ਦੀ ਮੋਰਚੇਬੰਦੀ ਦੇ ਸੱਜੇ ਪਾਸੇ ਸ਼ਾਮ ਸਿੰਘ ਅਟਾਰੀਵਾਲਾ ਕਮਾਂਡ ਦੇ ਰਿਹਾ ਸੀ। ਜਦ ਉਸ ਨੇ ਦੁਸ਼ਮਣ ਨੂੰ ਭਾਰੀ ਪੈਂਦੇ ਦੇਖਿਆ ਤਾਂ ਉਹ ਆਪ ਯੁੱਧ ਵਿਚ ਉਤਰ ਆਇਆ। ਉਹ ਬਹੁਤ ਤਾਕਤਵਰ ਤੇ ਤਜੁਰਬਾਕਾਰ ਜਰਨੈਲ ਸੀ। ਉਹ ਤਲਵਾਰ ਵਾਹੁੰਦਾ ਅਗੇ ਵਧਣ ਲਗਿਆ। ਹੁਣ ਅੰਗਰੇਜ਼ਾਂ ਵਲੋਂ ਵੀ ਹੈਰੀ ਸਮਿੱਥ ਮੁਹਰੇ ਆ ਚੁਕਿਆ ਸੀ। ਸ਼ਾਮ ਸਿੰਘ ਅਟਾਰੀਵਾਲੇ ਨੂੰ ਪਹਿਲੀਆਂ ਲੜਾਈਆਂ ਹਾਰਨ ਦੇ ਕਾਰਨਾਂ ਦਾ ਪਤਾ ਸੀ ਤੇ ਉਹ ਘਰੋਂ ਤੁਰਨ ਤੋਂ ਪਹਿਲਾਂ ਗੁਰਦਵਾਰੇ ਜਾ ਕੇ ਇਹ ਸੌਂਹ ਖਾ ਕੇ ਆਇਆ ਸੀ ਕਿ ਜਾਂ ਉਹ ਜੰਗ ਜਿੱਤ ਕੇ ਮੁੜੇਗਾ ਜਾਂ ਫਿਰ ਮੁੜੇਗਾ ਹੀ ਨਹੀਂ। ਚਿੱਟੇ ਘੋੜੇ 'ਤੇ ਚੜਿਆ ਤੇ ਚਿੱਟੇ ਕਪੜਿਆਂ ਵਿਚ ਸ਼ਾਮ ਸਿੰਘ ਅਟਾਰੀਵਾਲਾ ਸੱਭ ਤੋਂ ਅਲੱਗ ਪੱਛਾਣਿਆ ਜਾ ਰਿਹਾ ਸੀ। ਉਹ ਜਿਧਰ ਨੂੰ ਵੀ ਵਧਦਾ ਦੁਸ਼ਮਣ ਦਾ ਸਫਾਇਆ ਕਰਦਾ ਜਾਂਦਾ। ਗੋਰੇ ਉਸ ਨੂੰ ਦੇਖਦੇ ਸਾਰ ਹੀ ਭੱਜ ਜਾਂਦੇ। ਉਸ ਨੂੰ ਦੇਖ ਕੇ ਹੀ ਦੁਸ਼ਮਣ ਉਸ ਤੋਂ ਬਚਣ ਦੀ ਕੋਸ਼ਿਸ਼ ਕਰਨ ਲਗਦਾ। ਸ਼ਾਮ ਸਿੰਘ ਕਾਫੀ ਦੇਰ ਤਕ ਲੜਦਾ ਰਿਹਾ ਪਰ ਅਚਾਨਕ ਇਕ ਗੋਲੀ ਦੂਰੋਂ ਆਈ ਤੇ ਸ਼ਾਮ ਸਿੰਘ ਦੇ ਸੀਨੇ ਵਿਚ ਵੱਜੀ। ਉਹ ਕਮਜ਼ੋਰ ਪੈ ਗਿਆ ਪਰ ਲੜਦਾ ਰਿਹਾ। ਫਿਰ ਇਕ ਗੋਲੀ ਹੋਰ ਆ ਵਜੀ। ਉਹ ਘੋੜੇ ਉਪਰ ਟੇਡਾ ਹੋ ਗਿਆ ਤੇ ਹੌਲੀ ਹੌਲੀ ਡਿਗ ਪਿਆ। ਉਸ ਦੀ ਕਮਾਂਡ ਵਾਲੀ ਫੌਜ ਵਿਚ ਹਾਲ ਦੁਹਾਈ ਮੱਚ ਗਈ। ਸ਼ਾਮ ਸਿੰਘ ਅਟਾਰੀਵਾਲਾ ਸਿੱਖ ਫੌਜ ਲਈ ਬਹੁਤ ਵੱਡਾ ਨਾਂ ਸੀ। ਇਸੇ ਗੱਲ ਨਾਲ ਅੰਗਰੇਜ਼ਾਂ ਦਾ ਹੱਥ ਉਪਰ ਹੋ ਗਿਆ। ਇਸ ਤੋਂ ਬਾਅਦ ਛੇਤੀ ਹੀ ਨਵਾਜ਼ਖਾਨ ਤੇ ਖਾਲਸਾ ਫੌਜ ਦੇ ਹੋਰ ਕੁਝ ਸਿਰਕੱਢ ਜਰਨੈਲ ਮਾਰੇ ਗਏ। ਅੰਗਰੇਜ਼ਾਂ ਦੇ ਵੀ ਮੂਹਰਲੀਆਂ ਸਫਾਂ ਦੇ ਬਰਗੇਡੀਅਰ ਤੇ ਹੋਰ ਅਫਸਰ ਗਿਲਬਰਟ, ਸਟੇਸੀ, ਪੈਨੀ ਮੈਕਲਰਨ, ਆਈ ਬੀ ਗੱਫ, ਬਾਰ , ਰਿਆਨ, ਪੇਤਿਤ ਗੰਭੀਰ ਜ਼ਖਮੀ ਹੋ ਗਏ ਪਰ ਸਿੱਖ ਫੌਜ ਵਿਚ ਭੱਗਦੜ ਮਚ ਗਈ ਤੇ ਪਿੱਛੇ ਵਲ ਭੱਜ ਪਈ। ਵਾਪਸ ਮੁੜਨ ਲਈ ਇਕ ਬੇੜੀਆਂ ਦਾ ਪੁਲ ਹੀ ਸੀ ਜਿਸ ਦੇ ਰੱਸੇ ਵੀ ਤੇਜ ਸਿੰਘ ਵੱਢ ਗਿਆ ਹੋਇਆ ਸੀ। ਕੁਝ ਸਿਪਾਹੀ ਦਰਿਆ ਪਾਰ ਕਰ ਗਏ ਪਰ ਫਿਰ ਅਚਾਨਕ ਪੁਲ ਟੁੱਟ ਗਿਆ ਤੇ ਪੁਲ ਉਪਰ ਚੜੀ ਫੌਜ ਦਰਿਆ ਵਿਚ ਜਾ ਡਿਗੀ। ਰਾਤ ਦੇ ਮੀਂਹ ਕਾਰਣ ਦਰਿਆ ਦਾ ਵਹਾਅ ਤੇਜ਼ ਸੀ ਤੇ ਬਹੁਤ ਸਾਰੀ ਫੌਜ ਤਾਂ ਵਹਿ ਗਈ। ਸਵੇਰ ਦੀ ਸ਼ੁਰੂ ਹੋਈ ਲੜਾਈ ਬਾਅਦ ਦੁਪਿਹਰ ਜਲਦੀ ਹੀ ਖਤਮ ਹੋ ਗਈ। ਇਸ ਥੋੜੇ ਜਿਹੇ ਸਮੇਂ ਵਿਚ ਅੰਗਰੇਜ਼ਾਂ ਦੇ ਢਾਈ ਹਜ਼ਾਰ ਦੇ ਕਰੀਬ ਸੈਨਿਕ ਮਾਰੇ ਗਏ ਤੇ ਖਾਲਸਾ ਫੌਜ ਦੇ ਪੰਜ ਹਜ਼ਾਰ ਤੋਂ

ਕੁਝ ਵੱਧ ਸੈਨਿਕ ਕੰਮ ਆਏ। ਬਹੁਤ ਸਾਰੇ ਦਰਿਆ ਵਿਚ ਡਿਗਣ ਕਾਰਨ ਵੀ ਮੌਤ ਦੇ ਹੱਥ ਜਾ ਲਗੇ। ਜਿੰਨੀਆਂ ਤੋਪਾਂ ਬਚੀਆਂ ਸਨ ਅੰਗਰੇਜ਼ਾਂ ਨੇ ਕਾਬੂ ਕਰ ਲਈਆਂ। ਜਿਹੜੇ ਸੈਨਿਕ ਭੱਜ ਸਕੇ ਉਹ ਭੱਜ ਵੀ ਗਏ। ਬਹੁਤ ਸਾਰੇ ਜੰਗੀ ਕੈਦੀ ਵੀ ਬਣਾ ਲਏ ਗਏ।

ਸਿੱਖਾਂ ਵਲੋਂ ਇਹ ਬਹੁਤ ਹੀ ਬਹਾਦਰੀ ਨਾਲ ਲੜੀ ਗਈ ਲੜਾਈ ਸੀ। ਲੜਾਈ ਦੀਆਂ ਪਹਿਲੀਆਂ ਦੋ ਘੜੀਆਂ ਵਿਚ ਤਾਂ ਅੰਗਰੇਜ਼ ਯਕੀਨ ਕਰੀ ਬੈਠੇ ਸਨ ਕਿ ਉਹ ਇਹ ਲੜਾਈ ਹਰ ਹਾਲਤ ਵਿਚ ਹਾਰ ਜਾਣਗੇ। ਕਈ ਅਫਸਰ ਪਿੱਛੇ ਮੁੜਨ ਬਾਰੇ ਸਲਾਹਾਂ ਕਰ ਰਹੇ ਸਨ ਪਰ ਗੱਫ ਆਪਣੀ ਜ਼ਿਦ ਕਾਰਨ ਅੜਿਆ ਰਿਹਾ। ਉਸ ਨੂੰ ਪਤਾ ਸੀ ਕਿ ਤੇਜ ਸਿੰਘ ਕੁਝ ਕਰੇਗਾ ਤੇ ਬਾਜ਼ੀ ਪਲਟ ਜਾਵੇਗੀ ਸੋ ਇਵੇਂ ਹੀ ਹੋਇਆ ਤੇਜ ਸਿੰਘ ਭੱਜ ਗਿਆ ਤੇ ਬਾਜ਼ੀ ਪਲਟਣ ਲਗੀ। ਫਿਰ ਅਟਾਰੀਵਾਲਾ ਤੇ ਹੋਰ ਜਰਨੈਲ ਗੋਲੀਆਂ ਦੇ ਨਿਸ਼ਾਨੇ ਬਣ ਗਏ। ਸਿੱਖਾਂ ਨੇ ਮੁਬਾਕਰ ਅਲੀ, ਕਿਸ਼ਨ ਸਿੰਘ, ਹੀਰਾ ਸਿੰਘ ਟੋਪੀ, ਗੁਲਾਬ ਸਿੰਘ ਕੁਪਤਾ ਵਰਗੇ ਮਹਾਨ ਜਰਨੈਲ ਗਵਾ ਲਏ। ਅੰਗਰੇਜ਼ ਅਖੀਰ ਵਿਚ ਉਹਨਾਂ ਦੇ ਮੋਰਚੇ ਤੋੜਨ ਵਿਚ ਕਾਮਯਾਬ ਹੋ ਗਏ ਸਨ।

ਦੋ ਦਿਨ ਬਾਅਦ ਔਫੀਸਰ ਮੈੱਸ ਵਿਚ ਸਾਰੇ ਜਨਰਲ, ਕਰਨਲ ਤੇ ਹੋਰ ਅਫਸਰ ਇਕੱਠੇ ਹੋਏ ਤੇ ਇਸ ਲੜਾਈ ਬਾਰੇ ਗੱਲਾਂ ਕਰਨ ਲਗੇ। ਸਾਰੇ ਆਪਣੀਆਂ ਤਰੀਫਾਂ ਤਾਂ ਕਰ ਹੀ ਰਹੇ ਸਨ, ਆਪਣੇ ਸ਼ਹੀਦ ਹੋਏ ਅਫਸਰਾਂ ਤੇ ਸੈਨਿਕਾਂ ਨੂੰ ਯਾਦ ਕਰ ਰਹੇ ਸਨ ਪਰ ਨਾਲ ਦੀ ਨਾਲ ਉਸ ਖਾਲਸਾ ਫੌਜ ਦੀਆਂ ਗੱਲਾਂ ਵੀ ਕਰ ਰਹੇ ਸਨ। ਸਭ ਤੋਂ ਪਹਿਲਾਂ ਹਿਊ ਗੱਫ ਉਠਿਆ ਤੇ ਸੰਖੇਪ ਜਿਹੇ ਸ਼ਬਦਾਂ ਵਿਚ ਬੋਲਿਆ,

"ਅਫਸਰ ਦੋਸਤੋ, ਸੁਰੱਖਿਆ ਦੀ ਪਾਲਸੀ ਅਧੀਨ ਮੈਂ ਬਹੁਤਾ ਕੁਝ ਨਹੀਂ ਕਹਿ ਸਕਦਾ ਤੇ ਪ੍ਰਗਟ ਕਰ ਸਕਦਾ, ਦੁਸ਼ਮਣ ਦੀ ਪਰਸੰਸਾ ਵੀ ਨਹੀਂ ਕਰ ਸਕਦਾ ਪਰ ਇਹਨਾਂ ਸਿੱਖ ਸਰਦਾਰਾਂ ਦੇ ਇਕ ਜਾਂ ਦੋ ਨਹੀਂ ਸਗੋਂ ਇਹਨਾਂ ਸਭਨਾਂ ਦੀ ਇਕ-ਜੁਟ ਦਲੇਰੀ ਦਾ ਕੋਈ ਮੁਕਾਬਲਾ ਨਹੀਂ, ਜੇ ਮੈਨੂੰ ਇਸ ਗੱਲ ਦਾ ਭਰੋਸਾ ਨਾ ਹੁੰਦਾ ਕਿ ਇਹ ਕੁਰਬਾਨੀ ਮੇਰੇ ਦੇਸ਼ ਲਈ ਜ਼ਰੂਰੀ ਏ ਤਾਂ ਮੈਂ ਇਹਨਾਂ ਸਿਦਕੀ ਸਿੱਖਾਂ ਦੇ ਕਤਲੇਆਮ 'ਤੇ ਬਹੁਤ ਰੋਣਾ ਸੀ। ...ਜਦ ਉਹ ਵਾਪਸ ਜਾ ਰਹੇ ਸਨ ਤਾਂ ਸਾਡੀ ਅਟਿਲਰੀ ਨੇ ਭਜਦਿਆਂ ਉਪਰ ਹਮਲਾ ਕੀਤਾ, ਬਹੁਤੇ ਤਾਂ ਦਰਿਆ ਵਿਚ ਹੀ ਡਿਗ ਪਏ ਸਨ, ਮੈਂ ਸਿੱਖਾਂ ਦੀ ਸੂਰਮਗਤੀ ਦੇਖੀ ਏ, ਇਹ ਜਜ਼ਬ ਵੀ ਕੀਤੀ ਏ ਜੇ ਇਹ ਸੂਰਮੇ ਕਿਸੇ ਹੋਰ ਮੁਲਕ ਨਾਲ ਲੜੇ ਹੁੰਦੇ ਤਾਂ ਅਸੀਂ ਇਹਨਾਂ ਦੇ ਕਿੱਸੇ ਗਾਇਆ ਕਰਨੇ ਸਨ।"

ਲੌਰਡ ਹਾਰਡਿੰਗ ਦਾ ਪੁੱਤਰ ਆਰਥਰ ਹਾਰਡਿੰਗ ਜੋ ਆਪਣੇ ਪਿਓ ਦਾ ਏ. ਡੀ. ਸੀ. ਵੀ ਸੀ ਉਠ ਕੇ ਦੱਸਣ ਲਗਿਆ,

"ਮੈਂ ਦਰਿਆ ਉਪਰ ਬਣੇ ਪੁੱਲ ਵਲ ਦੇਖਿਆ, ਇਹ ਘੋੜੇ, ਤੋਪਾਂ ਤੇ ਸੈਨਿਕਾਂ ਨਾਲ ਭਰਿਆ ਪਿਆ ਸੀ। ਪੁਲ ਭਾਰ ਨਾਲ ਝੁਲ ਰਿਹਾ ਸੀ ਤੇ ਦੇਖਦੇ ਹੀ ਦੇਖਦੇ ਇਹ ਟੁੱਟ ਗਿਆ ਤੇ ਸਾਰੇ ਦਰਿਆ ਵਿਚ ਜਾ ਡਿਗੇ, ਦਰਿਆ ਵਿਚ ਇੰਨੀਆਂ ਜ਼ਿੰਦਗੀਆਂ ਸਨ ਕਿ ਜਿਵੇਂ ਦਰਿਆ ਜੀਉ ਪਿਆ ਹੋਵੇ। ...ਸਾਡੀ ਅਟਿਲਰੀ ਨੇ ਇਹਨਾਂ ਨਿਹੱਥਿਆਂ ਉਪਰ ਗੋਲੀਬਾਰੀ ਸ਼ੁਰੂ ਕਰ ਦਿਤੀ। ਬਹੁਤ ਥੋੜੇ ਪਾਰ ਲੰਘੇ ਹੋਣਗੇ, ...ਖਾਸ ਗੱਲ ਕਿ ਕਿਸੇ ਸਿੱਖ ਸਿਪਾਹੀ ਨੇ ਗੋਡੇ ਨਹੀਂ ਟੇਕੇ।"

ਹੈਰੀ ਸਮਿੱਥ ਨੇ ਕਿਹਾ,

"ਦੋਸਤੋ, ਮੈਂ ਜ਼ਿੰਦਗੀ ਵਿਚ ਕਈ ਜੰਗਾਂ ਲੜੀਆਂ ਨੇ, ਕਈ ਜੰਗਾਂ ਦੀਆਂ ਕਹਾਣੀਆਂ ਸੁਣੀਆਂ ਨੇ ਪਰ ਮੇਰੀ ਜ਼ਿੰਦਗੀ ਦੀ ਇਹ ਜੰਗ ਸਭ ਤੋਂ ਕਠਿਨ ਜੰਗ ਸੀ, ਬਡਾਜੋਜ਼, ਵਾਟਰਲੂ ਤੇ ਨਿਯੂ ਔਰਲੀਨਸ ਨੂੰ ਛੱਡ ਕੇ।"

ਲੌਰਡ ਕਨਿੰਘਮ ਅਨੁਸਾਰ,

"ਇਕ ਵੀ ਸਿੱਖ ਨੇ ਹਾਰ ਕਬੂਲ ਨਹੀਂ ਕੀਤੀ, ਕਿਸੇ ਸਿੱਖ ਨੇ ਅੰਗਰੇਜ਼ਾਂ ਕੋਲੋਂ ਮੁਆਫੀ ਨਹੀਂ ਮੰਗੀ। ਉਹਨਾਂ ਨੇ ਸਾਡੀ ਫੌਜ ਦਾ ਪੈਰ ਪੈਰ 'ਤੇ ਮੁਕਾਬਲਾ ਕੀਤਾ। ਅਸੀਂ ਜੇਤੂ ਸਾਂ ਪਰ ਸਿੱਖਾਂ ਦੀ ਦਲੇਰੀ ਤੇ ਬਹਾਦਰੀ ਦੇਖ ਕੇ ਹੈਰਾਨ ਹੋਈ ਜਾ ਰਹੇ ਸਾਂ ਕਿ ਇਹ ਲੋਕ ਕਿਵੇਂ ਜੰਗ ਕਰੀ ਜਾ ਰਹੇ ਹਨ ਤੇ ਹੱਸ ਹੱਸ ਕੇ ਮੌਤ ਨੂੰ ਗਲੇ ਲਗਾਈ ਜਾ ਰਹੇ ਹਨ।"

## ਅੰਗਰੇਜ਼ਾਂ ਦਾ ਸਤਲੁਜ ਟੱਪਣਾ

ਸਤਲੁਜ ਟੱਪਣ ਦਾ ਅੰਗਰੇਜ਼ਾਂ ਦਾ ਬਹੁਤ ਪੁਰਾਣਾ ਸੁਫਨਾ ਸੀ, ਹੁਣ ਇਹ ਪੂਰਾ ਹੋ ਗਿਆ।

ਉਹਨਾਂ ਟੁੱਟਾ ਹੋਇਆ ਪੁੱਲ ਠੀਕ ਕੀਤਾ ਤੇ ਫੌਜ ਲੰਘਾ ਲਈ। ਵਿਲਕਨਸਨ ਦੀ ਛੇਵੀ ਬਰਗੇਡ ਨੇ ਹਰੀਕੇ ਪੱਤਣ ਤੋਂ ਦਰਿਆ ਪਾਰ ਕਰ ਲਿਆ। ਕਾਫੀ ਸਾਰੀ ਫੌਜ ਕਸੂਰ ਤੋਂ ਲਹੌਰ ਵਾਲੀ ਸੜਕ ਰਾਹੀਂ ਵੀ ਪੰਜਾਬ ਵਿਚ ਦਾਖਲ ਹੋ ਗਈ। ਬਾਰਾਂ ਫਰਵਰੀ ਨੂੰ ਹਾਰਡਿੰਗ ਨੇ ਕਸੂਰ ਵਿਚ ਆਪਣਾ ਕੈਂਪ ਲਗਾ ਲਿਆ ਤੇ ਆਪਣਾ ਫੁਰਮਾਨ ਜਾਰੀ ਕਰ ਦਿਤਾ ਜਿਸ ਵਿਚ ਉਸ ਨੇ ਕਿਹਾ ਕਿ ਉਹ ਪੰਜਾਬ ਵਿਚ ਸ਼ਾਂਤੀ ਦੇਖਣਾ ਚਾਹੁੰਦੇ ਹਨ ਤੇ ਲਹੌਰ ਵਿਚ ਅੰਗਰੇਜ਼ਾਂ ਦੀ ਮਿੱਤਰ ਹਕੂਮਤ ਬਣੀ ਰਹਿਣ ਦੇਣਾ ਚਾਹੁੰਦੇ ਹਨ। ਨਾਲ ਦੀ ਨਾਲ ਲਹੌਰ ਦਰਬਾਰ ਨੂੰ ਇਹ ਹੁਕਮ ਵੀ ਚਾੜ੍ਹ ਦਿਤਾ ਕਿ ਜੇ ਲਹੌਰ ਦਰਬਾਰ ਨੇ ਅਜ਼ਾਦ ਤੌਰ 'ਤੇ ਰਾਜ ਕਰਦੇ ਰਹਿਣਾ ਹੈ ਤੇ ਸਿੱਖ ਕੌਂਸਲ ਜਲਦੀ ਤੋਂ ਜਲਦੀ ਕਸੂਰ ਆ ਕੇ ਲਾਰਡ ਹਾਰਡਿੰਗ ਨੂੰ ਮਿਲੇ, ਨਹੀਂ ਤਾਂ ਅੰਗਰੇਜ਼ ਲਹੌਰ 'ਤੇ ਹਮਲਾ ਕਰ ਦੇਣਗੇ ਤੇ ਪੰਜਾਬ ਨੂੰ ਹਿੰਦੁਸਤਾਨ ਨਾਲ ਮਿਲਾ ਲਿਆ ਜਾਵੇਗਾ। ਕੋਈ ਵੇਲਾ ਸੀ ਕਿ ਲਾਰਡ ਹਾਰਡਿੰਗ ਛੇਤੀਂ ਤੋਂ ਛੇਤੀਂ ਪੂਰੇ ਪੰਜਾਬ ਵਿਚ ਯੂਨੀਅਨ ਜੈਕ ਝੂਲਦਾ ਦੇਖਣਾ ਚਾਹੁੰਦਾ ਸੀ ਪਰ ਸਿੱਖਾਂ ਨਾਲ ਹੋਈਆਂ ਲੜਾਈਆਂ ਨੇ ਉਸ ਦੇ ਵਿਚਾਰ ਬਦਲ ਦਿਤੇ ਸਨ। ਹੁਣ ਇਹ ਕੰਮ ਪੜ੍ਹਾਅ ਦਰ ਪੜ੍ਹਾਅ ਪੂਰਾ ਕੀਤਾ ਜਾਣਾ ਸੀ ਇਸ ਲਈ ਉਹ ਕੁਝ ਨਰਮੀ ਤੇ ਕੁਝ ਸਖਤੀ ਨਾਲ ਪੇਸ਼ ਆਉਣਾ ਚਾਹੁੰਦਾ ਸੀ।

ਲਹੌਰ ਦਰਬਾਰ ਦੀ ਕੌਂਸਲ ਦੇ ਸਾਰੇ ਮੈਂਬਰ ਇਕੱਠੇ ਹੋਏ। ਅਗੇ ਲਗਣ ਲਈ ਉਹਨਾਂ ਕੋਲ ਰਾਜਾ ਗੁਲਾਬ ਸਿੰਘ ਤੋਂ ਬਿਨਾਂ ਹੋਰ ਕੋਈ ਨਹੀਂ ਸੀ। ਅੰਗਰੇਜ਼ ਵੀ ਇਹੋ ਚਾਹੁੰਦੇ ਸਨ। ਰਾਜਾ ਗੁਲਾਬ ਸਿੰਘ ਹੀ ਉਹਨਾਂ ਨੂੰ ਆਪਣੇ ਕੰਮ ਦਾ ਬੰਦਾ ਲਗਦਾ ਸੀ। ਉਹ ਗੁਲਾਬ ਸਿੰਘ ਨੂੰ ਆਪਣੇ ਹੱਥ ਵਿਚ ਰੱਖਣਾ ਚਾਹੁੰਦੇ ਸਨ। ਇਕ ਖਬਰ ਮੁਤਾਬਕ ਵੀਹ ਹਜ਼ਾਰ ਸਿੱਖ ਫੌਜੀ ਮੁੜ ਇਕੱਠੇ ਹੋ ਗਏ ਹਨ ਪਰ ਉਹਨਾਂ ਕੋਲ

ਕੋਈ ਆਗੂ ਨਹੀਂ ਹੈ ਜੋ ਉਹਨਾਂ ਦੇ ਮੋਹਰੇ ਲਗ ਸਕੇ। ਲਾਰਡ ਹਾਰਡਿੰਗ ਸੋਚਣ ਲਗਿਆ ਕਿ ਜੇ ਰਾਜਾ ਗੁਲਾਬ ਸਿੰਘ ਨੂੰ ਖੁਸ਼ ਨਾ ਰਖਿਆ ਗਿਆ ਤਾਂ ਉਹ ਸਿੱਖਾਂ ਦੀ ਇਸੇ ਤਾਕਤ ਨੂੰ ਅੰਗਰੇਜ਼ਾਂ ਦੇ ਖਿਲਾਫ ਵੀ ਵਰਤ ਸਕਦਾ ਹੈ। ਉਸ ਨੂੰ ਖੁਸ਼ ਰਖਿਆਂ ਉਹ ਸਿੱਖਾਂ ਉਪਰ ਅੰਗਰੇਜ਼ਾਂ ਦੇ ਮਨਚਾਹੇ ਸਮਝੌਤੇ ਲਈ ਦਬਾਅ ਵੀ ਪਾ ਸਕਦਾ ਹੈ। ਇਸ ਵੇਲੇ ਉਹਨਾਂ ਨੂੰ ਬਹੁਤਾ ਕੁਝ ਨਹੀਂ ਸੀ ਚਾਹੀਦਾ। ਉਹ ਸਿਰਫ ਦੁਆਬੇ ਦਾ ਜ਼ਰਖੇਜ਼ ਇਲਾਕਾ ਚਾਹੁੰਦੇ ਸਨ, ਲਹੌਰ ਦਰਬਾਰ ਦੀ ਰੈਜ਼ੀਡੈਂਸੀ ਤੇ ਲਹੌਰ ਦਰਬਾਰ ਵਿਚ ਕੁਝ ਦਖਲ ਤੇ ਲੜਾਈ ਵਿਚ ਹੋਇਆ ਉਹਨਾਂ ਦਾ ਨੁਕਸਾਨ। ਸਿੱਖ ਫੌਜ ਉਪਰ ਤਾਂ ਉਹਨਾਂ ਨੇ ਪਾਬੰਦੀ ਲਗਾਉਣੀ ਹੀ ਸੀ।

ਪੰਦਰਾਂ ਫਰਵਰੀ ਨੂੰ ਹੀ ਰਾਜਾ ਗੁਲਾਬ ਸਿੰਘ ਖਾਲਸਾ ਦਰਬਾਰ ਤੋਂ ਇਕ ਜਥਾ ਲੈ ਕੇ ਕਸੂਰ ਪੁੱਜ ਗਿਆ। ਜਥੇ ਵਿਚ ਦਰਬਾਰ ਦੀ ਕੌਂਸਲ ਦੇ ਸਾਰੇ ਮੈਂਬਰ ਤੇ ਕੁਝ ਹੋਰ ਸਿੱਖ ਸਰਦਾਰ ਤੇ ਲਹੌਰ ਦੇ ਰਈਸ ਵੀ ਸਨ। ਲਾਰਡ ਹਾਰਡਿੰਗ ਨੇ ਜਾਰੀ ਕੀਤਾ ਘੋਸ਼ਣਾ ਪੱਤਰ ਉਹਨਾਂ ਸਾਹਮਣੇ ਪੇਸ਼ ਕਰ ਦਿਤਾ ਜਿਸ ਵਿਚ ਕਿਹਾ ਗਿਆ ਸੀ ਉਹਨਾਂ ਦਾ ਮੰਤਵ ਪੂਰਾ ਹੋ ਚੁਕਿਆ ਹੈ ਤੇ ਅੰਗਰੇਜ਼ ਹੁਣ ਪੰਜਾਬ ਵਿਚ ਸ਼ਾਂਤੀ ਕਾਇਮ ਕਰਨਾ ਚਾਹੁੰਦੇ ਹਨ।

ਗੁਲਾਬ ਸਿੰਘ ਦੀ ਅਗਵਾਈ ਲਹੌਰ ਦਰਬਾਰ ਤੋਂ ਆਇਆ ਜਥਾ ਪੂਰੀ ਸ਼ਾਨ ਵਿਚ ਸੀ। ਸਾਰੇ ਸਰਦਾਰ ਆਪਣੇ ਹਾਥੀਆਂ ਘੋੜਿਆਂ ਤੇ ਚੜ ਕੇ ਕਸੂਰ ਪੁੱਜੇ। ਲਲਿਆਣੀ ਪਿੰਡ ਵਿਚ ਗਵਰਨਰ ਜਨਰਲ ਦੇ ਤੰਬੂ ਦੇ ਨਜ਼ਦੀਕ ਹੀ ਉਹਨਾਂ ਦਾ ਉਤਾਰਾ ਹੋਇਆ। ਗੁਲਾਬ ਸਿੰਘ ਨੇ ਲਾਰਡ ਹਾਰਡਿੰਗ ਨੂੰ ਜਾ ਕੇ ਆਪਣੀ ਪਹੁੰਚ ਦੀ ਖਬਰ ਦਿਤੀ। ਉਹ ਆਪਣੇ ਨਾਲ ਲਹੌਰ ਦਰਬਾਰ ਦੇ ਕਿਸੇ ਵੀ ਬੰਦੇ ਨੂੰ ਨਾਲ ਨਾ ਲੈ ਕੇ ਗਿਆ। ਉਹ ਲਹੌਰ ਦਰਬਾਰ ਵਲੋਂ ਨੁਮਾਇੰਦਾ ਬਣਾ ਦਿਤਾ ਗਿਆ ਹੋਇਆ ਸੀ ਜੋ ਅੰਗਰੇਜ਼ਾਂ ਨਾਲ ਹਰ ਤਰ੍ਹਾਂ ਦੀ ਲੈਣ ਦੇਣ ਕਰੇਗਾ। ਸਰਦਾਰ ਤਾਂ ਵੈਸੇ ਹੀ ਹਾਰ ਕਾਰਨ ਨਮੋਸ਼ੀ ਦੇ ਮਾਰੇ ਹੋਏ ਸਨ ਤੇ ਅਗੇ ਹੋਣ ਲਈ ਤਿਆਰ ਨਹੀਂ ਸਨ। ਗੁਲਾਬ ਸਿੰਘ ਗਵਰਨਰ ਜਨਰਲ ਨਾਲ ਗੱਲਬਾਤ ਕਰਕੇ ਤੇ ਉਸ ਦੇ ਸੁਨੇਹੇ ਲੈ ਕੇ ਸਿੱਖ ਸਰਦਾਰਾਂ ਦੇ ਤੰਬੂ ਵਿਚ ਆ ਗਿਆ। ਇਵੇਂ ਉਹ ਦੋਨਾਂ ਕੈਂਪਾਂ ਵਿਚਕਾਰ ਦੌੜਾ ਫਿਰਨ ਲਗਿਆ। ਇਧਰ ਦਾ ਸੁਨੇਹਾ ਉਧਰ ਲੈ ਕੇ ਜਾਂਦਾ ਤੇ ਉਧਰ ਦਾ ਇਧਰ। ਗੁਲਾਬ ਸਿੰਘ ਦਾ ਅੰਗਰੇਜ਼ਾਂ ਕੋਲ ਸਭ ਤੋਂ ਪਹਿਲਾ ਸਵਾਲ ਆਪਣੇ ਬਾਰੇ ਹੀ ਸੀ। ਉਸ ਨੇ ਪੁੱਛਿਆ,

"ਸਰ, ਤੁਹਾਨੂੰ ਮੇਰੀ ਮੰਗ ਦਾ ਤਾਂ ਪਤਾ ਏ ਨਾ ਕਿ ਮੈਨੂੰ ਸਿਰਫ ਕਸ਼ਮੀਰ ਦਾ ਰਾਜ ਚਾਹੀਦਾ ਏ ਤੇ ਬਾਕੀ ਜਿਵੇਂ ਤੁਸੀਂ ਕਹੋਂਗੇ ਮੈਂ ਕਰਨ ਦੀ ਕੋਸ਼ਿਸ਼ ਕਰਾਂਗਾ।"

"ਰਾਜਾ ਜੀ, ਅਸੀਂ ਕੋਈ ਵਾਅਦਾ ਨਹੀਂ ਕਰ ਸਕਦੇ ਪਰ ਤੁਹਾਨੂੰ ਖੁਸ਼ ਕਰਨਾ ਵੀ ਸਾਡਾ ਫਰਜ਼ ਏ।"

ਲਾਰਡ ਹਾਰਡਿੰਗ ਇਕ ਦਮ ਉਸ ਦੀ ਕਿਸੇ ਮੰਗ ਨੂੰ ਨਹੀਂ ਸੀ ਮੰਨਣਾ ਚਾਹੁੰਦਾ। ਗੁਲਾਬ ਸਿੰਘ ਪਲ ਕੁ ਲਈ ਰੁਕ ਕੇ ਪੁੱਛਣ ਲਗਿਆ,

"ਹੁਣ ਦੱਸੋ ਕਿ ਲਹੌਰ ਦਰਬਾਰ ਦਾ ਇਵੇਂ ਹੀ ਅਜ਼ਾਦ ਮੁਲਕ ਦੇ ਤੌਰ ਦੇ ਚਲਦੇ ਰਹਿਣ ਬਦਲੇ ਤੁਸੀਂ ਕੀ ਚਾਹੁੰਦੇ ਹੋ?"

ਲੌਰਡ ਹਾਰਡਿੰਗ ਦੇ ਸਕੱਤਰ ਨੇ ਪਹਿਲਾਂ ਹੀ ਇਕ ਸੂਚੀ ਤਿਆਰ ਕੀਤੀ ਹੋਈ ਸੀ ਜਿਸ ਵਿਚ ਉਹ ਸਭ ਸ਼ਾਮਲ ਸੀ ਜੋ ਉਹਨਾਂ ਨੂੰ ਚਾਹੀਦਾ ਸੀ। ਉਸ ਨੇ ਗੁਲਾਬ ਸਿੰਘ ਨੂੰ ਉਹ ਸੂਚੀ ਦੇ ਦਿਤੀ ਤੇ ਉਸ ਦੇ ਸਕੱਤਰ ਨੇ ਪੜ੍ਹ ਕੇ ਵੀ ਸੁਣਾ ਦਿਤੀ ਤੇ ਫਿਰ ਲੌਰਡ ਹਾਰਡਿੰਗ ਬੋਲਿਆ,

"ਨੰਬਰ ਇਕ ਖਾਲਸਾ ਫੌਜ ਖਤਮ, ਸਲਾਨਾ ਆਮਦਨ ਦਾ ਹਿਸਾਬ ਸਾਨੂੰ ਲਗਾਤਾਰ ਦਿਤਾ ਜਾਵੇ, ਸਾਡਾ ਰੈਜ਼ੀਡੈਂਟ ਲਹੌਰ ਵਿਚ ਰਹੇਗਾ, ਰੈਜ਼ੀਡੈਂਟ ਦਾ ਸਾਰਾ ਖਰਚ ਲਹੌਰ ਦਰਬਾਰ ਦੇਵੇਗਾ। ਸਤਲੁਜ ਤੋਂ ਦੱਖਣ ਵਲ ਦੇ ਇਲਾਕੇ ਤੇ ਲਹੌਰ ਦੇ ਮਹਾਂਰਾਜੇ ਦਾ ਕੋਈ ਹੱਕ ਨਹੀਂ ਰਹੇਗਾ। ਸਤਲੁਜ ਤੇ ਬਿਆਸ ਵਿਚਕਾਰਲਾ ਇਲਾਕਾ ਹੁਣ ਸਾਡੇ ਪਾਸੇ ਰਹੇਗਾ, ਪੰਜ ਕਰੋੜ ਰੁਪਏ ਸਾਡਾ ਇਹਨਾਂ ਲੜਾਈਆਂ ਵਿਚ ਹੋਇਆ ਨੁਕਸਾਨ ਏ ਜੋ ਲਹੌਰ ਦਰਬਾਰ ਦੇਵੇਗਾ ਤੇ ਲਹੌਰ ਦਾ ਮਹਾਂਰਾਜਾ ਚਲ ਕੇ ਮੇਰੇ ਕੋਲ ਆਵੇਗਾ ਤੇ ਇਸ ਸਮਝੌਤੇ ਉਪਰ ਦਸਤਖਤ ਕਰੇਗਾ ਤੇ ਉਹ ਲਹੌਰ ਦਰਬਾਰ ਵਲੋਂ ਅੰਗਰੇਜ਼ਾਂ ਉਪਰ ਕੀਤੀਆਂ ਜ਼ਿਆਦਤੀਆਂ ਦੀ ਮੁਆਫੀ ਮੰਗੇਗਾ।"

ਗੁਲਾਬ ਸਿੰਘ ਨੇ ਸੂਚੀ ਹੱਥ ਵਿਚ ਫੜੀ ਤੇ ਬੋਲਿਆ,

"ਸਰ, ਜੇ ਖਾਲਸਾ ਫੌਜ ਹੀ ਖਤਮ ਕਰ ਦਿਤੀ, ਹਿਸਾਬ ਵੀ ਤੁਸੀਂ ਲੈਣਾ ਏਂ, ਦਰਬਾਰ ਉਪਰ ਨਜ਼ਰ ਰੱਖਣ ਲਈ ਤੁਹਾਡਾ ਰੈਜ਼ੀਡੈਂਟ ਵੀ ਹੋਣਾ ਏਂ ਤਾਂ ਫਿਰ ਪੰਜਾਬ ਅਜ਼ਾਦ ਕਿਵੇਂ ਰਹਿ ਜਾਵੇਗਾ!"

"ਰਾਜਾ ਗੁਲਾਬ ਸਿੰਘ, ਤੈਨੂੰ ਵੀ ਤਾਂ ਕਸ਼ਮੀਰ ਚਾਹੀਦਾ ਏ ਕਿ ਨਹੀਂ?"

"ਬਿਲਕੁਲ ਸਰ, ਮੈਨੂੰ ਬਿਲਕੁਲ ਚਾਹੀਦਾ ਏ।"

ਉਹ ਕਾਹਲੀ ਨਾਲ ਬੋਲਿਆ ਤੇ ਸੂਚੀ ਲੈ ਕੇ ਹਾਰਡਿੰਗ ਦੇ ਤੰਬੂ ਵਿਚੋਂ ਬਾਹਰ ਨਿਕਲ ਆਇਆ। ਜਦ ਸਾਰੀ ਗੱਲ ਦਰਾਬਰ ਦੀ ਕੌਂਸਲ ਮੂਹਰੇ ਰੱਖੀ ਤਾਂ ਸਾਰੇ ਦਰਬਾਰੀ ਇਕ ਦੂਜੇ ਵਲ ਦੇਖਣ ਲਗੇ। ਦੀਵਾਨ ਦੀਨਾ ਨਾਥ ਗੁੱਸੇ ਵਿਚ ਆਉਂਦਾ ਬੋਲਿਆ,

"ਰਾਜਾ ਗੁਲਾਬ ਸਿੰਘ ਜੀ, ਖਾਲਸਾ ਫੌਜ ਖਤਮ ਕਰ ਦੇਈਏ, ਪੰਜ ਕਰੋੜ ਇਹਨਾਂ ਨੂੰ ਦੇਈਏ, ਸਭ ਤੋਂ ਜ਼ਰਖੇਜ਼ ਇਲਾਕਾ ਵੀ, ਰੈਜ਼ੀਡੈਂਟ ਦਾ ਖਰਚਾ ਵੀ, ਸਲਾਨਾ ਹਿਸਾਬ ਇਹਨਾਂ ਨੂੰ ਦੇਈਏ ਤਾਂ ਫਿਰ ਬਾਕੀ ਰਹਿ ਕੀ ਗਿਆ, ਇਹ ਤਾਂ ਗੁਲਾਮ ਬਣਾਉਣ ਵਾਲੀ ਗੱਲ ਹੀ ਹੋਈ!"

"ਦੀਵਾਨ ਜੀ, ਇਹ ਨਾ ਭੁੱਲੋ ਕਿ ਅਸੀਂ ਹਾਰੀ ਹੋਈ ਧਿਰ ਹਾਂ, ਹਮਲਾ ਅਸੀਂ ਕੀਤਾ ਸੀ, ਦਰਿਆ ਪਾਰ ਅਸੀਂ ਕੀਤਾ ਸੀ ਤੇ ਉਹਨਾਂ ਦੀਆਂ ਮੰਗਾਂ ਮੰਨਣ ਤੋਂ ਬਿਨਾਂ ਸਾਡੇ ਕੋਲ ਕੋਈ ਚਾਰਾ ਵੀ ਨਹੀਂ। ਫੌਜ ਤਾਂ ਪਹਿਲਾਂ ਹੀ ਖੇਰੂ ਖੇਰੂ ਹੋਈ ਪਈ ਏ, ਲਗਾਨ ਪਹਿਲਾਂ ਹੀ ਢੰਗ ਨਾਲ ਇਕੱਠਾ ਨਹੀਂ ਕੀਤਾ ਜਾ ਰਿਹਾ, ਸਰਕਾਰ ਚਲਾਉਣ ਵਿਚ ਵੀ ਜਿੰਨੇ ਨੁਕਸ ਨੇ ਤੁਸੀਂ ਜਾਣਦੇ ਈ ਓ।"

"ਰਾਜਾ ਜੀ, ਕੁਝ ਵੀ ਹੋਵੇ ਪਰ ਇਹ ਬਹੁਤ ਜ਼ਿਆਦਤੀ ਏ, ਜੇ ਇਵੇਂ ਹੀ ਕਰਨਾ ਏ ਤਾਂ ਇਹ ਗੱਲ ਕਹਿਣ ਦਾ ਕੀ ਭਾਵ ਕਿ ਉਹ ਪੰਜਾਬ ਨੂੰ ਅਜ਼ਾਦ ਤੇ ਖੁਸ਼ਹਾਲ ਮੁਲਕ ਦੇਖਣਾ ਚਾਹੁੰਦੇ ਨੇ!"

ਬਾਕੀ ਸਰਦਾਰਾਂ ਨੇ ਵੀ ਦੀਨਾ ਨਾਥ ਦੀ ਗੱਲ ਵਿਚ ਹਾਮੀ ਭਰੀ। ਗੁਲਾਬ ਸਿੰਘ ਸੁਨੇਹਾ ਲੈ ਕੇ ਵਾਪਸ ਹਾਰਡਿੰਗ ਦੇ ਤੰਬੂ ਵਿਚ ਪੁੱਜ ਗਿਆ। ਹਾਰਡਿੰਗ ਉਸ ਦੀ ਗੱਲ ਸੁਣਦਾ, ਝੂਠਾ ਜਿਹਾ ਗੁੱਸਾ ਦਿਖਾਉਂਦਾ ਕਹਿਣ ਲਗਿਆ,

"ਠੀਕ ਏ, ਫਿਰ ਉਹਨਾਂ ਨੂੰ ਕਹਿ ਦਿਓ ਕਿ ਅਸੀਂ ਲਹੌਰ ਉਪਰ ਹਮਲਾ ਕਰ ਰਹੇ ਹਾਂ, ਉਹ ਜਾ ਕੇ ਆਪਣੀ ਤਿਆਰੀ ਕਰ ਲੈਣ।"

ਗੁਲਾਬ ਸਿੰਘ ਹਾਰਡਿੰਗ ਨੂੰ ਨਰਮ ਕਰਨ ਲਈ ਕਹਿਣ ਲਗਿਆ,

"ਦੇਖੋ ਸਰ, ਪੰਜਾਬ ਦਾ ਖਜ਼ਾਨਾ ਖਾਲੀ ਪਿਆ ਏ, ਫੌਜ ਖਤਮ ਕਰਨ ਲਈ ਉਹ ਮੰਨ ਨਹੀਂ ਰਹੇ, ਤੁਸੀਂ ਵੀ ਦੁਬਾਰਾ ਗੌਰ ਕਰੋ ਤੇ ਉਹਨਾਂ ਨਾਲ ਵੀ ਮੈਂ ਦੁਬਾਰਾ ਗੱਲ ਕਰਦਾ ਹਾਂ।"

ਹਾਰਡਿੰਗ ਵੀ ਇਹੋ ਚਾਹੁੰਦਾ ਸੀ। ਫਿਰ ਲੈਣ ਦੇਣ ਸ਼ੁਰੂ ਹੋ ਗਿਆ। ਗੁਲਾਬ ਸਿੰਘ ਇਧਰਲਾ ਸੁਨੇਹਾ ਲੈ ਕੇ ਉਧਰ ਜਾਂਦਾ ਤੇ ਉਧਰਲਾ ਲੈ ਕੇ ਇਧਰ ਆਉਂਦਾ। ਉਸ ਦੇ ਕਈ ਗੇੜੇ ਇਧਰ ਓਧਰ ਦੇ ਲਗ ਗਏ। ਉਸ ਨੇ ਚਲਾਕੀ ਇਹ ਖੇਡੀ ਕਿ ਦੋਨਾਂ ਧਿਰਾਂ ਦੀ ਸਿੱਧੀ ਗੱਲ ਉਸ ਨੇ ਨਾ ਕਰਵਾਈ। ਹਾਰਡਿੰਗ ਚਾਹੁੰਦਾ ਵੀ ਸੀ ਕਿ ਦੀਵਾਨ ਦੀਨਾ ਨਾਥ ਜਾਂ ਦਰਬਾਰ ਦੇ ਹੋਰ ਨੁਮਾਇੰਦੇ ਖੁਦ ਵੀ ਇਸ ਗੱਲਬਾਤ ਵਿਚ ਸ਼ਾਮਲ ਹੋਣ ਪਰ ਰਾਜਾ ਗੁਲਾਬ ਸਿੰਘ ਦੇ ਕੰਮ ਕਰਨ ਦੇ ਤਰੀਕੇ ਤੋਂ ਉਹ ਖੁਸ਼ ਸੀ ਤੇ ਉਸ ਉਪਰ ਪੂਰਾ ਯਕੀਨ ਬਣ ਚੁਕਿਆ ਸੀ। ਲੈਣ ਦੇਣ ਕਰਨ ਵਿਚ ਹਾਰਡਿੰਗ ਉਸ ਦੀਆਂ ਕੁਝ ਗੱਲਾਂ ਮੰਨਣ ਵੀ ਲਗ ਪਿਆ ਸੀ। ਕਰਦੇ ਕਰਾਉਂਦਿਆਂ ਅੱਧੀ ਰਾਤ ਹੋ ਗਈ ਤਦ ਜਾ ਕੇ ਸਮਝੌਤਾ ਸਿਰੇ ਚੜਿਆ। ਸਮਝੌਤੇ ਦੀਆਂ ਮੁੱਖ ਪੰਜ ਧਾਰਾਵਾਂ ਸਨ। ਪਹਿਲੀ ਕਿ ਸਤਲੁਜ ਦੇ ਦੋਨੋਂ ਪਾਸੀਂ ਹੁਣ ਅੰਗਰੇਜ਼ਾਂ ਦਾ ਰਾਜ ਹੋਵੇਗਾ। ਦੂਜੀ ਕਿ ਦੁਆਬਾ ਤੇ ਕਾਂਗੜੇ ਦੇ ਜ਼ਿਲੇ ਸਾਰਾ ਹੁਣ ਅੰਗਰੇਜ਼ਾਂ ਦੇ ਰਾਜ ਹੇਠ ਆਵੇਗਾ। ਤੀਜਾ ਕਿ ਜੰਗ ਵਿਚ ਵਰਤੀਆਂ 67 ਤੋਪਾਂ ਤਾਂ ਉਹਨਾਂ ਦੇ ਕਬਜ਼ੇ ਵਿਚ ਸਨ ਜਾਂ ਜ਼ਾਇਆ ਹੋ ਗਈਆਂ ਸਨ ਪਰ 36 ਤੋਪਾਂ ਹੋਰ ਲਾਲ ਸਿੰਘ ਕੋਲ ਸਨ, ਜਿਸ ਦੀ ਤਫਸੀਲ ਲਾਲ ਸਿੰਘ ਨੇ ਪਹਿਲਾਂ ਹੀ ਅੰਗਰੇਜ਼ਾਂ ਨੂੰ ਦੇ ਰੱਖੀ ਸੀ, ਉਹ ਵੀ ਹੁਣ ਅੰਗਰੇਜ਼ ਆਪਣੇ ਅਧਿਕਾਰ ਹੇਠ ਲੈ ਲੈਣਗੇ। ਚੌਥਾ ਕਿ ਇਸ ਲੜਾਈ ਦਾ ਅੰਗਰੇਜ਼ਾਂ ਨੂੰ ਡੇਢ ਕਰੋੜ ਰੁਪਏ ਦਿਤੇ ਜਾਣਗੇ। ਪੰਜਵਾਂ ਕਿ ਹੁਣ ਸਿੱਖ ਸਿਰਫ ਵੀਹ ਹਜ਼ਾਰ ਪੈਦਲ ਫੌਜ ਰੱਖ ਸਕਣਗੇ ਤੇ ਬਾਰਾਂ ਹਜ਼ਾਰ ਘੋੜ ਸਵਾਰ। ਖਾਲਸਾ ਫੌਜ ਰਾਵੀ ਤੋਂ ਪਾਰ ਰਹੇਗੀ। ਲਹੌਰ ਸ਼ਹਿਰ ਵਿਚ ਖਾਲਸਾ ਫੌਜ ਗਸ਼ਤ ਨਹੀਂ ਕਰ ਸਕੇਗੀ। ਅੰਗਰੇਜ਼ ਫੌਜ ਦੀ ਲਹੌਰ ਤੋਂ ਬਾਹਰ ਛਾਉਣੀ ਹੋਵੇਗੀ। ਲਹੌਰ ਵਿਚ ਅੰਗਰੇਜ਼ਾਂ ਦਾ ਰੈਜ਼ੀਡੈਂਟ ਰਹੇਗਾ।

ਸ਼ਾਇਦ ਜ਼ਿਆਦਾ ਫੌਜ ਰੱਖਣ ਲਈ ਵੀ ਹਾਰਡਿੰਗ ਮੰਨ ਜਾਂਦਾ ਪਰ ਗੁਲਾਬ ਸਿੰਘ ਆਪਣੇ ਬਾਰੇ ਦੂਰ ਦੀ ਸੋਚਦਾ ਸੀ ਕਿ ਸਿੱਖ ਇੰਨੇ ਕਮਜ਼ੋਰ ਹੋ ਜਾਣੇ ਚਾਹੀਦੇ ਹਨ ਕਿ ਉਸ ਦਾ ਵੀ ਮੁਕਾਬਲਾ ਕਰਨ ਜੋਗੇ ਨਾ ਰਹਿਣ। ਸਿੱਖ ਫੌਜ ਵਲੋਂ ਉਸ ਨਾਲ ਕੀਤਾ ਬੁਰਾ ਸਲੂਕ ਉਸ ਨੂੰ ਹਾਲੇ ਤਕ ਯਾਦ ਸੀ। ਪੰਜਾਬ ਦੇ ਲੈਣ ਦੇਣ ਤੋਂ ਬਾਅਦ ਕਸ਼ਮੀਰ ਬਾਰੇ ਗੱਲ ਸ਼ੁਰੂ ਹੋਈ। ਹਾਰਡਿੰਗ ਨੇ ਕਿਹਾ,

"ਲਗਾਨ ਵਿਚੋਂ ਤਾਂ ਸਾਨੂੰ ਸਲਾਨਾ ਹਿੱਸਾ ਚਾਹੀਦਾ ਹੀ ਏ ਪਰ ਇਕ ਕਰੋੜ ਸਾਨੂੰ ਕਸ਼ਮੀਰ ਦੀ ਕੀਮਤ ਵੀ ਚਾਹੀਦੀ ਏ।"

"ਸਰ ਇਹ ਕੀ ਕਹਿੰਦੇ ਹੋ, ਮੇਰੇ ਤੋਂ ਕਿਉਂ ਪੈਸੇ ਮੰਗ ਰਹੇ ਓ? ...ਮੈਂ ਕੋਈ ਮਹਾਂਰਾਜਾ ਵਾਂ ਕਿ ਮੇਰੇ ਕੋਲ ਇੰਨੇ ਪੈਸੇ ਹੋਣਗੇ, ਲਹੌਰ ਦਰਬਾਰ ਤਾਂ ਮੈਂ ਘੱਟ ਕਰਾ ਕੇ ਡੇਢ ਕਰੋੜ ਤੇ ਲੈ ਕੇ ਆਇਆਂ ਤੇ ਤੁਸੀਂ ਮੇਰੇ ਤੋਂ ਈ ਇਕ ਕਰੋੜ ਮੰਗ ਰਹੇ ਓ।"

ਗੁਲਾਬ ਸਿੰਘ ਹਾਰਡਿੰਗ ਦੀ ਗੱਲ 'ਤੇ ਹੈਰਾਨ ਸੀ। ਉਸ ਨੇ ਕਦੇ ਵੀ ਨਹੀਂ ਸੀ ਸੋਚਿਆ ਕਿ ਉਸ ਤੋਂ ਕਸ਼ਮੀਰ ਲਈ ਪੈਸੇ ਮੰਗੇ ਜਾਣਗੇ। ਹਾਰਡਿੰਗ ਬੋਲਿਆ,

"ਰਾਜਾ ਜੀ, ਤੁਸੀਂ ਕਸ਼ਮੀਰ ਦੇ ਮਾਲਕ ਬਣਨ ਜਾ ਰਹੇ ਓ ਇਹ ਕੋਈ ਮਮੂਲੀ ਗੱਲ ਏ! ਫਿਰ ਕੋਈ ਚੀਜ਼ ਖਰੀਦੋਂਗੇ ਤਾਂ ਹੀ ਮਾਲਕ ਬਣੋਂਗੇ। ਇਕ ਕਰੋੜ ਤਾਂ ਕੁਝ ਵੀ ਨਹੀਂ, ਕਸ਼ਮੀਰ ਦਾ ਕਿੰਨਾ ਲਗਾਨ ਆਉਂਦਾ ਏ ਸਾਨੂੰ ਪਤਾ ਏ, ਉਸ ਦੇ ਮੁਕਾਬਲੇ ਇਕ ਕਰੋੜ ਨਿਗੂਣੀ ਰਕਮ ਏਂ, ਤੁਹਾਡਾ ਕਰੋੜ ਤਾਂ ਜਲਦੀ ਹੀ ਪੂਰਾ ਹੋ ਜਾਵੇਗਾ।"

ਗੁਲਾਬ ਸਿੰਘ ਹਾਰਡਿੰਗ ਮੁਹਰੇ ਦੋਸਤੀ ਦੇ ਤਰਲੇ ਪਾਉਣ ਲਗਿਆ ਤੇ ਲਹੌਰ ਦਰਬਾਰ ਨਾਲ ਹੋਏ ਸਮਝੌਤੇ ਵਿਚ ਆਪਣੀ ਭੂਮਿਕਾ ਦੀ ਗੱਲ ਕਰਦਾ ਕੁਝ ਘਟਾਉਣ ਦੀ ਕੋਸ਼ਿਸ਼ ਕਰਨ ਲਗਿਆ। ਅੰਤ ਹਾਰਡਿੰਗ ਪੈਂਹਟ ਲੱਖ ਰੁਪਏ ਵਿਚ ਕਸ਼ਮੀਰ ਦੇਣਾ ਮੰਨ ਗਿਆ। ਪੈਂਹਟ ਲੱਖ ਵਿਚੋਂ ਵੀ ਉਸ ਨੇ ਅਠਾਰਾਂ ਲੱਖ ਉਹ ਮੁਆਫ ਕਰਾ ਲਿਆ ਜਿਹੜਾ ਰਾਜਾ ਸੁਚੇਤ ਸਿੰਘ ਦਾ ਅੰਗਰੇਜ਼ਾਂ ਦੀ ਬੈਂਕ ਵਿਚ ਪਿਆ ਸੀ। ਬਾਕੀ ਦੀ ਰਕਮ ਵੀ ਗੁਲਾਬ ਸਿੰਘ ਨੇ ਹੇਰਾ ਫੇਰੀ ਕਰਕੇ ਲਹੌਰ ਦਰਬਾਰ ਦੇ ਖਜ਼ਾਨੇ ਵਿਚੋਂ ਹੀ ਅਦਾ ਕਰ ਦਿਤੀ। ਗੁਲਾਬ ਸਿੰਘ ਸਾਰੇ ਪਾਸਿਆਂ ਤੋਂ ਜੇਤੂ ਸੀ। ਸਮਝੌਤਾ ਹੋ ਗਿਆ। ਹੁਣ ਇਸ ਉਪਰ ਸਹੀ ਪਾਉਣੇ ਬਾਕੀ ਸਨ। ਗੁਲਾਬ ਸਿੰਘ ਦੇ ਅਗਵਾਈ ਹੇਠ ਹੀ ਸਾਰਾ ਜਥਾ ਵਾਪਸ ਲਹੌਰ ਆ ਗਿਆ ਤਾਂ ਜੋ ਬਾਕੀ ਸਭ ਨੂੰ ਵੀ ਇਸ ਸਮਝੌਤੇ ਬਾਰੇ ਦਸਿਆ ਜਾ ਸਕੇ।

ਰਾਜਾ ਗੁਲਾਬ ਸਿੰਘ ਨੇ ਰਾਣੀ ਜਿੰਦਾਂ ਨੂੰ ਇਸ ਸਮਝੌਤੇ ਦੀ ਸਾਰੀ ਤਫਸੀਲ ਆਪ ਦੱਸੀ। ਸਾਰੀ ਗੱਲ ਸੁਣ ਉਹ ਬਹੁਤ ਉਦਾਸ ਹੋ ਗਈ। ਲਹੌਰ ਵਿਚ ਰੈਜ਼ੀਡੈਂਟ ਤਕ ਤਾਂ ਗੱਲ ਠੀਕ ਸੀ। ਪਹਿਲਾਂ ਭਾਵੇਂ ਉਹ ਖਾਲਸਾ ਫੌਜ ਦੇ ਖਿਲਾਫ ਵੀ ਰਹੀ ਹੋਵੇ ਪਰ ਉਸ ਨੂੰ ਫੌਜ ਦੀ ਗਿਣਤੀ ਦੀ ਸੀਮਾ ਵਾਲੀ ਗੱਲ ਵੀ ਬਹੁਤ ਗਲਤ ਦਿਸ ਰਹੀ ਸੀ। ਬਾਕੀ ਦੀਆਂ ਧਰਾਵਾਂ ਤਾਂ ਸਨ ਹੀ ਜ਼ਿਆਦਤੀਆਂ। ਉਸ ਨੇ ਗੁਲਾਬ ਸਿੰਘ ਨੂੰ ਕਿਹਾ,

"ਰਾਜਾ ਜੀ, ਇਹ ਤਾਂ ਸਮਝੌਤਾ ਤਾਂ ਇਕ ਤਰਫਾ ਏ, ਸਾਰਾ ਫਿਰੰਗੀਆਂ ਦੇ ਹੱਕ ਵਿਚ ਏ।"

"ਮਾਈ ਜੀ, ਇਹ ਵੀ ਮੈਂ ਆਪਣੀ ਹਿੰਮਤ ਨਾਲ ਤੈਅ ਕਰਵਾਇਆ ਏ, ਉਹ ਤਾਂ ਸਾਰੀ ਫੌਜ ਖਤਮ ਕਰਨੀ ਚਾਹੁੰਦੇ ਸਨ ਤੇ ਪੰਜ ਕਰੋੜ ਮੰਗ ਰਹੇ ਸਨ ਜੇ ਨਹੀਂ ਤਾਂ ਉਹ ਲਹੌਰ ਉਪਰ ਹਮਲਾ ਕਰਨ ਲਈ ਤਿਆਰ ਬੈਠੇ ਸਨ, ਇਹ ਮੈਂ ਉਹਨਾਂ ਨੂੰ ਰੋਕਿਆ, ਹਾਲੇ ਵੀ ਇਹ ਖਤਰਾ ਟਲ਼ਿਆ ਨਹੀਂ ਏ, ਤੁਸੀਂ ਦੀਨਾ ਨਾਥ ਤੇ ਫਕੀਰ ਜੀ ਨੂੰ ਪੁੱਛ ਕੇ ਦੇਖੋ।"

ਗੁਲਾਬ ਸਿੰਘ ਨੇ ਕਿਹਾ। ਉਸ ਨੂੰ ਆਸ ਨਹੀਂ ਸੀ ਕਿ ਰਾਣੀ ਇਸ ਸਮਝੌਤੇ ਨੂੰ ਇੰਨਾ ਗਲਤ ਕਹੇਗੀ। ਉਸ ਨੇ ਫਿਰ ਆਖਿਆ,

"ਮਾਈ ਜੀ, ਸਾਡੇ ਕੋਲ ਇਸ ਸਮਝੌਤੇ ਨੂੰ ਮੰਨਣ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ ਤੇ ਇਹ ਇਕੋ ਇਕ ਹੱਲ ਏ। ਅਸੀਂ ਕੱਲ ਨੂੰ ਮਹਾਂਰਾਜਾ ਨੂੰ ਲੈ ਕੇ ਗਵਰਨਰ ਜਨਰਲ ਨੂੰ ਮਿਲਣ ਜਾ ਰਹੇ ਹਾਂ, ਦੋਨਾਂ ਧਿਰਾਂ ਵਿਚ ਕਸੂਰ ਵਿਖੇ ਸਮਝੌਤੇ ਉਪਰ ਦਸਤਖਤ ਹੋਣਗੇ।"

"ਰਾਜਾ ਜੀ, ਗਵਰਨਰ ਕਿਉਂ ਨਹੀਂ ਲਹੌਰ ਆ ਸਕਦਾ?"

"ਕਿਉਂਕਿ ਮਾਈ ਜੀ, ਅਸੀਂ ਹਾਰੀ ਹੋਈ ਧਿਰ ਹਾਂ, ਉਹ ਜੇਤੂ ਨੇ। ਹਾਰੇ ਹੋਏ ਨੂੰ ਜੇਤੂ ਤਕ ਪਹੁੰਚ ਕਰਨੀ ਹੁੰਦੀ ਏ।"

"ਪਰ ਰਾਜਾ ਜੀ, ਪੰਜਾਬ ਦੇ ਮਹਾਂਰਾਜਾ ਦਾ ਕੋਈ ਰੁਤਬਾ ਹੋਣਾ ਚਾਹੀਦਾ ਏ, ਕੋਈ ਇਜ਼ਤ ਚਾਹੀਦੀ ਏ!"

"ਮਾਈ ਜੀ, ਜੇ ਉਹ ਚਾਹੁਣ ਤਾਂ ਸਿਧੇ ਈ ਲਹੌਰ ਪੁੱਜ ਸਕਦੇ ਨੇ, ਇਹ ਤਾਂ ਮੈਂ ਉਹਨਾਂ ਨੂੰ ਬਹੁਤ ਮੁਸ਼ਕਲ ਨਾਲ ਮਨਾਇਆ ਏ ਕਿ ਸਰਕਾਰ ਦੇ ਖਾਨਦਾਨ ਨੂੰ ਅਜ਼ਾਦਾਨਾ ਤੌਰ ਤੇ ਰਾਜ ਕਰਨ ਦਿਤਾ ਜਾਏ, ਉਹ ਤਾਂ ਇਸ ਲਈ ਤਿਆਰ ਹੀ ਨਹੀਂ ਸਨ।"

ਰਾਣੀ ਜਿੰਦਾਂ ਤੋਂ ਇਹ ਗੱਲ ਬਰਦਾਸ਼ਤ ਨਹੀਂ ਸੀ ਹੋ ਰਹੀ। ਉਸ ਸੋਚੀ ਜਾ ਰਹੀ ਸੀ ਕਿ ਜਿਹੜੇ ਅੰਗਰੇਜ਼ ਉਹਨਾਂ ਦੇ ਦਰਬਾਰ ਵਿਚ ਆ ਕੇ ਸਰਕਾਰ ਨੂੰ ਮਿਲਣ ਲਈ ਜਾਂ ਕਿਸੇ ਹੋਰ ਅਧਿਕਾਰੀ ਨੂੰ ਮਿਲਣ ਲਈ ਕਈ ਕਈ ਘੜੀਆਂ ਉਡੀਕਦੇ ਸਨ ਹੁਣ ਉਹ ਮਹਾਂਰਾਜੇ ਨੂੰ ਕਸੂਰ ਆਉਣ ਦਾ ਹੁਕਮ ਦੇ ਰਹੇ ਸਨ। ਰਾਣੀ ਨੇ ਸਾਰੇ ਸਰਦਾਰਾਂ ਨਾਲ ਗੱਲ ਕੀਤੀ। ਉਹ ਤਾਂ ਪਹਿਲਾਂ ਹੀ ਖਾਲਸਾ ਫੌਜ ਦੀ ਹਾਰ ਕਾਰਨ ਨਿਮੋਸ਼ੀ ਦਾ ਸਾਹਮਣਾ ਕਰ ਰਹੇ ਸਨ ਤੇ ਹਾਰਡਿੰਗ ਨਾਲ ਬੜੀ ਮੁਸ਼ਕਲ ਨਾਲ ਸਮਝੌਤਾ ਹੋਇਆ ਸੀ। ਅਗਲੇ ਦਿਨ ਹੀ ਇਹ ਕਾਫਲਾ ਕਸੂਰ ਲਈ ਚਲ ਪਿਆ। ਮਹਾਂਰਾਜੇ ਨੂੰ ਪੂਰੀ ਤਰ੍ਹਾਂ ਸਜਾਇਆ ਹੋਇਆ ਸੀ। ਗਵਰਨਰ ਜਨਰਲ ਨੂੰ ਮਹਾਂਰਾਜੇ ਵਲੋਂ ਦੇਣ ਲਈ ਕਾਫੀ ਸਾਰੇ ਕੀਮਤੀ ਤੋਹਫੇ ਵੀ ਲੇ ਲਏ ਗਏ। ਰਾਣੀ ਜਿੰਦਾਂ ਮਹਿਲਾਂ ਵਿਚ ਹੀ ਰਹੀ ਪਰ ਮੰਗਲਾ ਤੇ ਹੋਰ ਗੋਲੀਆਂ ਮਹਾਂਰਾਜੇ ਦੀ ਸੰਭਾਲ ਲਈ ਨਾਲ ਗਈਆਂ। ਲਲਿਆਣੀ ਵਿਚ ਗਵਰਨਰ ਜਨਰਲ ਦੇ ਕੈਂਪ ਤੋਂ ਕੁਝ ਹਟਵਾਂ ਕੈਂਪ ਖਾਲਸਿਆਂ ਨੇ ਲਗਾ ਲਿਆ। ਇਸ ਕੈਂਪ ਦਾ ਹਾਰਡਿੰਗ ਦੇ ਕੈਂਪ ਨਾਲੋਂ ਕਿਤੇ ਵੱਧ ਟੌਹਰ ਸੀ। ਮਹਾਂਰਾਜੇ ਦੇ ਤੰਬੂ ਨੂੰ ਅੰਦਰੋਂ ਸ਼ਾਹੀ ਤਰੀਕੇ ਨਾਲ ਸਜਾਇਆ ਗਿਆ। ਤਿੱਲੇਦਾਰ ਛੱਤ, ਇਰਾਨੀ ਗਲੀਚੇ ਵਿਛਾਏ ਗਏ, ਕਸ਼ਮੀਰੀ ਸ਼ਾਲ ਕੰਧਾਂ 'ਤੇ ਲਗਾਏ ਗਏ। ਮਹਾਂਰਾਜੇ ਦੇ ਬੈਠਣ ਲਈ ਚਾਂਦੀ ਦੀ ਕੁਰਸੀ ਸੀ। ਲਾਰਡ ਹਾਰਡਿੰਗ ਨੂੰ ਇਸ ਬਾਰੇ ਇਕ ਮਤਿਹਤ ਨੇ ਆ ਕੇ ਦਸਿਆ ਤਾਂ ਉਹ ਆਪਣੇ ਤੰਬੂ ਵਿਚੋਂ ਬਾਹਰ ਨਿਕਲ ਕੇ ਦੂਰਬੀਨ ਰਾਹੀਂ ਦੇਖਦਾ ਹੈਰਾਨ ਹੋਣ ਲਗਿਆ। ਪੀਲੇ ਰੰਗ ਦੇ ਇਕ ਸਾਰ ਲਗੇ ਤੰਬੂ ਬਹੁਤ ਸੁਹਣਾ ਪ੍ਰਭਾਵ ਦੇ ਰਹੇ ਸਨ। ਖਾਓ-ਪੀਓ ਵੇਲਾ ਹੋ ਗਿਆ ਹੋਣ ਕਾਰਨ ਟਹਿਲ-ਸੇਵਾ ਵਾਲੇ ਲੰਗਰ ਤਿਆਰ ਕਰਨ ਵਿਚ ਰੁਝੇ ਹੋਏ ਸਨ। ਦੂਰੋਂ ਓਠਦਾ ਧੂੰਆਂ ਕਿਸੇ ਪਿੰਡ ਦਾ ਝਾਉਲਾ ਪਾ ਰਿਹਾ ਸੀ।

ਅਗਲੀ ਸਵੇਰ ਮਹਾਂਰਾਜਾ ਗਵਰਨਰ ਜਨਰਲ ਨੂੰ ਮਿਲਣ ਲਈ ਤਿਆਰ ਹੋ ਗਿਆ। ਪੂਰਾ ਸ਼ਾਹੀ ਲਿਬਾਸ ਪਹਿਨਿਆਂ ਜਿਹੜਾ ਦਰਬਾਰ ਵਿਚ ਜਾਣ ਵੇਲੇ ਪਹਿਨਿਆ ਕਰਦਾ ਸੀ। ਅਜ ਤਾਂ ਉਸ ਦੀ ਸ਼ਾਨ ਵਖਰੀ ਹੀ ਜਾਪ ਰਹੀ ਸੀ। ਦਰਬਾਰ ਦੇ ਸਰਦਾਰਾਂ ਵਿਚਕਾਰ ਘਿਰਿਆ ਅੱਠ ਸਾਲ ਦਾ ਦਲੀਪ ਸਿੰਘ ਲੌਰਡ ਹਾਰਡਿੰਗ ਦੇ ਕੈਂਪ ਵਲ ਮਹਾਂਰਾਜਿਆਂ ਵਾਲੇ ਰੋਅਬ ਨਾਲ ਤੁਰਿਆ ਜਾ ਰਿਹਾ ਸੀ। ਲੌਰਡ ਹਾਰਡਿੰਗ ਨੂੰ ਸੁਨੇਹਾ ਮਿਲਿਆ ਤਾਂ ਉਹ ਉਠ ਕੇ ਦਲੀਪ ਸਿੰਘ ਦੇ ਸਵਾਗਤ ਲਈ ਆਪਣੇ ਤੰਬੂ ਤੋਂ ਬਾਹਰ ਆ ਗਿਆ। ਉਸ ਨੇ ਬਹੁਤ ਹੀ ਧਿਆਨ ਨਾਲ ਦਲੀਪ ਸਿੰਘ ਵਲ ਦੇਖਿਆ ਤੇ ਦੇਖਦਾ ਹੀ ਰਹਿ ਗਿਆ। ਨਿਕੇ ਜਿਹੇ ਬੱਚੇ ਦਾ ਚਿਹਰਾ ਪੂਰੇ ਸਵੈਮਾਣ ਨਾਲ ਭਰਿਆ ਪਿਆ ਸੀ। ਕਿਸੇ ਹਾਰੇ ਹੋਏ ਰਾਜੇ ਵਾਲੀ ਨਿਰਾਸ਼ਾ ਦਲੀਪ ਸਿੰਘ ਦੇ ਚਿਹਰੇ ਉਪਰ ਬਿਲਕੁਲ ਨਹੀਂ ਸੀ। ਹਾਰਡਿੰਗ ਨੇ ਅਗੇ ਵਧ ਕੇ ਹੱਥ ਮਿਲਾਇਆ। ਦਲੀਪ ਸਿੰਘ ਨੇ ਉਸ ਨੂੰ ਮੁਸਕਰਾਹਟ ਦਿਤੀ। ਹਾਰਡਿੰਗ ਬੋਲਿਆ,

"ਸਤਿ ਸ੍ਰੀ ਅਕਾਲ ਮਹਾਂਰਾਜਾ!"

"ਸਤਿ ਸ੍ਰੀ ਅਕਾਲ ਜਨਰਲ ਸਾਬ, ਕੀ ਹਾਲ ਨੇ ਤੁਹਾਡੇ?"

"ਬਿਲਕੁਲ ਠੀਕ, ਆਓ, ਅੰਦਰ ਆਓ।"

ਹਾਰਡਿੰਗ ਉਸ ਨੂੰ ਆਪਣੇ ਤੰਬੂ ਅੰਦਰ ਲੈ ਗਿਆ ਤੇ ਆਪਣੇ ਸਾਹਮਣੇ ਵਾਲੀ ਕੁਰਸੀ ਉਪਰ ਬੈਠਣ ਦਾ ਇਸ਼ਾਰਾ ਕੀਤਾ। ਹਾਰਡਿੰਗ ਉਸ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਹੋਇਆ ਪਿਆ ਸੀ। ਜਦ ਵੀ ਹਾਰਡਿੰਗ ਉਸ ਵਲ ਦੇਖਦਾ ਤਾਂ ਮਹਾਂਰਾਜਾ ਹਲਕੇ ਜਿਹੇ ਮੁਸਕਰਾ ਦਿੰਦਾ। ਹਾਰਡਿੰਗ ਦਾ ਤੰਬੂ ਬਹੁਤਾ ਵੱਡਾ ਨਹੀਂ ਸੀ ਪਰ ਲੋਕ ਜ਼ਿਆਦਾ ਇਕੱਠੇ ਹੋ ਗਏ। ਸਾਰੇ ਹੀ ਇਸ ਇਤਹਾਸਕ ਘਟਨਾ ਨੂੰ ਦੇਖਣਾ ਚਾਹੁੰਦੇ ਸਨ। ਮਿਲਦੇ ਸਾਰ ਹੀ ਦਲੀਪ ਸਿੰਘ ਨੇ ਆਪਣੇ ਨਾਲ ਲਿਆਂਦੇ ਤੋਹਫੇ ਹਾਰਡਿੰਗ ਦੀ ਨਜ਼ਰ ਕਰ ਦਿਤੇ ਪਰ ਹਾਰਡਿੰਗ ਨੇ ਇਹਨਾਂ ਵਲ ਕੋਈ ਧਿਆਨ ਨਾ ਦਿਤਾ ਤੇ ਕਾਗਜ਼ੀ ਕਾਰਵਾਈ ਕਰਨ ਵਿਚ ਰੁੱਝ ਗਿਆ ਤੇ ਆਪਣੇ ਮਤਿਹਤਾਂ ਨੂੰ ਤਰ੍ਹਾਂ ਤਰ੍ਹਾਂ ਦੇ ਨਿਰਦੇਸ਼ ਦੇਣ ਲਗਿਆ। ਸੰਧੀ ਪਹਿਲਾਂ ਤਿਆਰ ਹੀ ਸੀ। ਮਹਾਂਰਾਜੇ ਨੂੰ ਤੇ ਦਰਬਾਰੀਆ ਨੂੰ ਇਕ ਵਾਰ ਫਿਰ ਪੜ੍ਹ ਕੇ ਸੁਣਾਈ ਗਈ। ਉਸ ਦੀਆਂ ਕੱਲੀਆਂ ਕੱਲੀਆਂ ਧਾਰਵਾਂ ਇਕ ਵਾਰ ਫਿਰ ਸਮਝਾਈਆਂ ਗਈਆਂ। ਫਿਰ ਇਸ ਸਮਝੌਤਾ ਦਸਤਖਤ ਕਰਨ ਲਈ ਮਹਾਂਰਾਜੇ ਮੂਹਰੇ ਰੱਖ ਦਿਤਾ ਗਿਆ। ਮਹਾਂਰਾਜੇ ਤੋਂ ਬਾਅਦ ਗਵਰਨਰ ਜਨਰਲ ਨੇ ਦਸਤਖਤ ਕੀਤੇ ਤੇ ਉਸ ਤੋਂ ਬਾਅਦ ਹਾਜ਼ਰ ਖਾਲਸਾ ਕੌਂਸਲ ਦੇ ਮੈਂਬਰਾਂ ਨੇ। ਦਸਤਖਤ ਹੋ ਗਏ ਤਾਂ ਹਾਰਡਿੰਗ ਆਲੇ ਦੁਆਲੇ ਖੜੇ ਸਰਦਾਰਾਂ ਵਲ ਦੇਖ ਰਿਹਾ ਸੀ ਜਿਵੇਂ ਕਿਸੇ ਚੀਜ਼ ਦੀ ਉਡੀਕ ਕਰ ਰਿਹਾ ਹੋਵੇ ਤੇ ਉਹ ਬਹੁਤ ਹੀ ਨਾਖੁਸ਼ ਦਿਸ ਰਿਹਾ ਸੀ। ਗੁਲਾਬ ਸਿੰਘ ਕੁਝ ਸਮਝਦਾ ਹੋਇਆ ਪੁੱਛਣ ਲਗਿਆ,

"ਸਰ, ਸਭ ਕੁਝ ਠੀਕ ਤਾਂ ਹੈ, ਤੁਸੀਂ ਇਹ ਤੋਹਫੇ ਵੀ ਨਹੀਂ ਦੇਖੇ ਹਾਲੇ ਤਕ?"

"ਰਾਜਾ ਜੀ, ਅਸੀਂ ਕਿਸੇ ਹੋਰ ਚੀਜ਼ ਦੀ ਮੰਗ ਵੀ ਰੱਖੀ ਸੀ, ਯਾਦ ਏ?"

"ਮੁਆਫ ਕਰਨਾ, ਦਸ ਦੇਵੋ, ਮੈਂ ਸ਼ਾਇਦ ਭੁੱਲ ਰਿਹਾ ਹੋਵਾਂ।"

"ਤੁਹਾਨੂੰ ਕਿਹਾ ਸੀ ਕਿ ਮਹਾਂਰਾਜੇ ਨੂੰ ਖਾਲਸਾ ਫੌਜ ਦੀਆਂ ਸਾਡੀ ਫੌਜ ਖਿਲਾਫ ਕੀਤੀਆਂ ਵਧੀਕੀਆਂ ਦੀ ਮੁਆਫੀ ਮੰਗਣੀ ਪਵੇਗੀ।"

"ਮੁਆਫ ਕਰਨਾ ਸਰ, ਮੈਂ ਭੁੱਲ ਹੀ ਗਿਆ ਸਾਂ।"

ਗੁਲਾਬ ਸਿੰਘ ਆਪਣੀ ਗਲਤੀ ਸਮਝਦਾ ਹੋਇਆ ਬੋਲਿਆ। ਸਮਝੌਤਾ ਕਰਨ ਦੀ ਰਸਮ ਵਿਚ ਉਹ ਇਹ ਗੱਲ ਭੁੱਲ ਹੀ ਗਿਆ ਸੀ। ਉਸ ਨੇ ਇਸ ਗੱਲ ਲਈ ਪਹਿਲਾਂ ਹੀ ਦਲੀਪ ਸਿੰਘ ਨੂੰ ਤਿਆਰ ਕੀਤਾ ਹੋਇਆ ਸੀ। ਉਸ ਦੇ ਤੇ ਦਲੀਪ ਸਿੰਘ ਉਠ ਕੇ ਖੜਾ ਹੋ ਗਿਆ ਤੇ ਕਹਿਣ ਲਗਿਆ,

''ਗਵਰਨਰ ਜਨਰਲ ਸਾਹਿਬ, ਜੋ ਕੁਝ ਵੀ ਸਾਡੀ ਫੌਜ ਨੇ ਤੁਹਾਡੀ ਫੌਜ ਦੇ ਖਿਲਾਫ ਕਦਮ ਲਏ ਸਨ, ਜੋ ਵੀ ਜ਼ਿਆਦਤੀ ਕੀਤੀ ਏ ਸਾਨੂੰ ਉਸ ਬਾਰੇ ਬਹੁਤ ਦੁਖ ਏ, ਅਸੀਂ ਤੁਹਾਡੇ ਤੋਂ ਮੁਆਫੀ ਮੰਗਦੇ ਹਾਂ।''

ਦਲੀਪ ਸਿੰਘ ਆਪਣੀ ਗੱਲ ਕਹਿ ਰਿਹਾ ਸੀ ਤਾਂ ਦਰਬਾਰ ਦੇ ਸਾਰੇ ਸਰਦਾਰ ਸ਼ਰਮ ਨਾਲ ਪਾਣੀ ਪਾਣੀ ਹੁੰਦੇ ਜਾ ਰਹੇ ਸਨ ਪਰ ਕੁਝ ਪਲਾਂ ਵਿਚ ਹੀ ਮਹੌਲ ਸੁਖਾਵਾਂ ਹੋ ਗਿਆ। ਹੁਣ ਹਾਰਡਿੰਗ ਪੂਰਾ ਖੁਸ਼ ਸੀ। ਉਸ ਨੇ ਚਾਈਂ ਚਾਈਂ ਸਾਰੇ ਤੋਹਫੇ ਕਬੂਲ ਲਏ। ਮਹਾਂਰਾਜੇ ਦੀਆਂ ਢੇਰ ਸਾਰੀਆਂ ਤਰੀਫਾਂ ਵੀ ਕੀਤੀਆਂ। ਕੁਝ ਹੋਰ ਸਰਸਰੀ ਜਿਹੀਆਂ ਗੱਲਾਂ ਵੀ ਹੋਈਆਂ। ਇਹ ਇਕ ਨਵੇਂ ਰਿਸ਼ਤੇ ਦੀ ਸ਼ੁਰੂਆਤ ਸੀ। ਹਾਰਡਿੰਗ ਬਹੁਤ ਖੁਸ਼ ਸੀ। ਉਸ ਨੂੰ ਜੋ ਚਾਹੀਦਾ ਸੀ ਮਿਲ ਗਿਆ ਸੀ। ਜਦ ਉਹ ਸਾਰੇ ਤੁਰਨ ਲਗੇ ਤਾਂ ਮਹਾਂਰਾਜ ਦਲੀਪ ਸਿੰਘ ਨੇ ਹਾਰਡਿੰਗ ਨੂੰ ਆਪਣੇ ਕੈਂਪ ਵਿਚ ਆਉਣ ਦਾ ਸੱਦਾ ਦਿਤਾ ਜਿਹੜਾ ਕਿ ਉਸ ਨੇ ਖੁਸ਼ੀ ਨਾਲ ਮਨਜ਼ੂਰ ਕਰ ਲਿਆ।

ਅਗਲੇ ਦਿਨ ਮਹਾਂਰਾਜੇ ਨੇ ਲੌਰਡ ਹਾਰਡਿੰਗ ਦਾ ਆਪਣੇ ਤੰਬੂ ਵਿਚ ਭਰਪੂਰ ਸਵਾਗਤ ਕੀਤਾ। ਤੰਬੂ ਦਾ ਠਾਠ-ਬਾਠ ਸ਼ਾਹਹਾਨਾ ਤਾਂ ਹੈ ਹੀ ਸੀ। ਤੰਬੂ ਵੀ ਖੁਲ੍ਹਾ ਸੀ ਤੇ ਹਵਾਦਾਰ। ਮਹਾਂਰਾਜਾ ਕੁਰਸੀ ਉਪਰ ਬੈਠਾ ਸੀ ਤਾਂ ਸਾਰੇ ਦਰਬਾਰੀ ਬਹੁਤ ਹੀ ਸਲੀਕੇ ਨਾਲ ਉਸ ਦੇ ਪਿੱਛੇ ਖੜੇ ਸਨ। ਇੰਨਾ ਅਨੁਸ਼ਾਸ਼ਨ ਉਸ ਨੇ ਪਹਿਲਾਂ ਹਿੰਦੁਸਤਾਨ ਦੇ ਕਿਸੇ ਦਰਬਾਰ ਵਿਚ ਨਹੀਂ ਸੀ ਦੇਖਿਆ। ਇਸ ਮੌਕੇ ਦੇ ਦ੍ਰਿਸ਼ ਨੇ ਉਸ ਦੇ ਜ਼ਿਹਨ ਨੂੰ ਕੀਲ ਕੇ ਰੱਖ ਲਿਆ। ਬਾਅਦ ਵਿਚ ਆਪਣੇ ਦੋਸਤਾਂ ਵਿਚ ਬੈਠਾ ਉਹ ਇਸ ਮੌਕੇ ਬਾਰੇ ਕਈ ਵਾਰ ਗੱਲ ਕਰਨ ਲਗਦਾ ਤੇ ਮਹਾਂਰਾਜੇ ਦੀਆਂ ਤਰੀਫਾਂ ਦੇ ਪੁੱਲ਼ ਬੰਨ ਦਿੰਦਾ।

ਅਗਲੇ ਦਿਨ ਗਵਰਨਰ ਜਨਰਲ ਤੇ ਕਮਾਂਡਰ ਇਨ ਚੀਫ ਮਹਾਂਰਾਜੇ ਦੇ ਨਾਲ ਹੀ ਜਲੂਸ ਦੀ ਸ਼ਕਲ ਵਿਚ ਲਹੌਰ ਵਲ ਚਲ ਪਏ। ਜਲੂਸ ਦੇ ਵਿਚ ਬ੍ਰਗੇਡੀਅਰ ਕੁਰੇਟਨ ਦੀ ਕੈਵਲਰੀ ਬ੍ਰਗੇਡ ਵੀ ਸੀ ਤੇ ਹੋਰ ਰੈਜਮੈਂਟਾਂ ਵੀ। ਲਹੌਰ ਵਿਚ ਇਹਨਾਂ ਦੇ ਸ਼ਾਹੀ ਸਵਾਗਤ ਦੀ ਪੂਰੀ ਤਿਆਰੀ ਕੀਤੀ ਗਈ ਸੀ। ਲਹੌਰ ਸ਼ਹਿਰ ਤੋਂ ਇਕ ਮੀਲ ਬਾਹਰ ਇਹਨਾਂ ਦੇ ਸਵਾਗਤ ਲਈ ਵਿਸ਼ੇਸ਼ ਤੰਬੂ ਲਗਾਏ ਗਏ। ਤੋਪਾਂ ਦੀ ਸਲਾਮੀ ਦਿਤੀ ਗਈ। ਸ਼ਾਨਦਾਰ ਆਓ ਭਗਤ ਕੀਤੀ ਗਈ। ਲਾਰਡ ਹਾਰਡਿੰਗ ਦੇ ਸੁਫਨੇ ਦਾ ਵੱਡਾ ਹਿੱਸਾ ਆਸ ਤੋਂ ਜਲਦੀ ਪੂਰਾ ਹੋ ਗਿਆ ਸੀ। ਉਸ ਤੋਂ ਪਹਿਲਾ ਗਵਰਨਰ ਲੌਰਡ ਐਲਨਬੋਰੋ ਇਸ ਦਿਨ ਬਾਰੇ ਸੋਚਦਾ ਹੀ ਰਹਿ ਗਿਆ। ਇਕ ਵਾਰ ਤਾਂ ਉਸ ਦੇ ਮਨ ਵਿਚ ਇਹ ਖਿਆਲ ਆਉਣ ਲਗਿਆ ਸੀ ਕਿ ਕਿਉਂ ਨਾ ਹੁਣ ਲਗਦੇ ਹੱਥ ਮੁਲਤਾਨ, ਪਿਸ਼ਾਵਰ ਤੇ ਸਿੰਧ ਵੀ ਲੈ ਲਏ ਜਾਣ ਫਿਰ ਉਹ ਸੋਚਣ ਲਗਿਆ ਕਿ ਸਹਿਜ ਦਾ ਫਲ ਮਿੱਠਾ ਹੁੰਦਾ ਹੈ। ਉਸ ਦਾ ਦਿਲ ਕਰਦਾ ਸੀ ਕਿ ਲਹੌਰ ਸ਼ਹਿਰ ਦਾ ਇਕ ਗੇੜਾ ਕੱਢ ਕੇ ਦੇਖੇ, ਕਿੰਨੇ ਸਾਲ ਹੋ ਗਏ ਸਨ ਅੰਗਰੇਜ਼ਾਂ ਇਸ ਸ਼ਹਿਰ ਦੇ ਸੁਫਨੇ ਲੈਂਦਿਆਂ। ਫਿਰ ਉਹ ਸੋਚਣ ਲਗਿਆ ਕਿ ਹੁਣ ਤਾਂ ਉਹਨਾਂ ਨੇ ਸਦਾ ਹੀ ਲਹੌਰ ਵਿਚ ਰਹਿਣਾ ਸੀ। ਹਾਰਡਿੰਗ ਦੇ ਤੇ ਬਾਕੀ ਦੇ ਅੰਗਰੇਜ਼ਾਂ ਦੇ ਮਾਣ ਵਿਚ ਇਕ ਦਾਅਵਤ ਦਾ ਇੰਤਜ਼ਾਮ ਕੀਤਾ ਗਿਆ। ਹੁਣ ਅੰਗਰੇਜ਼ ਲਹੌਰ ਵਿਚ ਆ ਚੁੱਕੇ ਸਨ। ਲਹੌਰਵਾਸੀ ਉਹਨਾਂ ਨੂੰ ਅੱਡੀਆਂ ਚੁੱਕ ਚੁੱਕ ਦੇਖ ਰਹੇ ਸਨ। ਅੰਗਰੇਜ਼ਾਂ ਨੂੰ ਦਿਤੀ ਦਾਅਵਤ ਦੇ ਪੂਰੇ ਲਹੌਰ ਵਿਚ ਚਰਚੇ ਸਨ। ਜਿਥੇ ਕੁਝ ਸਰਦਾਰ ਅੰਗਰੇਜ਼ਾਂ ਨੂੰ ਲਹੌਰ ਵਿਚ ਦੇਖ ਕੇ ਗੁੱਸੇ ਵਿਚ ਆ ਰਹੇ ਸਨ ਉਥੇ ਕਈ ਉਹਨਾਂ ਨਾਲ ਦਾਅਵਤ ਖਾਂਦੇ ਹੋਏ ਆਪਣੇ ਆਪ ਨੂੰ ਖੁਸ਼ਨਸੀਬ ਵੀ ਸਮਝ ਰਹੇ ਸਨ।

8 ਮਾਰਚ ਨੂੰ ਇਕ ਵਾਰ ਫਿਰ ਮਹਾਂਰਾਜਾ ਦਲੀਪ ਸਿੰਘ ਮੇਜਰ ਹੈਨਰੀ ਦੇ ਤੰਬੂ ਵਿਚ ਆਇਆ। ਸਾਰੇ ਦਰਬਾਰੀ ਵੀ ਉਸ ਦੇ ਨਾਲ ਸਨ। ਉਹਨਾਂ ਦਿਨਾਂ ਵਿਚ ਰਾਜਕੁਮਾਰ ਵੈਲਡੇਮਰ ਔਫ ਪਰੂਸੀਆ ਜੋ ਕਿ ਘੁੰਮਣ ਫਿਰਨ ਦਾ ਸ਼ੌਕੀਨ ਇਕ ਜਰਮਨ ਸੀ, ਵੀ ਪੰਜਾਬ ਆਇਆ ਹੋਇਆ ਸੀ। ਇਸ ਨਾਟਕ ਸਮੇਂ ਉਸ ਨੂੰ ਵੀ ਸੱਦ ਲਿਆ ਗਿਆ। ਸੱਜੇ ਪਾਸੇ ਮਹਾਂਰਾਜਾ ਦਲੀਪ ਸਿੰਘ ਬੈਠਿਆ ਤੇ ਖੱਬੇ ਪਾਸੇ ਰਾਜਕੁਮਾਰ ਵੈਲਡੇਮਰ। ਮਹਾਂਰਾਜੇ ਦੇ ਗਲ਼ ਵਿਚ ਹੀਰਿਆਂ ਦਾ ਹਾਰ ਸੀ ਜਿਸ ਵਿਚ ਟਿੱਕੇ ਵਿਚ ਜੜੀ ਮਹਾਂਰਾਣੀ ਵਿਕਟੋਰੀਆ ਦੀ ਛੋਟੀ ਜਿਹੀ ਤਸਵੀਰ ਲਗੀ ਹੋਈ ਸੀ। ਵਿਕਟੋਰੀਆ ਦੀ ਤਸਵੀਰ ਵਾਲਾ ਇਹ ਟਿੱਕਾ ਕਦੇ ਉਸ ਵੇਲੇ ਦੇ ਗਵਰਨਰ ਜਨਰਲ ਲੌਰਡ ਔਕਲੈਂਡ ਨੇ ਸਰਕਾਰ ਰਣਜੀਤ ਸਿੰਘ ਨੂੰ ਤੋਹਫੇ ਵਜੋਂ ਦਿਤਾ ਸੀ।

ਇਸ ਸਭ ਤੋਂ ਬਾਅਦ ਰਾਜਾ ਗੁਲਾਬ ਸਿੰਘ ਵਾਪਸ ਕਸ਼ਮੀਰ ਚਲੇ ਗਿਆ। ਹਾਰਡਿੰਗ ਉਸ ਨੂੰ ਹਜ਼ਾਰੇ ਦਾ ਵੀ ਇੰਤਜ਼ਾਮ ਦੇਣਾ ਚਾਹੁੰਦਾ ਸੀ ਪਰ ਗੁਲਾਬ ਸਿੰਘ ਨੂੰ ਪਤਾ ਸੀ ਕਿ ਪਠਾਣਾਂ ਨੂੰ ਕਾਬੂ ਕਰਨਾ ਇੰਨਾ ਸੌਖਾ ਨਹੀਂ ਹੋਵੇਗਾ ਇਸ ਲਈ ਉਸ ਨੇ ਨਾਂਹ ਕਰ ਦਿਤੀ। ਗੁਲਾਬ ਸਿੰਘ ਨੂੰ ਪਠਾਨਕੋਟ ਨਜ਼ਦੀਕ ਚੱਕੀ ਤਕ ਦਾ ਇਲਾਕਾ ਦੇ ਕੇ ਕੁਲੂ, ਕਾਂਗੜਾ, ਮੰਡੀ, ਨੂਰਪੁਰ ਤਕ ਦੇ ਸਾਰੇ ਪਹਾੜ ਅੰਗਰੇਜ਼ਾਂ ਨੇ ਆਪਣੇ ਕੋਲ ਰੱਖ ਲਏ। ਲਾਲ ਸਿੰਘ ਨੂੰ ਮੁੜ ਕੇ ਪੰਜਾਬ ਦਾ ਵਜ਼ੀਰ ਬਣਾ ਦਿਤਾ ਗਿਆ ਤੇ ਤੇਜ ਸਿੰਘ ਨੂੰ ਬਾਕੀ ਬਚਦੀ ਖਾਲਸਾ ਫੌਜ ਦਾ ਕਮਾਂਡਰ ਇਨ ਚੀਫ। ਆਮ ਲੋਕਾਂ ਨੂੰ ਇਹਨਾਂ ਦੋਨਾਂ ਉਪਰ ਹੀ ਹੁਣ ਯਕੀਨ ਨਹੀਂ ਸੀ। ਲਾਲ ਸਿੰਘ ਤੇਜ ਸਿੰਘ ਜਿੰਨਾ ਹੀ ਦੋਸ਼ੀ ਮੰਨਿਆਂ ਜਾ ਰਿਹਾ ਸੀ। ਫੌਜ ਵਿਚੋਂ ਵਾਪਸ ਮੁੜੇ ਫੌਜੀ ਇਹਨਾਂ ਦੋਨਾਂ ਨੂੰ ਹੀ ਹਾਰ ਦਾ ਕਾਰਨ ਮਿੱਥ ਰਹੇ ਸਨ। ਜਿਥੇ ਵੀ ਚਾਰ ਲੋਕ ਜੁੜਦੇ ਇਹਨਾਂ ਦੀ ਗੱਦਾਰੀ ਦੀਆਂ ਗੱਲਾਂ ਕਰਨ ਲਗਦੇ। ਲੋਕਾਂ ਨੇ ਇਹਨਾਂ ਬਾਰੇ ਟੋਟਕੇ ਜੋੜ ਲਏ। ਇਹ ਆਮ ਲੋਕ ਕਹਿੰਦੇ ਸੁਣੇ ਜਾਂਦੇ;

'ਲਾਲੂ ਦੀ ਲਾਲੀ ਗਈ, ਤੇਜੂ ਦਾ ਗਿਆ ਤੇਜ, ਰਣ ਵਿਚ ਪਿੱਠ ਦਿਖਾ ਕੇ ਮੋੜ੍ਹਾ ਆਏ ਫੇਰ।'

ਲੋਕ ਵੀ ਇਹਨਾਂ ਦੇ ਖਿਲਾਫ ਸਨ ਤੇ ਫੌਜ ਵਿਚ ਵੀ ਬਹੁਤ ਸਾਰੇ ਲੋਕ ਸਨ ਜੋ ਇਹਨਾਂ ਦੀ ਜਾਨ ਦੇ ਦੁਸ਼ਮਣ ਬਣੇ ਹੋਏ ਸਨ। ਇਸ ਗੱਲ ਨੂੰ ਭਾਂਪਦਿਆਂ ਇਹਨਾਂ ਨੇ ਅੰਗਰੇਜ਼ਾਂ ਤੋਂ ਆਪਣੇ ਲਈ ਵਿਸ਼ੇਸ਼ ਸੁਰੱਖਿਆ ਦੀ ਮੰਗ ਕੀਤੀ। ਅੰਗਰੇਜ਼ ਖੁਸ਼ ਸਨ ਕਿ ਜਿੰਨੇ ਉਹ ਆਪਣੇ ਲੋਕਾਂ ਤੋਂ ਦੂਰ ਹੋਣਗੇ ਉਨੇ ਹੀ ਉਹ ਉਹਨਾਂ ਪ੍ਰਤੀ ਵਫਾਦਾਰ ਰਹਿਣਗੇ। ਉਹਨਾਂ ਨੂੰ ਲਹੌਰ ਦਰਬਾਰ ਵਿਚ ਇਕ ਕਮਜ਼ੋਰ ਸਰਕਾਰ ਹੀ ਚਾਹੀਦੀ ਸੀ ਜਿਹੜੀ ਲੋਕਾਂ ਵਿਚ ਹਰਮਨ ਪਿਆਰੀ ਬਿਲਕੁਲ ਨਾ ਹੋਵੇ ਤਾਂ ਜੋ ਉਹ ਲੋਕ ਰਾਏ ਦਾ ਬਹਾਨਾ ਲਾ ਕੇ ਆਪਣੀਆਂ ਮਰਜ਼ੀਆਂ ਕਰ ਸਕਣ।

ਲਹੌਰ ਸ਼ਹਿਰ ਹੀ ਨਹੀਂ ਪੂਰੇ ਪੰਜਾਬ ਵਿਚ ਇਹਨਾਂ ਦੋ ਗੱਦਾਰਾਂ ਬਾਰੇ ਗੱਲਾਂ ਹੋਣ ਲਗੀਆਂ ਸਨ। ਇਕ ਤੀਜਾ ਨਾਂ ਵੀ ਆਉਂਦਾ ਸੀ ਉਹ ਸੀ ਰਾਣੀ ਜਿੰਦਾਂ ਦਾ। ਅਸਲ ਵਿਚ ਜਿਹੜੇ ਲੋਕ ਰਾਣੀ ਜਿੰਦਾਂ ਦੇ ਆਲੇ ਦੁਆਲੇ ਸਨ ਉਹ ਸਮਝਦੇ ਸਨ ਕਿ ਰਾਣੀ ਜਿੰਦਾਂ ਖਾਲਸਾ ਫੌਜ ਦੀ ਹਾਰ ਕਾਰਨ ਕਿੰਨੀ ਦੁਖੀ ਹੈ ਪਰ ਕਿਉਂਕਿ ਆਪਣੇ ਭਰਾ ਦੀ ਮੌਤ ਤੋਂ ਬਾਅਦ ਜਿਹੜਾ ਰਾਣੀ ਜਿੰਦਾਂ ਦੇ ਮਨ ਵਿਚ ਗੁੱਸਾ ਸੀ ਜਿਸ ਦਾ

ਇਜ਼ਹਾਰ ਉਹ ਲਹੌਰ ਦੀਆਂ ਗਲ਼ੀਆਂ ਵਿਚ ਸ਼ਰੇਆਮ ਕਰਦੀ ਫਿਰਦੀ ਸੀ ਤੇ ਖਾਲਸਾ ਫੌਜ ਦੀ ਹਾਰ ਲਈ ਦੁਆ ਕਰਦੀ ਫਿਰਦੀ ਸੀ ਉਸ ਕਾਰਨ ਕੁਝ ਲੋਕ ਹਾਰ ਦੀ ਜ਼ਿੰਮੇਵਾਰ ਰਾਣੀ ਜਿੰਦਾਂ ਨੂੰ ਵੀ ਠਹਿਰਾਈ ਜਾਂਦੇ ਸਨ ਪਰ ਇਹਨਾਂ ਦੀ ਗਿਣਤੀ ਬਹੁਤੀ ਨਹੀਂ ਸੀ।...

ਮੋਰਚਿਆਂ ਤੋਂ ਮੁੜੀ ਫੌਜ ਲਾਲ ਸਿੰਘ ਤੇ ਤੇਜ ਸਿੰਘ ਦੇ ਕਿੱਸੇ ਆਪਣੇ ਨਾਲ ਲੈ ਕੇ ਮੁੜੀ ਸੀ। ਅਜਿਹਾ ਹੀ ਲਹੌਰ ਵਿਚ ਇਕ ਟੱਬਰ ਸੀ ਜਿਸਨੂੰ ਭੈਰੋਵਾਲੀਏ ਆਖਦੇ ਸਨ, ਇਸ ਟੱਬਰ ਵਿਚ ਵੀ ਬਹੁਤ ਉਦਾਸੀ ਛਾਈ ਹੋਈ ਸੀ। ਲੜਾਈ ਵਿਚ ਜਿੱਤ ਹਾਰ ਤਾਂ ਹੁੰਦੀ ਹੀ ਰਹਿੰਦੀ ਹੈ ਪਰ ਵੱਡੇ ਜਰਨੈਲਾਂ ਦੀ ਅਜਿਹੀ ਗੱਦਾਰੀ ਕਦੇ ਸੁਣਨ ਵਿਚ ਨਹੀਂ ਸੀ ਆਈ। ਭੈਰੋਵਾਲੀਏ ਮੀਆਂ ਸੁਲਤਾਨ ਮੁਹੰਮਦ ਫੌਜ ਵਿਚ ਤੋਪਚੀ ਸੀ। ਉਸ ਨੇ ਮੁਦਕੀ, ਫੇਰੂ ਸ਼ਹਿਰ ਤੇ ਸਭਰਾਓਂ ਵਾਲੀਆਂ ਲੜਾਈਆਂ ਵਿਚ ਮੂਹਰੇ ਹੋ ਕੇ ਹਿੱਸਾ ਲਿਆ ਸੀ ਤੇ ਰੱਬ ਵਲੋਂ ਬਚਦਾ ਰਿਹਾ ਸੀ। ਤਿੰਨਾਂ ਲੜਾਈਆਂ ਵਿਚ ਹੀ ਖਾਲਸਾ ਫੌਜ ਦੀ ਹਾਰ ਨੇ ਉਸ ਦਾ ਦਿਲ ਤੋੜ ਦਿਤਾ ਹੋਇਆ ਸੀ। ਫੇਰੂ ਸ਼ਹਿਰ ਦੀ ਲੜਾਈ ਤਾਂ ਬਿਲਕੁਲ ਜਿੱਤੀ ਹੋਈ ਸੀ। ਅਜਿਹੀ ਖਬਰ ਕਈ ਵਾਰ ਫੈਲ ਜਾਂਦੀ ਕਿ ਉਹ ਜਿੱਤ ਗਏ ਹਨ ਪਰ ਫਿਰ ਬਾਜ਼ੀ ਉਲਟੀ ਪੈ ਜਾਂਦੀ। ਭੈਰੋਵਾਲੀਏ ਸਰਕਾਰ ਦੇ ਵੇਲੇ ਤੋਂ ਹੀ ਤੋਪਚੀ ਚਲੇ ਆ ਰਹੇ ਸਨ। ਮੀਆਂ ਸੁਲਤਾਨ ਮੁਹੰਮਦ ਦਾ ਪਿਤਾ ਮੀਆਂ ਗੌਸੇ ਖਾਨ ਵੀ ਸਰਕਾਰ ਵੇਲੇ ਤੋਪਖਾਨੇ ਵਿਚ ਵੱਡਾ ਅਫਸਰ ਤੇ ਭਰਾ ਸੁਲਤਾਨ ਅਹਿਮਦ ਵੀ ਤੋਪਖਾਨੇ ਵਿਚ ਜਰਨੈਲ ਸੀ। ਸਰਕਾਰ ਰਣਜੀਤ ਸਿੰਘ ਨੇ ਇਹਨਾਂ ਨੂੰ ਭੈਰੋਵਾਲ ਪਿੰਡ ਜਗੀਰ ਵਜੋਂ ਦਿਤਾ ਹੋਇਆ ਸੀ ਪਰ ਇਹ ਟੱਬਰ ਰਹਿੰਦਾ ਲਹੌਰ ਵਿਚ ਹੀ ਸੀ। ਸਾਰੇ ਟੱਬਰ ਨੇ ਹੀ ਖਾਲਸਾ ਫੌਜ ਦੀ ਸੇਵਾ ਕੀਤੀ ਸੀ, ਲੜਾਈ ਵਿਚ ਹਾਰ ਹੋਣ ਕਾਰਨ ਉਦਾਸ ਹੋਣਾ ਕੁਦਰਤੀ ਸੀ। ਇਹਨਾਂ ਕੋਲ ਲੋਕ ਆਮ ਆ ਕੇ ਬਹਿ ਜਾਂਦੇ ਤੇ ਜੰਗ ਦੀਆਂ ਗੱਲਾਂ ਕਰਨ ਲਗਦੇ। ਆਉਣ ਜਾਣ ਵਾਲਿਆਂ ਕੋਲ ਜੰਗ ਬਾਰੇ ਬਹੁਤ ਸਾਰੀਆਂ ਕਹਾਣੀਆਂ ਹੁੰਦੀਆਂ।

ਇਕ ਦਿਨ ਇਕ ਓਪਰੇ ਜਿਹਾ ਬੰਦਾ ਇਹਨਾਂ ਦੀ ਹਵੇਲੀ ਵਿਚ ਆਇਆ। ਨੌਕਰਾਂ ਨੇ ਉਸ ਨੂੰ ਬੜੀ ਇਜ਼ਤ ਨਾਲ ਅੰਦਰ ਲਿਆਂਦਾ। ਮੀਆਂ ਸੁਲਾਤਾਨ ਮਹੁੰਮਦ ਹਵੇਲੀ ਦੀ ਛੱਤ ਉਪਰ ਬੈਠਾ ਧੁੱਪ ਸੇਕ ਰਿਹਾ ਸੀ ਤੇ ਆਮ ਵਾਂਗ ਕੁਝ ਹੋਰ ਬੰਦੇ ਵੀ ਉਸ ਦੇ ਕੋਲ ਬੈਠੇ ਸਨ। ਉਸ ਨੇ ਆਉਣ ਵਾਲੇ ਬੰਦੇ ਦੇ ਸਿਰ ਉਪਰ ਵੱਡੀ ਸਾਰੀ ਪੱਗ ਨੂੰ ਦੇਖਿਆ ਤੇ ਫਿਰ ਚਿੱਟੀ ਦਾਹੜੀ ਵਲ ਤੇ ਸੋਚਣ ਲਗਿਆ ਕਿ ਇਹ ਬੰਦਾ ਕਿਤੇ ਦੇਖਿਆ ਹੋਇਆ ਹੈ। ਆਉਣ ਵਾਲੇ ਨੇ ਦੂਰੋਂ ਹੀ ਹੱਥ ਮੱਥੇ ਨੂੰ ਲਾਉਂਦਿਆਂ ਸਭ ਨੂੰ ਸਾਂਝੇ ਤੌਰ ‘ਤੇ ਕਿਹਾ,

“ਅਸਲਾਮ ਬਾਲ ਏਕਮ!”

“ਬਾਲ ਏਕਮ ਸਲਾਮ!”

ਸਾਰੇ ਇਕੱਠੇ ਹੀ ਬੋਲੇ। ਆਉਣ ਵਾਲੇ ਦੀ ਅਵਾਜ਼ ਤੋਂ ਹੀ ਮੀਆਂ ਸੁਲਤਾਨ ਮੁਹੰਮਦ ਨੇ ਪੱਛਾਣ ਲਿਆ ਤੇ ਉਠ ਕੇ ਕਲ਼ਾਵੇ ਵਿਚ ਲੈਂਦਾ ਬੋਲਿਆ,

“ਆਓ ਸ਼ਾਹ ਜੀ, ਆਓ! ...ਇਕ ਪਲ ਲਈ ਤਾਂ ਮੈਂ ਤੁਹਾਨੂੰ ਪੱਛਾਣਿਆਂ ਹੀ ਨਹੀਂ ਸੀ!”

“ਮੀਆਂ ਜੀ, ਉਮਰ ਨਾਲ ਸ਼ਕਲਾਂ ਬਦਲ ਜਾਂਦੀਆਂ ਨੇ, ...ਮੁੱਦਤਾਂ ਹੋ ਗਈਆਂ ਮਿਲਿਆਂ ਨੂੰ, ਤੁਸੀਂ ਵੀ ਕਦੇ ਵਡਾਲੇ ਨਹੀਂ ਆਏ, ਸਾਡਾ ਵੀ ਲਹੌਰ ਆਉਣਾ ਘੱਟ ਈ ਹੁੰਦਾ ਏ, ਨਹੀਂ ਤਾਂ ਰਿਸ਼ਤੇਦਾਰੀ ਤਾਂ ਸਾਡੀ ਵਾਹਵਾ ਨੇੜੇ ਦੀ ਏ।”

“ਬਿਲਕੁਲ ਸ਼ਾਹ ਜੀ ਪਰ ਰਿਸ਼ਤੇਦਾਰੀਆਂ ਮਿਲਦੇ ਰਹਿਣ ਨਾਲ ਜੀਂਦੀਆਂ ਰਹਿੰਦੀਆਂ ਨੇ, ਚਲੋ ਧੰਨਭਾਗ ਤੁਸੀਂ ਆਏ ਤਾਂ ਹੋ, ਏਨਾਂ ਹੀ ਬਹੁਤ ਏ, ਵੈਸੇ ਅਸੀਂ ਤੁਹਾਨੂੰ ਚੇਤੇ ਕਰਦੇ ਰਹਿੰਦੇ ਹਾਂ, ਤੁਹਾਡਾ ਕਲਾਮ ਅਕਸਰ ਸੁਣਨ ਨੂੰ ਮਿਲ ਜਾਂਦਾ ਏ, ਕਈ ਖਾੜਾ ਲਾਉਣ ਵਾਲੇ ਆ ਜਾਂਦੇ ਨੇ ਤੇ ਅਸੀਂ ਤੁਹਾਡੇ ਕਲਾਮ ਦੀ ਗੱਲ ਕਰਦੇ ਹੁੰਦੇ ਹਾਂ।”

“ਸ਼ੁਕਰੀਆ ਮੀਆਂ ਜੀ।”

“ਸ਼ਾਹ ਜੀ, ਅਜ ਲਹੌਰ ਆਉਣਾ ਕਿਵੇਂ ਹੋ ਗਿਆ, ਸੁੱਖ ਤਾਂ ਏ ਸਭ?”

“ਕਿਥੋਂ ਸੁਖ ਏ ਮੀਆਂ ਜੀ, ਆਹ ਦੇਖੋ ਕੀ ਹੋਇਆ ਏ, ਸਾਡੀ ਫੌਜ ਫਿਰੰਗੀਆਂ ਤੋਂ ਹਾਰ ਗਈ ਏ, ਤੁਸੀਂ ਤਾਂ ਫੌਜ ਵਿਚ ਓ, ਮੈਂ ਸੋਚਿਆ ਕਿ ਦਿਲ ਦੀਆਂ ਗੱਲਾਂ ਕਰ ਆਵਾਂ, ਕੁਝ ਸੁਣਾਂ ਤੇ ਕੁਝ ਸੁਣਾਵਾਂ।”

“ਕੀ ਦੱਸੀਏ ਸ਼ਾਹ ਜੀ, ਬਸ ਅੱਲਾ ਨੂੰ ਜੋ ਮਨਜ਼ੂਰ, ਇਹਨਾਂ ਗੱਦਾਰਾਂ ਨੇ ਸਾਨੂੰ ਹਰਾ ਦਿਤਾ, ਜੇ ਕਿਤੇ ਸਰਕਾਰ ਜਿਉਂਦੇ ਹੁੰਦੇ ਤਾਂ ਦੇਖਦੇ ਗੋਰਿਆਂ ਦਾ ਅਸੀਂ ਕੀ ਹਾਲ ਕਰਦੇ ਪਰ ਸਰਕਾਰ ਬਾਝੋਂ...।”

“ਮੀਆਂ ਜੀ, ਪਿੰਡ ਵਿਚ ਲਹੌਰੋਂ ਗਏ ਹੀਰਾ ਖਾਂ ਤੇ ਨੂਰੇ ਖਾਂ ਨੇ ਕੁਝ ਅਜਿਹੀਆਂ ਗੱਲਾਂ ਸੁਣਾਈਆਂ ਕਿ ਮੇਰਾ ਮਨ ਹੀ ਚੁੱਕ ਹੋ ਗਿਆ ਤੇ ਮੈਂ ਲਹੌਰ ਵਲ ਤੁਰ ਪਿਆ, ਸੋਚਿਆ ਕਿ ਤੁਹਾਡੇ ਨਾਲ ਮੁਜ਼ਾਕਰਾਤ ਕਰਾਂਗੇ।”

“ਇਸ ਮੌਜ਼ੂ ਤੇ ਲਿਖਿਆ ਕੁਝ ਨਵਾਂ?”

“ਮੀਆਂ ਜੀ, ਬਹੁਤਾ ਨਹੀਂ, ਮੈਂ ਕੁਝ ਕੁ ਲਿਖਿਆ ਏ, ਹਾਲੇ ਬਹੁਤ ਕੁਝ ਲਿਖਣਾ ਚਾਹੁੰਦਾ ਹਾਂ ਪਰ ਹੌਲੀ ਹੌਲੀ, ਮੈਂ ਇਥੇ ਰਹਿ ਕੇ ਹਾਲਾਤ ਸਮਝਣੇ ਚਾਹੁੰਨਾ ਵਾਂ।”

“ਸ਼ਾਹ ਜੀ, ਇਹ ਤੁਹਾਡਾ ਆਪਣਾ ਘਰ ਏ, ਤੁਸੀਂ ਇਥੇ ਜਿੰਨਾ ਚਿਰ ਮਰਜ਼ੀ ਰਹੋ, ਜੋ ਚਾਹੁੰਦੇ ਹੋ ਲਿਖੋ, ...ਲਿਖਣਾ ਚਾਹੀਦਾ ਏ, ਜੋ ਕੁਝ ਬੀਤਿਆ ਏ ਲੋਕਾਂ ਤਕ ਪੁੱਜਣਾ ਚਾਹੀਦਾ ਏ, ਪਰ ਜੋ ਤੁਸੀਂ ਲਿਖਿਆ ਏ ਸੁਣਾਓ।”

“ਕੋਈ ਖਾਸ ਨਹੀਂ, ਇਸ ਲੜਾਈ ਨੂੰ ਮੱਦੇ ਨਜ਼ਰ ਰਖਦਿਆਂ ਕੁਝ ਸਤਰਾਂ ਲਿਖੀਆਂ ਨੇ।”

“ਇਰਸ਼ਾਦ!”

ਮੀਆਂ ਸੁਲਤਾਨ ਮੁਹੰਮਦ ਨੇ ਕਿਹਾ ਤੇ ਸ਼ਾਹ ਮੁਹੰਮਦ ਗਲ਼ਾ ਸਾਫ ਕਰਦਿਆਂ ਗਾਉਣ ਲਗਿਆ,

“ਜੰਗ ਹਿੰਦ ਪੰਜਾਬ ਦਾ ਹੋਣ ਲਗਾ, ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੀ।
ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ, ਜੇੜ੍ਹੀਆ ਖਾਲਸੇ ਨੇ ਤੇਗਾਂ ਮਾਰੀਆਂ ਨੀ।
ਘੋੜੇ ਆਦਮੀ ਗੋਲ਼ਿਆਂ ਨਾਲ ਉਡਣ, ਹਾਥੀ ਡਿਗਦੇ ਸਣੇ ਅੰਬਾਰੀਆਂ ਨੀ।

ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ, ਫੌਜਾਂ ਜਿਤ ਕੇ ਅੰਤ ਨੂੰ ਹਾਰੀਆਂ ਨੀ।''

ਉਸ ਨੇ ਆਖਰੀ ਸਤਰ ਦੋ ਵਾਰੀ ਗਾਈ ਤੇ ਤੀਜੀ ਵਾਰੀ ਗਾਉਂਦਿਆਂ ਅਵਾਜ਼ ਆਹਿਸਤੇ ਜਿਹੇ ਮੱਧਮ ਕਰਕੇ ਸਤਰ ਖਤਮ ਕੀਤੀ। ਮੀਆਂ ਸੁਲਤਾਨ ਮੁਹੰਮਦ ਖੁਸ਼ ਹੁੰਦਾ ਬੋਲਿਆ,

''ਬਹੁਤ ਖੂਬ ਸ਼ਾਹ ਜੀ, ਸੱਚ ਫਰਮਾਇਆ ਏ, ਤੁਸੀਂ ਤਾਂ ਮੇਰੇ ਦਿਲ ਦੀ ਗੱਲ ਕਹਿ ਦਿਤੀ ਏ, ਸੱਚੋ ਸੱਚ।''

ਨਾਲ ਬੈਠੇ ਵੀ ਉਸ ਦੀ ਗੱਲ ਵਿਚ 'ਹਾਂ' ਰਲ਼ਾਉਣ ਲਗੇ। ਫਿਰ ਇਕ ਮਹਿੰਦੀ ਰੰਗੀ ਦਾਹੜੀ ਵਾਲਾ ਬੰਦਾ ਕਹਿਣ ਲਗਿਆ,

''ਇਹ ਸਿੱਖਾਂ ਨੂੰ ਪਤਾ ਨਹੀ ਕੀ ਮਾਰ ਵਗੀ ਏ, ਇਹਨਾਂ ਦੀ ਕੁਣਬਾਪ੍ਰਸਤੀ ਦੀ ਲੜਾਈ ਨੇ ਸਾਰਾ ਪੰਜਾਬ ਲੈ ਲਿਆ, ਅਗੇ ਇਹਨਾਂ ਨੂੰ ਗੱਦਰ ਹਿੰਦੂ ਮਿਲ ਗਏ, ਸਭ ਨੇ ਰਲ਼ ਕੇ ਪੂਰੀਆਂ ਪਾ ਦਿਤੀਆਂ!''

''ਨਹੀਂ ਭਾਈ ਜਾਨ, ਇਹ ਗੱਲ ਨਹੀਂ, ਇਹ ਮੁਸਲਮਾਨ, ਹਿੰਦੂ ਦੀ ਗੱਲ ਨਹੀਂ ਏ, ਇਹ ਜਿਹੜੇ ਗੋਰੇ ਆਏ ਨੇ ਇਹ ਆਫਤ ਬਣ ਕੇ ਆਏ ਨੇ, ਮੈਂ ਇਹਦੇ ਬਾਰੇ ਸਿਰਫ ਇਕ ਬੰਦ ਲਿਖਿਆ ਏ,

''ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ, ਸਿਰ ਦੋਹਾਂ ਦੇ ਉਤੇ ਆਫਤ ਆਈ।
ਸ਼ਾਹ ਮੁਹੰਮਦਾ ਵਿਚ ਪੰਜਾਬ ਦੇ ਜੀ, ਕਦੇ ਨਹੀਂ ਸੀ ਤੀਸਰੀ ਜਾਤ ਆਈ।''

ਸਾਰੇ ਦਾਦ ਦੇਣ ਲਗੇ। ਮੀਆਂ ਸੁਲਤਾਨ ਮੁਹੰਮਦ ਨੇ ਨੌਕਰਾਂ ਨੂੰ ਕਹਿ ਕੇ ਸ਼ਾਹ ਮੁਹੰਮਦ ਦੇ ਰਹਿਣ ਦਾ ਇੰਤਜ਼ਾਮ ਕਰ ਦਿਤਾ ਕਿ ਜਿੰਨੇ ਦਿਨ ਵੀ ਉਹ ਲਹੌਰ ਵਿਚ ਰਹਿਣਾ ਚਾਹੇ ਰਹਿ ਸਕਦਾ ਹੈ। ਜਿਹਨੂੰ ਵੀ ਮਿਲਣਾ ਚਾਹੇ ਮਿਲ ਸਕਦਾ ਹੈ। ਇਹੋ ਕੁਝ ਸ਼ਾਹ ਮੁਹੰਮਦ ਨੂੰ ਚਾਹੁੰਦਾ ਸੀ। ਉਸ ਨੂੰ ਹਵੇਲੀ ਵਿਚ ਅਲੱਗ ਇਕ ਬੈਠਕ ਦੇ ਦਿਤੀ ਗਈ ਤੇ ਨਾਲ ਇਕ ਨੌਕਰ। ਉਹ ਸਵੇਰੇ ਨਾਸ਼ਤਾ ਕਰਕੇ ਘਰੋਂ ਨਿਕਲ ਜਾਂਦਾ ਤੇ ਦਿਨ ਭਰ ਲਹੌਰ ਦੀਆਂ ਗਲੀਆਂ ਵਿਚ ਘੁੰਮਦਾ ਰਹਿੰਦਾ, ਵੱਖ ਵੱਖ ਲੋਕਾਂ ਨੂੰ ਮਿਲਦਾ, ਉਹਨਾਂ ਨਾਲ ਗੱਲਾਂ ਕਰਦਾ। ਗੱਲਾਂ ਵਿਚੋਂ ਜੋ ਕੁਝ ਉਸ ਦੇ ਹੱਥ ਲਗਦਾ ਉਹਨਾਂ ਵਿਚਾਰਾਂ ਨੂੰ ਆਪਣੇ ਕਬਿੱਤਾਂ ਵਿਚ ਪਰੋ ਲੈਂਦਾ ਤੇ ਲੋਕਾਂ ਨੂੰ ਇਕੱਠੇ ਕਰ ਕੇ ਸੁਣਾਉਣ ਲਗਦਾ। ਬਹੁਤਾ ਕੁਝ ਤਾਂ ਉਸ ਨੂੰ ਜ਼ੁਬਾਨੀ ਹੀ ਯਾਦ ਹੁੰਦਾ ਪਰ ਕਈ ਵਾਰ ਕਾਗਜ਼ 'ਤੇ ਉਤਾਰਾ ਵੀ ਕਰ ਲੈਂਦਾ। ਵਜੀਦੇ ਵਰਗੇ ਨਿਗੋਜ਼ਿਆਂ ਵਾਲੇ ਵੀ ਉਸ ਦੇ ਕਬਿੱਤ ਪੜ ਕੇ ਲੋਕਾਂ ਨੂੰ ਖੁਸ਼ ਕਰਦੇ। ਖਾੜਾ ਲਾਉਣ ਵਾਲੇ ਗਵੱਈਆਂ ਨੇ ਸ਼ਾਹ ਮੁਹੰਮਦ ਦੇ ਕਬਿਤਾਂ ਰਾਹੀਂ ਲਹੌਰ ਦਰਬਾਰ ਦੀ ਕਹਾਣੀ ਪੰਜਾਬ ਵਿਚ ਦੂਰ ਦੂਰ ਤਕ ਪਹੁੰਚਾਉਣੀ ਸ਼ੁਰੂ ਕਰ ਦਿਤੀ ਪਰ ਫਿਰ ਸ਼ਾਹ ਮੁਹੰਮਦ ਕੁਝ ਅਜਿਹੇ ਕਬਿੱਤ ਵੀ ਜੋੜਨ ਲਗਿਆ ਜਿਹੜੇ ਕੁਝ ਖਤਰਨਾਕ ਸਨ। ਜਿਹੜੇ ਕਈ ਲੋਕਾਂ ਨੂੰ ਤਕਲੀਫ ਵੀ ਦੇ ਸਕਦੇ ਸਨ ਤੇ ਕਿਸੇ ਦੀ ਜਾਨ ਦਾ ਖੌ ਹੋ ਸਕਦੇ ਸਨ। ਇਥੋਂ ਤਕ ਕਿ ਇਕ ਚੌਂਕ ਵਿਚ ਇਕ ਬੰਦੇ ਨੇ ਸ਼ਾਹ ਮੁਹੰਮਦ ਨੂੰ ਰੋਕ ਕੇ ਕਿਹਾ,

''ਸ਼ਾਹ ਜੀ, ਮੌਕੇ ਦੇ ਹਾਕਮ ਨੂੰ ਇਹ ਗੱਲ ਪਸੰਦ ਨਹੀਂ ਜੇ, ਏਨਾ ਸੱਚ ਨਾ ਬੋਲੋ ਕਿ ਜ਼ਮਾਨਾ ਦੁਸ਼ਮਣ ਬਣ ਜਾਵੇ।''

''ਭਾਈ ਜਾਨ, ਮੈਂ ਕੌਣ ਹੁੰਦਾ ਸੱਚ ਜਾਂ ਝੂਠ ਬੋਲਣ ਵਾਲਾ, ਇਹ ਮੇਰੀ ਨਹੀਂ ਲੋਕਾਂ ਦੀ ਅਵਾਜ਼ ਏ, ਮੈਂ ਤਾਂ ਸਿਰਫ ਇਸ ਨੂੰ ਲਫਜ਼ ਦਿੰਨਾਂ।''

ਆਪਣੀ ਗੱਲ ਮੁਕਾ ਕੇ ਉਹ ਮਨ ਵਿਚ ਜੁੜ ਰਹੇ ਅਗਲੇ ਕਬਿੱਤ ਨੂੰ ਗੁਣਗੁਣਾਉਣ ਲਗਿਆ,

'ਪਹਾੜਾ ਸਿੰਘ ਸੀ ਯਾਰ ਫਿਰੰਗੀਆਂ ਦਾ, ਸਿੰਘਾਂ ਨਾਲ ਸੀ ਓਸ ਦੀ ਗ਼ੈਰਸਾਲੀ।
ਉਹ ਤਾਂ ਭੱਜ ਕੇ ਲਾਟ ਨੂੰ ਜਾਇ ਮਿਲਿਆ, ਗੱਲ ਜਾਇ ਦੱਸੀ ਸਾਰੀ ਭੇਤ ਵਾਲੀ।
ਉਥੋਂ ਹੋ ਗਿਆ ਹਰਨ ਹੈ ਖਾਲਸਾ ਜੀ, ਚੌਦਾਂ ਹੱਥ ਦੀ ਮਾਰ ਕੇ ਮਿਰਗ-ਛਾਲੀ।
ਸ਼ਾਹ ਮੁਹੰਮਦਾ ਸਾਂਭ ਲੈ ਛਿਲੇ ਖਾਨੇ, ਛੱਡ ਗਏ ਨੇ ਸਿੰਘ ਮੈਦਾਨ ਖਾਲੀ।'

ਇਸ ਦੇ ਮਗਰ ਹੀ ਇਕ ਹੋਰ ਕਬਿੱਤ ਦੀ ਆਵੰਦ ਹੋਣ ਲਗੀ,

'ਘਰੋਂ ਗਏ ਫਿਰੰਗੀ ਮਾਰਨੇ ਨੂੰ, ਬੇੜੇ ਤੋਪਾਂ ਦੇ ਸਭ ਖੁਹਾਇ ਆਏ।
ਛੇੜ ਆਫ਼ਤਾਂ ਨੂੰ ਮਗਰ ਲਾਇਓ ਨੇ, ਸਗੋਂ ਆਪਣਾ ਆਪ ਗਵਾਇ ਆਏ।
ਖੁਸ਼ੀ ਵਸਦਾ ਸ਼ਹਿਰ ਲਹੌਰ ਸਾਰਾ, ਸਗੋਂ ਕੁੰਜੀਆਂ ਹੱਥ ਫੜਾਇ ਆਏ।
ਸ਼ਾਹ ਮੁਹੰਮਦਾ ਕਹਿੰਦੇ ਨੇ ਲੋਕ ਸਿੰਘ ਜੀ, ਤੁਸੀਂ ਚੰਗੀਆਂ ਪੂਰੀਆਂ ਪਾਇ ਆਏ।'

ਸ਼ਾਹ ਮੁਹੰਮਦ ਦੇ ਜੋੜੇ ਕਬਿੱਤ ਲੋਕਾਂ ਵਿਚ ਇਕ ਕਿਸਮ ਦਾ ਵਿਦਰੋਹ ਪੈਦਾ ਕਰ ਰਹੇ ਸਨ ਤੇ ਲੜਾਈ ਦੀ ਇਕ ਨਵੀਂ ਤਸਵੀਰ ਵੀ ਲੋਕਾਂ ਸਾਹਮਣੇ ਪੇਸ਼ ਹੋ ਰਹੀ ਸੀ। ਸ਼ਾਹ ਮੁਹੰਮਦ ਲਿਖਦਾ ਤੇ ਕਿਸੇ ਚੌਂਕ ਵਿਚ ਖੜ ਕੇ ਲੋਕਾਂ ਨੂੰ ਸੁਣਾ ਦਿੰਦਾ। ਲੋਕ ਅਗੇ ਤੋਂ ਅਗੇ ਸੁਣਾ ਕੇ ਖੁਸ਼ ਹੁੰਦੇ। ਗਵੱਈਏ ਵੀ ਉਸ ਤਕ ਪਹੁੰਚ ਕਰਕੇ ਉਸ ਦੇ ਜੋੜੇ ਕਬਿੱਤ ਲੈ ਜਾਂਦੇ। ਖਾਲਸਾ ਫੌਜ ਤਕ ਉਸ ਦਾ ਕਿੱਸਾ ਪੁੱਜਣ ਲਗਿਆ। ਜਿਥੇ ਜਿਥੇ ਖਾਲਸਾ ਫੌਜ ਦੀਆਂ ਤਰੀਫਾਂ ਕੀਤੀਆਂ ਹੁੰਦੀਆਂ ਉਹ ਹਿੱਸੇ ਸਿਪਾਹੀ ਵਾਰ ਵਾਰ ਗਾਉਂਦੇ। ਲਾਲ ਸਿੰਘ ਤੇ ਤੇਜ ਸਿੰਘ ਵਰਗੇ ਇਸ ਕਿੱਸੇ ਤੋਂ ਡਰਨ ਵੀ ਲਗੇ ਸਨ। ਸ਼ਾਹ ਮੁਹੰਮਦ ਦਾ ਲਿਖਿਆ ਕਈ ਲੋਕਾਂ ਨੂੰ ਤਕਲੀਫ ਵੀ ਦੇ ਰਿਹਾ ਸੀ ਪਰ ਉਹ ਨਿਡਰ ਹੋ ਕੇ ਲਿਖਦਾ ਰਿਹਾ। ਜਿਸ ਰਿਸ਼ਤਦਾਰ ਕੋਲ ਉਹ ਰਹਿ ਰਿਹਾ ਸੀ ਉਸ ਦੀ ਲਹੌਰ ਵਿਚ ਵਿਸ਼ੇਸ਼ ਕਿਸਮ ਦੀ ਇਜ਼ਤ ਸੀ ਇਸ ਕਰਕੇ ਸ਼ਾਹ ਮੁਹੰਮਦ ਆਪਣੇ ਆਪ ਨੂੰ ਸੁਰੱਖਿਆ ਮਹਿਸੂਸ ਕਰਦਾ ਸੀ।...

ਅੰਗਰੇਜ਼ਾਂ ਨੇ ਲਹੌਰ ਦਰਬਾਰ ਨੂੰ ਚਲਾਉਣ ਲਈ ਕੌਂਸਲ ਔਫ ਰੀਜੈਂਸੀ ਚੁਣ ਲਈ। ਜਿਸ ਵਿਚ ਛੇ ਬੰਦੇ ਸਨ; ਲਾਲ ਸਿੰਘ, ਤੇਜ ਸਿੰਘ, ਰਣਜੋਧ ਸਿੰਘ ਮਜੀਠਿਆ ਜਿਹੜਾ ਆਲੀਵਾਲ ਦੀ ਜੰਗ ਸਮੇਂ ਪਿੱਠ ਦਿਖਾ ਕੇ ਦੌੜਿਆ ਸੀ, ਚਤਰ ਸਿੰਘ ਅਟਾਰੀਵਾਲਾ, ਜਿਸ ਦੀ ਧੀ ਮਹਾਰਾਜਾ ਦਲੀਪ ਸਿੰਘ ਨਾਲ ਮੰਗੀ ਹੋਈ ਸੀ, ਦੋ ਹੋਰ ਦੀਵਾਨ ਦੀਨਾ ਨਾਥ ਤੇ ਫਕੀਰ ਨੂਰਦੀਨ ਵੀ ਸ਼ਾਮਲ ਸਨ। ਇਹਨਾਂ ਦੋਨਾਂ ਨੂੰ ਪੂਰਾ ਪੰਜਾਬ ਹੀ ਸੱਚੇ ਪੰਜਾਬੀ ਮੰਨਦਾ ਸੀ। ਇਹਨਾਂ ਦੋਵੇਂ ਲਹੌਰ ਦਰਬਾਰ ਦਾ ਤੇ ਰਣਜੀਤ ਸਿੰਘ ਦੇ ਪਰਿਵਾਰ ਦਾ ਹਰ ਔਖੀ ਘੜੀ ਵਿਚ ਸਾਥ ਦਿੰਦੇ ਆਏ ਸਨ। ਲਾਲ ਸਿੰਘ, ਤੇਜ ਸਿੰਘ ਤੇ ਰਣਜੋਧ ਸਿੰਘ ਮਜੀਠੀਆ ਦਾ ਆਮ ਲੋਕਾਂ ਵਿਚ ਨਾਂ ਬਹੁਤ ਖਰਾਬ ਸੀ। ਅੰਗਰੇਜ਼ਾਂ ਨੇ ਲਾਲ ਸਿੰਘ ਨੂੰ ਮੁੜ ਕੇ ਪੰਜਾਬ ਦਾ ਵਜ਼ੀਰ ਬਣਾ ਦਿਤਾ ਤੇ ਤੇਜ ਸਿੰਘ ਨੂੰ ਖਾਲਸਾ ਫੌਜ ਦਾ ਕਮਾਂਡਰ।

ਮੇਜਰ ਹੈਨਰੀ ਲਾਰੰਸ ਨੂੰ ਲਹੌਰ ਦਰਬਾਰ ਦਾ ਰੈਜ਼ੀਡੈਂਟ ਬਣਾ ਦਿਤਾ ਗਿਆ। ਫਿਰੰਗੀ ਲਹੌਰ ਵਿਚ ਮਾਲਕ ਬਣ ਘੁੰਮਣ ਲਗੇ।

# ਅੰਗਰੇਜ਼ ਲਹੌਰ ਵਿਚ

ਅੰਗਰੇਜ਼ ਹੁਣ ਲਹੌਰ ਦੇ ਅਸਲੀ ਮਾਲਕ ਸਨ।

ਇਕ ਵਾਰ ਤਾਂ ਰਾਣੀ ਜਿੰਦਾਂ ਨੂੰ ਲਗਿਆ ਸੀ ਕਿ ਸ਼ਾਇਦ ਅੰਗਰੇਜ਼ ਉਹੋ ਜਿਹੇ ਹੀ ਹੋਣ ਜਿਹੋ ਜਿਹੇ ਉਹ ਕਦੇ ਸੋਚਿਆ ਕਰਦੀ ਸੀ। ਸ਼ਾਇਦ ਜਿੰਨ ਵਾਂਗ ਉਸ ਦੇ ਸਾਹਮਣੇ ਖੜ ਕੇ ਪੁੱਛਣ ਕਿ ਬੋਲ ਆਕਾ ਕੀ ਕਰਾਂ ਪਰ ਉਹਨਾਂ ਦੀ ਪਹਿਲੀ ਝਲਕ ਨੇ ਰਾਣੀ ਜਿੰਦਾਂ ਦਾ ਭਰਮ ਤੋੜ ਦਿਤਾ। ਪਹਿਲੇ ਦਿਨ ਹੈਨਰੀ ਲਾਰੰਸ ਉਸ ਨੂੰ ਮਿਲਣ ਆਇਆ ਤਾਂ ਉਹ ਇਵੇਂ ਚਲਦਾ ਆ ਰਿਹਾ ਸੀ ਜਿਵੇਂ ਕੋਈ ਦਿਓ ਆਪਣੇ ਸ਼ਿਕਾਰ ਵਲ ਜਾ ਰਿਹਾ ਹੋਵੇ। ਬੇਸ਼ੱਕ ਉਸ ਨੇ ਰਾਣੀ ਨੂੰ ਇਜ਼ਤ ਨਾਲ ਬੁਲਾਇਆ ਪਰ ਫਿਰ ਉਹ ਰਾਣੀ ਤੋਂ ਕੁਝ ਪੁੱਛਣ ਦੀ ਥਾਂ ਦੱਸਣ ਲਗਿਆ ਸੀ। ਰਾਣੀ ਡਰ ਗਈ ਕਿ ਰਾਮਪੁਰ ਸੀ ਰਿਆਸਤ ਵਾਲੀ ਰੇਣੂਕਾ ਬਾਈ ਦੀ ਕਹਾਣੀ ਸੱਚ ਹੀ ਨਾ ਹੋ ਜਾਵੇ ਜਿਸ ਵਿਚ ਅੰਗਰੇਜ਼ ਮਾਧੋ ਸਿੰਘ ਦੀ ਮੱਦਦ ਕਰਨ ਆਏ ਉਸ ਦਾ ਰਾਜ ਸਾਂਭ ਕੇ ਬੈਠ ਗਏ ਸਨ। ਕਿਤੇ ਇਕ ਦਿਨ ਉਸ ਨੂੰ ਜਾਂ ਉਸ ਦੇ ਪੁੱਤਰ ਨੂੰ ਵੀ ਰਾਜ ਖੋਹਣ ਦਾ ਕੋਈ ਬਹਾਨਾ ਬਣਾ ਕੇ ਕੈਦੀ ਕਰ ਲਿਆ ਜਾਵੇ। ਹੈਨਰੀ ਲਾਰੰਸ ਚਲਾਕ ਆਦਮੀ ਸੀ, ਰਾਣੀ ਦੇ ਤੇਵਰ ਦੇਖਦਾ ਹੀ ਸਮਝ ਗਿਆ ਕਿ ਉਸ ਨੂੰ ਲਹੌਰ ਵਿਚ ਉਹਨਾਂ ਦੀ ਹਾਜ਼ਰੀ ਪਸੰਦ ਨਹੀਂ ਸੀ। ਉਹ ਕੁਝ ਦੇਰ ਬੈਠ ਕੇ ਚਲੇ ਗਿਆ।

ਸ਼ਾਹੀ ਕਿਲ੍ਹੇ ਵਿਚ ਹੁਣ ਅੰਗਰੇਜ਼ ਆਮ ਹੀ ਦੇਖੇ ਜਾ ਸਕਦੇ ਸਨ। ਹੋਰ ਨਹੀਂ ਤਾਂ ਉਹ ਕਿਲ੍ਹਾ ਦੇਖਣ ਹੀ ਤੁਰੇ ਰਹਿੰਦੇ ਸਨ ਪਰ ਉਹਨਾਂ ਵਿਚੋਂ ਕੋਈ ਵੀ ਪੰਜਾਬ ਦੀ ਰਿਆਇਆ ਵਾਂਗ ਪੇਸ਼ ਨਹੀਂ ਸੀ ਆਉਂਦਾ ਸਗੋਂ ਉਹ ਕਿਲ੍ਹੇ ਦੇ ਕਰਮਚਾਰੀਆਂ ਨੂੰ ਐਵੇਂ ਜਿਹੇ ਹੀ ਸਮਝਦੇ ਰੋਅਬ ਪਾਉਣ ਲਗਦੇ ਸਨ। ਰਾਣੀ ਜਿੰਦਾਂ ਉਹਨਾਂ ਦੀਆਂ ਹਰਕਤਾਂ ਉਪਰ ਸ਼ਰੇਆਮ ਨੁਕਤਾਚੀਨੀ ਕਰਨ ਲਗੀ। ਹੈਨਰੀ ਲਾਰੰਸ ਦੇ ਸੂਹੀਆਂ ਨੇ ਉਸ ਤਕ ਗੱਲ ਪਹੁੰਚਾ ਦਿਤੀ ਕਿ ਰਾਣੀ ਉਹਨਾਂ ਦੀ ਲਹੌਰ ਵਿਚ ਹਾਜ਼ਰੀ ਤੋਂ ਖਫਾ ਹੈ। ਰਾਣੀ ਉਪਰ ਵਿਸ਼ੇਸ਼ ਨਜ਼ਰ ਰੱਖੀ ਜਾਣ ਲਗ ਪਈ। ਹੈਨਰੀ ਲਾਰੰਸ ਚਾਹੁੰਦਾ ਸੀ ਕਿ ਉਹਨਾਂ ਦੇ ਕੰਮ ਵਿਚ ਕੋਈ ਵਿਘਨ ਨਾ ਬਣੇ।

ਛੇਤੀ ਹੀ ਉਸ ਨੇ ਲਹੌਰ ਦਰਬਾਰ ਦੀ ਕਾਰਵਾਈ ਉਪਰ ਆਪਣਾ ਪ੍ਰਭਾਵ ਪਾਉਣਾ ਸ਼ੁਰੂ ਕਰ ਦਿਤਾ। ਰਾਣੀ ਇਸ ਗੱਲ ਤੋਂ ਹੋਰ ਵੀ ਔਖੀ ਹੋ ਗਈ। ਹੈਨਰੀ ਨੇ ਸਤੰਬਰ ਦੇ ਸ਼ੁਰੂ ਵਿਚ ਉਸ ਨੇ ਰਾਣੀ ਨਾਲ ਇਕ ਬੈਠਕ ਰੱਖੀ। ਜਿਸ ਵਿਚ ਰਾਣੀ ਜਿੰਦਾਂ, ਮਹਾਂਰਾਜਾ ਦਲੀਪ ਸਿੰਘ, ਭਾਈ ਰਾਮ ਸਿੰਘ, ਫਕੀਰ ਨੁਰੁਦੀਨ ਤੇ ਲਾਲ ਸਿੰਘ ਨੇ ਭਾਗ ਲਿਆ। ਹੈਨਰੀ ਲਾਰੰਸ ਨੇ ਕਹਿਣਾ ਸ਼ੁਰੂ ਕੀਤਾ,

“ਰਾਣੀ ਜੀ, ਸਾਨੂੰ ਪਤਾ ਏ ਕਿ ਤੁਸੀਂ ਸਾਡੇ ਤੋਂ ਖੁਸ਼ ਨਹੀਂ ਓ, ਤੁਸੀਂ ਚਾਹੁੰਦੇ ਹੋ ਤਾਂ ਅਸੀਂ ਲਹੌਰ ਵਿਚੋਂ ਆਪਣੀ ਸਾਰੀ ਫੌਜ ਲੈ ਜਾਂਦੇ ਹਾਂ, ਖਾਲਸਾ ਫੌਜ ਨੂੰ ਸਾਰੇ ਅਧਿਕਾਰ ਵਾਪਸ ਦੇ ਦਿੰਦੇ ਹਾਂ, ਤੁਹਾਨੂੰ ਆਪਣੀ ਸੁਰੱਖਿਆ ਦਾ ਤੇ ਮਹਾਂਰਾਜਾ ਦੀ ਸੁਰੱਖਿਆ ਦਾ ਆਪ ਇੰਤਜ਼ਾਮ ਕਰਨਾ ਹੋਵੇਗਾ, ਜੇ ਤੁਸੀਂ ਚਾਹੁੰਦੇ ਹੋ ਕਿ ਅਸੀਂ ਰਹੀਏ ਤਾਂ ਸਾਨੂੰ ਬਰਦਾਸ਼ਤ ਵੀ ਕਰਨਾ ਹੋਵੇਗਾ, ਸਾਡੇ ਨਾਲ ਹੋਏ ਸਮਝੌਤੇ ਦੀਆਂ ਸ਼ਰਤਾਂ ਵੀ ਮੰਨਣੀਆਂ ਹੋਣਗੀਆਂ, ਇਸ ਬਾਰੇ ਸੋਚ ਕੇ ਸਾਨੂੰ ਜਲਦੀ ਹੀ ਜਵਾਬ ਦਿਓ।”

ਲਾਰੰਸ ਆਪਣੀ ਗੱਲ ਕਰਕੇ ਚਲੇ ਗਿਆ। ਉਸ ਨੂੰ ਪਤਾ ਸੀ ਕਿ ਰਾਣੀ ਤਾਂ ਪਹਿਲਾਂ ਹੀ ਖਾਲਸਾ ਫੌਜ ਤੋਂ ਅਸੁਰੱਖਿਅਤ ਮਹਿਸੂਸ ਕਰਦੀ ਰਹੀ ਹੈ। ਉਹ ਲਾਰੰਸ ਦੀ ਗੱਲ ਬਾਰੇ ਸੋਚਣ ਲਗ ਪਈ; ਜੇ ਲਾਰੰਸ ਸੱਚ ਹੀ ਗੰਭੀਰ ਸੀ ਤਾਂ ਉਹ ਖਾਲਸਾ ਫੌਜ ਤੇ ਅੰਗਰੇਜ਼ ਫੌਜ, ਦੋਨਾਂ ਵਿਚੋਂ ਇਕ ਨੂੰ ਚੁਣਨ ਵਾਸਤੇ ਕਹਿ ਰਿਹਾ ਸੀ। ਖਾਲਸਾ ਫੌਜ ਬਾਰੇ ਸੋਚਦਿਆਂ ਬੁਰਛੇ ਉਸ ਮੁਹਰੇ ਇਕ ਵਾਰ ਆ ਖੜੇ। ਉਸ ਨੂੰ ਆਪਣਾ ਭਰਾ ਹਾਥੀ ਤੋਂ ਡਿਗਦਾ ਦਿਸਿਆ ਤੇ ਫਿਰ ਉਸ ਦੀ ਦੇਹ ਮਿੱਟੀ ਵਿਚ ਰੁਲਦੀ। ਫਿਰ ਫੌਜੀਆਂ ਵਲੋਂ ਸਤੀ ਹੋਣ ਵਾਲੀਆਂ ਔਰਤਾਂ ਦੇ ਗਹਿਣੇ ਲਹਿੰਦੇ ਦਿਸੇ। ਉਸ ਨੇ ਅਗਲੀ ਸਵੇਰ ਹੀ ਭਾਈ ਰਾਮ ਸਿੰਘ ਕੋਲ ਸੁਨੇਹਾ ਭੇਜ ਦਿਤਾ ਕਿ ਅਸੀਂ ਚਾਹੁੰਦੇ ਹਾਂ ਕਿ ਤੁਸੀਂ ਲਹੌਰ ਵਿਚ ਰਹੋ। ਹੈਨਰੀ ਫਿਰ ਮਿਲਣ ਆਇਆ, ਉਸ ਦਾ ਵਤੀਰਾ ਹੁਕਮਰਾਨਾ ਸੀ ਜੋ ਕਿ ਰਾਣੀ ਲਈ ਬਹੁਤ ਤਕਲੀਫਦੇਹ ਸੀ ਪਰ ਉਹ ਚੁੱਪ ਰਹੀ। ਉਸ ਨੇ ਆਪਣੇ ਦਿਲ ਦੀ ਗੱਲ ਲਾਲ ਸਿੰਘ ਨਾਲ ਸਾਂਝੀ ਕੀਤੀ ਤਾਂ ਲਾਲ ਸਿੰਘ ਕਹਿਣ ਲਗਿਆ,

“ਮਾਈ ਜੀ, ਮੈਂ ਸਭ ਦੇਖ ਰਿਹਾਂ, ਮੈਂ ਵੀ ਘੱਟ ਤੰਗ ਨਹੀਂ ਪਰ ਬੁਰਛਿਆਂ ਦਾ ਇਹ ਕੁਝ ਕੁ ਚੰਗਾ ਬਦਲ ਨੇ।”

ਰਾਣੀ ਜਿੰਦਾਂ ਸੋਚਦੀ ਹੋਈ ਬੋਲੀ,

“ਰਾਜਾ ਜੀ, ਹੁਣ ਤੇ ਬੁਰਛਿਆਂ ਦੀ ਗਿਣਤੀ ਬਹੁਤ ਘਟ ਗਈ ਏ, ਹੁਣ ਤਾਂ ਤੁਸੀਂ ਕਾਬੂ ਕਰ ਸਕਦੇ ਓ।”

“ਮਾਈ ਜੀ, ਫੌਜ ਉਪਰ ਮੇਰਾ ਕਾਬੂ ਨਹੀਂ ਹੋ ਸਕਣਾ। ਤੇਜ ਸਿੰਘ ਕਮਾਂਡਰ ਇਨ ਚੀਫ ਏ ਤੇ ਮੇਰੀ ਉਸ ਨਾਲ ਬਿਲਕੁਲ ਨਹੀਂ ਬਣਦੀ। …ਸਿੱਖਾਂ ਦੀ ਹਾਰ ਦਾ ਅਸਲ ਕਾਰਨ ਉਹ ਏ ਤੇ ਤੁਹਾਡਾ ਤੇ ਮੇਰਾ ਨਾਂ ਖਾਹਮਖਾਹ ਵਿਚ ਆ ਰਿਹਾ ਏ।”

“ਅਸੀਂ ਸਭ ਸਮਝ ਰਹੇ ਹਾਂ ਰਾਜਾ ਜੀ, ਇਹ ਨਾਸਮਝ ਭੀੜ ਵਲੋਂ ਉਠਾਈਆਂ ਗਈਆਂ ਉਂਗਲਾਂ ਨੇ, ਇਹਨਾਂ ਬਾਰੇ ਬਹੁਤਾ ਫਿਕਰ ਨਹੀਂ ਕਰੀਦਾ। ਕੁੱਤੇ ਭੌਂਕਦੇ ਜਾਂਦੇ ਨੇ ਤੇ ਹਾਥੀ ਲੰਘਦੇ ਜਾਂਦੇ ਨੇ।”

“ਮਾਈ ਜੀ, ਗੱਲ ਤਾਂ ਤੁਹਾਡੀ ਠੀਕ ਏ, ਮੈਂ ਬਹੁਤ ਲੋਕਾਂ ਨੂੰ ਇਹ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਖਾਲਸਾ ਫੌਜ ਦਾ ਵੱਡਾ ਕਾਰਨ ਤੇਜ ਸਿੰਘ ਏ, ਜਿਹਨੇ ਮੁਦਕੀ ਪੂਰੀ ਇਮਦਾਦ ਨਹੀਂ ਭੇਜੀ, ਮੈਂ ਮੰਗਿਆ ਕੁਝ ਤੇ ਭੇਜਿਆ ਉਸ ਦਾ ਬਹੁਤ ਛੋਟਾ ਹਿੱਸਾ, …ਫੇਰੂ ਸ਼ਹਿਰ ਤੋਂ ਆਪਣੀ ਫੌਜ ਉਸ ਨੇ ਵਾਪਸ ਮੋੜੀ, ਤੇ ਸਭਰਾਓਂ ਜੋ ਹੋਇਆ ਉਸ ਦੇ ਹਜ਼ਾਰਾਂ ਚਸ਼ਮਦੀਦ ਗਵਾਹ ਨੇ।”

“ਰਾਜਾ ਜੀ, ਅਸੀਂ ਬਾਖੂਬੀ ਜਾਣਦੇ ਹਾਂ।”

“ਮਾਈ ਜੀ, ਮੇਰੇ ਇਸੇ ਕਹਿਣ ‘ਤੇ ਤੇਜ ਸਿੰਘ ਭੜਕਿਆ ਪਿਆ ਏ ਤੇ ਮੇਰੇ ਖਿਲਾਫ ਲਾਰੰਸ ਦੇ ਕੰਨ ਭਰਦਾ ਰਹਿੰਦਾ ਏ।”

“ਰਾਜਾ ਜੀ, ਕੁਝ ਵੀ ਹੋਵੇ, ਸੱਚ ਜਾਣੋ, ਸਾਡਾ ਮਨ ਖੁਸ਼ ਨਹੀਂ ਏ।”

"ਮਾਈ ਜੀ, ਮਨ ਮੇਰਾ ਵੀ ਖੁਸ਼ ਨਹੀ ਏ। ਮੈਂ ਸਮਝ ਸਕਦਾਂ ਪਰ ਹਾਲਾਤ ਨਾਲ ਸਮਝੌਤਾ ਤਾਂ ਕਰਨਾ ਈ ਪਏਗਾ, ਦੇਖੋ ਮਹਾਂਰਾਜਾ ਦਲੀਪ ਸਿੰਘ ਕਿਵੇਂ ਆਪਣੇ ਦੋਸਤਾਂ ਵਿਚ ਖੁਸ਼ ਰਹਿੰਦੇ ਨੇ।"

"ਉਹਨਾਂ ਦੀ ਉਮਰ ਹਾਲੇ ਸੋਚਣ ਦੀ ਨਹੀਂ ਹੋਈ, ਉਹਨਾਂ ਨੂੰ ਬਹੁਤਾ ਕੁਝ ਪਤਾ ਹੀ ਨਹੀਂ ਕਿ ਕੀ ਹੋ ਰਿਹਾ ਏ।"

"ਨਹੀਂ ਮਾਈ ਜੀ, ਇਹਨਾਂ ਨੇ ਫਿਰੰਗੀਆਂ ਨਾਲ ਗੱਲਬਾਤ ਅਜਿਹੇ ਢੰਗ ਨਾਲ ਕੀਤੀ ਕਿ ਲੌਰਡ ਹਾਰਡਿੰਗ ਵੀ ਸ਼ਲਾਘਾ ਕਰਦਾ ਸੀ।"

ਰਾਣੀ ਜਿੰਦਾਂ ਨੂੰ ਆਪਣੇ ਪੁੱਤਰ ਦੀ ਤਰੀਫ ਚੰਗੀ ਲਗੀ ਪਰ ਉਹ ਚੁੱਪ ਜਿਹੀ ਹੋ ਗਈ। ਉਸ ਸੋਚ ਰਹੀ ਸੀ ਕਿ ਸੱਚ ਹੀ ਹਾਲਾਤ ਉਸ ਦੇ ਕਾਬੂ ਵਿਚ ਨਹੀਂ ਹਨ, ਕੀ ਦੋਵਾਂ ਬਘਿਆੜਾਂ ਵਿਚੋਂ ਇਕ ਨੂੰ ਚੁਣਨਾ ਹੀ ਪਵੇਗਾ। ਸੋਚਦਿਆਂ ਉਸ ਦਾ ਮਨ ਬਹੁਤ ਉਚਾਟ ਹੋ ਜਾਂਦਾ।...

ਅੰਗਰੇਜ਼ਾਂ ਦੀ ਹੋਂਦ ਨਾਲ ਕੋਈ ਵੀ ਖੁਸ਼ ਨਹੀਂ ਸੀ। ਹਾਲੇ ਤਾਂ ਅੰਗਰੇਜ਼ ਆਇਆਂ ਨੂੰ ਮਹੀਨਾ ਵੀ ਨਹੀਂ ਸੀ ਹੋਇਆ ਕਿ ਲਹੌਰ ਸ਼ਹਿਰ ਵਿਚ ਹੰਗਾਮੇ ਹੋਣ ਲਗੇ। ਇਕ ਨਿੱਕੀ ਜਿਹੀ ਘਟਨਾ ਨੇ ਸ਼ਹਿਰ ਵਿਚ ਬਦਅਮਨੀ ਪੈਦਾ ਕਰ ਦਿਤੀ। ਹੋਇਆ ਇਹ ਕਿ ਇਕ ਦਿਨ ਸ਼ਹਿਰ ਵਿਚ ਅਵਾਰਾ ਗਾਈਆਂ ਦੇ ਇਕ ਝੁੰਡ ਨੇ ਰਸਤੇ ਵਿਚ ਰੁਕਾਵਟਾਂ ਖੜੀਆਂ ਕਰ ਦਿਤੀਆਂ। ਇਹ ਦੇਖ ਅੰਗਰੇਜ਼ ਸਿਪਾਹੀ ਬਹੁਤ ਗੁੱਸੇ ਵਿਚ ਆਏ ਤੇ ਉਹ ਗਾਈਆਂ ਉਪਰ ਤਲਵਾਰਾਂ ਨਾਲ ਹਮਲੇ ਕਰਨ ਲਗੇ ਤੇ ਕਈ ਗਾਈਆਂ ਵੱਢ ਸੁਟੀਆਂ। ਇਹ ਗੱਲ ਹਿੰਦੂਆਂ ਤੇ ਸਿੱਖਾਂ ਲਈ ਅਸਹਿ ਸੀ। ਸ਼ਹਿਰ ਵਿਚ ਹੰਗਾਮਾ ਹੋ ਗਿਆ। ਲੋਕ ਅੰਗਰੇਜ਼ਾਂ ਦੇ ਖਿਲਾਫ ਨਾਹਰੇ ਲਾਉਣ ਲਗੇ। ਅੰਗਰੇਜ਼ ਇਹ ਗੱਲ ਦੇਖਣੀ ਨਹੀਂ ਸੀ ਚਾਹੁੰਦੇ। ਅੰਗਰੇਜ਼ ਸਿਪਾਹੀ ਮੁਜ਼ਾਹਰਾਕਾਰਾਂ ਨੂੰ ਧਮਕੀਆਂ ਦੇਣ ਲਗੇ। ਅਗੋਂ ਮੁਜ਼ਾਹਰਾਕਾਰਾਂ ਨੇ ਇਹਨਾਂ ਸਿਪਾਹੀਆਂ ਦੇ ਪੱਥਰ ਮਾਰਨੇ ਸ਼ੁਰੂ ਕਰ ਦਿਤੇ। ਲੋਕ ਦੋਸ਼ੀਆਂ ਨੂੰ ਸਜ਼ਾ ਦਵਾਉਣੀ ਚਾਹੁੰਦੇ ਸਨ। ਪੱਥਰ ਵੱਜਣ ਨਾਲ ਅੰਗਰੇਜ਼ਾਂ ਦਾ ਗੁੱਸਾ ਸਤਵੇਂ ਅਸਮਾਨ ਤੇ ਜਾ ਚੜਿਆ। ਉਹ ਸਾਰਾ ਸ਼ਹਿਰ ਉਡਾ ਦੇਣ ਦੀਆਂ ਧਮਕੀਆਂ ਦੇਣ ਲਗੇ। ਰੈਜ਼ੀਡੈਂਟ ਹੈਨਰੀ ਲਾਰੰਸ ਵੀ ਬਹੁਤ ਖਫਾ ਸੀ। ਉਸ ਨੇ ਦਰਬਾਰ ਦੀ ਕੌਂਸਲ ਨੂੰ ਬੁਲਾਇਆ ਤੇ ਲਹੌਰ ਉਪਰ ਹਮਲਾ ਕਰਨ ਦਾ ਡਰਾਵਾ ਦੇਣ ਲਗਿਆ। ਕੌਂਸਲ ਦੇ ਕਹਿਣ 'ਤੇ ਮਹਾਂਰਾਜਾ ਦਲੀਪ ਸਿੰਘ ਨੂੰ ਰੈਜ਼ੀਡੈਂਟ ਤੋਂ ਦੰਗਾਕਾਰੀਆਂ ਦੇ ਪੱਥਰ ਮਾਰਨ ਵਾਲੀ ਘਟਨਾ ਕਾਰਨ ਮੁਆਫੀ ਮੰਗਣੀ ਪਈ। ਮੁਆਫੀ ਮੰਗਣ ਵਾਲੀ ਗੱਲ 'ਤੇ ਰਾਣੀ ਜਿੰਦਾਂ ਮਹਿਲਾਂ ਵਿਚ ਬੈਠੀ ਕਿਸਮਤ ਨੂੰ ਝੂਰਦੀ ਰਹੀ। ਮੰਗਲਾ ਰੋਂਦੀ ਹੋਈ ਬੋਲੀ,

"ਮਾਈ ਜੀ, ਦੇਖੋ, ਦੁੱਲਾ ਜੀ ਨੂੰ ਓਸ ਗਲਤੀ ਦੀ ਮੁਆਫੀ ਮੰਗਣੀ ਪਈ ਏ ਜਿਹੜੀ ਗਲਤੀ ਉਹਨਾਂ ਨੇ ਕੀਤੀ ਵੀ ਨਹੀਂ, ਬਹੁਤ ਭੈੜੀ ਕੌਮ ਨੇ ਇਹ ਫਿਰੰਗੀ!"

"ਮੰਗਲਾ, ਅਸੀਂ ਦੇਖ ਰਹੇ ਹਾਂ, ਬਸ ਦੇਖਦੇ ਜਾ ਰਹੇ ਹਾਂ।"

ਰਾਣੀ ਜਿੰਦਾਂ ਬਹੁਤ ਗੁੱਸੇ ਵਿਚ ਸੀ। ਦੂਜੇ ਪਾਸੇ ਅੰਗਰੇਜ਼ਾਂ ਦਾ ਗੁੱਸਾ ਹਾਲੇ ਵੀ ਠੰਡਾ ਨਹੀਂ ਸੀ ਹੋਇਆ। ਉਹਨਾਂ ਨੇ ਪੱਥਰ ਮਾਰਨ ਵਾਲੇ ਦੋਸ਼ੀਆਂ ਨੂੰ ਫੜ ਲਿਆ। ਦੋਂਹ ਨੂੰ ਪੰਜਾਬ ਤੋਂ ਨਿਕਾਲਾ ਦੇ ਦਿਤਾ ਤੇ ਇਕ ਨੂੰ ਫਾਂਸੀ ਨਾਲ ਲਟਕਾ ਦਿਤਾ। ਪੰਜਾਬ ਦੇ ਪਿਛਲੇ ਪੰਜਾਹ ਸਾਲ ਦੇ ਇਤਹਾਸ ਵਿਚ ਇਹ ਪਹਿਲੀ ਫਾਂਸੀ ਸੀ। ਲੋਕਾਂ ਦੇ ਮਨਾਂ ਵਿਚ ਅੰਗਰੇਜ਼ਾਂ ਨਾਲ ਨਫਰਤ ਗੂੜ੍ਹੀ ਹੋਣ ਲਗੀ।

ਅਜਿਹੀਆਂ ਅਣਸੁਖਾਵੀਆਂ ਆਏ ਦਿਨ ਹੋਣ ਲਗੀਆਂ। ਇਕ ਦਿਨ ਬਜ਼ਾਰ ਵਿਚ ਖੇਡਦਾ ਇਕ ਬੱਚਾ ਅੰਗਰੇਜ਼ ਸਿਪਾਹੀਆਂ ਦੇ ਦੌੜੇ ਜਾਂਦੇ ਘੋੜਿਆਂ ਦੇ ਪੈਰਾ ਹੇਠ ਆ ਗਿਆ। ਭੀੜ ਵਾਲੀ ਜਗਾਹ ਘੋੜਿਆਂ ਨੂੰ ਤੇਜ਼ ਭਜਾਉਣ ਦੀ ਗਲਤੀ ਮੰਨਣ ਦੀ ਥਾਂਵੇਂ ਸਿਪਾਹੀਆਂ ਨੇ ਉਲਟਾ ਲੋਕਾਂ ਨੂੰ ਹੀ ਮਾਰਨਾ ਸ਼ੁਰੂ ਕਰ ਦਿਤਾ ਕਿ ਬੱਚਿਆਂ ਨੂੰ ਇਵੇਂ ਗਲੀਆਂ ਵਿਚ ਖੇਡਣ ਲਈ ਕਿਉਂ ਛਡਿਆ ਜਾ ਰਿਹਾ ਹੈ। ਕੁਝ ਹੋਰ ਘਟਨਾਵਾਂ ਵੀ ਵਾਪਰੀਆਂ ਜਿਹਨਾਂ ਕਾਰਨ ਪੰਜਾਬ ਦੇ ਲੋਕ ਨਰਾਜ਼ ਹੋ ਗਏ। ਇਕ ਤਾਂ ਅੰਗਰੇਜ਼ਾਂ ਨੇ ਸਤੀ ਦੀ ਰਸਮ ਖਤਮ ਕਰ ਦਿਤੀ। ਸਤੀ ਹੋਣ ਲਈ ਕਿਸੇ ਨੂੰ ਮਜਬੂਰ ਕਰਨ ਵਾਲੇ ਬੰਦੇ ਦੇ ਹੱਥ ਪੈਰ ਕੱਟਣ ਦੀ ਸਜ਼ਾ ਦਾ ਐਲਾਨ ਕਰ ਦਿਤਾ ਗਿਆ। ਲੋਕਾਂ ਨੂੰ ਲਗਦਾ ਸੀ ਕਿ ਇਹ ਉਹਨਾਂ ਦੇ ਧਰਮ ਵਿਚ ਸਿਧਾ ਦਖਲ ਸੀ। ਇਕ ਹੋਰ ਗੱਲ ਨੇ ਪੰਜਾਬ ਦੇ ਲੋਕ ਤੰਗ ਕਰ ਦਿਤੇ ਉਹ ਸੀ ਵਧਾਏ ਹੋਏ ਟੈਕਸ। ਖਾਲਸਾ ਸਰਕਾਰ ਵੇਲੇ ਟੈਕਸਾਂ ਵਿਚ ਕੁਝ ਰਿਆਇਤਾਂ ਸਨ ਤੇ ਇਸ ਦੇ ਮੁਕਾਬਲੇ ਹਿੰਦੁਸਤਾਨ ਵਿਚ ਜ਼ਿਆਦਾ ਟੈਕਸ ਸਨ। ਅੰਗਰੇਜ਼ਾਂ ਨੇ ਪੰਜਾਬ ਵਿਚ ਵੀ ਹਿੰਦੁਸਤਾਨ ਵਾਲੀ ਟੈਕਸ ਪ੍ਰਣਾਲੀ ਹੀ ਲਾਗੂ ਕਰ ਦਿਤੀ ਤੇ ਟੈਕਸ ਇਕੱਠੇ ਕਰਨ ਲਈ ਸਖਤੀਆਂ ਵੀ ਵਰਤਣੀਆਂ ਸ਼ੁਰੂ ਕਰ ਦਿਤੀਆਂ। ਲੋਕਾਂ ਤਾਂ ਤੰਗ ਹੋਣਾ ਹੀ ਹੋਇਆ। ਕਸ਼ਮੀਰ ਗੁਲਾਬ ਸਿੰਘ ਨੂੰ ਦੇ ਦੇਣ ਕਰਕੇ ਵੀ ਬਹੁਤ ਸਾਰੇ ਲੋਕ ਲੋਕ ਔਖੇ ਸਨ। ਕਸ਼ਮੀਰ ਨੂੰ ਗੁਲਾਬ ਸਿੰਘ ਦੇ ਸਪੁੱਰਦ ਕਰਨ ਦੀ ਰਸਮ ਵੀ ਅੰਮ੍ਰਿਤਸਰ ਵਿਚ ਹੀ ਨਿਭਾਈ ਗਈ। ਲੋਕਾਂ ਦੀ ਨਰਾਜ਼ਗੀ ਲੌਰਡ ਹਾਰਡਿੰਗ ਤਕ ਪੁੱਜ ਗਈ। ਉਹ ਲੋਕਾਂ ਦਾ ਵਿਸਵਾਸ਼ ਜਿੱਤਣ ਵਿਚ ਯਕੀਨ ਰੱਖਦਾ ਸੀ। ਉਹ ਸੋਚਦਾ ਸੀ ਕਿ ਹਾਲੇ ਪੂਰਾ ਪੰਜਾਬ ਕਾਬੂ ਵਿਚ ਕਰਨਾ ਹੈ ਤੇ ਫਿਰ ਲੰਮੇ ਸਮੇਂ ਤਕ ਰਾਜ ਕਰਦੇ ਰਹਿਣਾ ਹੈ। ਉਸ ਨੇ ਇਸ ਬਾਰੇ ਆਪਣੇ ਸਲਾਹਕਾਰਾਂ ਤੋਂ ਸਲਾਹਾਂ ਲੈਣੀਆਂ ਸ਼ੁਰੂ ਕਰ ਦਿਤੀਆਂ। ਉਸ ਨੇ ਆਪਣੀ ਸਲਾਹਕਾਰ ਕਮੇਟੀ ਵਿਚ ਹਰ ਜ਼ਾਤ ਤੇ ਧਰਮ ਦੇ ਬੰਦੇ ਭਰਤੀ ਕਰ ਲਏ ਤਾਂ ਜੋ ਸਭ ਦਾ ਯਕੀਨ ਜਿਤਿਆ ਜਾ ਸਕੇ ਤੇ ਨਾਲ ਦੇ ਨਾਲ ਆਪਣੇ ਹੱਕ ਵਿਚ ਵਰਤਿਆ ਜਾ ਸਕੇ।

ਹੁਣ ਅੰਗਰੇਜ਼ਾਂ ਨੂੰ ਖਾਲਸਾ ਫੌਜ ਤੋਂ ਬਹੁਤਾ ਖਤਰਾ ਨਹੀਂ ਸੀ ਦਿਸਦਾ ਫਿਰ ਕਮਾਂਡਰ ਇਨ ਚੀਫ ਤੇਜ ਸਿੰਘ ਤਾਂ ਉਹਨਾਂ ਦੇ ਤਲਵੇ ਚਟਦਾ ਫਿਰਦਾ ਸੀ। ਉਸ ਨੂੰ ਸਿਆਲਕੋਟ ਦਾ ਰਾਜਾ ਬਣਾਉਣ ਦੀਆਂ ਗੱਲਾਂ ਹੋਣ ਲਗੀਆਂ। ਤੇਜਾ ਸਿੰਘ ਉਚੀਆਂ ਹਵਾਵਾਂ ਵਿਚ ਹੋ ਗਿਆ ਸੀ। ਸਿੱਖ ਫੌਜ ਦੇ ਹੋਰ ਜਰਨੈਲ ਵੀ ਅੰਗਰੇਜ਼ਾਂ ਨੇ ਆਪਣੀ ਮਰਜ਼ੀ ਦੇ ਹੀ ਬਣਾਏ ਸਨ। ਇਸ ਦੇ ਨਾਲ ਹੀ ਉਹਨਾਂ ਉਪਰ ਵੀ ਨਜ਼ਰ ਰਖੀ ਜਾਂਦੀ ਸੀ।

ਤੇਜ ਸਿੰਘ ਲਾਲ ਸਿੰਘ ਤੋਂ ਬਹੁਤ ਤਿੜਿਆ ਬੈਠਾ ਸੀ ਕਿਉਂ ਕਿ ਖਾਲਸਾ ਫੌਜ ਦੀ ਹਾਰ ਦੀ ਸਾਰੀ ਜ਼ਿੰਮੇਵਾਰੀ ਉਸ ਨੇ ਤੇਜ ਸਿੰਘ ਸਿਰ ਪਾ ਰਿਹਾ ਸੀ। ਭਾਵੇਂ ਇਸ ਦੇ ਹੁਣ ਬਹੁਤੇ ਮਹਿਨੇ ਨਹੀਂ ਸਨ ਪਰ ਤੇਜ ਸਿੰਘ ਨੇ ਲਾਲ ਸਿੰਘ ਦੇ ਖਿਲਾਫ ਅੰਗਰੇਜ਼ਾਂ ਦੇ ਕੰਨ ਭਰਨੇ ਸ਼ੁਰੂ ਕਰ ਦਿਤੇ। ਰਾਣੀ ਜਿੰਦਾਂ ਨਾਲ ਲਾਲ ਸਿੰਘ ਦੀ ਨੇੜਤਾ ਨਾਲ ਤਾਂ ਉਹ ਪਹਿਲਾਂ ਤੋਂ ਹੀ ਈਰਖਾ ਕਰਦਾ ਆਇਆ ਸੀ। ਹੈਨਰੀ ਲਾਰੰਸ ਨੇ ਵੀ ਲਾਲ ਸਿੰਘ ਦਾ ਵਤੀਰਾ ਬਹੁਤਾ ਪਸੰਦ ਨਹੀਂ ਸੀ ਆ ਰਿਹਾ। ਹੈਨਰੀ ਕਈ ਵਾਰ ਅਜਿਹੇ ਹੁਕਮ ਦੇ ਦਿੰਦਾ ਕਿ ਲਾਲ ਸਿੰਘ ਲਈ ਮੰਨਣੇ

ਮੁਸ਼ਕਲ ਹੋ ਜਾਂਦੇ ਤੇ ਉਹ ਛਟਪਟਾ ਕੇ ਰਹਿ ਜਾਂਦਾ। ਹੈਨਰੀ ਨੂੰ ਇਹ ਤਾਂ ਪਤਾ ਹੀ ਸੀ ਕਿ ਰਾਣੀ ਜਿੰਦਾਂ ਉਹਨਾਂ ਦੀ ਲਹੌਰ ਵਿਚ ਹਾਜ਼ਰੀ ਤੋਂ ਔਖੀ ਸੀ, ਹੁਣ ਉਹ ਲਾਲ ਸਿੰਘ ਨੂੰ ਵੀ ਜਿੰਦਾਂ ਨਾਲ ਜੋੜ ਕੇ ਦੇਖਣ ਲਗਦਾ। ਹੌਲੀ ਹੌਲੀ ਲਾਲ ਸਿੰਘ ਹੈਨਰੀ ਲਾਰੰਸ ਦੀਆਂ ਅੱਖਾਂ ਵਿਚ ਰੜਕਣ ਲਗਿਆ ਤੇ ਲਾਲ ਸਿੰਘ ਵੀ ਕੁਝ ਕੁ ਵਿਦਰੋਹੀ ਰੁਖ ਅਪਣਾਉਣ ਲਗ ਪਿਆ।

ਇਹਨਾਂ ਦਿਨਾਂ ਵਿਚ ਹੀ ਦੋ ਕੁ ਘਟਨਾਵਾਂ ਹੋਰ ਵਾਪਰੀਆਂ ਜਿਹੜੀਆਂ ਲਾਲ ਸਿੰਘ ਦੀ ਲਈ ਨਵੀਂ ਤਕਦੀਰ ਲਿਖਣ ਲਗੀਆਂ। ਪਹਿਲੀ ਘਟਨਾ ਸੀ ਕਾਂਗੜੇ ਦੇ ਕਿਲ੍ਹੇਦਾਰ ਦਾ ਵਿਦਰੋਹ। ਜਦੋਂ ਕਾਂਗੜੇ ਦੇ ਕਿਲ੍ਹੇਦਾਰ ਸੁੰਦਰ ਸਿੰਘ ਤੋਂ ਕਿਲ੍ਹੇ ਦਾ ਕਬਜ਼ਾ ਮੰਗਿਆ ਗਿਆ ਤਾਂ ਉਸ ਨੇ ਨਾਂਹ ਕਰ ਦਿਤੀ। ਮੇਜਰ ਹੈਨਰੀ ਲਾਰੰਸ ਨੂੰ ਆਪ ਫੌਜ ਲੈ ਕੇ ਕਾਂਗੜੇ ਜਾਣਾ ਪਿਆ ਤੇ ਕਿਲ੍ਹੇ ਦੇ ਕਬਜ਼ੇ ਲਈ ਭਾਰੀ ਲੜਾਈ ਕਰਨੀ ਪਈ। ਇਸੇ ਕਿਲ੍ਹੇਦਾਰ ਪਿੱਛੇ ਲਾਲ ਸਿੰਘ ਦਾ ਹੱਥ ਸਮਝਿਆ ਜਾਣ ਲਗਿਆ। ਦੂਜੀ ਘਟਨਾ ਕਸ਼ਮੀਰ ਦੇ ਕਬਜ਼ੇ ਵੇਲੇ ਵਾਪਰ ਗਈ। ਕਸ਼ਮੀਰ ਦਾ ਗਵਰਨਰ ਸ਼ੇਖ ਇਮਾਮੁਦੀਨ ਨੇ ਰਾਜਾ ਗੁਲਾਬ ਸਿੰਘ ਨੂੰ ਕਸ਼ਮੀਰ ਦਾ ਕਬਜ਼ਾ ਦੇਣ ਤੋਂ ਇਨਕਾਰ ਕਰ ਦਿਤਾ। ਇਥੇ ਵੀ ਹੈਨਰੀ ਲਾਰੰਸ ਨੂੰ ਫੌਜ ਲੈ ਕੇ ਜਾਣਾ ਪਿਆ। ਗਵਰਨਰ ਸ਼ੇਖ ਇਮਾਮੁਦੀਨ ਇੰਨੀ ਫੌਜ ਦੇਖ ਕੇ ਡਰ ਗਿਆ ਤੇ ਬਿਨਾਂ ਲੜਾਈ ਕੀਤੇ ਕਸ਼ਮੀਰ ਦਾ ਕਬਜ਼ਾ ਦੇ ਦਿਤਾ। ਜਦ ਉਸ ਨੂੰ ਸਜ਼ਾ ਦੇਣ ਦੀਆਂ ਗੱਲਾਂ ਹੋਣ ਲਗੀਆਂ ਤਾਂ ਉਸ ਨੇ ਇਕ ਚਿੱਠੀ ਦਿਖਾ ਦਿਤੀ ਕਿ ਉਸ ਨੂੰ ਲਾਲ ਸਿੰਘ ਨੇ ਕਬਜ਼ਾ ਦੇਣ ਤੋਂ ਰੋਕਿਆ ਸੀ। ਹੈਨਰੀ ਲਾਰੰਸ ਤਾਂ ਪਹਿਲਾਂ ਹੀ ਲਾਲ ਸਿੰਘ ਦੇ ਖਿਲਾਫ ਸਬੂਤ ਲੱਭ ਰਿਹਾ ਸੀ।

ਲਾਲ ਸਿੰਘ ਨੂੰ ਕੈਦ ਕਰ ਲਿਆ ਗਿਆ। ਸੰਖੇਪ ਜਿਹਾ ਮੁਕੱਦਮਾ ਚਲ ਕੇ ਉਸ ਨੂੰ ਮੌਤ ਦੀ ਸਜ਼ਾ ਸੁਣਾ ਦਿਤੀ ਗਈ। ਇਸ ਨਾਲ ਚਾਰੇ ਪਾਸੇ ਹੀ ਹੰਗਾਮਾ ਜਿਹਾ ਹੋ ਗਿਆ। ਜਿਹੜੇ ਲੋਕ ਪਹਿਲਾਂ ਲਾਲ ਸਿੰਘ ਨੂੰ ਗੱਦਾਰ ਕਹਿੰਦੇ ਸਨ ਉਹਨਾਂ ਦੇ ਵਿਚਾਰ ਬਦਲਣ ਲਗੇ। ਅੰਗਰੇਜ਼ਾਂ ਨੂੰ ਲਗਿਆ ਕਿ ਅਜਿਹੇ ਹਾਲਾਤ ਵਿਚ ਲਾਲ ਸਿੰਘ ਉਹਨਾਂ ਦਾ ਕੌਮੀ ਨਾਇਕ ਹੀ ਨਾ ਬਣ ਜਾਵੇ। ਉਹਨਾਂ ਨੇ ਥੋੜੀ ਜਿਹੀ ਪੈਨਸ਼ਨ ਦੇ ਕੇ ਲਾਲ ਸਿੰਘ ਨੂੰ ਦੇਸ਼ ਨਿਕਾਲਾ ਦੇ ਦਿਤਾ। ਲਾਲ ਸਿੰਘ ਪੰਜਾਬ ਛੱਡ ਕੇ ਡੇਹਰਾਦੂਨ ਚਲੇ ਗਿਆ ਜਿਥੇ ਉਸ ਦੇ ਰਿਸ਼ਤੇਦਾਰ ਰਹਿੰਦੇ ਸਨ।

ਲਾਲ ਸਿੰਘ ਚਲੇ ਗਿਆ, ਰਾਣੀ ਜਿੰਦਾਂ ਇਕ ਵਾਰ ਫਿਰ ਇਕੱਲੀ ਰਹਿ ਗਈ। ਇਕ ਵਾਰ ਫਿਰ ਉਹ ਬੇਵਸ ਹੋਈ ਖੜੀ ਸੀ। ਨਾ ਉਹ ਲਾਲ ਸਿੰਘ ਨੂੰ ਰੋਕ ਸਕੀ ਤੇ ਨਾ ਹੀ ਕੁਝ ਹੋਰ ਕਰ ਸਕੀ। ਉਸ ਰਾਤ ਉਸ ਦੀ ਰਾਤ ਨੀਂਦ ਹਰਾਮ ਹੋਈ ਪਈ ਸੀ। ਮੋਤੀਆ ਉਸ ਕੋਲ ਆ ਕੇ ਬੈਠ ਜਾਂਦੀ। ਉਸ ਦੇ ਵਾਲਾਂ ਵਿਚ ਉਂਗਲਾਂ ਫੇਰਦੀ ਬੋਲਦੀ,

"ਰਾਣੀ ਜੀ, ਹੁਣ ਤਕ ਦਿਲ ਪੱਥਰ ਦਾ ਹੋ ਜਾਣਾ ਚਾਹੀਦਾ ਏ।"

"ਮੋਤੀਆ, ਇਹ ਦਿਲ ਤਾਂ ਪੱਥਰ ਹੋ ਚੁਕਿਆ ਏ ਪਰ ਫਿਰ ਵੀ ਦੁਖਦਾ ਏ। ਇਕ ਲਾਲ ਸਿੰਘ ਈ ਤਾਂ ਸੀ ਜਿਸ ਤੇ ਸਾਨੂੰ ਭਰੋਸਾ ਸੀ। ਪਤਾ ਨਹੀਂ ਆਉਣ ਵਾਲੇ ਕੱਲ ਨੂੰ ਸਾਡੇ ਨਾਲ ਕੀ ਹੋਵੇਗਾ? ...ਸਾਡੇ ਬੱਚੇ ਨਾਲ ਕੀ ਹੋਵੇਗਾ? ...ਇਸ ਦਰਬਾਰ ਦਾ ਕੀ ਬਣੇਂਗਾ? ...ਦੀਵਾਨ ਦੀਨਾ ਨਾਥ ਜੀ ਵੀ ਡਰੇ ਫਿਰਦੇ ਨੇ। ...ਇਹ ਫਿਰੰਗੀ ਹੁਣ ਭਲੀ ਨਹੀਂ ਗੁਜਾਰਨ ਲਗੇ!"

"ਰਾਣੀ ਜੀ, ਰਾਣੀ ਦੁਖਨੋ ਜੀ ਦੀ ਭਰਜਾਈ ਠੀਕ ਕਹਿੰਦੀ ਸੀ।"

"ਮੋਤੀਆ, ਅਸੀਂ ਸੋਚ ਰਹੇ ਹਾਂ ਕਿ ਕੁਝ ਕਰਨਾ ਚਾਹੀਦਾ ਏ।"

"ਰਾਣੀ ਜੀ, ਪੰਜਾਬ ਦੇ ਸਾਰੇ ਮਰਦ ਤਾਂ ਮਰਦਾਨਗੀ ਗੰਵਾਈ ਬੈਠੇ ਨੇ, ਵੱਡੇ ਵੱਡੇ ਸਰਦਾਰ ਪੂਛਾਂ ਲੁਕੋਂਦੇ ਫਿਰਦੇ ਨੇ।"

ਮੋਤੀਆ ਨੇ ਕਿਹਾ। ਕਹਿਣ ਨੂੰ ਤਾਂ ਉਸ ਨੇ ਕਹਿ ਦਿਤਾ ਪਰ ਅੰਦਰੋਂ ਡਰਨ ਲਗ ਪਈ ਕਿ ਕਿਤੇ ਰਾਣੀ ਖਫਾ ਹੀ ਨਾ ਹੋ ਜਾਵੇ। ਅਜ ਕਲ ਰਾਣੀ ਦਾ ਮਨ ਘੜੀ ਵਿਚ ਤੋਲਾ ਤੇ ਘੜੀ ਵਿਚ ਮਾਸਾ ਵਾਂਗ ਹੋਇਆ ਪਿਆ ਸੀ, ਬੈਚੈਨ ਜਿਉਂ ਰਹਿੰਦੀ ਸੀ। ਰਾਣੀ ਜਿੰਦਾਂ ਚੁੱਪ ਰਹੀ। ਉਸ ਨੂੰ ਮੋਤੀਆ ਦੀ ਗੱਲ ਸਹੀ ਜਾਪ ਰਹੀ ਸੀ। ਕੁਝ ਦੇਰ ਬਾਅਦ ਮੰਗਲਾ ਵੀ ਉਸ ਕੋਲ ਆ ਬੈਠੀ। ਮੰਗਲਾ ਮਹਾਂਰਾਜੇ ਦੇ ਸੌਣ ਕਮਰੇ ਵਿਚੋਂ ਆ ਰਹੀ ਸੀ। ਅਜ ਮਹਾਂਰਾਜਾ ਵੀ ਸੌਂ ਨਹੀਂ ਸੀ ਰਿਹਾ। ਮੰਗਲਾ ਆ ਕੇ ਦਸਣ ਲਗੀ,

"ਰਾਣੀ ਜੀ, ਬੜੀ ਮੁਸ਼ਕਲ ਨਾਲ ਸੁੱਤੇ ਨੇ ਦੁੱਲਾ ਜੀ, ਕੱਲ ਵਾਂਗ ਈ ਦੇਖੀ ਜਾਂਦੇ ਸੀ, ਮੈਂ ਪੁੱਛਦੀ ਤਾਂ ਹੱਸ ਪੈਂਦੇ, ਕੁਝ ਦਸਦੇ ਨਹੀਂ ਸੀ।"

"ਮੰਗਲਾ, ਉਹ ਵੀ ਕੀ ਕਰੇ ਨਿਕੀ ਜਿਹੀ ਜਿੰਦੜੀ ਤੇ ਦੁਖੜੇ ਪਹਾੜ ਜਿੱਡੇ!"

ਕਹਿੰਦੀ ਹੋਈ ਰਾਣੀ ਦਾ ਰੋਣ ਨਿਕਲ ਗਿਆ। ਉਸ ਨੇ ਅੱਖਾਂ ਪੂੰਝੀਆਂ ਤੇ ਫਿਰ ਬੋਲੀ,

"ਹਾਲੇ ਹੋਰ ਪਤਾ ਨਹੀਂ ਕੀ ਕੀ ਦੇਖਣ ਵਾਲਾ ਏ, ਕੱਲ ਫਕੀਰ ਨੂਰੁਦੀਨ ਜੀ ਵੀ ਆਏ ਸਨ, ਕਹਿੰਦੇ ਸਨ ਕਿ ਹਾਲੇ ਪੰਜਾਬੀਆਂ ਦੀਆਂ ਆਫਤਾਂ ਘਟੀਆਂ ਨਹੀਂ, ਹਾਲੇ ਹੋਰ ਬੁਰੇ ਦਿਨ ਆਉਣਗੇ, ਅਸੀਂ ਕਿਹਾ ਕਿ ਫਕੀਰ ਜੀ ਇਸ ਤੋਂ ਬੁਰੇ ਕੀ ਹੋ ਸਕਦੇ ਨੇ ਤਾਂ ਕਹਿੰਦੇ ਰੱਬ ਦਾ ਅੰਤ ਕਿਹਨੇ ਦੇਖਿਆ ਏ, ਅਸੀਂ ਕਿਹਾ ਫਕੀਰ ਜੀ ਡਰਾਓ ਨਾ!"

ਕਹਿੰਦੀ ਹੋਈ ਰਾਣੀ ਫਿਰ ਰੋਣ ਲਗੀ। ਮੰਗਲਾ ਤੇ ਮੋਤੀਆ ਉਸ ਨੂੰ ਦਿਲਾਸਾ ਦਿੰਦੀਆਂ ਰਹੀਆਂ। ਮੰਗਲਾ ਨੇ ਕਿਹਾ,

"ਇਹ ਫਿਰੰਗੀ ਜਿੰਨੇ ਦੇਖਣ ਨੂੰ ਸੋਹਣੇ ਨੇ ਦਿਲ ਦੇ ਓਨੇ ਈ ਕਾਲ਼ੇ ਨੇ।"

ਮੰਗਲਾ ਤੋਂ ਬਾਅਦ ਮੋਤੀਆ ਨੇ ਵੀ ਅੰਗਰੇਜ਼ਾਂ ਬਾਰੇ ਕੁਝ ਕਿਹਾ ਪਰ ਰਾਣੀ ਆਪਣੇ ਹੀ ਖਿਆਲਾਂ ਵਿਚ ਗਵਾਚੀ ਰਹੀ ਤੇ ਕੁਝ ਦੇਰ ਬਾਅਦ ਬੋਲੀ,

"ਗਵਰਨਰ ਜਨਰਲ ਆਇਆ ਸੀ ਤੇ ਕਿੰਨੀਆਂ ਵਧੀਆ ਗੱਲਾਂ ਕਰਦਾ ਸੀ, ਕਹਿਣ ਲਗਿਆ ਕਿ ਰਾਣੀ ਸਾਹਿਬਾ, ਸਾਡਾ ਮਕਸਦ ਪੰਜਾਬ ਵਿਚ ਅਮਨ ਬਹਾਲ ਕਰਨਾ ਏ, ਕਹਿੰਦਾ ਕਿ ਸਾਡਾ ਮਤਲਬ ਮਹਾਂਰਾਜੇ ਦੀ ਦੇਖਭਾਲ ਕਰਨਾ ਏ ਅਸੀਂ ਕਦੇ ਵੀ ਪੰਜਾਬ ਨੂੰ ਆਪਣੇ ਅਧੀਨ ਨਹੀਂ ਲਿਆਉਣਾ ਚਾਹੁੰਦੇ, ਅਸੀਂ ਤਾਂ ਬੇਮੁਹਾਰੀ ਖਾਲਸਾ ਫੌਜ ਨੂੰ ਸੋਧਣਾ ਸੀ ਉਸ ਤੋਂ ਬਾਅਦ ਅਸੀਂ ਪੰਜਾਬ ਦੀ ਕਿਸੇ ਗੱਲ ਵਿਚ ਦਖਲ ਨਹੀਂ ਦੇਵਾਂਗੇ ਪਰ ਹੁਣ ਦੇਖੋ ਇਹ ਹੈਨਰੀ ਲਾਰੰਸ ਕਿਵੇਂ ਘੋਖਾਂ ਰਖਦਾ ਏ, ਪਤਾ ਨਹੀਂ ਮਹਿਲਾਂ ਵਿਚ ਉਸ ਨੇ ਕਿੰਨੇ ਕੁ ਸੂਹੀਏ ਛੱਡ ਰੱਖੇ ਨੇ ਜਿਵੇਂ ਅਸੀਂ ਕੋਈ ਗੁਨਾਹਗਾਰ ਹੋਈਏ।"

"ਰਾਣੀ ਜੀ, ਦੇਖ ਲਓ ਰਾਜਾ ਜੀ ਨਾਲ ਕੀ ਕੀਤੀ ਏ ਲਾਰੰਸ ਨੇ।"

"ਮੋਤੀਆ, ਇਹਦਾ ਕੱਖ ਨਾ ਰਹੇ, ਏਸ ਬੇਈਮਾਨ ਲਾਰੰਸ ਦਾ, ਉਹਨੇ ਇਹ ਜਾਣ ਬੁਝ ਕੇ ਕੀਤਾ ਏ, ਉਹਨੂੰ ਪਤਾ ਸੀ ਕਿ ਰਾਜਾ ਜੀ ਸਾਡੇ ਵਿਸ਼ਵਾਸ ਪਾਤਰ ਨੇ।"

ਫਿਰ ਰਾਣੀ ਦੋਨਾਂ ਗੋਲੀਆਂ ਨੂੰ ਲੈ ਕੇ ਡੇਰਾ ਸਾਹਿਬ ਗੁਰਦਵਾਰੇ ਮੱਥਾ ਟੇਕਣ ਤੁਰ ਪਈ।...

ਹੁਣ ਅੰਗਰੇਜ਼ ਸ਼ਹਿਰ ਦਾ ਹਿੱਸਾ ਬਣਦੇ ਜਾ ਰਹੇ ਸਨ। ਹਿੰਦੁਸਤਾਨੀ ਸਿਪਾਹੀ ਹਮਕੋ-ਤੁਮਕੋ ਕਰਦੇ ਆਮ ਦੇਖੇ ਜਾ ਸਕਦੇ ਸਨ। ਇਵੇਂ ਹੀ ਗੋਰਾ ਰੰਗ ਵੀ ਦੇਖਣ ਨੂੰ ਮਿਲ ਜਾਂਦਾ ਸੀ। ਕਈ ਅੰਗਰੇਜ਼ ਲਹੌਰ ਦੇ ਬਜ਼ਾਰਾਂ ਵਿਚ ਖਰੀਦੋ-ਫ਼ੋਕਤ ਕਰਨ ਵੀ ਚਲੇ ਜਾਇਆ ਕਰਦੇ। ਆਮ ਲੋਕਾਂ ਵਿਚ ਉਹਨਾਂ ਦੀਆਂ ਗੱਲਾਂ ਹੁੰਦੀਆਂ ਰਹਿੰਦੀਆਂ। ਕਿਤੇ ਵੀ ਮੌਕਾ ਮਿਲਦਾ ਤਾਂ ਨਵੀਂ ਸਥਿਤੀ ਬਾਰੇ ਗੱਲਾਂ ਕਰਨ ਲਈ ਲੋਕ ਇਕੱਠੇ ਹੋ ਜਾਂਦੇ। ਵੱਡੇ ਬਾਜ਼ਾਰ ਵਿਚੋਂ ਪਰਵੇਜ਼ ਸ਼ਾਹ ਦੀ ਦੁਕਾਨ ਦੇ ਨਾਲ ਹੀ ਇਕ ਗਲੀ ਨਿਕਲਦੀ ਸੀ ਜਿਹੜੀ ਦੂਜੇ ਪਾਸੇ ਇਕ ਚੌਂਕ ਨੂੰ ਜਾ ਮਿਲਦੀ। ਇਸ ਚੌਂਕ ਵਿਚ ਇਕ ਮਸਜਿਸ ਸੀ। ਵੱਡੇ ਬਜ਼ਾਰ ਦੇ ਸਾਰੇ ਲੋਕ ਜੁੰਮੇ ਦੀ ਨਮਾਜ਼ ਪੜ੍ਹਨ ਇਸ ਮਸਜਿਦ ਵਿਚ ਆਉਂਦੇ। ਇਸ ਚੌਂਕ ਦੇ ਚੜ੍ਹਦੇ ਪਾਸੇ ਦੀ ਗਲ਼ੀ ਵਿਚ ਯਾਕੂਬ ਅਲੀ ਦੀ ਹਵੇਲੀ ਸੀ। ਹਵੇਲੀ ਦੀ ਇਕ ਬੈਠਕ ਦਾ ਦਰਵਾਜ਼ਾ ਬਾਹਰ ਵਲ ਖੁਲ੍ਹਦਾ ਸੀ। ਇਹ ਬੂਹਾ ਆਮ ਤੋਰ ਤੇ ਖੁਲ੍ਹਾ ਹੀ ਹੁੰਦਾ, ਖਾਸ ਕਰਕੇ ਜੁੰਮੇ ਵਾਲੇ ਦਿਨ। ਯਾਕੂਬ ਅਲੀ ਦਾ ਲੱਕੜ ਦਾ ਵੱਡਾ ਅਟਾਲ ਸੀ ਜਿਸ ਨੂੰ ਉਸ ਦੇ ਦੋਵੇਂ ਪੁੱਤਰ ਸੰਭਾਲਦੇ ਸਨ। ਜੁੰਮੇ ਦੀ ਨਮਾਜ਼ ਅਦਾ ਕਰਨ ਤੋਂ ਬਾਅਦ ਕੁਝ ਲੋਕ ਯਾਕੂਬ ਅਲੀ ਦੀ ਬੈਠਕ ਵਿਚ ਚਲੇ ਜਾਂਦੇ ਤੇ ਦੇਰ ਤਕ ਬੈਠੇ ਗੱਲਾਂ ਕਰਦੇ ਰਹਿੰਦੇ।

ਉਸ ਦਿਨ ਕਪੜੇ-ਭੇਵੀਂ ਬਾਰਸ਼ ਹੋ ਰਹੀ ਸੀ। ਕਈ ਦਿਨਾਂ ਦੀ ਗਰਮੀ ਤੋਂ ਬਾਅਦ ਬਾਰਸ਼ ਬਹੁਤ ਚੰਗੀ ਲਗ ਰਹੀ ਸੀ ਫਿਰ ਵੀ ਕਪੜੇ ਭਿੱਜਣ ਤੋਂ ਹਰ ਕੋਈ ਡਰਦਾ ਸੀ। ਪਰਵੇਜ਼ ਸ਼ਾਹ, ਜ਼ੁਵੈਰ ਖਾਨ, ਇਨਾਇਤ ਅਲੀ, ਆਮਿਰ ਮਲਿਕ ਇਕੱਠੇ ਹੀ 'ਬਾਲ ਏਕਮ ਸਲਾਮ' ਆਖਦੇ ਬੈਠਕ ਵਿਚ ਆ ਵੜੇ। ਯਾਕੂਬ ਅਲੀ ਨੇ ਵੀ ਖੜੇ ਹੋ ਕੇ ਉਹਨਾਂ ਦਾ ਸਵਾਗਤ ਕੀਤਾ, ਜਿਵੇਂ ਉਹਨਾਂ ਨੂੰ ਉਡੀਕ ਹੀ ਰਿਹਾ ਹੋਵੇ। ਸਾਰੇ ਹੀ ਕੁਰਸੀਆਂ ਉਪਰ ਸਜ ਗਏ। ਨੌਕਰਾਂ ਨੇ ਉਹਨਾਂ ਦੇ ਵਿਚਕਾਰ ਲੰਮੀ ਨੜੀ ਵਾਲਾ ਹੁੱਕਾ ਲਿਆ ਕੇ ਰੱਖ ਦਿਤਾ। ਵਾਰੀ ਵਾਰੀ ਗੁੜ-ਗੁੜ ਕਰਦੇ ਨਵੇਂ ਪਏ ਮੀਂਹ ਦੀ ਤਰੀਫ ਕਰਨ ਲਗੇ। ਜ਼ੁਵੈਰ ਖਾਨ ਅਚਾਨਕ ਬੋਲਿਆ,

"ਲਓ ਜੀ, ਲਾਲ ਸਿੰਘ ਦਾ ਵੀ ਫਾਤਿਆ ਪੜ੍ਹਿਆ ਗਿਆ।"

"ਖਾਨ ਸਾਬ, ਬਚ ਗਿਆ ਉਹ ਤਾਂ, ਸਿੱਖਾ-ਸ਼ਾਹੀ ਹੁੰਦੀ ਤਾਂ ਸਿਰ ਕਲਮ ਕਰ ਦਿਤਾ ਜਾਂਦਾ!"

"ਸ਼ਾਹ ਜੀ, ਸਿੱਖਾ-ਸ਼ਾਹੀ ਨੇ ਬਥੇਰੇ ਸਿਰ ਕਲਮ ਕਰ ਲਏ, ਕਸਰ ਬਚੀ ਕੋਈ!"

"ਦੇਖੋ ਜੀ, ਹੁਣ ਸਿੱਖਾ-ਸ਼ਾਹੀ ਕਿੱਥੇ ਰਹਿ ਗਈ।"

"ਬਥੇਰੀ ਦੇਖੀ ਜੀ ਸਿੱਖਾ-ਸ਼ਾਹੀ ਵੀ, ਬਥੇਰੀ ਝੱਲ ਲਈ, ਅੱਤ ਕਰ ਦਿਤੀ ਇਹਨਾਂ ਨੇ! ...ਅਸਲ ਵਿਚ ਇਹ ਕੌਮ ਰਾਜ ਕਰਨ ਦੇ ਕਾਬਲ ਈ ਨਹੀਂ, ਇਹ ਤਾਂ ਇਕ ਦੂਜੇ ਦਾ ਗੱਲ਼ ਕੱਟਣ ਵਾਲੀ ਕੌਮ ਏ।"

"ਮਲਿਕ ਸਾਬ, ਇਹ ਗੱਲ ਨਹੀਂ, ਅਸਲ ਵਿਚ ਰਾਜ ਕਰਨਾ ਇਹਨਾਂ ਦੇ ਖ਼ੂਨ ਵਿਚ ਹਾਲੇ ਜਜ਼ਬ ਨਹੀਂ ਸੀ ਹੋਇਆ, ਇਹ ਰੀਸਾਂ ਕਰਦੇ ਸੀ ਮੁਗਲਾਂ ਦੀਆਂ। ਠੀਕ ਏ ਰਣਜੀਤ ਸਿੰਘ ਰਾਜ ਕਰ ਗਿਆ ਜਿੰਨਾ ਕੁ ਕਰ ਗਿਆ ਪਰ ਆਪਣਾ ਜਾਨਸ਼ੀਨ ਪੈਦਾ ਨਹੀਂ ਕਰ ਸਕਿਆ, ...ਮੁਗਲਾਂ ਵਾਲੀ ਇਕ ਵੀ ਖੂਬੀ ਨਹੀਂ ਸੀ ਉਹਦੇ ਵਿਚ ਪਰ ਰੀਸਾਂ ਓਹਨਾਂ ਦੀਆਂ ਕਰਦਾ ਸੀ।"

"ਦੇਖੋ ਜੀ, ਇਹ ਮਹਜ਼ਬ ਈ ਭੈੜਾ ਏ, ਐਵੇਂ ਨਹੀਂ ਇਹਨਾਂ ਨੂੰ ਕਾਫਰ ਕਿਹਾ ਜਾਂਦਾ।"

"ਓ ਰਹਿਮਤ ਅਲੀ, ਮਜ਼ਬ ਦੀ ਗੱਲ ਨਹੀਂ ਇਹਦੇ ਵਿਚ ਕੋਈ, ਇਹ ਤਾਂ ਬੰਦਿਆਂ ਦੀ ਗੱਲ ਏ, ਮੁਗਲਾਂ ਵਿਚ ਬਥੇਰਾ ਕੁਝ ਹੋਇਆ ਏ, ਅਸਲ ਵਿਚ ਸਾਨੂੰ ਇਹ ਲੋਕ ਬਹੁਤੇ ਬੁਰੇ ਤਾਂ ਲਗਦੇ ਨੇ ਕਿ ਪੰਜਾਬ ਦੇ ਇਤਹਾਸ ਵਿਚ ਮੁਸਲਮਾਨਾਂ ਨੇ ਹੀ ਰਾਜ ਕੀਤਾ ਏ ਤੇ ਅਸੀਂ ਕਿਸੇ ਹੋਰ ਮਜ਼ਬ ਦਾ ਰਾਜ ਕਿਵੇਂ ਦੇਖ ਸਕਦੇ ਹਾਂ।"

ਯਾਕੂਬ ਅਲੀ ਉਹਨਾਂ ਵਿਚੋਂ ਉਮਰ ਵਿਚ ਵੱਡਾ ਸੀ ਤੇ ਸਾਰੇ ਉਸ ਦੀ ਗੱਲ ਨੂੰ ਧਿਆਨ ਨਾਲ ਸੁਣਦੇ ਸਨ। ਉਸ ਦੀ ਗੱਲ 'ਤੇ ਰਹਿਮਤ ਅਲੀ ਕਹਿਣ ਲਗਿਆ,

"ਮੀਆਂ ਜੀ, ਤੁਸੀਂ ਠੀਕ ਕਹਿੰਦੇ ਓ ਪਰ ਇਹਨਾਂ ਨੇ ਮੁਸਲਮਾਨਾਂ ਨਾਲ ਬਹੁਤ ਜ਼ਿਆਦਤੀਆਂ ਕੀਤੀਆਂ ਨੇ। ਰਣਜੀਤ ਸਿੰਘ ਦਾ ਜਿਸ ਮੁਸਲਮਾਨਣੀ ਉਪਰ ਦਿਲ ਆ ਜਾਂਦਾ ਸੀ ਚੁੱਕ ਕੇ ਆਪਣੇ ਹਰਮ ਵਿਚ ਪਾ ਲੈਂਦਾ ਸੀ।"

"ਨਹੀਂ ਰਹਿਮਤ ਅਲੀ, ਇਹ ਜਿਹੜੀਆਂ ਹਰਮ ਵਿਚ ਪਾਈਆਂ ਇਸ ਕਿਸੇ ਇਜ਼ਤਦਾਰ ਕਬੀਲੇ ਵਿਚੋਂ ਨਹੀਂ ਸਨ, ਰੰਡੀਆਂ ਔਰਤਾਂ ਨਾਲ ਵਿਆਹ ਕਰਕੇ ਜਾਂ ਹਰਮ ਵਿਚ ਪਾ ਕੇ ਕੋਈ ਬੰਦਾ ਵੱਡਾ ਨਹੀਂ ਬਣ ਜਾਂਦਾ। ਰਣਜੀਤ ਸਿੰਘ ਵਿਚ ਬਾਕੀ ਦੇ ਰਜਿਆਂ ਵਾਲੇ ਈ ਗੁਣ-ਨੁਕਸ ਸਨ।"

"ਮੇਰੇ ਬਾਬਾ ਜਾਨ ਸਨ, ਅੱਲਾ ਜੱਨਤ ਨਸੀਬ ਕਰੇ ਉਹਨਾਂ ਨੂੰ, ਦਸਦੇ ਹੁੰਦੇ ਸਨ ਕਿ ਰਣਜੀਤ ਸਿੰਘ ਨੇ ਵੀ ਸਾਡੇ ਮੁਸਲਮਾਨਾਂ ਉਪਰ ਪਹਿਲੀਆਂ ਵਿਚ ਬਹੁਤ ਜ਼ੁਲਮ ਕੀਤਾ ਏ, ਬਹੁਤ ਸਾਰੇ ਨਹੱਕੇ ਲੋਕਾਂ ਨੂੰ ਮਾਰਿਆ ਸੀ।"

"ਇਹ ਸਾਰੇ ਰਾਜਿਆਂ ਦਾ ਕੰਮ ਹੁੰਦਾ ਏ, ਆਪਣੇ ਵਿਰੋਧੀਆਂ ਨਾਲ ਇਵੇਂ ਹੀ ਕਰਦੇ ਨੇ।"

"ਅਸੀਂ ਤਾਂ ਉਹਨਾਂ ਦੇ ਵਿਰੋਧੀ ਸੀਗੇ ਹੀ, ਰੋਟੀ-ਬੇਟੀ ਦੀ ਸਾਡੀ ਸਾਂਝ ਨਹੀਂ, ਮਜ਼ਬ ਵਿਚ ਸਾਡੀ ਕੋਈ ਨੇੜਤਾ ਨਹੀਂ, ਏਹਨਾਂ ਨਾਲੋਂ ਤਾਂ ਫਿਰੰਗੀ ਪੰਜਾਹ ਗੱਲਾਂ ਵਿਚ ਸਾਡੇ ਨੇੜੇ ਨੇ, ਗੋਕਾ ਉਹ ਖਾਂਦੇ ਨੇ, ਆਖਰੀ ਮੰਜ਼ਲ ਉਹਨਾਂ ਦੀ ਵੀ ਸਾਡੇ ਵਾਂਗ ਕਬਰ ਏ, ਸੁਣਿਆਂ ਏ ਰੋਜ਼ੇ ਵੀ ਰਖਦੇ ਨੇ।"

"ਮੈਂ ਤੁਹਾਨੂੰ ਸੱਚੀ ਗੱਲ ਦਸਾਂ, ਮੈਂ ਤਾਂ ਸਦਾ ਈ ਫਿਰੰਗੀਆਂ ਦੀ ਜਿੱਤ ਲਈ ਦੁਆਵਾਂ ਮੰਗੀਆਂ, ਹੁਣ ਤੁਸੀਂ ਆਪ ਦੇਖੋ ਜਿੱਦਣ ਦੇ ਫਿਰੰਗੀ ਆਏ ਨੇ ਲਹੌਰ ਵਿਚ ਕਿੰਨਾ ਅਮਨ ਏ, ਜਿਹੜੇ ਆਹ ਕੁਝ ਹਾਦਸੇ ਹੋਏ ਨੇ ਇਹ ਵੀ ਹਿੰਦੂਆਂ ਦੇ ਆਪ ਖੜੇ ਕੀਤੇ ਹੋਏ ਨੇ।"

"ਅਮਿਰ ਮਲਿਕ, ਮੈਂ ਤੁਹਾਡੇ ਸਾਰਿਆਂ ਤੋਂ ਵੱਡਾ ਵਾਂ ਤੇ ਮੈਂ ਬਹੁਤਾ ਕੁਝ ਦੇਖਿਆ ਏ, ਮੈਂ ਸਰਕਾਰ ਦਾ ਵਕਤ ਵੀ ਦੇਖਿਆ ਏ ਉਸ ਤੋਂ ਬਾਅਦ ਵਾਲਾ ਵੀ, ਆਹ ਫਿਰੰਗੀਆਂ ਦਾ ਤਾਂ ਹਾਲੇ ਕੱਲ ਸ਼ੁਰੂ ਹੋਇਆ ਏ, ਬਿਨਾਂ ਸ਼ੱਕ ਫਿਰੰਗੀ ਸਾਡੇ ਜ਼ਿਆਦਾ ਨੇੜੇ ਨੇ ਪਰ ਰਣਜੀਤ ਸਿੰਘ ਵੇਲੇ ਵੀ ਸਭ ਠੀਕ ਰਿਹਾ ਏ। ਸਾਡੀਆਂ ਅਲੱਗ ਸ਼ੀਆ ਅਦਾਲਤਾਂ ਲਗਦੀਆਂ ਰਹੀਆਂ ਨੇ, ਹਰ ਮਸੀਤ ਨਾਲ ਮਦਰੱਸਾ ਖੋਹਲਣ ਦਾ ਇੰਤਜ਼ਾਮ ਓਹਨੇ ਕੀਤਾ ਸੀ।"

"ਇਹ ਤਾਂ ਜੀ ਓਹਨੇ ਹਿੰਦੂਆ ਦੀ ਨਾਗਰੀ ਤੇ ਸਿੱਖਾਂ ਦੀ ਗੁਰਮੁੱਖੀ ਲਈ ਮਦਰੱਸੇ ਵੀ ਖੋਹਲੇ ਨੇ, ਉਹ ਤਾਂ ਫਿਰੰਗੀਆਂ ਦੀ ਜ਼ੁਬਾਨ ਲਈ ਵੀ ਖੋਹਲਣਾ ਚਾਹੁੰਦਾ ਸੀ।"

"ਕੁਝ ਵੀ ਕਹੋ, ਜਾਪਦਾ ਏ ਫਿਰੰਗੀ ਮੁਸਲਮਾਨਾਂ ਲਈ ਚੰਗੇ ਰਹਿਣਗੇ, ਮੁਸਲਮਾਨਾਂ ਨਾਲ ਚੰਗਾ ਤੁਆਵਨ ਕਰਨਗੇ। ਆਓ, ਆਪਾਂ ਸਭ ਰਲ਼ ਕੇ ਫਿਰੰਗੀਆਂ ਦੇ ਰਾਜ ਲਈ ਦੁਆ ਕਰੀਏ।"

ਇਸ ਤੋਂ ਪਹਿਲਾਂ ਕਿ ਕੋਈ ਹੋਰ ਕੁਝ ਬੋਲਦਾ, ਪਰੇਵਜ਼ ਸ਼ਾਹ ਕਹਿਣ ਲਗਿਆ,

"ਦੇਖੋ, ਮੀਂਹ ਹਟ ਗਿਆ, ਮੈਨੂੰ ਤਾਂ ਹੱਟੀ ਤੇ ਪੁਜਣਾ ਏ।"

ਆਖਦਾ ਉਹ ਬਾਹਰ ਨਿਕਲ ਗਿਆ ਤੇ ਉਸ ਦੇ ਮਗਰ ਹੀ ਸਭ ਉਠ ਤੁਰੇ।...

ਹਾਲੇ ਕੁਝ ਦਿਨ ਪਹਿਲਾਂ ਦੀ ਤਾਂ ਗੱਲ ਸੀ ਅੰਗਰੇਜ਼ਾਂ ਦੇ ਲਹੌਰ ਪੁੱਜਣ ਤੋਂ ਬਾਅਦ ਜਦ ਪਹਿਲੀ ਵਾਰ ਦਰਬਾਰ ਲਗਿਆ ਤਾਂ ਲੌਰਡ ਹਾਰਡਿੰਗ ਵਿਸ਼ੇਸ਼ ਤੌਰ ਤੇ ਕਾਰਵਾਈ ਦੇਖਣ ਆਇਆ ਸੀ। ਮਹਾਂਰਾਜੇ ਨੂੰ ਤਾਂ ਪਹਿਲਾਂ ਉਹ ਮਿਲ ਹੀ ਚੁਕਿਆ ਸੀ ਪਰ ਰਾਣੀ ਜਿੰਦਾਂ ਨੂੰ ਪਹਿਲੀ ਵਾਰ ਮਿਲ ਰਿਹਾ ਸੀ। ਉਸ ਨੇ ਰਾਣੀ ਬਾਰੇ ਬਹੁਤ ਕੁਝ ਸੁਣ ਰਖਿਆ ਸੀ ਕਿ ਉਹ ਆਮ ਹਿੰਦੁਸਤਾਨੀ ਔਰਤਾਂ ਵਰਗੀ ਔਰਤ ਨਹੀਂ ਹੈ ਬਲਕਿ ਬਹੁਤ ਜਬ੍ਹੇ ਵਾਲੀ ਤੀਵੀਂ ਹੈ, ਮਰਦਾਂ ਵਾਂਗ ਹੀ ਦਰਬਾਰ ਵਿਚ ਆਉਂਦੀ ਜਾਂਦੀ ਹੈ ਸੋ ਹੁਣ ਉਹ ਰਾਣੀ ਨੂੰ ਮਿਲਣਾ ਵੀ ਚਾਹੁੰਦਾ ਸੀ। ਉਸ ਨੇ ਰਾਣੀ ਨੂੰ ਵਿਸ਼ੇਸ਼ ਸੁਨੇਹਾ ਭੇਜ ਕੇ ਦਰਬਾਰ ਵਿਚ ਬੁਲਾਇਆ। ਰਾਣੀ ਆਪਣੀਆਂ ਗੋਲੀਆਂ ਸਮੇਤ ਪਰਦੇ ਪਿੱਛੇ ਬੈਠ ਗਈ ਸੀ। ਲਾਰਡ ਹਾਰਡਿੰਗ ਨੇ ਰਾਣੀ ਨਾਲ ਤੇ ਹੋਰ ਦਰਬਾਰੀਆਂ ਨਾਲ ਬਹੁਤ ਸਾਰੀਆਂ ਗੱਲਾਂ ਕੀਤੀਆਂ। ਉਸ ਨੇ ਮਹਾਂਰਾਜਾ ਦਲੀਪ ਸਿੰਘ ਦੀਆਂ ਸਿਫਤਾਂ ਦੇ ਪੁਲ ਬੰਨ ਦਿਤੇ। ਰਣਜੀਤ ਸਿੰਘ ਨਾਲ ਅੰਗਰੇਜ਼ਾਂ ਦੀ ਦੋਸਤੀ ਦੀ ਸ਼ਲਾਘਾ ਵੀ ਕਰਦਾ ਰਿਹਾ।

ਦਰਬਾਰ ਦਾ ਮੁਆਇਨਾ ਕਰਦਾ ਲਾਰਡ ਹਾਰਡਿੰਗ ਤਖਤ ਕੋਲ ਜਾ ਖੜਿਆ। ਉਹ ਤਖਤ ਉਪਰ ਹੱਥ ਫੇਰ ਕੇ ਦੇਖਣ ਲਗਿਆ ਤੇ ਸੋਚਣ ਲਗਿਆ ਕਿ ਇਹਦੀ ਖਾਤਰ ਕਿੰਨੀਆਂ ਜਾਨਾਂ ਗਈਆਂ। ਇਹਦੀ ਖਾਤਰ ਉਹਨਾਂ ਨੇ ਵੀ ਕਿੰਨੇ ਸੁਫਨੇ ਦੇਖੇ ਤੇ ਕਿੰਨੇ ਸਾਲ ਲਗ ਗਏ ਸੁਫਨਾ ਪੂਰਾ ਹੋਣ ਵਿਚ ਤੇ ਕਿੰਨਾ ਨੁਕਸਾਨ ਝੱਲਣਾ ਪਿਆ ਇਸ ਲਈ। ਉਸ ਨੇ ਦੀਵਾਨ ਦੀਨਾ ਨਾਥ ਨੂੰ ਪੁੱਛਿਆ,

"ਮਹਾਂਰਾਜਾ ਰਣਜੀਤ ਸਿੰਘ ਦੇ ਇਸ ਤਖਤ ਦੀ ਕੀ ਖਾਸੀਅਤ ਏ?"

"ਸਾਬ, ਇਹ ਤਖਤ ਹਾਫਿਜ਼ ਮੁਹੰਮਦ ਮੁਲਤਾਨੀ ਨੇ ਬਣਾਇਆ ਸੀ। ਮਜ਼ਬੂਤ ਲਕੜੀ ਦੇ ਉਪਰ ਸੋਨੇ ਦੇ ਪੱਤਰ ਲਗਾ ਕੇ। ਹਾਫਿਜ਼ ਮੁਹੰਮਦ ਮੁਲਤਾਨੀ ਨੇ ਇਹ ਵਾਅਦਾ ਕੀਤਾ ਸੀ ਕਿ ਇਹ ਤਖਤ ਇੰਨਾ ਮਜ਼ਬੂਤ ਏ ਕਿ ਸਦੀਆਂ ਤਕ ਸਲਾਮਤ ਰਹੇਗਾ।"

ਹਾਰਡਿੰਗ ਸੋਚਣ ਲਗਿਆ ਕਿ ਸ਼ਾਇਦ ਉਹ ਠੀਕ ਕਹਿ ਰਿਹਾ ਸੀ। ਹੁਣ ਇਹ ਤਖਤ ਸਹੀ ਹੱਥਾ ਵਿਚ ਪੁੱਜ ਚੁਕਿਆ ਸੀ ਤੇ ਇਸ ਨੇ ਸਲਾਮਤ ਰਹਿਣਾ ਹੀ ਸੀ। ਫਿਰ ਉਸ ਨੇ ਹੈਨਰੀ ਨੂੰ ਕੁਝ ਕਿਹਾ ਸੀ। ਹੈਨਰੀ ਨੇ ਵਜ਼ੀਰ ਲਾਲ ਸਿੰਘ ਦੇ ਕੰਨ ਵਿਚ ਕੁਝ ਕਿਹਾ ਸੀ ਤੇ ਲਾਲ ਸਿੰਘ ਨੇ ਅਗੇ ਤੋਸ਼ੇਖਾਨੇ ਦੇ ਮੁਖੀ ਨੂੰ ਸੱਦਿਆ ਤੇ ਉਹ ਇਕ ਤਸ਼ਤਰੀ ਵਿਚ ਸ਼ਨੀਲ ਦਾ ਛੋਟਾ ਜਿਹਾ ਥੈਲਾ ਰੱਖ ਲਿਆਇਆ। ਲਾਲ ਸਿੰਘ ਤਸ਼ਤਰੀ ਉਸ ਤੋਂ ਫੜੀ ਤੇ ਗਵਰਨਰ ਜਨਰਲ ਦੇ ਮੂਹਰੇ ਕਰ ਦਿਤੀ। ਹਾਰਡਿੰਗ ਨੇ ਥੈਲਾ ਚੁਕਿਆ ਤੇ ਉਤਸੁਕਤਾ ਨਾਲ ਉਠਾ ਕੇ ਇਸ ਨੂੰ ਖੋਹਲਣ ਲਗਿਆ। ਅਗਲੇ ਹੀ ਪਲ ਰੌਸ਼ਨੀ ਨਾਲ ਭਰਿਆ ਇਕ ਗੋਲ਼ਾ ਉਸ ਦੇ ਹੱਥ ਵਿਚ ਸੀ। ਉਹ ਲਲਚਾਈਆਂ ਅੱਖਾਂ ਨਾਲ ਇਸ ਰੋਸ਼ਨੀ ਦੇ ਇਸ ਗੋਲ਼ੇ ਵਲ ਦੇਖਣ ਲਗਿਆ ਤੇ ਉਸ ਦੇ ਫੜਕਦੇ ਬੁੱਲ ਬੋਲੇ, 'ਕੋਹੇਨੂਰ!' ਸਾਰੇ ਦਰਬਾਰੀ ਲੌਰਡ ਹਾਰਡਿੰਗ ਵਲ ਦੇਖ ਰਹੇ ਸਨ। ਫਿਰ ਹਾਰਡਿੰਗ ਨੇ ਥੈਲੇ ਵਿਚੋਂ ਹੀ ਇਕ ਬੱਧਰੀ ਕੱਢੀ ਉਸ ਵਿਚ ਕੋਹੇਨੂਰ ਪਾ ਕੇ ਦਲੀਪ ਸਿੰਘ ਦੀ ਬਾਂਹ ਤੇ ਬੰਨ ਦਿਤਾ। ਸਾਰੇ ਦਰਬਾਰੀਆਂ ਦੇ ਚਿਹਰੇ ਖਿੜ ਗਏ। ਰਾਣੀ ਜਿੰਦਾਂ ਵੀ ਇਹ ਸਭ ਦੇਖ ਰਹੀ ਸੀ। ਉਸ ਨੂੰ ਇਹ ਗੱਲ ਬਹੁਤ ਚੰਗੀ ਲਗੀ ਤੇ ਹਾਰਡਿੰਗ ਵੀ।

ਕੁਝ ਦੇਰ ਸਭ ਠੀਕ ਰਿਹਾ ਪਰ ਫਿਰ ਅੰਗਰੇਜ਼ਾਂ ਦੇ ਤੌਰ ਤਰੀਕੇ ਬਦਲਣ ਲਗੇ। ਲੌਰਡ ਹਾਰਡਿੰਗ ਕਲਕੱਤੇ ਚਲੇ ਗਿਆ ਕਿਉਂਕਿ ਉਸ ਨੇ ਬਾਕੀ ਬਚਦੇ ਹਿੰਦੁਸਤਾਨ ਨੂੰ ਵੀ ਦੇਖਣਾ ਸੀ। ਮੇਜਰ ਹੈਨਰੀ ਲਾਰੰਸ ਰੈਜ਼ੀਡੈਂਟ ਬਣਿਆਂ ਤਾਂ ਉਹ ਦਰਬਾਰ ਦੇ ਕਈ ਕੰਮਾਂ ਵਿਚ ਦਖਲ ਦੇਣ ਲਗ ਪਿਆ। ਹੁਣ ਉਸ ਦਾ ਦਖਲ ਦਿਨੋ ਦਿਨ ਵਧ ਰਿਹਾ ਸੀ ਤੇ ਰਾਣੀ ਲਈ ਤੇ ਹੋਰ ਦਰਬਾਰੀਆਂ ਲਈ ਵੀ ਤਕਲੀਫਦੇਹ ਹੋ ਰਿਹਾ ਸੀ।...

ਦਸੰਬਰ 1846 ਦੇ ਸ਼ੁਰੂ ਵਿਚ ਹਾਰਡਿੰਗ ਮੁੜ ਕੇ ਫਿਰ ਪੰਜਾਬ ਆ ਗਿਆ। ਉਹ ਪੰਜਾਬ ਦੇ ਹਾਲਾਤ 'ਤੇ ਬਹੁਤਾ ਖੁਸ਼ ਨਹੀਂ ਸੀ। ਕਿਉਂਕਿ ਖਾਲਸਾ ਫੌਜ ਘਟਾ ਦਿਤੀ ਗਈ ਸੀ, ਇਕ ਲੱਖ ਤੋਂ ਘੱਟ ਕਰਕੇ ਕੇ ਸਿਰਫ ਤੀਹ ਹਜ਼ਾਰ ਹੀ ਫੌਜ ਰੱਖੀ ਗਈ ਸੀ। ਸੱਤਰ ਹਜ਼ਾਰ ਲੋਕੀਂ ਕੰਮ ਤੋਂ ਕੱਢ ਦਿਤੇ ਗਏ ਸਨ। ਇਹ ਸੱਤਰ ਹਜ਼ਾਰ ਸੈਨਿਕ ਵਿਹਲੇ ਹੋ ਕੇ ਪੰਜਾਬ ਵਿਚ ਘੁੰਮਣ ਲਗੇ। ਇਹਨਾਂ ਵਿਚੋਂ ਬਹੁਤੇ ਸੈਨਿਕ ਖੇਤੀਬਾੜੀ ਦੇ ਧੰਦੇ ਨਾਲ ਬਾਵਸਤਾ ਸਨ ਪਰ ਖੇਤੀ ਵਲ ਨੂੰ ਕੋਈ ਵੀ ਮੁੜ ਕੇ ਨਾ ਗਿਆ। ਉਹ ਗ੍ਰੋਹ ਬਣਾ ਕੇ ਲੁੱਟਾਂ ਖੋਹਾਂ ਕਰਨ ਲਗੇ ਜਿਸ ਨਾਲ ਪੰਜਾਬ ਦਾ ਮਹੌਲ ਵਿਗੜ ਗਿਆ। ਮੁਸਲਮਾਨ ਸਿਪਾਹੀ ਪਿਸ਼ਾਵਰ ਵਲ ਨਿਕਲ ਗਏ ਤੇ ਪਠਾਣਾਂ ਨਾਲ ਰਲ਼ ਗਏ। ਅਜਿਹੇ ਵਿਹਲੇ ਸਿੱਖ ਦੇਖ ਕੇ ਲੌਰਡ ਹਾਰਡਿੰਗ ਨੇ ਸਿੱਖਾਂ ਦੀਆਂ ਅਲੱਗ ਰੈਜਮੈਂਟਾਂ ਬਣਾਉਣ ਦਾ ਫੈਸਲਾ ਕਰ ਲਿਆ। ਉਸ ਨੇ ਪਹਿਲਾਂ ਮਾਲਵੇ ਵਿਚੋਂ ਦੋ ਰੈਜਮੈਂਟਾਂ ਖੜੀਆਂ ਕੀਤੀਆਂ ਜਿਸ ਵਿਚ ਖਾਲਸਾ ਫੌਜ ਦੇ ਵਿਹਲੇ ਹੋਏ ਮਲਵਈ ਫੌਜੀਆਂ ਨੂੰ ਭਰਤੀ ਕਰ ਲਿਆ। ਫਿਰ ਉਸ ਨੇ ਹੈਨਰੀ ਲਾਰੰਸ ਦੀ ਸਲਾਹ ਨਾਲ ਪੰਜਾਬ ਨੂੰ ਡਿਵੀਯਨਾਂ ਵਿਚ ਵੰਡ ਕੇ ਉਸ ਦੀ ਦੇਖ ਰੇਖ ਲਈ ਅੰਗਰੇਜ਼ ਅਫਸਰਾਂ ਦੀ ਇਕ ਟੀਮ ਬਣਾਈ ਜਿਹਨਾਂ ਨੂੰ ਵੱਖ ਵੱਖ ਇਲਾਕਿਆਂ ਵਿਚ ਨਿਯੁਕਤ ਕਰ ਦਿਤਾ। ਇਸ ਟੀਮ ਵਿਚ ਹੈਰਨੀ ਲਾਰੰਸ ਦਾ ਭਰਾ ਜੌਹਨ ਲਾਰੰਸ, ਜੌਹਨ ਨਿਕਲਸਨ, ਮੇਜਰ ਐਬਟ, ਹੈਰੀ ਲੰਸਡਨ, ਜੌਹਨ ਬੀਚਰ, ਰੇਨਲ ਟੇਲਰ ਤੇ ਹਟਰਬਰ ਐਡਵਰਡਸ਼ ਵਰਗੇ ਲੋਕ ਲਏ। ਲੌਰਡ ਹਾਰਡਿੰਗ ਦਾ ਇਕੋ ਇਕ ਹੁਕਮ ਸੀ ਕਿ

ਸਥਾਨਕ ਲੋਕਾਂ ਦੇ ਦਿਲਾਂ ਵਿਚ ਅੰਗਰੇਜ਼ਾਂ ਲਈ ਵਿਸ਼ੇਸ਼ ਜਗਾਹ ਬਣਾਉਣਾ। ਹਰ ਗੱਲ ਵਿਚ ਇਨਸਾਫ ਪਸੰਦ ਬਣ ਕੇ ਅੰਗਰੇਜ਼ਾਂ ਦੇ ਚਰਿਤਰ ਨੂੰ ਲੋਕਾਂ ਲਈ ਮਿਸਾਲ ਬਣਾਉਣਾ। ਉਹ ਖਾਲਸਾ ਫੌਜ ਦਾ ਵੀ ਯਕੀਨ ਵੀ ਜਿੱਤਣਾ ਚਾਹੁੰਦਾ ਸੀ ਤਾਂ ਜੋ ਉਹ ਦਿਲੋਂ ਅੰਗਰੇਜ਼ਾਂ ਨਾਲ ਜੁੜ ਸਕਣ।

ਉਸ ਨੂੰ ਜਾਪਿਆ ਕਿ ਹਾਲੇ ਵੀ ਲਹੌਰ ਦਰਬਾਰ ਕੋਲ ਬਹੁਤੀਆਂ ਤਾਕਤਾਂ ਹਨ। ਰਾਣੀ ਬਾਰੇ ਸੁਣੀਆਂ ਗੱਲਾਂ ਵੀ ਉਸ ਨੂੰ ਤੰਗ ਕਰ ਰਹੀਆਂ ਸਨ। ਉਸ ਨੇ ਪਹਿਲੀ ਸੰਧੀ ਦੀ ਥਾਂ ਨਵੀਂ ਸੰਧੀ ਤਿਆਰ ਕਰਨ ਬਾਰੇ ਸੋਚਿਆ ਜਿਸ ਨਾਲ ਉਹ ਲਹੌਰ ਦਰਬਾਰ ਦੀਆਂ ਤਾਕਤਾਂ ਹੋਰ ਸੀਮਤ ਕਰ ਸਕੇ ਤੇ ਬਾਕੀ ਦੇ ਸਰਦਾਰਾਂ ਵਿਚ ਆਪਣੀ ਪੈਂਠ ਨੂੰ ਜ਼ਿਆਦਾ ਮਜ਼ਬੂਤ ਕਰ ਸਕੇ। ਉਸ ਨੇ ਦੂਰ ਦੀ ਸੋਚ ਕੇ ਭੈਰੋਵਾਲ ਵਿਚ ਸਿਰਕੱਢਦੇ ਬਵੰਜਾ ਪੰਜਾਬੀ ਸਰਦਾਰਾਂ, ਸਾਮੰਤਾਂ, ਨਵਾਬਾਂ ਤੇ ਰਈਸਾਂ ਦੀ ਬੈਠਕ ਬੁਲਾਈ ਜਿਸ ਵਿਚ ਮੁਸਲਮਾਨ, ਸਿੱਖ ਤੇ ਹਿੰਦੂ ਵੀ ਸ਼ਾਮਲ ਹੋਏ। ਉਸ ਨੇ ਉਹਨਾਂ ਸਾਹਮਣੇ ਪੰਜਾਬ ਦੇ ਭਵਿੱਖ ਲਈ ਦੋ ਰਾਹ ਰੱਖੇ ਤੇ ਦੋਨਾਂ ਵਿਚੋਂ ਜਿਹੜਾ ਮਰਜ਼ੀ ਇਕ ਚੁਣਨ ਲਈ ਕਿਹਾ। ਇਕ ਰਾਹ ਤਾਂ ਇਹ ਸੀ ਕਿ ਅੰਗਰੇਜ਼ ਇਵੇਂ ਹੀ ਸਭ ਕੁਝ ਛੱਡ ਛਡਾ ਕੇ ਲਹੌਰ ਵਿਚੋਂ ਚਲੇ ਜਾਂਦੇ ਹਨ ਤੇ ਲਹੌਰ ਦਰਬਾਰ ਨਾਲ ਜੋ ਕੁਝ ਬੀਤਦੀ ਹੈ ਜਾਂ ਜਿਵੇਂ ਵੀ ਪੰਜਾਬ ਦੀ ਸਰਕਾਰ ਚਲਦੀ ਹੈ, ਚਲੇ; ਪੰਜਾਬ ਦੇ ਲੋਕ ਚਲਾਉਣ ਜਾਂ ਰਾਣੀ ਜਿੰਦਾਂ ਚਲਾਵੇ ਜਾਂ ਫੌਜ। ਦੂਜਾ ਰਾਹ ਸੀ ਕਿ ਲਹੌਰ ਵਿਚ ਬ੍ਰਿਟਿਸ਼ ਰੈਜ਼ੀਡੈਂਟ ਦੇ ਅਧਿਕਾਰ ਕੁਝ ਵਧਾ ਦਿਤੇ ਜਾਣ ਤੇ ਮਹਾਂਰਾਜੇ ਦੇ ਜਵਾਨ ਹੋਣ ਤਕ ਉਹ ਰਾਜ ਚਲਾਉਣ ਵਿਚ ਮੱਦਦ ਕਰੇ ਤੇ ਮਹਾਂਰਾਜੇ ਦੇ ਹਿੱਤਾਂ ਦਾ ਧਿਆਨ ਰੱਖੇ। ਇਹ ਦੋਵੇਂ ਵਿਕਲਪ ਇਹਨਾਂ ਸਰਦਾਰਾਂ ਸਾਹਮਣੇ ਰੱਖਣ ਤੋਂ ਪਹਿਲਾਂ ਹਾਰਡਿੰਗ ਨੇ ਜਾਇਜ਼ਾ ਲੈ ਲਿਆ ਸੀ ਕਿ ਬਹੁਤੇ ਲੋਕ ਅੰਗਰੇਜ਼ਾਂ ਦੇ ਰਹਿਣ ਦੇ ਹੱਕ ਵਿਚ ਸਨ ਕਿਉਂਕਿ ਕੋਈ ਵੀ ਖਾਲਸਾ ਫੌਜ ਨੂੰ ਪਹਿਲਾਂ ਵਰਗੀ ਮਨਮਰਜ਼ੀ ਕਰਦਿਆਂ ਨਹੀਂ ਸੀ ਦੇਖਣਾ ਚਾਹੁੰਦਾ। ਇਸੇ ਤਰ੍ਹਾਂ ਇਸ ਸੰਧੀ ਬਾਰੇ ਗਲਬਾਤ ਦੋ ਦਿਨ ਗੱਲ ਚਲਦੀ ਰਹੀ ਤੇ ਤੀਸਰੇ ਦਿਨ ਹੈਨਰੀ ਲਾਰੰਸ ਨੇ ਸਾਰੇ ਸਰਦਾਰਾਂ, ਰਈਸਾਂ ਮੂਹਰੇ ਇਸ ਸੰਧੀ ਦੀਆਂ ਸ਼ਰਤਾਂ ਰੱਖੀਆਂ। ਫਿਰ ਇਕ ਇਕ ਸ਼ਰਤ ਬਾਰੇ ਵਿਸਥਾਰ ਨਾਲ ਗੱਲਾਂ ਕਰਕੇ ਆਖਣ ਲਗਿਆ,

"ਤੁਸੀਂ ਸਭ ਨੇ ਇਹ ਸੰਧੀ ਦੇਖ ਲਈ ਏ ਤੇ ਸੋਚ ਵਿਚਾਰ ਵੀ ਕਰ ਲਈ ਏ, ਜੇ ਕਿਸੇ ਨੂੰ ਇਸ ਸੰਧੀ ਬਾਰੇ ਇਤਰਾਜ਼ ਹੋਵੇ ਤਾਂ ਹੱਥ ਖੜੇ ਕਰੋ।"

ਸਾਰੇ ਇਕ ਦੂਜੇ ਵਲ ਦੇਖਣ ਲਗੇ ਪਰ ਕਿਸੇ ਨੇ ਵੀ ਹੱਥ ਨਾ ਖੜਾ ਕੀਤਾ। ਫਕੀਰ ਨੂਰੁਦੀਨ ਤੋਂ ਅੰਗਰੇਜ਼ਾਂ ਨੂੰ ਖਤਰਾ ਸੀ ਕਿ ਉਹ ਸੱਚਾ ਮੁਸਲਮਾਨ ਸੀ ਤੇ ਪੰਜਾਬ ਦੇ ਹੱਕ ਵਿਚ ਬੋਲੇਗਾ ਪਰ ਉਸ ਨੂੰ ਉਹਨਾਂ ਨੇ ਬੁਲਾਇਆ ਹੀ ਨਹੀਂ ਸੀ। ਦੋ ਕੁ ਪਲ ਲੰਘੇ ਤਾਂ ਲਾਰੰਸ ਨੇ ਇਕ ਵਾਰ ਫਿਰ ਆਪਣੀ ਗੱਲ ਦੁਹਰਾਈ। ਦੀਵਾਨ ਦੀਨਾ ਨਾਥ ਹੌਲੀ ਹੌਲੀ ਉਠਿਆ ਤੇ ਮੱਧਮ ਜਿਹੀ ਅਵਾਜ਼ ਜਿਹੀ ਅਵਾਜ਼ ਵਿਚ ਆਖਣ ਲਗਿਆ,

"ਸਾਬ, ਇਹ ਸੰਧੀ ਮੈਂ ਮਾਈ ਜੀ ਨਾਲ ਵਿਚਾਰੀ ਸੀ, ਉਹ ਇਸ ਤੋਂ ਖੁਸ਼ ਨਹੀਂ, ਤੁਸੀਂ ਉਸ ਨੂੰ ਸਾਰੀ ਤਾਕਤ ਤੋਂ ਇਕ ਦਮ ਵਾਂਝਾ ਕਰ ਰਹੇ ਓ, ਇਹ ਗੱਲ ਠੀਕ ਨਹੀਂ, ਉਹਨਾਂ ਦਾ ਕਹਿਣਾ ਏ ਕਿ ਤੁਸੀਂ ਪੰਜਾਬੀਆਂ ਤੋਂ ਉਹਨਾਂ ਦਾ ਹਰ ਹੱਕ ਖੋਹ ਰਹੇ ਓ, ਇਹ ਸੰਧੀ ਗਲਤ ਏ।"

ਹੈਨਰੀ ਲਾਰੰਸ ਇਕ ਦਮ ਹਿੱਲ ਗਿਆ। ਉਸ ਨੂੰ ਆਸ ਨਹੀਂ ਸੀ ਕਿ ਕੋਈ ਵੀ ਪੰਜਾਬੀ ਇਸ ਵਕਤ ਬੋਲੇਗਾ। ਉਸ ਨੂੰ ਪਤਾ ਸੀ ਕਿ ਦੀਵਾਨ ਉਸ ਦਾ ਵਿਰੋਧ ਕਰ ਸਕਦਾ ਸੀ ਪਰ ਉਸ ਨੂੰ ਕਈ ਵਾਧੂ ਸਹੂਲਤਾਂ ਦੇ ਕੇ ਆਪਣੇ ਵਲ ਕਰਨ ਦੀ ਕੋਸ਼ਿਸ਼ ਕੀਤੀ ਹੋਈ ਸੀ। ਹੈਨਰੀ ਨੇ ਬਹੁਤ ਹੀ ਪਿਆਰ ਨਾਲ ਦੀਵਾਨ ਦੀਨਾ ਨਾਥ ਵਲ ਦੇਖਿਆ ਤੇ ਕਿਹਾ,

"ਦੀਵਾਨ ਜੀ, ਤੁਸੀਂ ਖੁਦ ਕੀ ਚਾਹੁੰਦੇ ਹੋ?"

"ਮੈਂ ਵੀ ਕਿਸੇ ਹੱਦ ਤਕ ਮਾਈ ਜੀ ਨਾਲ ਸਹਿਮਤ ਹਾਂ।"

"ਸੋ ਦੀਵਾਨ ਜੀ, ਤੁਸੀਂ ਚਾਹੁੰਦੇ ਹੋ ਕਿ ਖਾਲਸਾ ਫੌਜ ਫਿਰ ਤੋਂ ਆਕੇ ਤੁਹਾਡੀ ਬੇਇਜ਼ਤੀ ਕਰੇ, ਮਹਾਂਰਾਜੇ ਦੀ ਸੁਰੱਖਿਆ ਉਪਰ ਖਤਰਾ ਮੰਡਲਾਉਣ ਲਗ ਪਏ, ਇਹ ਫੌਜੀ ਤੁਹਾਡੇ ਸ਼ਹਿਰ ਨੂੰ ਲੁਟਦੇ ਫਿਰਨ, ਕੀ ਤੁਸੀਂ ਪੰਜਾਬ ਵਿਚ ਅਮਨ ਨਹੀਂ ਚਾਹੁੰਦੇ?"

ਦੀਵਾਨ ਦੀਨਾ ਨਾਥ ਨੇ ਲਾਰੰਸ ਦੀ ਗੱਲ ਧਿਆਨ ਨਾਲ ਸੁਣੀ ਤੇ ਉਥੇ ਬੈਠੇ ਸਾਰੇ ਸਰਦਾਰਾਂ ਵਲ ਇਕ ਨਜ਼ਰ ਫੇਰੀ। ਇਹਨਾਂ ਵਿਚ ਹਿੰਦੂ ਵੀ ਸਨ, ਸਿੱਖ ਵੀ ਤੇ ਮੁਸਲਮਾਨ ਵੀ ਪਰ ਸਭ ਨੇ ਨੀਵੀਂ ਪਾਈ ਹੋਈ ਸੀ। ਦੀਵਾਨ ਦੀਨਾ ਨਾਥ ਬਿਲਕੁਲ ਇਕੱਲਾ ਸੀ। ਉਸ ਲਾਰੰਸ ਵਲ ਦੇਖਦਾ ਹੋਇਆ ਕਹਿਣ ਲਗਿਆ,

"ਅਸੀਂ ਚਾਹੁੰਦੇ ਹਾਂ ਕਿ ਪੰਜਾਬ ਵਿਚ ਅਮਨ ਰਹੇ ਪਰ... ।"

"ਫਿਰ ਤੁਸੀਂ ਬੈਠ ਜਾਵੋ ਤੇ ਆਪਣੇ ਬਾਰੇ ਸੋਚੋ, ਮਾਈ ਜੀ ਨਾਲ ਅਸੀਂ ਆਪ ਗੱਲ ਕਰ ਲਵਾਂਗੇ, ਸਾਨੂੰ ਪੰਜਾਬ ਦੀ ਤੇ ਮਹਾਂਰਾਜਾ ਦੀ ਜ਼ਿਆਦਾ ਚਿੰਤਾ ਏ।"

ਲਾਰੰਸ ਨੇ ਉਸ ਦੀ ਗੱਲ ਵਿਚਕਾਰੋਂ ਕਟਦਿਆਂ ਕਿਹਾ। ਬੁੱਢਾ ਦੀਵਾਨ ਨਿੰਮੋਝੂਣਾਂ ਹੋਇਆ ਬੈਠ ਗਿਆ। ਲਾਰੰਸ ਨੂੰ ਸਭ ਦੀ ਸਹਿਮਤੀ ਮਿਲ ਚੁੱਕੀ ਸੀ ਸੋ ਇਸ ਤਰ੍ਹਾਂ 18 ਦਸੰਬਰ ਨੂੰ ਭੈਰੋਵਾਲ ਵਾਲੀ ਸੰਧੀ ਹੋਂਦ ਵਿਚ ਆ ਗਈ।

ਹੁਣ ਪੰਜਾਬ ਵਿਚ ਪਹਿਲੀ ਕੌਂਸਲ ਦੇ ਥਾਵੇਂ ਨਵੀਂ ਕੌਂਸਲ ਦਾ ਸੰਗਠਨ ਕੀਤਾ ਗਿਆ ਜਿਸ ਵਿਚ ਛੇ ਦੀ ਬਜਾਏ ਅੱਠ ਮੈਂਬਰ ਹੋਣਗੇ। ਕੁਝ ਪਹਿਲੇ ਹੀ ਤੇ ਕੁਝ ਨਵੇਂ ਵੀ। ਤੇਜ ਸਿੰਘ, ਰਣਜੋਧ ਸਿੰਘ ਮਜੀਠੀਆ, ਦੀਵਾਨ ਦੀਨਾ ਨਾਥ, ਫਕੀਰ ਨੂਰੁਦੀਨ, ਸ਼ੇਰ ਸਿੰਘ ਅਟਾਰੀਵਾਲਾ, ਅਤਰ ਸਿੰਘ, ਭਾਈ ਨਿਧਾਨ ਸਿੰਘ ਤੇ ਸ਼ਮਸ਼ੇਰ ਸਿੰਘ। ਇਸ ਨਵੀਂ ਸੰਧੀ ਮੁਤਾਬਕ ਰੈਜ਼ੀਡੈਂਟ ਪੰਜਾਬ ਦੇ ਕਿਸੇ ਵੀ ਮਹਿਕਮੇ ਵਿਚ ਵਿਚ ਦਖਲ ਦੇ ਸਕਦਾ ਸੀ ਤੇ ਆਪਣੀ ਮਰਜ਼ੀ ਥੋਪ ਸਕਦਾ ਸੀ। ਉਹ ਜਿਥੇ ਮੁਨਾਸਬ ਚਾਹੇ ਮਹਾਂਰਾਜੇ ਦੀ ਸੁਰੱਖਿਆ ਲਈ ਤੇ ਦੇਸ਼ ਦੇ ਅਮਨ ਵਾਸਤੇ ਆਪਣੀ ਅੰਗਰੇਜ਼ੀ ਫੌਜ ਤਾਇਨਾਤ ਕਰ ਸਕਦਾ ਸੀ। ਪੰਜਾਬ ਦੇ ਸਾਰਿਆਂ ਕਿਲ੍ਹਿਆਂ ਵਿਚ ਅੰਗਰੇਜ਼ਾਂ ਦੀ ਮਨਮਰਜ਼ੀ ਦੇ ਕਿਲ੍ਹੇਦਾਰ ਹੋਣਗੇ, ਜਿਹਨਾਂ ਕਿਲ੍ਹਿਆਂ ਦੀ ਜ਼ਰੂਰਤ ਨਹੀਂ ਸਮਝੀ ਜਾਵੇਗੀ ਢਾਹ ਦਿਤੇ ਜਾਣਗੇ। ਪੰਜਾਬ ਦੀ ਦੇਖਭਾਲ ਕਰਨ ਲਈ ਅੰਗਰੇਜ਼ ਵੀਹ ਲੱਖ ਰੁਪਏ ਸਲਾਨਾ ਲੈਣਗੇ। ਰਾਣੀ ਜਿੰਦਾਂ ਨੂੰ ਡੇੜ ਲੱਖ ਰੁਪਏ ਸਲਾਨਾ ਦੇ ਕੇ ਪੈਨਸ਼ਨ ਦੇ ਉਸ ਦੇ ਸਾਰੇ ਅਧਿਕਾਰ ਖੋਹ ਲਏ ਗਏ। ਪਹਿਲਾਂ ਦਿਤੀਆਂ ਹੋਈਆਂ ਜਗੀਰਾਂ ਦੀ ਪੜਤਾਲ ਹੋਣ ਲਗੀ। ਪੁਰਾਣੀਆਂ ਜਗੀਰਾਂ ਨੂੰ ਛੱਡ ਕੇ ਮਹਾਂਰਾਜਾ ਸ਼ੇਰ ਸਿੰਘ ਤੋਂ ਬਾਅਦ ਦਿਤੀਆਂ

ਸਾਰੀਆਂ ਜਗੀਰਾਂ ਵਾਪਸ ਲੈ ਲਈਆਂ ਗਈਆਂ ਤੇ ਅੰਗਰੇਜ਼ਾਂ ਪ੍ਰਤੀ ਵਫਾਦਾਰ ਰਹਿਣ ਲਈ ਨਵੇਂ ਇਨਾਮ ਸ਼ੁਰੂ ਕਰ ਦਿਤੇ ਗਏ। ਜਿਹੜਾ ਵੀ ਜਗੀਰਦਾਰ ਅੰਗਰੇਜ਼ਾਂ ਲਈ ਵਫਾਦਾਰ ਨਹੀਂ ਰਹੇਗਾ ਉਸ ਦੀ ਜਗੀਰ ਖੋਹ ਲਈ ਜਾਵੇਗੀ। ਭੂਮੀ ਕਨੂੰਨ ਬਣਾ ਦਿਤੇ ਗਏ ਤੇ ਕਾਫੀ ਕੁਝ ਤਬਦੀਲ ਕਰ ਦਿਤਾ ਗਿਆ। ਨਵੀਆਂ ਅਦਾਲਤਾਂ ਵੀ ਸਥਾਪਤ ਕਰ ਦਿਤੀਆਂ ਗਈਆਂ।

ਭੈਰੋਵਾਲ ਦੀ ਸੰਧੀ ਤੋਂ ਬਾਅਦ ਰਾਣੀ ਜਿੰਦਾਂ ਇਕ ਦਮ ਵਿਹਲੀ ਹੋ ਗਈ। ਉਸ ਤੋਂ ਸਭ ਕੁਝ ਖੋਹ ਲਿਆ ਗਿਆ ਸੀ। ਰਾਣੀ ਨੇ ਇਕੱਲੇ ਦੀਵਾਨ ਨੂੰ ਹੀ ਨਹੀਂ ਸੀ ਇਹ ਗੱਲ ਸਮਝਾਈ ਹੋਰ ਸਰਦਾਰਾਂ ਨੂੰ ਵੀ ਕਿਹਾ ਸੀ ਕਿ ਇਸ ਸੰਧੀ ਦਾ ਮਤਲਵ ਸੀ ਅੰਗਰੇਜ਼ਾਂ ਦਾ ਪੰਜਾਬ ਉਪਰ ਮੁਕੰਮਲ ਕਬਜ਼ਾ ਪਰ ਕੋਈ ਸਰਦਾਰ ਉਸ ਦੀ ਗੱਲ ਨਹੀਂ ਸੀ ਸਮਝ ਰਿਹਾ ਜਾਂ ਸਮਝਣਾ ਨਹੀਂ ਸੀ ਚਾਹ ਰਿਹਾ। ਉਸ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਖਾਲਸਾ ਫੌਜ ਤੋਂ ਬਚਣ ਲਈ ਇੰਨੀ ਵੱਡੀ ਕੀਮਤ ਚੁਕਾਉਣੀ ਪਵੇਗੀ। ਉਹ ਸਾਰੀ ਸਥਿਤੀ ਬਾਰੇ ਸੋਚਦੀ ਰੋਹ ਵਿਚ ਆਉਣ ਲਗਦੀ। ਅੰਗਰੇਜ਼ ਅਜਿਹਾ ਜਿੰਨ ਸਾਬਤ ਹੋ ਰਹੇ ਸਨ ਜਿਹੜਾ ਮੁੜ ਕੇ ਚਿਰਾਗ ਵਿਚ ਨਹੀਂ ਵੜਦਾ।

## ਅਸਲੀ ਮਰਦ

ਰਾਣੀ ਜਿੰਦਾਂ ਦੀ ਗੋਲੀ ਮੋਤੀਆ ਦਾ ਕਹਿਣਾ ਸੀ ਕਿ ਇਹ ਮਰਦ ਸਿਰਫ ਨਾਂ ਦੇ ਮਰਦ ਹਨ, ਪੰਜਾਬ ਵਿਚ ਕੋਈ ਅਸਲੀ ਮਰਦ ਬਚਿਆ ਹੀ ਕਦੋਂ ਹੈ!...

ਲੌਰਡ ਹਾਰਡਿੰਗ ਦੀ ਸਿਹਤ ਬਹੁਤੀ ਵਧੀਆ ਨਹੀਂ ਸੀ। ਉਮਰ ਵਿਚ ਵੀ ਸੱਠ ਨੂੰ ਢੁਕ ਰਿਹਾ ਸੀ। ਸਿਹਤ ਸਾਥ ਦੇਵੇ ਜਾਂ ਨਾ ਪਰ ਉਸ ਵਿਚ ਅੰਗਰੇਜ਼ ਰਾਜ ਨੂੰ ਫੈਲਾਉਣ ਦੀ ਹਾਲੇ ਵੀ ਉਨੀ ਹੀ ਲਾਲਸਾ ਸੀ। ਉਹ ਆਪ ਪਿਸ਼ਾਵਰ ਟੱਪਣਾ ਚਾਹੁੰਦਾ ਸੀ ਤੇ ਕਾਬਲ 'ਤੇ ਰਾਜ ਕਰਕੇ ਆਪਣੀ ਸਰਹੱਦ ਰੂਸ ਨਾਲ ਜੋੜਨਾ ਚਾਹੁੰਦਾ ਸੀ। ਰੂਸ ਤੇ ਇੰਗਲੈਂਡ ਦੀ ਪੁਰਾਣੀ ਦੁਸ਼ਮਣੀ ਚਲੀ ਆ ਰਹੀ ਸੀ। ਕਦੇ ਕਦੇ ਇਹ ਅਫਵਾਹਾਂ ਉਡਦੀਆਂ ਸਨ ਕਿ ਰੂਸ ਅਫਗਾਨਿਸਤਾਨ ਵਲ ਵਧ ਰਿਹਾ ਹੈ ਤੇ ਹੋ ਸਕਦਾ ਹੈ ਪੰਜਾਬ ਉਪਰ ਹਮਲਾ ਕਰ ਦੇਵੇ ਪਰ ਇਹ ਅਫਵਾਹਾਂ ਹੀ ਸਨ। ਵੈਸੇ ਰੂਸੀ ਫੌਜ ਬਹੁਤ ਤਾਕਤਵਰ ਮੰਨੀ ਜਾਂਦੀ ਸੀ। ਜੇ ਇੰਗਲੈਂਡ ਨੂੰ ਆਪਣੇ ਜਲ ਸੈਨਾ ਉਪਰ ਮਾਣ ਸੀ ਤਾਂ ਰੂਸ ਨੂੰ ਆਪਣੀ ਥਲ ਸੈਨਾ ਉਪਰ। ਇਕ ਦਿਨ ਲੌਰਡ ਹਾਰਡਿੰਗ ਨੂੰ ਆਪਣੇ ਸਰੀਰ ਵਿਚ ਆ ਰਹੀ ਕਮਜ਼ੋਰੀ ਮਹਿਸੂਸ ਕਰਦਿਆਂ ਲਗਿਆ ਕਿ ਹੁਣ ਉਸ ਦੇ ਰਿਟਾਇਰ ਹੋ ਜਾਣ ਦਾ ਵਕਤ ਆ ਗਿਆ ਹੈ। ਉਹ ਵਾਪਸ ਇੰਗਲੈਂਡ ਮੁੜ ਜਾਣ ਬਾਰੇ ਸੋਚਣ ਲਗਿਆ। ਭੈਰੋਵਾਲ ਦੀ ਸੰਧੀ ਤੋਂ ਬਾਅਦ ਉਹ ਫਿਰੋਜ਼ਪੁਰ ਚਲੇ ਗਿਆ। ਇਕ ਦਿਨ ਉਸ ਨੇ ਹੈਨਰੀ ਲਾਰੰਸ ਨੂੰ ਮਿਲਣ ਦਾ ਸੱਦਾ ਭੇਜਿਆ ਕਿਉਂਕਿ ਉਹ ਹੁਣ ਵਾਪਸ ਲਹੌਰ ਨਹੀਂ ਸੀ ਆਉਣਾ ਚਾਹੁੰਦਾ। ਲਾਰੰਸ ਆਇਆ। ਦੋਵੇਂ ਹੀ ਬਹੁਤ ਪਿਆਰ ਨਾਲ ਮਿਲੇ। ਦੋਵੇਂ ਹੀ ਆਪਣੇ ਆਪ ਨੂੰ ਇਸ ਵਕਤ ਵੱਡੇ ਯੋਧੇ ਤੇ ਨੀਤੀਵਾਨ ਸਮਝ ਰਹੇ ਸਨ। ਹਾਰਡਿੰਗ ਨੇ ਪੰਜਾਬ ਦੇ ਹਾਲਾਤ ਬਾਰੇ ਪੁੱਛਿਆ ਤਾਂ ਲਾਰੰਸ ਨੇ ਕਿਹਾ,

"ਸਰ, ਠੀਕ ਏ, ਸਭ ਕਾਬੂ ਵਿਚ ਏ।"

"ਮੇਜਰ, ਮੈਨੂੰ ਵੀ ਲਗਦਾ ਏ ਕਿ ਪੰਜਾਬ ਹੁਣ ਕਾਬੂ ਵਿਚ ਆ ਚੁਕਿਆ ਏ ਤੇ ਅਗਲੇ ਸੱਤ ਸਾਲ ਤਕ ਸਾਨੂੰ ਇਕ ਗੋਲੀ ਵੀ ਚਲਾਉਣ ਦੀ ਲੋੜ ਨਹੀਂ ਪਵੇਗੀ।"

"ਸਰ, ਮੈਨੂੰ ਵੀ ਲਗਦਾ ਏ ਕਿ ਹੁਣ ਸਭ ਠੀਕ ਏ, ਹੁਣ ਹਰ ਪੰਜਾਬੀ ਕਾਬੂ ਵਿਚ ਏ ਸਿਰਫ ਇਕ ਔਰਤ ਈ ਏ ਜਿਹੜੀ ਤੰਗ ਕਰ ਰਹੀ ਏ।"

"ਮੇਜਰ, ਤੁਸੀਂ ਰਾਣੀ ਜਿੰਦ ਕੋਰ ਦੀ ਗੱਲ ਕਰ ਰਹੇ ਓ?"

"ਜੀ, ਸਿਰਫ ਉਹ ਹੀ ਇਕ ਹੈ ਜੋ ਸਾਡਾ ਵਿਰੋਧ ਕਰ ਰਹੀ ਏ, ਹਰ ਕੰਮ ਵਿਚ ਅੜਿੱਕਾ ਡਾਹੁਣ ਦੀ ਕੋਸ਼ਿਸ਼ ਕਰਦੀ ਏ, ਪ੍ਰਸ਼ਾਸ਼ਨ ਚਲਾਉਣਾ ਮੁਸ਼ਕਲ ਕੀਤਾ ਪਿਆ ਏ।"

"ਮੇਜਰ, ਮੈਂ ਸੋਚ ਰਿਹਾ ਸਾਂ ਕਿ ਉਹ ਠੀਕ ਹੋ ਜਾਵੇਗੀ ਕਿਉਂਕਿ ਹੁਣ ਪੰਜਾਬ ਵਿਚ ਅਮਨ ਹੋ ਚੁਕਿਆ ਏ, ਹੋਰ ਉਸ ਨੂੰ ਕੀ ਚਾਹੀਦਾ ਏ, ਖਾਲਸਾ ਫੌਜ ਤੋਂ ਹੀ ਉਸ ਨੂੰ ਡਰ ਸੀ, ਅਸੀਂ ਬਚਾ ਦਿਤਾ ਏ।"

"ਸਰ, ਵੈਸੇ ਤਾਂ ਸਭ ਠੀਕ ਏ ਪਰ ਉਹੀ ਇਕ ਮੁਸੀਬਤ ਏ, ਇਹ ਵੀ ਚੰਗੀ ਗੱਲ ਏ ਕਿ ਉਹਦੇ ਨਾਲ ਕੋਈ ਨਹੀਂ, ਸ਼ੇਰ ਸਿੰਘ ਅਟਾਰੀਵਾਲਾ ਤੇ ਚਤਰ ਸਿੰਘ ਅਟਾਰੀਵਾਲਾ ਜੋ ਕਿ ਉਸ ਦੇ ਰਿਸ਼ਤੇਦਾਰ ਬਣਨਵਾਲੇ ਨੇ ਉਹ ਵੀ ਉਸ ਦੇ ਨਾਲ ਨਹੀਂ ਨੇ।"

"ਰਿਸ਼ਤੇਦਾਰ ਕਿਵੇਂ?"

"ਸਰ, ਚਤਰ ਸਿੰਘ ਅਟਾਰੀਵਾਲੇ ਦੀ ਲੜਕੀ ਮਹਾਂਰਾਜਾ ਦਲੀਪ ਸਿੰਘ ਨਾਲ ਮੰਗੀ ਹੋਈ ਏ ਪਰ ਮੈਂ ਇਹ ਰਿਸ਼ਤਾ ਹੋਣ ਨਹੀਂ ਦੇਵਾਂਗਾ ਤਾਂ ਜੋ ਚਤਰ ਸਿੰਘ ਰਾਣੀ ਦੀ ਕੋਈ ਮੱਦਦ ਨਾ ਕਰ ਸਕੇ।"

"ਮੇਜਰ, ਮੈਂ ਸੋਚ ਰਿਹਾਂ ਕਿ ਮਹਾਂਰਾਜਾ ਦੀ ਸੰਭਾਲ ਲਈ ਇਕ ਵੱਖਰਾ ਵਿਭਾਗ ਬਣਾ ਦਿਤਾ ਜਾਵੇ, ਇਸ ਤਰ੍ਹਾਂ ਰਾਣੀ ਜਿੰਦਾਂ ਨੂੰ ਇਸ ਜ਼ਿੰਮੇਵਾਰੀ ਤੋਂ ਵੀ ਅਸੀਂ ਵਿਹਲਾ ਕਰ ਸਕਦੇ ਹਾਂ?"

"ਠੀਕ ਏ ਸਰ, ਇਸ ਬਾਰੇ ਵਿਚਾਰ ਕਰਕੇ ਅਸੀਂ ਕਿਸੇ ਆਪਣੇ ਅਫਸਰ ਨੂੰ ਉਸ ਦਾ ਸਰਪ੍ਰਸਤ ਬਣਾ ਦੇਵਾਂਗੇ।"

"ਮੇਜਰ, ਜਿਹੜੀ ਗੱਲ ਮੈਂ ਕਰਨੀ ਚਾਹੁੰਦਾ ਹਾਂ ਉਹ ਇਹ ਏ ਕਿ ਮੈਂ ਵਾਪਸ ਇੰਗਲੈਂਡ ਜਾਣ ਬਾਰੇ ਸੋਚ ਰਿਹਾਂ ਤੇ ਮੈਂ ਚਾਹੁੰਦਾ ਹਾਂ ਕਿ ਜੇ ਪੰਜਾਬ ਬਾਰੇ ਕਿਸੇ ਕਿਸਮ ਦਾ ਕੋਈ ਠੋਸ ਫੈਸਲਾ ਲੈਣਾ ਏ ਤਾਂ ਮੇਰੇ ਹੁੰਦੇ ਹੁੰਦੇ ਲੈ ਲੈ।"

"ਸਰ, ਹੁਣ ਸਭ ਠੀਕ ਈ ਜਾਪਦਾ ਏ, ਹਜ਼ਾਰੇ ਵਿਚ ਚਤਰ ਸਿੰਘ ਏ ਜੋ ਕਿ ਠੀਕ ਸੰਭਾਲ ਰਿਹਾ ਏ ਤੇ ਪਠਾਨਾਂ ਨੂੰ ਵੀ ਦੂਰ ਰੱਖ ਰਿਹਾ ਏ, ਦੂਜਾ ਮਜ਼ਬੂਤ ਗੜ੍ਹ ਮੁਲਤਾਨ ਦਾ ਕਿਲ੍ਹਾ ਏ, ਉਥੇ ਵੀ ਮੂਲਰਾਜ ਲਹੌਰ ਨਾਲ ਜੁੜਿਆ ਹੋਇਆ ਏ।"

“ਠੀਕ ਏ ਫਿਰ, ਹੁਣ ਜੀਸਸ ਸਭ ਠੀਕ ਰਖਣਗੇ, ਆਪਣੀ ਖਤੋ-ਖਿਤਾਬਤ ਚਲਦੀ ਰਹੇਗੀ, ਮੈਂ ਜਾਣ ਤੋਂ ਪਹਿਲਾਂ ਦੱਸਾਂਗਾ।”

ਹੈਨਰੀ ਲਾਰੰਸ ਵਾਪਸ ਲਹੌਰ ਆ ਕੇ ਆਪਣੇ ਕੰਮ ਵਿਚ ਲਗ ਗਿਆ। ਉਹ ਰਾਣੀ ਦੀ ਬਹੁਤੀ ਪ੍ਰਵਾਹ ਨਹੀਂ ਸੀ ਕਰਨੀ ਚਾਹੁੰਦਾ। ਪੰਜਾਬ ਦੇ ਸਾਰੇ ਵੱਡੇ ਸਰਦਾਰ ਤੇ ਹੋਰ ਰਈਸ ਉਸ ਦੀ ਮੁੱਠੀ ਵਿਚ ਸਨ, ਤੇਜ ਸਿੰਘ, ਫੌਜਾਂ ਦਾ ਮੁੱਖੀ ਉਹਨਾਂ ਦਾ ਆਪਣਾ ਬੰਦਾ ਹੈ ਹੀ ਸੀ ਤੇ ਫੌਜ ਬਹੁਤ ਕਮਜ਼ੋਰ ਹੋ ਚੁੱਕੀ ਸੀ। ਉਸ ਨੂੰ ਜਾਪਦਾ ਸੀ ਕਿ ਰਾਣੀ ਦੀ ਮੱਦਦ ਲਈ ਕੋਈ ਨਹੀਂ ਉਠੇਗਾ ਪਰ ਹੈਨਰੀ ਲਾਰੰਸ ਨੇ ਪੰਜਾਬ ਦੇ ਆਮ ਲੋਕਾਂ ਬਾਰੇ ਕਦੇ ਵੀ ਜਾਨਣ ਦੀ ਕੋਸ਼ਿਸ਼ ਨਹੀਂ ਸੀ ਕੀਤੀ। ਆਮ ਲੋਕਾਂ ਵਿਚ ਅੰਗਰੇਜ਼ਾਂ ਨਾਲ ਦਿਨੋ ਦਿਨ ਨਫਰਤ ਵਧ ਰਹੀ ਸੀ। ਅੰਮ੍ਰਿਤਸਰ ਦੇ ਹਰਿਮੰਦਰ ਵਿਚ ਇਕ ਦਿਨ ਕੁਝ ਅੰਗਰੇਜ਼ ਫੌਜੀ ਜੁਤੀ ਸਣੇ ਜਾ ਵੜੇ ਸਨ ਤਾਂ ਲੋਕਾਂ ਵਿਚ ਗੁੱਸੇ ਦੀ ਲਹਿਰ ਫੈਲ ਗਈ ਸੀ। ਅੰਗਰੇਜ਼ਾਂ ਨੇ ਮੁਸਲਮਾਨਾਂ ਤੇ ਹਿੰਦੂਆਂ ਨੂੰ ਪਾੜ ਕੇ ਰੱਖਣ ਦੀ ਨੀਤੀ ਦੇ ਅਧਾਰ ‘ਤੇ ਗਾਈਆਂ ਨੂੰ ਮਾਰਨ ਤੇ ਖਾਣ ਦੀ ਇਜਾਜ਼ਤ ਦੇ ਦਿਤੀ ਸੀ, ਇਹ ਵੀ ਗੁੱਸੇ ਦਾ ਕਾਰਨ ਬਣ ਰਹੀ ਸੀ। ਅੰਗਰੇਜ਼ ਹਿੰਦੂ-ਮੁਸਲਮਾਨ ਵਿਚ ਪਾੜ ਘੱਟ ਪਾ ਸਕੇ ਸਨ ਤੇ ਆਪਣਾ ਵਿਰੋਧ ਵਧਾ ਲਿਆ ਸੀ। ਇਕ ਅਫਵਾਹ ਅਚਾਨਕ ਹੀ ਅਜਿਹੀ ਫੈਲੀ ਕਿ ਸਾਰਾ ਪੰਜਾਬ ਉਸ ਨਾਲ ਫਿਕਰਵੰਦ ਹੋ ਗਿਆ। ਅਫਵਾਹ ਇਹ ਸੀ ਕਿ ਅੰਗਰੇਜ਼ ਸਿਪਾਹੀਆਂ ਨੂੰ ਜਲਦੀ ਹੀ ਇਜਾਜ਼ਤ ਮਿਲਣ ਵਾਲੀ ਹੈ ਕਿ ਉਹ ਜਿਸ ਔਰਤ ਨਾਲ ਵੀ ਚਾਹੁਣ ਉਹਨਾਂ ਨੂੰ ਉਸ ਨਾਲ ਸਰੀਰਕ ਸਬੰਧ ਬਣਾਉਣ ਦੀ ਖੁਲ੍ਹ ਹੋਵੇਗੀ ਚਾਹੇ ਉਹ ਕਿਸੇ ਦਰਬਾਰੀ ਦੀ ਧੀ-ਭੈਣ ਹੋਵੇ ਜਾਂ ਕਿਸੇ ਗਰੀਬ ਦੀ। ਇਕ ਹੋਰ ਅਫਵਾਹ ਵੀ ਉਠੀ ਕਿ ਹਰ ਮਰਨ ਵਾਲੇ ਪੰਜਾਬੀ ਦੇ ਸਰੀਰ ਵਿਚੋਂ ਹੁਣ ਮਮਿਆਈ ਕੱਢ ਲਈ ਜਾਇਆ ਕਰੇਗੀ। ਪੰਜਾਬ ਦੇ ਲੋਕ ਅੰਗਰੇਜ਼ਾਂ ਤੋਂ ਡਰੇ ਹੋਏ ਵੀ ਸਨ ਤੇ ਕਹਿਰੀ ਅੱਖ ਨਾਲ ਵੀ ਦੇਖ ਰਹੇ ਸਨ। ਰਾਣੀ ਜਿੰਦਾਂ ਦੇ ਵਿਦਰੋਹ ਦੀਆਂ ਖਬਰਾਂ ਜਿਉਂ ਹੀ ਲੋਕਾਂ ਵਿਚ ਪੁੱਜੀਆਂ ਤਾਂ ਲੋਕ ਸ਼ਾਹ ਮੁਹੰਮਦ ਦੇ ਕਿੱਸੇ ਵਾਲੀ ਜਿੰਦਾਂ ਨੂੰ ਭੁੱਲ ਗਏ ਤੇ ਉਹਨਾਂ ਸਾਹਮਣੇ ਇਕ ਬਹਾਦਰ ਜਿੰਦਾਂ ਆ ਕੇ ਖੜੀ ਹੋਣ ਲਗੀ। ਅੰਗਰੇਜ਼ਾਂ ਤੋਂ ਛੁਟਕਾਰਾ ਪਾਉਣ ਲਈ ਉਹਨਾਂ ਨੂੰ ਰਾਣੀ ਹੀ ਇਕੋ ਇਕ ਆਸ ਦੀ ਕਿਰਨ ਜਾਪ ਰਹੀ ਸੀ।

ਰਾਣੀ ਜਿੰਦਾਂ ਨੂੰ ਪਤਾ ਸੀ ਕਿ ਉਸ ਉਪਰ ਨਿਗਾਹ ਰੱਖੀ ਜਾ ਰਹੀ ਹੈ ਪਰ ਉਹ ਜੋ ਕੁਝ ਚਾਹੁੰਦੀ ਸੀ ਕਰਦੀ ਜਾ ਰਹੀ ਸੀ। ਜਿਸ ਨੂੰ ਮਿਲਣਾ ਸੀ ਮਿਲਦੀ ਸੀ ਤੇ ਜੋ ਕੁਝ ਵੀ ਅਗਲੇ ਨੂੰ ਕਹਿਣਾ ਸੀ ਕਹਿ ਦਿੰਦੀ ਸੀ। ਉਹ ਮਿਲਣ ਆਏ ਸਰਦਾਰਾਂ ਨੂੰ ਅੰਗਰੇਜ਼ਾਂ ਦੇ ਪਿੱਠੂ ਹੋਣ ‘ਤੇ ਝਾੜਾਂ ਤਕ ਪਾ ਦਿੰਦੀ। ਉਸ ਦਾ ਵੱਡਾ ਫਿਕਰ ਆਪਣਾ ਪੁੱਤਰ ਸੀ। ਉਹ ਕਈ ਵਾਰ ਦਲੀਪ ਸਿੰਘ ਨਾਲ ਗੱਲਾਂ ਕਰਨ ਲਗਦੀ, ਆਖਦੀ,

“ਬੇਟਾ ਜੀ, ਤੁਸੀਂ ਹੁਣ ਨੌਵੇਂ ਸਾਲ ਵਿਚ ਓ, ਸਾਰੀ ਗੱਲ ਸਮਝਦੇ ਓ, ਤੁਹਾਨੂੰ ਆਪਣੇ ਬਾਪ ਵਾਂਗ ਬਹਾਦਰ ਬਣਨਾ ਪਵੇਗਾ, ਤੁਹਾਡੇ ਪਿਤਾ ਨੇ ਕਦੇ ਅੰਗਰੇਜ਼ਾਂ ਦੀ ਈਨ ਨਹੀਂ ਮੰਨੀ, ਇਹ ਸਾਰੇ ਅੰਗਰੇਜ਼ ਉਹਨਾਂ ਦਾ ਪਾਣੀ ਭਰਨ ਤਕ ਜਾਂਦੇ ਸੀ, ਜੇ ਉਹ ਜੀਉਂਦੇ ਹੁੰਦੇ ਤਾਂ ਅਜ ਇਹ ਫਿਰੰਗੀ ਸਿਰ ਨੀਵਾਂ ਕਰਕੇ ਤੁਰ ਰਹੇ ਹੁੰਦੇ ਉਹਨਾ ਦੇ ਸਾਹਮਣੇ।”

ਦਲੀਪ ਸਿੰਘ ਨੇ ਆਪਣੇ ਪਿਓ ਬਾਰੇ ਬਹੁਤ ਸਾਰੀਆਂ ਗੱਲਾਂ ਸੁਣ ਰੱਖੀਆਂ ਸਨ। ਜਦੋਂ ਦੀ ਉਸ ਨੇ ਹੋਸ਼ ਸੰਭਾਲੀ ਸੀ ਹਰ ਕੋਈ ਉਸੇ ਦੀ ਹੀ ਗੱਲ ਕਰਦਾ ਸੀ। ਉਸ ਦੇ ਮਨ ਵਿਚ ਲੋਚਾ ਪੈਦਾ ਹੋਣ ਲਗਦੀ ਕਿ ਕਾਸ਼ ਉਸ ਨੇ ਆਪਣੇ ਪਿਤਾ ਨੂੰ ਦੇਖਿਆ ਹੁੰਦਾ, ਕਾਸ਼ ਉਸ ਦਾ ਪਿਤਾ ਹਾਲੇ ਹੋਰ ਜਿਉਂਦਾ ਰਹਿੰਦਾ। ਕਈ ਵਾਰ ਉਹ ਆਪਣੇ ਪਿਤਾ ਦੀ ਤਸਵੀਰ ਮੁਹਰੇ ਜਾ ਖੜਦਾ ਤੇ ਕਿੰਨਾ ਚਿਰ ਉਸ ਵਲ ਤਕਦਾ ਰਹਿੰਦਾ। ਇਕ ਦਿਨ ਉਹ ਰਾਣੀ ਜਿੰਦਾਂ ਨੂੰ ਕਹਿਣ ਲਗਿਆ,

“ਬੀਬੀ ਜੀ, ਅਸੀਂ ਵੀ ਇਕ ਦਿਨ ਪਿਤਾ ਜੀ ਵਾਂਗ ਯੋਧਾ ਬਣਾਂਗੇ, ਤੁਹਾਨੂੰ ਖੁਸ਼ ਕਰਾਂਗੇ।”

ਰਾਣੀ ਨੇ ਉਸ ਨੂੰ ਜੱਫੀ ਵਿਚ ਲੈ ਲਿਆ ਤੇ ਬੋਲੀ,

“ਬੇਟਾ ਜੀ, ਸਾਨੂੰ ਪਤਾ ਏ ਪਰ ਤੁਸੀਂ ਹਾਲੇ ਬਹੁਤ ਛੋਟੇ ਹੋ, ਬਹੁਤ ਇਕੱਲੇ ਹੋ, ਹਰ ਪਾਸੇ ਤੁਹਾਡੇ ਦੁਸ਼ਮਣ ਨੇ।”

ਮਹਾਂਰਾਜਾ ਦਲੀਪ ਸਿੰਘ ਮਾਂ ਵਲ ਦੇਖਦਾ ਜਾ ਰਿਹਾ ਸੀ। ਰਾਣੀ ਜਿੰਦਾਂ ਕਹਿੰਦੀ ਗਈ,

“ਤੁਹਾਨੂੰ ਬਹੁਤ ਮਜ਼ਬੂਤ ਹੋਣਾ ਪਵੇਗਾ, ਆਪਣੇ ਪਿਤਾ ਵਰਗੇ ਮਜ਼ਬੂਤ। ...ਅਸੀਂ ਹਾਂ, ਅਸੀਂ ਤੁਹਾਡੇ ਨਾਲ ਹਾਂ, ਅਸੀਂ ਇਸ ਹੈਨਰੀ ਲਾਰੰਸ ਨਾਲ ਅਖੀਰ ਤਕ ਲੜਾਂਗੇ ਪਰ ਫਿਰ ਵੀ ਤੁਹਾਨੂੰ ਵੀ ਮਜ਼ਬੂਤ ਹੋਣਾ ਪਵੇਗਾ।”

ਭਾਵੇਂ ਉਹ ਬੱਚਾ ਸੀ ਤੇ ਬਹੁਤੀ ਦੂਰ ਦੀ ਨਹੀਂ ਸੀ ਸੋਚ ਸਕਦਾ ਪਰ ਇਹਨਾਂ ਸਾਰੀਆਂ ਗੱਲਾਂ ਦਾ ਉਸ ਉਪਰ ਅਸਰ ਜ਼ਰੂਰ ਹੁੰਦਾ ਸੀ। ਦਿਨ ਭਰ ਉਹ ਆਪਣੇ ਦੋਸਤਾਂ ਨਾਲ ਖੇਡਦਾ ਰਹਿੰਦਾ ਸੀ। ਆਪਣੀ ਉਮਰ ਦੇ ਸੱਠ ਮੁੰਡਿਆਂ ਦੇ ਜਥੇ ਵਿਚੋਂ ਸਭ ਤੋਂ ਤਾਕਤਵਰ ਸੀ। ਘੋੜ ਸਵਾਰੀ ਵਿਚ ਤਾਂ ਉਹ ਆਪਣੀ ਉਮਰ ਤੋਂ ਵੱਡੇ ਮੁੰਡਿਆਂ ਨੂੰ ਵੀ ਮਾਤ ਪਾ ਦਿੰਦਾ ਸੀ। ਰਾਵੀ ਦੇ ਕੰਢੇ ਕੰਢੇ ਘੋੜਾ ਭਜਾਉਣਾ ਉਸ ਨੂੰ ਬਹੁਤ ਚੰਗਾ ਲਗਦਾ। ਉਸ ਦੀ ਘੋੜੀ ਨੀਲੋ ਤੇ ਘੋੜਾ ਨੀਲਾ ਦੋਵੇਂ ਹੀ ਉਸ ਨੂੰ ਬਹੁਤ ਪਿਆਰੇ ਸਨ। ਸ਼ਿਕਾਰ ਖੇਡਣ ਦਾ ਸ਼ੌਂਕ ਤਾਂ ਉਸ ਨੂੰ ਆਪਣੇ ਪਿਓ ਵਾਂਗ ਜਾਂ ਭਰਾਵਾਂ ਵਾਂਗ ਹੀ ਸੀ। ਉਹ ਕਈ ਵਾਰ ਆਪਣੇ ਦੋਸਤਾਂ ਦੇ ਨਾਲ ਰਾਵੀ ਦੇ ਕੰਢੇ ਕੰਢੇ ਅਗੇ ਤਕ ਨਿਕਲ ਜਾਂਦਾ ਤੇ ਸਾਰਾ ਦਿਨ ਸ਼ਿਕਾਰ ਖੇਡਦਾ ਰਹਿੰਦਾ। ਰਾਵੀ ਵਲ ਜਾਣਾ ਤਾਂ ਉਸ ਨੂੰ ਵੈਸੇ ਹੀ ਚੰਗਾ ਲਗਦਾ ਸੀ। ਸਿਕ੍ਹਾਰ ਖੇਡਣ ਲਈ ਉਸ ਨੇ ਇਕ ਬਾਜ਼ ਵੀ ਰੱਖਿਆ ਹੋਇਆ ਸੀ, ਸ਼ਿਕਾਰੀ ਕੁੱਤੇ ਵੀ ਸਨ। ਸ਼ਿਕਾਰ ਵਾਲੀਆਂ ਬੰਦੂਕਾਂ ਵੀ। ਸ਼ਿਕਾਰ ਖੇਡਣ ਸਮੇਂ ਦਰਬਾਰ ਦੇ ਕਰਮਚਾਰੀ ਉਸ ਦੀ ਅਗਵਾਈ ਕਰ ਰਹੇ ਹੁੰਦੇ। ਇਵੇਂ ਹੀ ਉਹ ਪੜ੍ਹਾਈ ਵਿਚ ਵੀ ਹੁਸ਼ਿਆਰ ਸੀ। ਮੌਲਵੀ ਉਸ ਨੂੰ ਫਾਰਸੀ ਸਿਖਾਉਣ ਆਉਂਦਾ, ਗਰੰਥੀ ਗੁਰਮੁਖੀ। ਗੁਰਮੁਖੀ ਉਹ ਜਲਦੀ ਸਿਖ ਗਿਆ ਸੀ ਤੇ ਪੜ੍ਹਨ ਵੀ ਲਗ ਪਿਆ ਸੀ। ਫਾਰਸੀ ਦੇ ਅੱਖਰ ਵੀ ਉਠਾ ਲੈਂਦਾ ਸੀ। ਅੰਗਰੇਜ਼ੀ ਵੀ ਸਿਖ ਰਿਹਾ ਸੀ ਤੇ ਉਸ ਨੂੰ ਸੌਖੀ ਹੀ ਲਗ ਰਹੀ ਸੀ। ਹਿਸਾਬ ਦਾ ਅਧਿਆਪਕ ਵੀ ਉਸ ਤੋਂ ਖੁਸ਼ ਸੀ।

ਦਲੀਪ ਨੂੰ ਅੰਗਰੇਜ਼ ਇੰਨੇ ਬੁਰੇ ਨਹੀਂ ਸਨ ਲਗਦੇ ਜਿੰਨੇ ਉਸ ਦੀ ਮਾਂ ਕਹਿੰਦੀ ਸੀ, ਉਸ ਨੂੰ ਸਿਰਫ ਕਸੂਰ ਜਾ ਕੇ ਲੌਰਡ ਹਾਰਡਿੰਗ ਨੂੰ ਮਿਲਣਾ ਪਸੰਦ ਨਹੀਂ ਸੀ ਆਇਆ। ਵੈਸੇ ਲੌਰਡ ਹਾਰਡਿੰਗ ਤਾਂ ਉਸ ਨੂੰ ਬਹੁਤ ਚੰਗਾ ਲਗਦਾ ਸੀ ਜਿਸ ਨੇ ਉਸ ਦੀ ਬਾਂਹ ਉਪਰ ਕੋਹੇਨੂਰ ਬੰਨਿਆਂ ਸੀ। ਬਹੁਤ ਸਾਰੇ ਅੰਗਰੇਜ਼ ਦਰਬਾਰ ਵਿਚ ਆਉਂਦੇ ਤੇ ਉਸ ਨਾਲ ਖੁਸ਼ ਖੁਸ਼ ਹੋ ਕੇ ਗੱਲਾਂ ਕਰਦੇ। ਲਾਰੰਸ ਵੀ ਉਸ ਨੂੰ ਮਿਲਦਾ ਰਹਿੰਦਾ ਸੀ ਤੇ ਠੀਕ ਹੀ ਬੋਲਦਾ। ਹੋਰ ਵੀ ਬਹੁਤ ਸਾਰੇ ਸਨ ਸਗੋਂ ਕਈ ਉਸ ਨੂੰ ਖਿਡਾਉਣੇ ਵੀ ਲਿਆ ਦਿੰਦੇ ਸਨ, ਜਿਵੇਂ ਕਿਸੇ ਨੇ ਸ਼ਿਕਾਰ ਵਾਲੀ ਛੋਟੀ ਬੰਦੂਕ ਵੀ ਦਿਤੀ ਸੀ। ਜਿਵੇਂ ਜੱਲਾ ਉਸ ਨੂੰ ਡਰਾਉਂਦਾ ਸੀ ਇਹ ਫਿਰੰਗੀ ਇਵੇਂ ਡਰਾਉਂਦੇ ਨਹੀਂ ਸਨ। ਇਹਨਾਂ ਵਿਚੋਂ ਸਭ ਤੋਂ

ਵਧੀਆ ਲਗਦਾ ਸੀ ਕ੍ਰਿਸਟੋਫਰ। ਉਹ ਹੁਣ ਅਕਸਰ ਮਹਾਂਰਾਜੇ ਨੂੰ ਮਿਲਣ ਆ ਜਾਂਦਾ ਤੇ ਉਸ ਨਾਲ ਮਣਾਂ ਮੂੰਹੀਂ ਗੱਲਾਂ ਕਰਦਾ ਰਹਿੰਦਾ। ਕਈ ਵਾਰ ਉਹ ਦੋਵੇਂ ਰਾਵੀ ਵਲ ਘੋੜ ਸਵਾਰੀ ਕਰਨ ਜਾ ਨਿਕਲਦੇ। ਘੋੜ ਸਵਾਰੀ ਦਾ ਦਲੀਪ ਸਿੰਘ ਨੂੰ ਇੰਨਾ ਸ਼ੌਂਕ ਸੀ ਕਿ ਕਦੇ ਕਦੇ ਉਹ ਚੁੱਪ ਕਰਕੇ ਕਿਸੇ ਨੂੰ ਦਸੇ ਬਿਨਾਂ ਹੀ ਨਿਕਲ ਜਾਂਦਾ ਤੇ ਇਕ ਲੰਮਾ ਗੇੜਾ ਲਾ ਕੇ ਮੁੜਦਾ। ਰਾਣੀ ਜਿੰਦਾਂ ਉਸ ਦਾ ਫਿਕਰ ਕਰਦੀ ਰਹਿੰਦੀ ਕਿ ਦੁਸ਼ਮਣ ਚਾਰੇ ਪਾਸੇ ਫੈਲੇ ਹੋਏ ਹਨ, ਦਲੀਪ ਸਿੰਘ ਮੁੜ ਕੇ ਇਕਲਿਆਂ ਨਾ ਜਾਣ ਦਾ ਵਾਅਦਾ ਕਰਦਾ ਪਰ ਫਿਰ ਚਲੇ ਜਾਂਦਾ।

ਇਕ ਦਿਨ ਮਹਾਂਰਾਜਾ ਤੇ ਕ੍ਰਿਸਟੋਫਰ ਬਰੋ ਬਰਾਬਰ ਘੋੜੇ ਲਈ ਜਾ ਰਹੇ ਸਨ ਕਿ ਸਾਹਮਣੇ ਧੂੜ ਭਰੀ ਹਲਕੀ ਜਿਹੀ ਹਨੇਰੀ ਚਲ ਰਹੀ ਸੀ। ਕ੍ਰਿਸਟੋਫਰ ਨੇ ਕਿਹਾ,

''ਮਹਾਂਰਾਜਾ, ਸਾਡੇ ਮੁਲਕ ਵਿਚ ਇਹ ਧੂੜ ਨਹੀਂ।''

''ਕਿਉਂ? ਕੀ ਤੁਹਾਡੇ ਮੁਲਕ ਵਿਚ ਮਿੱਟੀ ਨਹੀਂ ਏ?''

''ਮਿੱਟੀ ਹੈ ਵੇ ਪਰ ਇੰਨੀ ਨਹੀਂ, ਸਾਡਾ ਮੁਲਕ ਸੁਹਣਾ ਏਂ, ਇੰਨੀ ਦੇਰ ਖੁਸ਼ਕੀ ਨਹੀਂ ਰਹਿੰਦੀ ਕਿ ਮਿੱਟੀ ਧੂੜ ਬਣ ਜਾਵੇ, ਜ਼ਰਾ ਕੁ ਗਰਮੀ ਪਈ ਨਹੀਂ ਕਿ ਮੀਂਹ ਆਇਆ ਨਹੀਂ।''

''ਅੱਛਾ! ਹੋਰ ਕੀ ਏ ਤੁਹਾਡੇ ਮੁਲਕ ਵਿਚ?''

''ਸਾਡੇ ਮੁਲਕ ਵਿਚ ਇਵੇਂ ਗਰਮੀ ਨਹੀਂ ਪੈਂਦੀ ਜਿਵੇਂ ਇਥੇ ਪੈਂਦੀ ਏ, ਚਮੜੀ ਸਾੜਦੀ ਧੁੱਪ ਵੀ ਨਹੀਂ ਪੈਂਦੀ।''

''ਇਸੇ ਲਈ ਤੁਹਾਡੇ ਰੰਗ ਚਿੱਟੇ ਨੇ?''

''ਨਹੀਂ, ਅਸੀਂ ਚਿੱਟੇ ਤਾਂ ਇਸ ਕਰਕੇ ਹਾਂ ਕਿ ਸਾਡੀ ਨਸਲ ਉਤਮ ਏਂ, ਰੱਬ ਨੇ ਸਾਨੂੰ ਸਭ ਤੋਂ ਖਰੀ ਨਸਲ ਦੇ ਇਨਸਾਨ ਬਣਾਇਆ ਏ।''

''ਰੰਗ ਤੋਂ ਬਿਨਾਂ ਤੁਹਾਡੇ ਵਿਚ ਤੇ ਹੋਰ ਮਨੁੱਖ ਵਿਚ ਕੀ ਫਰਕ ਏ?''

''ਅਸੀਂ ਦੁਨੀਆਂ 'ਤੇ ਰਾਜ ਕਰਨ ਲਈ ਪੈਦਾ ਹੋਏ ਹਾਂ।''

''ਰਾਜ ਤਾਂ ਮੇਰੇ ਪਿਤਾ ਨੇ ਵੀ ਕੀਤਾ ਤੇ ਮੈਂ ਵੀ ਰਾਜ ਕਰਨ ਲਈ ਪੈਦਾ ਹੋਇਆਂ, ਇਹ ਤਾਂ ਤੁਸੀਂ ਈ ਮੇਰੇ ਤੋਂ ਮੇਰਾ ਰਾਜ ਖੋਹ ਰਹੇ ਓ, ...ਇਹ ਤਾਂ ਕੋਈ ਫਰਕ ਨਹੀਂ ਹੋਇਆ।''

ਕ੍ਰਿਸਟੋਫਰ ਨੂੰ ਮਹਾਂਰਾਜੇ ਦੇ ਇਸ ਸਵਾਲ ਦਾ ਕੋਈ ਜਵਾਬ ਨਾ ਲੱਭਿਆ ਤੇ ਇਹ ਕਹਿ ਕੇ ਕਿ ਇਹ ਰਾਜ ਵੀ ਹੁਣ ਸਾਡਾ ਹੀ ਹੋਣ ਵਾਲਾ ਹੈ ਉਹ ਮਹਾਂਰਾਜੇ ਨੂੰ ਨਿਰਾਸ਼ ਨਹੀਂ ਸੀ ਕਰਨਾ ਚਾਹੁੰਦਾ। ਉਸ ਨੇ ਫਿਰ ਕਿਹਾ,

''ਸਰਦੀਆਂ ਨੂੰ ਸਾਡਾ ਮੁਲਕ ਹੋਰ ਵੀ ਖੂਬਸੂਰਤ ਹੋ ਜਾਂਦਾ ਏ।''

''ਕਿਉਂ ਸਰ, ਉਥੇ ਸਰਦੀ ਨਹੀਂ ਪੈਂਦੀ?''

''ਪੈਂਦੀ ਏ ਪਰ ਬਰਫ ਵੀ ਪੈਂਦੀ ਏ ਜਿਵੇਂ ਇਥੇ ਪਹਾੜਾਂ ਵਿਚ ਪਿਆ ਕਰਦੀ ਤੇ ਸਾਰੀ ਧਰਤੀ ਉਪਰ ਚਿੱਟਾ ਕੰਬਲ ਵਿਛਾ ਜਾਂਦੀ ਏ ਜੋ ਕਿ ਬਹੁਤ ਸੋਹਣਾ ਲਗਦਾ ਏ।''

ਕ੍ਰਿਸਟੋਫਰ ਦੇ ਕਹਿਣ 'ਤੇ ਮਹਾਂਰਾਜਾ ਧਰਤੀ ਉਪਰ ਵਿਛੇ ਚਿੱਟੇ ਕੰਬਲ ਦੀ ਕਲਪਨਾ ਕਰਨ ਲਗਿਆ। ਕ੍ਰਿਸਟੋਫਰ ਨੇ ਫਿਰ ਕਿਹਾ,

''ਸਾਡਾ ਰੱਬ ਵੀ ਤੁਹਾਡੇ ਰੱਬ ਤੋਂ ਵਧੀਆ ਏ, ..ਬਹੁਤ ਹੀ ਵਧੀਆ, ਰੱਬ ਤੇ ਬੰਦੇ ਵਿਚਕਾਰ ਕੋਈ ਹੋਰ ਚੀਜ਼ ਨਹੀਂ ਏ, ਬੰਦਾ ਚਾਹੇ ਤਾਂ ਅਰਦਾਸ ਕਰਕੇ ਸਿਧਾ ਰੱਬ ਨਾਲ ਵਾਹ ਪਾ ਸਕਦਾ ਏ।''

''ਅੱਛਾ! ਤੁਸੀਂ ਇਵੇਂ ਕਰਦੇ ਹੋ ਕਦੇ?''

''ਹਾਂ, ਮੈਂ ਚਰਚ ਜਾਂਦਾ ਹਾਂ, ਮੈਂ ਕਿਸੇ ਵਹਿਮ ਭਰਮ ਵਿਚ ਨਹੀਂ ਫਸਦਾ, ਮੇਰੇ ਤੇ ਰੱਬ ਵਿਚਕਾਰ ਹੋਰ ਕੁਝ ਵੀ ਨਹੀਂ ਏ, ਰੱਬ ਲਈ ਸਭ ਬਰਾਬਰ ਨੇ, ਰੱਬ ਮੂਹਰੇ ਜਾ ਕੇ ਸਾਰੀ ਉਚ ਨੀਚ ਖਤਮ ਹੋ ਜਾਂਦੀ ਏ।''

ਕ੍ਰਿਸਟੋਫਰ ਮਹਾਂਰਾਜੇ ਨੂੰ ਇਸਾਈ ਧਰਮ ਦੇ ਗੁਣਾਂ ਬਾਰੇ ਦਸਣ ਲਗਿਆ। ਮਹਾਂਰਾਜਾ ਬਹੁਤ ਹੀ ਧਿਆਨ ਨਾਲ ਸੁਣਦਾ ਗਿਆ। ਉਹ ਰਾਵੀ ਦਾ ਲੰਮਾ ਗੇੜਾ ਲਾ ਕੇ ਵਾਪਸ ਕਿਲ੍ਹੇ ਦੇ ਨਜ਼ਦੀਕ ਆਏ ਤਾਂ ਕ੍ਰਿਟੋਫਰ ਨੇ ਕਿਹਾ,

''ਮਹਾਂਰਾਜਾ, ਮੈਂ ਤੁਹਾਨੂੰ ਸਲਾਹ ਦੇਵਾਂਗਾ ਕਿ ਤੁਸੀਂ ਅੰਗਰੇਜ਼ੀ ਸਿੱਖਣ ਤੇ ਜ਼ਿਆਦਾ ਵਕਤ ਖਰਚੋ, ਇਹ ਭਾਸ਼ਾ ਬਹੁਤ ਹੀ ਵਿਕਸਤ ਭਾਸ਼ਾ ਏ, ਜੇ ਤੁਸੀਂ ਅੰਗਰੇਜ਼ੀ ਜਲਦੀ ਸਿਖ ਲਈ ਤਾਂ ਆਪਾਂ ਦੋਨਾਂ ਨੂੰ ਇਕ ਦੂਜੇ ਦੀ ਗੱਲ ਚੰਗੀ ਤਰ੍ਹਾਂ ਸਮਝ ਆ ਸਕੇਗੀ, ਇਵੇਂ ਦੇਖੋ ਬਹੁਤ ਸਾਰੀਆਂ ਗੱਲਾਂ ਆਪਾਂ ਤੋਂ ਛੁੱਟ ਰਹੀਆਂ ਨੇ।''

''ਠੀਕ ਏ।''

ਮਹਾਂਰਾਜੇ ਨੇ ਕਿਹਾ ਤੇ ਉਸ ਦਾ ਦਿਲ ਚਾਹੁਣ ਲਗਿਆ ਕਿ ਬਾਕੀ ਵਿਸ਼ਿਆਂ ਨੂੰ ਇਕ ਪਾਸੇ ਰੱਖ ਕੇ ਸਿਰਫ ਅੰਗਰੇਜ਼ੀ ਸਿਖੇ। ਇਵੇਂ ਕ੍ਰਿਸਟੋਫਰ ਜਦ ਵੀ ਉਸ ਨੂੰ ਮਿਲਦਾ ਤੇ ਇੰਗਲੈਂਡ ਦੀਆਂ ਗੱਲਾਂ ਸੁਣਾਉਣ ਲਗਦਾ। ਇਕ ਦਿਨ ਉਸ ਨੇ ਇੰਗਲੈਂਡ ਦੀ ਮਹਾਂਰਾਣੀ ਬਾਰੇ ਗੱਲ ਸ਼ੁਰੂ ਕਰਦਿਆਂ ਕਿਹਾ,

''ਸਾਡੀ ਰਾਣੀ ਦਾ ਨਾਂ ਵਿਕਟੋਰੀਆ ਏ ਤੇ ਉਹ ਬਹੁਤ ਹੀ ਖੂਬਸੂਰਤ ਏ।''

''ਮੇਰੇ ਬੀਬੀ ਜੀ ਤੋਂ ਵੀ ਵੱਧ?''

''ਹਾਂ, ਕਿਤੇ ਵੱਧ, ਦੋਨਾਂ ਵਿਚ ਬਹੁਤ ਫਰਕ ਏ।''

''ਕੀ ਫਰਕ ਏ?''

''ਅਸੀਂ ਹਜ਼ਾਰਾਂ ਮੀਲ ਦੂਰ ਬੈਠ ਕੇ ਵੀ ਉਸ ਲਈ ਵਫਾਦਾਰ ਹਾਂ, ਸਾਡੇ ਲਈ ਰੱਬ ਤੋਂ ਬਾਅਦ ਸਾਡੀ ਰਾਣੀ ਹੀ ਏ, ਉਹ ਦਇਆ ਦੀ ਤੇ ਮਮਤਾ ਦੀ ਮੂਰਤ ਏ, ਜੇ ਤੁਸੀਂ ਕਦੇ ਉਸ ਨੂੰ ਦੇਖੋਂਗੇ ਤਾਂ ਤੁਹਾਨੂੰ ਉਸ ਮਹਾਨ ਆਤਮਾ ਨਾਲ ਪਿਆਰ ਹੋ ਜਾਵੇਗਾ, ਉਹ ਸੱਚ ਮੁਚ ਹੀ ਮਹਾਨ ਏ।''

“ਜੇ ਉਹਨੂੰ ਮਿਲਣਾ ਹੋਵੇ ਤਾਂ?”

“ਤਾਂ ਤੁਹਾਨੂੰ ਇੰਗਲੈਂਡ ਜਾਣਾ ਪਵੇਗਾ।”

“ਇੰਗਲੈਂਡ ਤੇ ਬਹੁਤ ਦੂਰ ਏ ਨਾ?”

“ਹਾਂ, ਹਜ਼ਾਰਾਂ ਮੀਲ, ਸੱਤ ਸਮੁੰਦਰ ਲੰਘ ਕੇ, ਮਹੀਨੇ ਤੋਂ ਵਧ ਲੰਮਾ ਸਫਰ ਕਰਕੇ।”

ਮਹਾਂਰਾਜਾ ਉਸ ਦੀ ਗੱਲ ਸੁਣਦਾ ਗਿਆ ਤੇ ਕੁਝ ਨਾ ਬੋਲਿਆ। ਉਹ ਹੈਰਾਨ ਸੀ ਕਿ ਇਹ ਲੋਕ ਇੰਨੀ ਦੂਰ ਕਿਵੇਂ ਆ ਗਏ ਉਸ ਲਈ ਤਾਂ ਕਸੂਰ ਸ਼ਹਿਰ ਜਾਣਾ ਹੀ ਔਖਾ ਸੀ। ਉਸ ਨੇ ਅਗਲੇ ਦਿਨ ਹੀ ਆਪਣੇ ਪੰਜਾਬੀ ਦੇ ਅਧਿਆਪਕ ਗੁਰਮੁਖ ਸਿੰਘ ਨੂੰ ਪੁੱਛਿਆ,

“ਭਾਈ ਜੀ, ਜੇ ਗੁਰਮੁਖੀ ਦੀ ਥਾਂ ਪਹਿਲਾਂ ਅੰਗਰੇਜ਼ੀ ਸਿਖ ਲਵਾਂ ਤਾਂ...?”

“ਛੀ ਛੀ, ਮਹਾਂਰਾਜਾ, ਇਹ ਫਿਰੰਗੀਆਂ ਦੀ ਜ਼ੁਬਾਨ ਏ, ਪਹਿਲਾਂ ਆਪਣੀ ਜ਼ੁਬਾਨ ਪੂਰੀ ਤਰ੍ਹਾਂ ਸਿਖੋ, ਫਿਰ ਫਾਰਸੀ ਜਿਹੜੀ ਰਾਜ ਚਲਾਉਣ ਲਈ ਲੋੜੀਂਦੀ ਏ!”

ਉਸ ਦੇ ਕਹਿਣ ਦੇ ਲਹਿਜੇ ਤੋਂ ਮਹਾਂਰਾਜਾ ਉੱਚੀ ਉੱਚੀ ਹੱਸਣ ਲਗਿਆ ਪਰ ਉਸ ਦਾ ਅੰਗਰੇਜ਼ੀ ਵਲ ਝੁਕਾਅ ਹੋਰ ਵੀ ਵਧ ਗਿਆ। ਉਸ ਨੇ ਆਪਣੀ ਬੀਬੀ ਜੀ ਨਾਲ ਇਸ ਬਾਰੇ ਕੋਈ ਗੱਲ ਨਾ ਕੀਤੀ। ਉਹ ਹਰ ਵੇਲੇ ਅੰਗਰੇਜ਼ਾਂ ਤੇ ਉਹਨਾਂ ਦੀ ਗਿਟਮਿਟ ਦੇ ਖਿਲਾਫ ਕੁਝ ਨਾ ਕੁਝ ਬੋਲਦੀ ਰਹਿੰਦੀ ਸੀ। ਹਾਲੇ ਕੱਲ ਹੀ ਮੰਗਲਾ ਨਾਲ ਗੱਲਾਂ ਕਰਦੀ ਹੋਈ ਕਹਿ ਰਹੀ ਸੀ,

“ਇਹ ਲਾਰੰਸ ਕੀ ਸਮਝੇਗਾ ਕਿ ਪੰਜਾਬ ਵਿਚ ਕੋਈ ਹੈ ਹੀ ਨਹੀਂ ਜੋ ਉਸ ਦੀਆਂ ਮਨ-ਆਈਆਂ ਨੂੰ ਟੋਕ ਸਕੇ, ਮੈਂ ਹਾਂ ਹਾਲੇ, ਮੈਂ ਇਸ ਨਾਲ ਸਿਝਾਂਗੀ।

ਮਹਾਂਰਾਜੇ ਨੂੰ ਨਹੀਂ ਸੀ ਪਤਾ ਕਿ ਲਾਰੰਸ ਨੇ ਰਾਣੀ ਨੂੰ ਕਿੰਨਾ ਤੰਗ ਕਰ ਰਖਿਆ ਹੈ। ਜਦੋਂ ਤੋਂ ਲਾਰੰਸ ਨੂੰ ਮੁਖਬਰੀ ਹੋ ਰਹੀ ਸੀ ਕਿ ਪੰਜਾਬ ਦੇ ਲੋਕਾਂ ਵਿਚ ਰਾਣੀ ਜਿੰਦਾਂ ਦਾ ਮਾਣ ਸਨਮਾਨ ਵਧ ਰਿਹਾ ਹੈ ਤਾਂ ਲਾਰੰਸ ਨੇ ਇਸ ਨੂੰ ਰੋਕਣ ਦੇ ਤਰੀਕੇ ਸੋਚਣੇ ਸ਼ੁਰੂ ਕਰ ਦਿਤੇ ਸਨ। ਰਾਣੀ ਜਿੰਦਾਂ ਕਈ ਵਾਰੀ ਕੌਂਸਲ ਦੇ ਕੁਝ ਮੈਂਬਰਾਂ ਨੂੰ ਮਹਿਲਾਂ ਵਿਚ ਸੱਦ ਲਿਆ ਕਰਦੀ ਤੇ ਸਲਾਹ ਮਸ਼ਵਰੇ ਕਰਨ ਲਗਦੀ। ਤੇਜ ਸਿੰਘ ਨੂੰ ਛੱਡ ਕੇ ਸਾਰੇ ਹੀ ਆ ਜਾਂਦੇ ਤੇ ਬਹੁਤੇ ਜਾ ਕੇ ਲਾਰੰਸ ਨੂੰ ਦੱਸ ਵੀ ਦਿੰਦੇ ਕਿ ਕੀ ਗੱਲ ਬਾਤ ਹੋਈ। ਰਾਣੀ ਹੁਣ ਇੰਨੀ ਕੁ ਨੀਤੀ ਸਿਖ ਚੁਕੀ ਸੀ ਕਿ ਕਿਸ ਨਾਲ ਕਿਹੜੀ ਗੱਲ ਕਰਨੀ ਹੈ ਤੇ ਕਿਹੜੀ ਨਹੀਂ ਤੇ ਨਾਲ ਉਸ ਇਹ ਵੀ ਜਾਣਦੀ ਸੀ ਕਿ ਇਹ ਸਾਰੇ ਹੀ ਅੰਗਰੇਜ਼ਾਂ ਦੇ ਪਿੱਠੂ ਹਨ ਤੇ ਇਹਨਾਂ ਉਪਰ ਭਰੋਸਾ ਨਹੀਂ ਕੀਤਾ ਜਾ ਸਕਦਾ। ਉਸ ਦੇ ਭਰੋਸੇ ਦੇ ਫਕੀਰ ਨੂਰੁਦੀਨ, ਦੀਵਾਨ ਦੀਨਾ ਨਾਥ ਜਾਂ ਫਿਰ ਚਤਰ ਸਿੰਘ ਅਟਾਰੀਵਾਲਾ। ਚਤਰ ਸਿੰਘ ਅਟਾਰੀਵਾਲੇ ਦੀ ਕੁੜੀ ਨਾਨਕੀ ਦੀ ਦਲੀਪ ਮੰਗਣੀ ਹੋ ਚੁੱਕੀ ਸੀ ਇਸ ਲਈ ਕੁਝ ਕੁ ਭਰੋਸਾ ਕਰਦੀ ਸੀ। ਚਤਰ ਸਿੰਘ ਦੋਨੋਂ ਪਾਸੇ ਹੀ ਰੱਖ ਲੈਂਦਾ ਸੀ ਪਰ ਉਸ ਦੀ ਦਿਲੋਂ ਹਮਦਰਦੀ ਰਾਣੀ ਜਾਂ ਪੰਜਾਬ ਨਾਲ ਹੀ ਸੀ। ਚਤਰ ਸਿੰਘ ਕਈ ਵਾਰ ਆਪਣਾ ਫਿਕਰ ਜ਼ਾਹਰ ਕਰਦਾ ਹੋਇਆ ਕਹਿੰਦਾ,

“ਮਾਈ ਜੀ, ਪਤਾ ਨਹੀਂ ਇਹ ਫਿਰੰਗੀ ਸਾਡੇ ਇਸ ਰਿਸ਼ਤੇ ਨੂੰ ਧੁਰ ਚੜਨ ਵੀ ਦੇਣਗੇ ਜਾਂ ਨਹੀਂ!”

“ਸਰਦਾਰ ਜੀ, ਕਿਉਂ ਨਹੀਂ! ਇਹ ਰਿਸ਼ਤਾ ਅਸੀਂ ਦੋ ਪਰਿਵਾਰਾਂ ਨੇ ਆਪਸ ਵਿਚ ਕੀਤਾ ਏ ਨਾ ਕਿ ਇਹਨਾਂ ਫਿਰੰਗੀਆਂ ਨੇ, ਸੋ ਮਰਜ਼ੀ ਵੀ ਸਾਡੀ ਵੀ ਹੋਵੇਗੀ, ਕੁਝ ਦੇਰ ਅਟਕੋ, ਥੋੜੇ ਹਾਲਾਤ ਠੀਕ ਹੋ ਜਾਣ ਫਿਰ ਆਪਾਂ ਗੱਜ ਵੱਜ ਕੇ ਵਿਆਹ ਕਰਾਂਗੇ।”

ਚਤਰ ਸਿੰਘ ਆਪਣੇ ਬੇਟੇ ਸ਼ੇਰ ਸਿੰਘ ਨੂੰ ਮਿਲਦਾ ਤੇ ਅਜਿਹੀਆਂ ਹੀ ਸਲਾਹਾਂ ਉਸ ਨਾਲ ਵੀ ਕਰਨ ਲਗਦਾ। ਸ਼ੇਰ ਸਿੰਘ ਆਖਦਾ,

“ਪਿਤਾ ਜੀ, ਮੇਰਾ ਅੰਗਰੇਜ਼ਾਂ ਦੇ ਨੇੜੇ ਰਹਿਣਾ, ਉਹਨਾਂ ਲਈ ਵਫਾਦਾਰ ਰਹਿਣ ਦਾ ਕਾਰਣ ਇਹੋ ਏ ਕਿ ਇਹ ਰਿਸ਼ਤਾ ਸਿਰੇ ਚੜੇ, ਇਹਦੇ ਨਾਲ ਅਸੀਂ ਪੰਜਾਬ ਦੇ ਰਾਜ ਵਿਚ ਹਿੱਸੇਦਾਰ ਹੋਵਾਂਗੇ, ਮੇਰੇ ਵਜ਼ੀਰ ਬਣਨ ਦੇ ਮੌਕੇ ਹੋਣਗੇ।”

“ਬੇਟਾ ਜੀ, ਇਹ ਫਿਰੰਗੀ ਇਮਾਨਦਾਰ ਲੋਕ ਨਹੀਂ ਨੇ, ਜਿਹੜਾ ਵਾਅਦਾ ਇਹ ਕਰ ਰਹੇ ਨੇ ਪਤਾ ਨਹੀਂ ਪੂਰਾ ਕਰਨਗੇ ਵੀ ਜਾਂ ਨਹੀਂ।”

“ਪਿਤਾ ਜੀ, ਮੈਂ ਤਾਂ ਇਹਨਾਂ ਨਾਲ ਵਫਾਦਾਰੀ ਓਨਾ ਚਿਰ ਹੀ ਨਿਭਾਵਾਂਗਾ ਜਿੰਨਾ ਚਿਰ ਮੈਨੂੰ ਪਤਾ ਰਹੇਗਾ ਕਿ ਇਹ ਰਿਸ਼ਤਾ ਪੱਕਾ ਏ, ਨਹੀਂ ਤਾਂ ਮੈਂ ਕੋਈ ਹੋਰ ਰਾਹ ਫੜ ਲਵਾਂਗਾ, ਮੂਲਰਾਜ ਦੇ ਮੈਨੂੰ ਕਈ ਸੁਨੇਹੇ ਆ ਚੁੱਕੇ ਨੇ ਕਿ ਉਸ ਨੂੰ ਜਾ ਕੇ ਮਿਲਾਂ, ਮੈਨੂੰ ਪਤਾ ਏ ਕਿ ਉਹ ਕੀ ਕਹਿਣਾ ਚਾਹ ਰਿਹਾ ਏ।”

ਮੂਲਰਾਜ ਮੁਲਤਾਨ ਦਾ ਗਵਰਨਰ ਸੀ। ਉਹ ਤੇ ਮੁਲਤਾਨ ਦੇ ਬਹੁਤ ਸਾਰੇ ਲੋਕ ਅੰਗਰੇਜ਼ਾਂ ਖਿਲਾਫ ਬਗਾਵਤ ਬਾਰੇ ਸੋਚ ਰਹੇ ਸਨ। ਸ਼ੇਰ ਸਿੰਘ ਅਟਾਰੀਵਾਲੇ ਨੂੰ ਆਪਣੇ ਨਾਲ ਮਿਲਣ ਲਈ ਕਹਿੰਦੇ ਰਹਿੰਦੇ ਸਨ ਪਰ ਸ਼ੇਰ ਸਿੰਘ ਨੂੰ ਅੰਗਰੇਜ਼ਾਂ ਨਾਲ ਦੋਸਤੀ ਵਿਚੋਂ ਫਾਇਦਾ ਦਿਸਦਾ ਸੀ। ਉਹ ਅਜਕਲ ਲਾਰੰਸ ਦੀ ਸੱਜੀ ਬਾਂਹ ਬਣਿਆ ਹੋਇਆ ਸੀ। ਹੈਨਰੀ ਲਾਰੰਸ ਕਈ ਗੱਲਾਂ ਵਿਚ ਉਸ ਨੂੰ ਰਾਣੀ ਦੇ ਖਿਲਾਫ ਵੀ ਵਰਤ ਜਾਂਦਾ ਸੀ। ਸ਼ੇਰ ਸਿੰਘ ਅਟਾਰੀਵਾਲੇ ਨੇ ਭਵਿੱਖ ਬਾਰੇ ਆਪਣੇ ਨਿਸ਼ਾਨੇ ਮਿੱਥੇ ਹੋਏ ਸਨ ਇਸ ਲਈ ਰਾਣੀ ਜਿੰਦਾਂ ਦੇ ਖਿਲਾਫ ਜਾਣਾ ਵੀ ਉਸ ਨੂੰ ਮੁਸ਼ਕਲ ਨਾ ਲਗਦਾ। ਉਹ ਤਾਂ ਭਵਿੱਖ ਵਿਚ ਪਏ ਉਹਨਾਂ ਦਿਨਾਂ ਦੇ ਸੁਫਨੇ ਲੈਂਦਾ ਰਹਿੰਦਾ ਜਦ ਉਸ ਦੀ ਭੈਣ ਪੰਜਾਬ ਦੀ ਮਹਾਂਰਾਣੀ ਹੋਵੇਗੀ ਤੇ ਉਹ ਵਜ਼ੀਰ। ਕਈ ਲੋਕ ਲਾਰੰਸ ਕੋਲ ਸ਼ੇਰ ਸਿੰਘ ਦੀਆਂ ਚੁਗਲੀਆਂ ਵੀ ਕਰਦੇ ਪਰ ਉਸ ਨੇ ਸ਼ੇਰ ਸਿੰਘ ਨੂੰ ਅਜਮਾਇਆ ਹੋਇਆ ਸੀ। ਸ਼ੇਰ ਸਿੰਘ ਇਕ ਕਿਸਮ ਨਾਲ ਲਾਰੰਸ ਲਈ ਮੁਖਬਰ ਦਾ ਕੰਮ ਵੀ ਕਰਦਾ ਸੀ। ਰਾਣੀ ਨਾਲ ਮੁਲਾਕਾਤ ਕਰਕੇ ਅੱਧੀ-ਪਚੱਧੀ ਖਬਰ ਆ ਕੇ ਲਾਰੰਸ ਨੂੰ ਦਿੰਦਾ। ਰਾਣੀ ਦਰਬਾਰੀਆਂ ਨੂੰ ਮਹਿਲਾਂ ਵਿਚ ਬੁਲਾ ਕੇ ਉਹਨਾਂ ਨੂੰ ਅੰਗਰੇਜ਼ਾਂ ਤੋਂ ਚੌਕੰਨੇ ਰਹਿਣ ਲਈ ਆਖਦੀ ਰਹਿੰਦੀ। ਲਾਰੰਸ ਇਸ ਗੱਲ ਤੋਂ ਬਹੁਤ ਔਖਾ ਸੀ। ਉਸ ਨੇ ਆਪਣੀ ਗੱਲ ਕਰਨ ਲਈ ਰਾਣੀ ਨਾਲ ਚਿੱਠੀ ਪਤਰ ਕਰਨਾ ਹੀ ਬਿਹਤਰ ਸਮਝਿਆ। ਉਸ ਨੇ ਆਪਣੀ ਪਹਿਲੀ ਚਿੱਠੀ ਵਿਚ ਲਿਖਿਆ;

“ਰਾਣੀ ਸਾਹਿਬਾ, ...ਭੈਰੋਵਾਲ ਦੀ ਸੰਧੀ ਮੁਤਾਬਕ ਤੁਹਾਨੂੰ ਦਰਬਾਰ ਦੇ ਕਿਸੇ ਕੰਮ ਵਿਚ ਦਖਲ ਦੇਣ ਦਾ ਹੱਕ ਨਹੀਂ ਹੈ, ਤੁਹਾਨੂੰ ਅਰਾਮ ਨਾਲ ਜ਼ਿੰਦਗੀ ਬਿਤਾਉਣ ਲਈ ਪੈਨਸ਼ਨ ਦਿਤੀ ਗਈ ਹੈ, ਇਸ ਦੇ ਬਾਵਜੂਦ ਤੁਸੀਂ ਤੁਸੀਂ ਦਰਜਨ ਦੋ ਦਰਜਨ ਸਰਦਾਰਾਂ ਨੂੰ ਆਪਣੇ ਮਹਿਲਾਂ ਵਿਚ ਦਾਅਵਤ ‘ਤੇ ਬੁਲਾਉਂਦੇ ਹੋ ਤੇ ਉਹਨਾਂ ਉਪਰ ਆਪਣੀ ਰਾਏ ਥੋਪਣ ਦੀ ਕੋਸ਼ਿਸ਼ ਕਰਦੇ ਹੋ। ਨਾਲ ਹੀ ਤੁਸੀਂ ਸੌ ਸੌ ਬ੍ਰਾਹਮਣਾਂ ਲਈ ਬ੍ਰਹਮ

ਭੋਜ ਦਾ ਇੰਤਜ਼ਾਮ ਕਰਦੇ ਹੋ, ਇਹ ਠੀਕ ਨਹੀਂ ਹੈ। ਸੰਧੀ ਮੁਤਾਬਕ ਮਹਾਂਰਾਜਾ ਰਣਜੀਤ ਸਿੰਘ ਦੇ ਪਰਿਵਾਰ ਦੀ ਜ਼ਿੰਮੇਵਾਰੀ ਰੈਜ਼ੀਡੈਂਟ ਉਪਰ ਭਾਵ ਮੇਰੇ ਉਪਰ ਹੈ ਇਸ ਲਈ ਮੈਨੂੰ ਕਹਿਣਾ ਪੈਂਦਾ ਹੈ ਕਿ ਇਸ ਸਭ ਤੁਹਾਡੇ ਆਹੁਦੇ ਨੂੰ ਸ਼ੋਭਦਾ ਨਹੀਂ।"...

ਰਾਣੀ ਜਿੰਦਾਂ ਨੇ ਵੀ ਚਿੱਠੀ ਦਾ ਜਵਾਬ ਚਿੱਠੀ ਵਿਚ ਦੇਣਾ ਹੀ ਸਹੀ ਸਮਝਿਆ;

"ਰੈਜ਼ੀਡੈਂਟ ਸਾਹਿਬ, ...ਤੁਸੀਂ ਕਿਹਾ ਕਿ ਰਾਜ ਵਿਚ ਦਖਲ ਦੇਣ ਦਾ ਸਾਡਾ ਕੋਈ ਹੱਕ ਨਹੀਂ, ਤੁਹਾਨੂੰ ਬਹੁਤੇ ਅਧਿਕਾਰ ਰਾਜ ਧਰੋਹ ਦਬਾਉਣ ਲਈ ਤੇ ਸਾਡੀ ਤੇ ਸਾਡੇ ਬੇਟੇ ਤੇ ਪੰਜਾਬ ਦੇ ਲੋਕਾਂ ਦੇ ਹਿੱਤਾਂ ਦੀ ਰੱਖਿਆ ਕਾਰਨ ਦਿਤੇ ਗਏ ਸਨ ਨਾ ਕਿ ਸਾਡੇ ਹੱਕ ਖੋਹਣ ਲਈ ਫਿਰ ਵੀ ਅਸੀਂ ਰਾਜਮਾਤਾ ਵੀ ਹਾਂ ਜਿਵੇਂ ਤੁਸੀਂ ਬਾਕੀ ਹੱਕ ਖੋਹਣਾ ਚਾਹ ਰਹੇ ਹੋ ਤਿਵੇਂ ਤੁਸੀਂ ਇਹ ਹੱਕ ਨਹੀਂ ਖੋਹ ਸਕਦੇ। ਜਿਹੜੀ ਪੈਨਸ਼ਨ ਦੀ ਗੱਲ ਕਰਦੇ ਹੋ, ਔਖਾ ਵੇਲਾ ਆਉਣ ਸਮੇਂ ਇਨਸਾਨ ਬਿਨਾਂ ਪੈਸੇ ਤੋਂ ਵੀ ਗੁਜ਼ਾਰਾ ਕਰ ਸਕਦਾ ਹੈ। ਰਾਜਮਾਤਾ ਹੋਣ ਦੇ ਨਾਤੇ ਰਾਜ ਨਾਲ ਸਬੰਧਤ ਸਰਦਾਰਾਂ ਨੂੰ ਮਿਲ ਵੀ ਲਿਆ ਤਾਂ ਕੀ ਫਰਕ ਪੈਂਦਾ ਹੈ, ਵੈਸੇ ਵੀ ਤਾਂ ਉਹਨਾਂ ਵਿਚੋਂ ਤੇਜ ਸਿੰਘ ਵਰਗੇ ਬਹੁਤੇ ਤੁਹਾਡੇ ਹੀ ਪਿੱਠੂ ਹਨ। ਬ੍ਰਹਮ ਭੋਜ ਤਾਂ ਇਕ ਧਾਰਮਿਕ ਰਸਮ ਹੈ ਪਰ ਜੇ ਤੁਹਾਨੂੰ ਚੰਗੀ ਨਹੀਂ ਲਗਦੀ ਤਾਂ ਬੰਦ ਕਰ ਸਕਦੇ ਹਾਂ।"...

"ਰਾਣੀ ਸਾਹਿਬਾ, ...ਭਲਾਈ ਇਸ ਵਿਚ ਹੈ ਕਿ ਮਹੀਨੇ ਵਿਚ ਪੰਜ-ਸੱਤ ਸਰਦਾਰਾਂ ਤੋਂ ਜ਼ਿਆਦਾ ਨਾ ਮਿਲਿਆ ਕਰੋ, ਇਹ ਬ੍ਰਹਮ ਭੋਜ ਵਾਲੀਆਂ ਧਾਰਮਿਕ ਰਸਮਾਂ ਨੂੰ ਵੀ ਘੱਟ ਕਰੋ, ਇਸ ਕੰਮ ਲਈ ਮਹੀਨੇ ਵਿਚ ਕੋਈ ਇਕ ਦਿਨ ਤੈਅ ਕਰ ਲਓ। ਜੇ ਕਿਸੇ ਸਰਦਾਰ ਨਾਲ ਮਿਲਣ ਦੀ ਲੋੜ ਪਵੇ ਤਾਂ ਜੋਧਪੁਰ, ਜੈਪੁਰ ਜਾਂ ਨੇਪਾਲ ਦੀਆ ਰਾਜਕੁਮਾਰੀਆਂ ਵਾਂਗ ਪਰਦੇ ਵਿਚ ਰਹਿ ਕੇ ਮਿਲਿਆ ਕਰੋ।'...

"ਰੈਜ਼ੀਡੈਂਟ ਸਾਹਿਬ, ਤੁਸੀਂ ਜਿਹਨਾਂ ਰਾਜਕੁਮਾਰੀਆਂ ਦੀ ਪਰਦੇ ਵਿਚ ਰਹਿਣ ਦੀ ਗੱਲ ਕਰਦੇ ਹੋ ਉਹ ਇਸ ਕਰਕੇ ਨੇ ਕਿ ਉਹਨਾਂ ਨੂੰ ਆਪਣੇ ਰਾਜ ਪਾਲਕਾਂ ਉਪਰ ਪੂਰਾ ਭਰੋਸਾ ਹੁੰਦਾ ਹੈ ਪਰ ਪੰਜਾਬ ਦੇ ਰਾਜ ਪਾਲਕ ਕੀ ਕਰ ਰਹੇ ਹਨ ਇਸ ਦਾ ਤੁਹਾਨੂੰ ਵੀ ਬਾਖੂਬੀ ਪਤਾ ਹੈ। ਅਸੀਂ ਤੁਹਾਨੂੰ ਇਕ ਸਲਾਹ ਦੇਵਾਂਗੇ ਕਿ ਆਪਣੇ ਚਹੇਤੇ ਕੁਝ ਦੇਸ਼ ਧਰੋਹੀਆਂ ਨੂੰ ਆਪਣੀ ਬੁੱਕਲ ਵਿਚ ਰੱਖ ਕੇ ਬਾਕੀ ਸਾਰੇ ਪੰਜਾਬ ਨੂੰ ਮੌਤ ਦੇ ਘਾਟ ਉਤਾਰ ਦਿਓ।"

ਰਾਣੀ ਜਿੰਦਾਂ ਲਾਰੰਸ ਦੀਆਂ ਗੱਲਾਂ ਤੋਂ ਨਾਬਰ ਸੀ। ਲਾਰੰਸ ਨੂੰ ਲਗਿਆ ਕਿ ਇਹ ਔਰਤ ਖਰਾਬ ਕਰੇਗੀ। ਰਾਣੀ ਤੇ ਲਾਰੰਸ ਵਿਚਕਾਰ ਚਿੱਠੀਆਂ ਦੀ ਕੰਨਸੋਅ ਲੋਕਾਂ ਤਕ ਪੁੱਜ ਗਈ ਪਰ ਕਿਸੇ ਲਈ ਅੰਗਰੇਜ਼ਾਂ ਦੇ ਵਿਰੋਧ ਵਿਚ ਖੜ ਸਕਣਾ ਬਹੁਤ ਵੱਡੀ ਗੱਲ ਸੀ। ਰਾਣੀ ਉਪਰ ਸਖਤੀ ਹੋਣ ਲਗੀ। ਉਸ ਨੂੰ ਇਕ ਕਿਸਮ ਨਾਲ ਸੁੰਮਨ ਬੁਰਜ ਵਿਚ ਹੀ ਕੈਦ ਕਰ ਲਿਆ ਗਿਆ। ਉਸ ਨੂੰ ਬਾਹਰ ਜਾਣ ਦੀ ਇਜਾਜ਼ਤ ਨਹੀਂ ਸੀ। ਉਸ ਨੂੰ ਮਿਲਣ ਵਾਲਿਆਂ ਦੀ ਗਿਣਤੀ ਵੀ ਘੱਟ ਕਰ ਦਿਤੀ ਗਈ। ਉਸ ਦੀਆਂ ਨੌਕਰਾਣੀਆਂ ਦੀ ਗਿਣਤੀ ਘਟਾ ਦਿਤੀ ਗਈ। ਬਹੁਤ ਸਾਰੀਆਂ ਪੁਰਾਣੀਆਂ ਨੌਕਰਾਣੀਆਂ ਬਦਲ ਦਿਤੀਆਂ ਗਈਆਂ। ਉਹ ਦੇ ਖਰਚੇ ਵੀ ਘਟਾ ਦਿਤੇ ਗਏ। ਰਾਣੀ ਨੂੰ ਆਪਣੇ ਕੁਝ ਗਹਿਣੇ ਵੇਚ ਕੇ ਗੁਜ਼ਾਰਾ ਕਰਨਾ ਪਿਆ। ਇਹ ਰਾਣੀ ਜਿੰਦਾਂ ਲਈ ਕਾਫੀ ਔਖੇ ਦਿਨ ਸਨ। ਰਾਣੀ ਨੇ ਆਪਣੇ ਹਾਲਾਤ ਬਾਰੇ ਲਾਰੰਸ ਨੂੰ ਚਿੱਠੀ ਵੀ ਲਿਖੀ ਪਰ ਉਸ ਨੇ ਨਾ ਕੁਝ ਕਰਨਾ ਸੀ ਤੇ ਨਾ ਹੀ ਕੀਤਾ। ਅੰਗਰੇਜ਼ ਸੋਚ ਰਹੇ ਸਨ ਕਿ ਇੰਨੀਆਂ ਕੁ ਤਕਲੀਫਾਂ ਤੋਂ ਰਾਣੀ ਡਰ ਜਾਵੇਗੀ ਤੇ ਉਹਨਾਂ ਦਾ ਵਿਰੋਧ ਕਰਨਾ ਛੱਡ ਦੇਵੇਗੀ ਪਰ ਇਸ ਦਾ ਨਤੀਜਾ ਉਲਟ ਨਿਕਲਿਆ। ਰਾਣੀ ਜਿੰਦਾਂ ਪਹਿਲਾਂ ਨਾਲੋਂ ਹੋਰ ਮਜ਼ਬੂਤ ਹੋ ਗਈ। ਉਸ ਦਾ ਇਰਾਦਾ ਵੀ ਪਹਿਲਾਂ ਨਾਲੋਂ ਬਲਵਾਨ ਹੋ ਗਿਆ ਸੀ। ਰਾਣੀ ਦੀ ਇਸ ਬਹਾਦਰੀ ਦੀ ਚਰਚਾ ਲਹੌਰ ਤੇ ਆਲੇ ਦੁਆਲੇ ਦੇ ਇਲਾਕਿਆਂ ਵਿਚ ਪੁੱਜਣ ਲਗੀ। ਲਹੌਰ ਦੇ ਆਮ ਬੰਦੇ ਨੇ ਤਾਂ ਇਸ ਬਾਰੇ ਗੱਲ ਕਰਨੀ ਹੀ ਹੋਈ।...

ਉਸ ਦਿਨ ਵਜੀਦਾ ਬਸ਼ੀਰੇ ਨੂੰ ਮਿਲਣ ਆਇਆ ਹੋਇਆ ਸੀ। ਬਸ਼ੀਰਾ ਤੇ ਉਹ ਸ਼ਾਹ ਮੁਹੰਮਦ ਦੇ ਕਿੱਸੇ ਦੇ ਉਸ ਭਾਗ ਦੀ ਮੱਸ਼ਕ ਕਰ ਰਹੇ ਸਨ ਜਿਸ ਵਿਚ ਉਹ ਸ਼ਾਮ ਸਿੰਘ ਅਟਾਰੀਵਾਲੇ ਦੀ ਵੀਰਤਾ ਦੀ ਗੱਲ ਕਰਦਾ ਉਸ ਦੇ ਅੰਗਰੇਜ਼ਾਂ ਨੂੰ ਨਿੰਬੂਆਂ ਵਾਂਗ ਨਿਚੋਣਨ ਦੀ ਗੱਲ ਕਹਿੰਦਾ ਹੈ। ਉਹਨਾਂ ਦੀ ਚਲਦੀ ਮਸ਼ਕ ਵਿਚ ਮ੍ਹੀਦਾ ਆ ਪੁਜਿਆ। ਉਸ ਨੇ ਆਦਤ ਮੁਤਾਬਕ ਮਣੀ ਛਕੀ ਹੋਈ ਸੀ। ਉਹ ਪੈਂਦੀ ਸੱਟੇ ਹੀ ਬੋਲਿਆ,

"ਬਈ ਵਜੀਦਿਆ, ਮੈਨੂੰ ਲਗਦਾ ਏ ਕਿ ਤੁਹਾਡਾ ਸ਼ਾਹ ਮੁਹੰਮਦ ਤਾਂ ਝੂਠਾ ਨਿਕਲਿਆ।"

"ਨਹੀਂ ਓਏ ਮ੍ਹੀਦਿਆ, ਉਹ ਝੂਠਾ ਨਹੀਂ, ਸਭ ਸੱਚ ਲਿਖਿਆ ਏ।"

"ਨਹੀਂ ਵਜੀਦਿਆ, ਲਾਲ ਸੂੰਹ ਬਾਰੇ ਜੇ ਉਹਦਾ ਸੱਚ ਹੁੰਦਾ ਤਾਂ ਫਿਰੰਗੀਆਂ ਨੇ ਉਹਨੂੰ ਫਾਂਸੀ ਦਾ ਹੁਕਮ ਨਹੀਂ ਸੀ ਦੇਣਾ।"

"ਫਾਂਸੀ ਤਾਂ ਨਹੀਂ ਦਿਤੀ।"

"ਬਾਅਦ 'ਚ ਦੇਸ਼ ਨਿਕਾਲ਼ਾ ਦੇ ਦਿਤਾ, ਗੱਲ ਤਾਂ ਓਥੇ ਈ ਆ ਗਈ, ਜੇ ਓਹਦੇ 'ਚ ਕੋਈ ਕਣ ਹੋਊ ਤਾਂ ਈ ਗੱਲ ਇਥੇ ਤਕ ਪੁੱਜੀ, ਤੇ ਫੇਰ ਰਾਣੀ ਜਿੰਦ ਕੌਰ ਬਾਰੇ ਦੇਖ ਲਾ, ਸਰਾ ਸਰ ਝੂਠ ਲਿਖ ਗਿਆ।"

"ਮ੍ਹੀਦਿਆ, ਕਵੀਸ਼ਰੀ ਵਿਚ ਲੋਕਾਂ ਨੂੰ ਨਾਲ ਜੋੜਨ ਲਈ ਥੋੜਾ ਮਸਾਲਾ ਤਾਂ ਲੌਣਾ ਈ ਪੈਂਦਾ।"

"ਵਜੀਦਿਆ, ਹੁਣ ਕਿਥੇ ਲੁਕਿਆ ਫਿਰਦਾ, ਕਹਿ ਓਹਨੂੰ ਹੁਣ ਵੀ ਲਿਖੇ ਜੋ ਹੋ ਰਿਹਾ ਏ, ਪੰਜਾਬ ਦੇ ਸਾਰੇ ਮਰਦ ਪੂਛਾਂ ਚੱਡਿਆਂ 'ਚ ਦੇਈ ਫਿਰਦੇ ਨੇ ਤੇ ਇਕੋ ਇਕ ਮਰਦ ਜਿੰਦ ਕੌਰ ਗੜ੍ਹਕ ਰਹੀ ਏ।"

## ਬਗਾਵਤ

ਮੇਜਰ ਹੈਨਰੀ ਲਾਰੰਸ ਨੂੰ ਰਾਣੀ ਜਿੰਦਾਂ ਵਿਚੋਂ ਬਗਾਵਤ ਦੀ ਸੁੰਘ ਆਉਣ ਲਗ ਪਈ ਸੀ। ਕਿਸੇ ਅੰਗੇਰਜ਼ ਲਈ ਇਹ ਬਗਾਵਤ ਦੀ ਇਹ ਸੁੰਘ ਇਕ ਦਮ ਨਵੀਂ ਸੀ।

ਜਿਥੇ ਜਿਥੇ ਉਹਨਾਂ ਰਾਜ ਕੀਤਾ, ਹਾਰਨ ਪਿੱਛੋਂ ਕੀ ਰਾਜਾ, ਕੀ ਪਰਜਾ, ਸਭ ਸਿਰ ਸੁੱਟ ਕੇ ਉਹਨਾਂ ਅਗੇ ਲਗ ਗਏ ਸਨ ਪਰ ਰਾਣੀ ਜਿੰਦਾਂ ਅੜ ਗਈ ਤੇ ਮਰਜ਼ੀਆਂ ਕਰ ਰਹੀ ਸੀ। ਹੁਣ ਲਾਰੰਸ ਸੋਚਣ ਲਗਿਆ ਸੀ ਕਿ ਲਾਲ ਸਿੰਘ ਦੇ ਵਿਦਰੋਹੀ ਬਣਨ ਪਿੱਛੇ ਵੀ ਰਾਣੀ ਜਿੰਦਾਂ ਦਾ ਹੀ ਹੱਥ ਸੀ। ਉਸ ਨੇ ਸਰਦਾਰਾਂ ਦਾ ਰਾਣੀ ਨੂੰ ਮਿਲਣ ਜਾਣਾ ਬੰਦ ਕਰਵਾ ਦਿਤਾ। ਜੇ ਕੋਈ ਜਾਵੇ ਵੀ ਤਾਂ ਰਾਣੀ ਨੂੰ ਇਕੱਲਿਆਂ ਨਾ ਮਿਲੇ। ਉਸ ਦੇ ਨੌਕਰਾਂ ਤੇ ਹੋਰ ਕਰਮਚਾਰੀਆਂ ਉਪਰ ਵੀ ਨਜ਼ਰ ਰੱਖੀ ਜਾਣ ਲਗੀ। ਉਸ ਨੂੰ ਬਹੁਤਾ ਸਮਾਂ ਸੁਮਨ ਬੁਰਜ ਵਿਚ ਰਖਿਆ ਜਾਣ ਲਗਿਆ। ਰਾਣੀ ਜਿੰਦਾਂ ਨੇ ਵੀ ਫੈਸਲਾ ਕਰ ਲਿਆ ਕਿ ਅੰਗਰੇਜ਼ਾਂ ਦੀ ਅਧੀਨਗੀ ਨਹੀਂ ਮੰਨਣੀ। ਉਸ ਨੇ ਆਪਣੀ ਇਕ ਨੌਕਰਾਣੀ ਜਵਾਲੀ ਨੂੰ ਆਪਣਾ ਸੁਨੇਹਾ ਦੇ ਕੇ ਮੁਲਤਾਨ ਮੂਲਰਾਜ ਨੂੰ ਮਿਲਣ ਲਈ ਭੇਜਿਆ। ਉਸ ਨੂੰ ਪਤਾ ਸੀ ਕਿ ਕਿਸੇ ਮਰਦ ਨੂੰ ਭੇਜੇਗੀ ਤਾਂ ਲਾਰੰਸ ਦੇ ਬੰਦੇ ਰਾਹ ਵਿਚ ਹੀ ਰੋਕ ਲੈਣਗੇ, ਔਰਤ ਉਪਰ ਕੋਈ ਸ਼ੱਕ ਨਹੀਂ ਕਰੇਗਾ। ਉਸ ਦੇ ਸੁਨੇਹੇ ਵਿਚ ਲਹੌਰ ਸ਼ਹਿਰ ਦਾ ਸਾਰਾ ਹਾਲ ਚਾਲ ਸੀ ਤੇ ਨਾਲ ਹੀ ਇਸ਼ਾਰਿਆਂ ਵਿਚ ਪੁੱਛਿਆ ਗਿਆ ਸੀ ਕਿ ਕੀ ਉਹ ਅੰਗਰੇਜ਼ਾਂ ਖਿਲਾਫ ਬਗਾਵਤ ਕਰੇਗਾ। ਮੂਲਰਾਜ ਦਾ 'ਹਾਂ' ਵਿਚ ਜਵਾਬ ਆ ਗਿਆ। ਇਸ ਨਾਲ ਰਾਣੀ ਦਾ ਹੌਸਲਾ ਹੋਰ ਵੀ ਵਧ ਗਿਆ। ਹੁਣ ਉਹ ਇਕੱਲੀ ਨਹੀਂ ਸੀ। ਲੋਕਾਂ ਦੀ ਰਾਏ ਵੀ ਉਸ ਤਕ ਪੁਜ ਰਹੀ ਸੀ। ਉਹ ਹੈਰਾਨ ਹੁੰਦੀ ਕਿ ਦਰਬਾਰੀ ਲੋਕ ਕਿਵੇਂ ਲਾਰੰਸ ਦੀ 'ਹਾਂ' ਵਿਚ 'ਹਾਂ' ਮਿਲਾਉਂਦੇ ਜਾ ਰਹੇ ਸਨ। ਕੋਈ ਵੀ ਕਣ ਨਹੀਂ ਸੀ ਦਿਖਾ ਰਿਹਾ।

ਫਰਵਰੀ 1847 ਵਿਚ ਇਕ ਹੋਰ ਘਟਨਾ ਵਾਪਰ ਗਈ ਜਿਸ ਨੇ ਸਥਿਤੀ ਨੂੰ ਹੋਰ ਉਲਝਾ ਦਿਤਾ। ਉਹ ਇਹ ਸੀ ਕਿ ਕੁਝ ਲੋਕ ਰੈਜ਼ੀਡੈਂਟ ਹੈਨਰੀ ਲਾਰੰਸ ਤੇ ਤੇਜ ਸਿੰਘ ਨੂੰ ਮਾਰਨ ਦੀ ਯੋਯਨਾ ਬਣਾਉਂਦੇ ਫੜੇ ਗਏ। ਪਰੇਮਾ ਨਾਂ ਦਾ ਬੰਦਾ ਇਸ ਯੋਯਨਾ ਦਾ ਮੁਖੀ ਸੀ। ਪਰੇਮਾ ਦੀ ਜਗੀਰ ਅੰਗਰੇਜ਼ਾਂ ਦੇ ਕਹਿਣ 'ਤੇ ਗੁਲਾਬ ਸਿੰਘ ਨੇ ਜ਼ਬਤ ਕਰ ਲਈ ਸੀ। ਉਹ ਆਪਣਾ ਬਦਲਾ ਲੈਣਾ ਚਾਹੁੰਦਾ ਸੀ। ਉਸ ਦੀ ਯੋਯਨਾ ਅਧੂਰੀ ਹੀ ਫੜੀ ਗਈ। ਉਸ ਨੂੰ ਸਾਰੇ ਸਾਥੀਆਂ ਸਮੇਤ ਕੈਦ ਕਰ ਲਿਆ ਗਿਆ। ਜਦੋਂ ਉਸ ਤੋਂ ਪੁੱਛ ਗਿੱਛ ਕੀਤੀ ਗਈ ਤਾਂ ਪਤਾ ਚਲਿਆ ਕਿ ਉਸ ਦੇ ਰਾਣੀ ਦੇ ਕਿਸੇ ਨੌਕਰ ਨਾਲ ਖਾਸ ਸਬੰਧ ਰਹੇ ਸਨ। ਸਿਰਫ ਇੰਨੀ ਗੱਲ ਨਾਲ ਇਸ ਯੋਯਨਾ ਵਿਚ ਰਾਣੀ ਦਾ ਕੋਈ ਹੱਥ ਤਾਂ ਸਿੱਧ ਨਹੀਂ ਸੀ ਹੁੰਦਾ ਪਰ ਸ਼ੱਕ ਦੀ ਸੂਈ ਉਸ ਪਾਸੇ ਜਾ ਰਹੀ ਸੀ ਤੇ ਲਾਰੰਸ ਨੂੰ ਬਹਾਨਾ ਵੀ ਮਿਲ ਗਿਆ। ਰਾਣੀ ਉਪਰ ਇਸ ਯੋਯਨਾ ਵਿਚ ਸ਼ਾਮਲ ਹੋਣ ਦੇ ਦੋਸ਼ ਲਗਣ ਲਗੇ। ਪਰੇਮਾ ਨੂੰ ਉਮਰ ਕੈਦ ਹੋ ਗਈ ਤੇ ਉਸ ਦੇ ਸਹਇਕਾਂ ਨੂੰ ਵੀ। ਰਾਣੀ ਲਾਰੰਸ ਦੀਆਂ ਨਜ਼ਰਾਂ ਵਿਚ ਹੋਰ ਵੀ ਰੜਕਣ ਲਗੀ ਪਰ ਉਹ ਰਾਣੀ ਨੂੰ ਹੱਥ ਪਾਉਣ ਤੋਂ ਡਰਦਾ ਵੀ ਸੀ। ਇਕ ਸੂਹ ਮੁਤਾਬਕ ਬਾਕੀ ਬਚਦੀ ਸਾਰੀ ਖਾਲਸਾ ਫੌਜ ਹੁਣ ਰਾਣੀ ਦੇ ਮਗਰ ਸੀ। ਦਰਬਾਰ ਦੀ ਕੌਂਸਲ ਵਿਚ ਵੀ ਫਕੀਰ ਨੂਰੂਦੀਨ ਤੇ ਦੀਵਾਨ ਦੀਨਾਨਾਥ ਵਰਗੇ ਰਾਣੀ ਦੇ ਖਾਸ ਬੰਦੇ ਸਨ ਜੋ ਇਸ ਵੇਲੇ ਚੁੱਪ ਸਨ। ਹੈਨਰੀ ਲਾਰੰਸ ਡਰਦਾ ਸੀ ਕਿ ਉਹ ਵੀ ਰਾਣੀ ਦੇ ਨਾਲ ਨਾ ਖੜੇ ਹੋ ਜਾਣ। ਪੰਜਾਬ ਦੇ ਲੋਕ ਤਾਂ ਹੁਣ ਰਾਣੀ ਦੇ ਨਾਲ ਸਨ ਹੀ। ਉਸ ਨੇ ਲੌਰਡ ਹਾਰਡਿੰਗ ਜੋ ਕਿ ਹਾਲੇ ਕਲਕੱਤੇ ਵਿਚ ਹੀ ਸੀ, ਨੂੰ ਇਸ ਬਾਰੇ ਚਿੱਠੀ ਲਿਖੀ। ਲੌਰਡ ਹਾਰਡਿੰਗ ਜਵਾਬ ਆਇਆ ਕਿ ਇਸ ਵੇਲੇ ਰਾਣੀ ਜਿੰਦਾਂ ਮਹਾਂਰਾਜੇ ਲਈ ਤੇ ਪੰਜਾਬ ਦੇ ਲੋਕਾਂ ਲਈ ਖਤਰਨਾਕ ਸਿੱਧ ਹੋ ਰਹੀ ਹੈ ਇਸ ਲਈ ਉਸ ਨੂੰ ਲਹੌਰ ਤੋਂ ਦੂਰ ਕਰ ਦਿਤਾ ਜਾਣਾ ਚਾਹੀਦਾ ਹੈ। ਹਾਰਡਿੰਗ ਹੁਣ ਰਿਟਾਇਰ ਹੋਣ ਵਾਲਾ ਸੀ ਤੇ ਉਸ ਤੋਂ ਬਾਅਦ ਲੌਰਡ ਡਲਹੌਜ਼ੀ ਨੇ ਗਵਰਨਰ ਜਨਰਲ ਬਣ ਕੇ ਆਉਣਾ ਸੀ, ਲਾਰੰਸ ਨੇ ਡਲਹੌਜ਼ੀ ਦੀ ਵੀ ਰਾਏ ਪੁੱਛੀ ਤੇ ਉਸ ਦਾ ਵੀ ਇਹੋ ਜਵਾਬ ਸੀ ਕਿ ਕੋਈ ਕਾਰਣ ਲੱਭ ਕੇ ਜਲਦੀ ਤੋਂ ਜਲਦੀ ਰਾਣੀ ਨੂੰ ਮਹਾਂਰਾਜੇ ਤੋਂ ਅਲੱਗ ਕਰ ਦਿਤਾ ਜਾਵੇ, ਇਸ ਵਿਚ ਪੰਜਾਬ ਦਾ ਹੀ ਭਲਾ ਹੋਵੇਗਾ। ਲਾਰੰਸ ਨੇ ਦਰਬਾਰ ਦੀ ਕੌਂਸਲ ਦੇ ਮੈਂਬਰਾਂ ਨਾਲ ਰਾਣੀ ਬਾਰੇ ਸਲਾਹਾਂ ਕਰਨੀਆਂ ਸ਼ੁਰੂ ਕਰ ਦਿਤੀਆਂ। ਹਰ ਵੇਲੇ ਉਹਨਾਂ ਦੇ ਰਾਣੀ ਦੇ ਖਿਲਾਫ ਕੰਨ ਭਰੇ ਜਾਣ ਲਗੇ। ਉਹਨਾਂ ਨੂੰ ਆਪਣੇ ਵਲ ਕਰਨ ਲਈ ਲਾਰੰਸ ਨੇ ਕਈ ਕਿਸਮ ਦੇ ਲਾਲਚ ਵੀ ਦਿਤੇ। ਸ਼ੇਰ ਸਿੰਘ ਨੂੰ ਉਸ ਦੀ ਭੈਣ ਦੇ ਮਹਾਂਰਾਜੇ ਨਾਲ ਵਿਆਹ ਕਰਾਉਣ ਤੇ ਉਸ ਨੂੰ ਕਿਸੇ ਵੱਡੇ ਆਹੁਦੇ ਦੇ ਸੁਫਨੇ ਦਿਖਾਏ। ਇਵੇਂ ਰਾਣੀ ਨੂੰ ਦਰਬਾਰ ਤੋਂ ਦੂਰ ਕਰਨ ਦਾ ਰਾਹ ਸਾਫ ਹੋਣ ਲਗਿਆ।...

ਅੰਗਰੇਜ਼ ਤੇਜ ਸਿੰਘ ਦੀ ਕਾਰਗੁਜ਼ਾਰੀ ਤੋਂ ਬਹੁਤ ਖੁਸ਼ ਸਨ। ਹੁਣ ਉਹ ਉਸ ਨੂੰ ਹੋਰ ਤਰੱਕੀ ਦੇਣੀ ਚਾਹੁੰਦੇ ਸਨ। ਤੇਜ ਸਿੰਘ ਫੌਜ ਦਾ ਕਮਾਂਡਰ ਇਨ ਚੀਫ ਤਾਂ ਹੈ ਹੀ ਸੀ ਹੁਣ ਅੰਗਰੇਜ਼ ਉਸ ਨੂੰ ਸਿਅਲਕੋਟ ਦਾ ਰਾਜਾ ਵੀ ਬਣਾਉਣਾ ਚਾਹੁੰਦੇ ਸਨ। ਇਹ ਗੱਲ ਤਾਂ ਕਾਫੀ ਦੇਰ ਤੋਂ ਚਲ ਰਹੀ ਸੀ ਪਰ ਹੁਣ ਇਸ ਦਾ ਬਕਾਇਦਾ ਐਲਾਨ ਕਰ ਦਿਤਾ ਗਿਆ। ਤਰੀਕ ਵੀ ਰੱਖ ਦਿਤੀ ਗਈ। ਰੱਖੀ ਹੋਈ ਤਰੀਕ ਤੇ ਭਰੀ ਸਭਾ ਵਿਚ ਮਹਾਂਰਾਜਾ ਦਲੀਪ ਸਿੰਘ ਨੇ ਤੇਜ ਸਿੰਘ ਦੇ ਮੱਥੇ ਉਪਰ ਕੇਸਰ ਦਾ ਟਿੱਕਾ ਲਾ ਕੇ ਇਹ ਰਸਮ ਪੂਰੀ ਕਰਨੀ ਸੀ। ਰਾਣੀ ਨੂੰ ਜਦ ਆਪਣੀ ਗੋਲੀ ਮੋਤੀਆ ਰਾਹੀਂ ਪਤਾ ਚਲਿਆ ਤਾਂ ਉਹ ਇਕ ਦਮ ਕਹਿ ਉਠੀ,

"ਮੋਤੀਆ, ਇਹ ਫਿਰੰਗੀ ਤੇਜ ਸਿੰਘ ਨੂੰ ਸਿਆਲਕੋਟ ਦਾ ਰਾਜਾ ਮੇਰੇ ਪੁੱਤਰ ਦੇ ਹੱਥੋਂ ਕਿਵੇਂ ਬਣਾ ਸਕਦੇ ਨੇ? ਇਹ ਨਹੀਂ ਹੋ ਸਕਦਾ, ਤੇਜ ਸਿੰਘ ਨੇ ਫਰੰਗੀਆਂ ਦਾ ਸਾਥ ਦਿਤਾ ਏ ਤੇ ਲਾਲ ਸਿੰਘ ਨੂੰ ਦੇਸ਼ ਨਿਕਾਲਾ ਦਵਾਇਆ ਏ, ਤੇਜ ਸਿੰਘ ਫਰੰਗੀਆਂ ਦਾ ਪਾਲਤੂ ਕੁੱਤਾ ਏ, ਮੇਰੇ ਪੁੱਤਰ ਹੱਥੋਂ ਉਸ ਦੇਸ਼ ਧਰੋਹੀ ਨੂੰ ਕੁਝ ਨਹੀਂ ਮਿਲ ਸਕਦਾ।"

ਰਾਣੀ ਨੂੰ ਕੌਂਸਲ ਦੇ ਸਾਰੇ ਮੈਂਬਰਾਂ ਨਾਲ ਹੀ ਗਿਲਾ ਸੀ ਪਰ ਤੇਜ ਸਿੰਘ ਦੇ ਨਾਲ ਤਾਂ ਉਸ ਨੂੰ ਨਫਰਤ ਸੀ। ਲਾਲ ਸਿੰਘ ਨੂੰ ਦੇਸ਼ ਨਿਕਾਲਾ ਦੇਣ ਵਾਲੇ ਜ਼ਖਮ ਵੀ ਹਾਲੇ ਅਲ੍ਹੇ ਸਨ। ਰਾਣੀ ਨੇ ਮਹਾਂਰਾਜੇ ਨੂੰ ਇਕ ਪਾਸੇ ਬੈਠਾਇਆ ਤੇ ਸਮਝਾਉਣ ਲਗੀ,

"ਦੇਖੋ ਬੇਟਾ ਜੀ, ਹੁਣ ਸਾਡੇ ਉਪਰ ਬਹੁਤ ਹੀ ਕਠਨ ਦਿਨ ਆਉਣ ਵਾਲੇ ਨੇ, ਪਹਿਲਾਂ ਨਾਲੋਂ ਕਿਤੇ ਵੱਧ ਕਠਿਨ। ਇਹ ਫਿਰੰਗੀ ਸਾਹਿਬ ਆਪਣੀਆਂ ਚਾਲਾਂ ਚਲ ਰਹੇ ਨੇ, ਤੁਹਾਡੇ ਦੁਸ਼ਮਣ ਨੂੰ ਪਹਿਲਾਂ ਇਹਨਾਂ ਕਮਾਂਡਰ ਇਨ ਚੀਫ ਬਣਾਇਆ ਸੀ ਤੇ ਹੁਣ ਸਿਆਲਕੋਟ ਦਾ ਰਾਜਾ ਬਣਾ ਰਹੇ ਨੇ, ਤੁਹਾਨੂੰ ਤੇਜ ਸਿੰਘ ਦੇ ਮੱਥੇ ਤੇ ਤਿਲਕ ਲਾਉਣ ਲਈ ਕਿਹਾ ਜਾਵੇਗਾ ਤੇ ਤੁਸੀਂ ਬਿਲਕੁਲ ਨਹੀਂ ਲਾਓਗੇ, ਜੇ ਤੁਸੀ ਤਿਲਕ ਨਹੀਂ ਲਗਾਓਂਗੇ ਤਾਂ ਇਹ ਰਸਮ ਅਧੂਰੀ ਰਹਿ ਜਾਵੇਗੀ ਤੇ ਇਹਨਾਂ ਸਭ ਦੇ ਮੂੰਹ ਉਪਰ ਚਪੇੜ ਹੋਵੇਗੀ, ਤੁਸੀਂ ਘਬਰਾਣਾ ਨਾ, ਅਸੀਂ ਵੀ ਨਜ਼ਦੀਕ ਹੀ ਹੋਵਾਂਗੇ, ਸਾਰਾ ਜਹਾਨ ਉਥੇ ਹੋਵੇਗਾ, ਇਹ ਇਹਨਾਂ ਫਿਰੰਗੀਆਂ ਲਈ ਇਕ ਸਬਕ ਹੋਏਗਾ, ਇਹ ਸਮਝਦੇ ਨੇ ਕਿ ਆਏ ਤੇ ਚੁੱਪ ਕਰਕੇ ਰਾਜ ਖੋਹ ਲਿਆ, ਇਵੇਂ ਕਿਵੇਂ ਹੋ ਸਕਦਾ ਏ!"

ਦਲੀਪ ਸਿੰਘ ਸਭ ਸਮਝ ਲਗਿਆ ਸੀ। ਉਸ ਨੂੰ ਪਤਾ ਸੀ ਕਿ ਦੁਸ਼ਮਣ ਕੌਣ ਹੁੰਦਾ ਹੈ। ਜਿਵੇਂ ਜਿਵੇਂ ਤੇਜ ਸਿੰਘ ਦੇ ਟਿੱਕਾ ਲਗਣ ਦੀ ਰਸਮ ਨਜ਼ਦੀਕ ਆ ਰਹੀ ਸੀ, ਉਵੇਂ ਹੀ ਰਾਣੀ ਦਲੀਪ ਸਿੰਘ ਨੂੰ ਪੱਕਾ ਕਰਨ ਲਗਦੀ। ਆਖਰ ਉਹ ਦਿਨ ਆ ਪੁੱਜਾ। ਉਸ ਦਿਨ ਦਰਬਾਰ

ਸਜਿਆ ਹੋਇਆ ਸੀ। ਸਾਰੇ ਦਰਬਾਰੀ ਪੁੱਜ ਚੁੱਕੇ ਸਨ। ਕੌਂਸਲ ਦੇ ਸਾਰੇ ਮੈਂਬਰ ਵੀ ਹਾਜ਼ਰ ਸਨ। ਤਖਤ ਦੇ ਇਕ ਪਾਸੇ ਹੈਨਰੀ ਲਾਰੰਸ ਬੈਠਾ ਸੀ। ਮਹਾਂਰਾਜੇ ਦਾ ਤਖਤ ਉਸ ਨੂੰ ਉਡੀਕ ਰਿਹਾ ਸੀ ਪਰ ਮਹਾਂਰਾਜਾ ਹਾਲੇ ਤਿਆਰ ਹੋ ਰਿਹਾ ਸੀ। ਕਈ ਦਰਬਾਰੀ ਆਪਣੀਆਂ ਘੜੀਆਂ ਕੱਢ ਕੱਢ ਕੇ ਵਕਤ ਦੇਖ ਰਹੇ ਸਨ। ਇਹ ਘੜੀਆਂ ਨਵੀਆਂ ਨਵੀਆਂ ਈਜਾਦ ਹੋਈਆਂ ਸਨ ਤੇ ਇਹ ਉਹਨਾਂ ਨੂੰ ਲੌਰਡ ਹਾਰਡਿੰਗ ਨੇ ਪਿਛਲੀ ਵਾਰੀ ਲਹੌਰ ਆਏ ਨੇ ਤੋਹਫੇ ਵਜੋਂ ਦਿਤੀਆਂ ਸਨ। ਭਾਵੇਂ ਕਈਆਂ ਨੂੰ ਘੜੀਆਂ ਤੋਂ ਵਕਤ ਦੇਖਣਾ ਵੀ ਨਹੀਂ ਸੀ ਆਉਂਦਾ ਪਰ ਹਰ ਕੋਈ ਜੇਬ੍ਹ ਵਿਚ ਪਾਈ ਫਿਰਦਾ ਸੀ। ਸਵੇਰ ਤੋਂ ਦੁਪਿਹਰ ਹੋ ਗਈ ਪਰ ਮਹਾਂਰਾਜਾ ਦਲੀਪ ਸਿੰਘ ਹਾਲੇ ਤਿਆਰ ਹੋ ਕੇ ਤਖਤ ’ਤੇ ਨਹੀਂ ਸੀ ਪੁੱਜਾ। ਕਈ ਸੁਨੇਹੇ ਭੇਜੇ ਗਏ। ਕੌਂਸਲ ਦੇ ਮੈਂਬਰ ਤੇ ਹੋਰ ਦਰਬਾਰੀ ਵੀ ਇਸ ਇੰਤਜ਼ਾਰ ਨਾਲ ਖਿਝਣ ਲਗ ਪਏ। ਅੰਤ ਬਹੁਤ ਹੀ ਦੇਰ ਨਾਲ ਮਹਾਂਰਾਜਾ ਦਲੀਪ ਸਿੰਘ ਆਪਣੇ ਅੰਗ-ਰੱਖਿਅਕਾਂ ਨਾਲ ਆਇਆ। ਲਾਰੰਸ ਖਿਝਿਆ ਪਿਆ ਸੀ। ਉਸ ਨੂੰ ਪਤਾ ਸੀ ਕਿ ਇਸ ਵਿਚ ਰਾਣੀ ਦੀ ਹੀ ਕੋਈ ਚਾਲ ਹੈ। ਮਹਾਂਰਾਜੇ ਦੇ ਆਉਣ ’ਤੇ ਲਾਰੰਸ ਦਾ ਗੁੱਸਾ ਕੁਝ ਕੁ ਘਟਿਆ। ਮਹਾਂਰਾਜਾ ਹੌਲੀ ਹੌਲੀ ਆਪਣੇ ਤਖਤ ਤੇ ਆ ਬੈਠਾ। ਲੋਕ ਆ ਕੇ ਉਸ ਨੂੰ ਝੁਕ ਝੁਕ ਕੇ ਸਲਾਮਾਂ ਕਰਦੇ ਉਹਦੇ ਮੂਹਰ ਦੀ ਲੰਘਣ ਲਗੇ। ਆਮ ਵਾਂਗ ਕੁਝ ਤੋਹਫੇ ਲੈ ਕੇ ਵੀ ਆ ਰਹੇ ਸਨ। ਤੇਜ ਸਿੰਘ ਨੂੰ ਟਿੱਕਾ ਲਗਾਉਣ ਦੀ ਰਸਮ ਦੀ ਤਿਆਰੀ ਹੋਣ ਲਗੀ। ਇਸ ਰਸਮ ਵਿਚ ਪਹਿਲਾਂ ਹੀ ਬਹੁਤ ਦੇ ਹੋ ਰਹੀ ਸੀ। ਜੋਤਸ਼ੀਆਂ ਨੇ ਟਿੱਕਾ ਲਗਾਉਣ ਦੀ ਰਸਮ ਦਾ ਮਹੂਰਤ ਅਜ ਦੀ ਤਰੀਕ ਦਾ ਭਾਵ 15 ਅਗਸਤ ਦਾ ਕੱਢਿਆ ਸੀ। ਰਸਮ ਸ਼ੁਰੂ ਹੋ ਗਈ। ਪੰਡਤ ਮੰਤਰ ਪੜਨ ਲਗਿਆ। ਇਕ ਅਹਿਲਕਾਰ ਨੇ ਤਿਲਕ ਲਗਣ ਦੀ ਰਸਮ ਦੀ ਘੋਸ਼ਣਾ ਕਰਦਿਆਂ ਤੇਜ ਸਿੰਘ ਨੂੰ ਅਵਾਜ਼ ਦਿਤੀ। ਤੇਜ ਸਿੰਘ ਨੇ ਆ ਕੇ ਆਪਣੀ ਤਲਵਾਰ ਮਹਾਂਰਾਜੇ ਦੇ ਕਦਮਾਂ ਵਿਚ ਰੱਖੀ, ਪੰਜਾਬ ਤੇ ਮਹਾਂਰਾਜੇ ਪ੍ਰਤੀ ਵਫਾਦਾਰ ਹੋਣ ਦੀ ਕਸਮ ਖਾਧੀ ਤੇ ਮਹਾਂਰਾਜੇ ਸਾਹਮਣੇ ਗੋਡਿਆਂ ਪਰਨੇ ਹੋ ਗਿਆ ਤੇ ਆਪਣਾ ਮੱਥਾ ਅਗੇ ਨੂੰ ਕਰ ਦਿਤਾ ਤਾਂ ਜੋ ਮਹਾਂਰਾਜਾ ਤਿਲਕ ਲਗਾ ਸਕੇ ਪਰ ਮਹਾਂਰਾਜੇ ਨੇ ਉਸ ਵਲ ਦੇਖਿਆ ਤਕ ਨਾ। ਉਸ ਨੇ ਆਪਣੇ ਦੋਵੇਂ ਹੱਥ ਪਿੱਛੇ ਕਰ ਲਏ ਜਿਵੇਂ ਲੁਕਾ ਲਏ ਹੋਣ। ਪੰਡਤ ਨੇ ਮਹਾਂਰਾਜੇ ਨੂੰ ਟਿੱਕਾ ਲਗਾਉਣ ਲਈ ਕਿਹਾ ਪਰ ਮਹਾਂਰਾਜਾ ਚੁੱਪ ਚਾਪ ਇਕ ਪਾਸੇ ਨੂੰ ਦੇਖਦਾ ਰਿਹਾ। ਸ਼ੇਰ ਸਿੰਘ ਅਟਾਰੀਵਾਲਾ ਨੇ ਵੀ ਮਹਾਂਰਾਜੇ ਦੇ ਕੰਨ ਵਿਚ ਟਿੱਕਾ ਲਗਾਉਣ ਲਈ ਆਖਿਆ ਤੇ ਫਿਰ ਲਾਰੰਸ ਨੇ ਵੀ ਪਰ ਮਹਾਂਰਾਜਾ ਚੁੱਪ ਸੀ। ਨਾ ਉਹ ਬੋਲਿਆ ਤੇ ਨਾ ਹੀ ਉਸ ਨੇ ਕਿਸੇ ਦਾ ਕਹਿਣਾ ਮੰਨਿਆਂ। ਕੋਲ ਖੜੇ ਗਰੰਥੀ ਨੇ ਵੀ ਨਜ਼ਦੀਕ ਆ ਕੇ ਆਹਿਸਤਾ ਜਿਹੇ ਅਵਾਜ਼ ਵਿਚ ਮਹਾਂਰਾਜੇ ਨੂੰ ਕਿਹਾ ਕਿ ਇਸ ਚਾਂਦੀ ਦੇ ਬਾਟੇ ਵਿਚ ਕੇਸਰ ਦੇ ਘੋਲ ਵਿਚ ਅੰਗੂਠਾ ਡੁਬੋ ਕੇ ਤੇਜਾ ਸਿੰਘ ਦੇ ਮੱਥੇ ਤੇ ਲਾ ਦੇਵੇ ਪਰ ਮਹਾਂਰਾਜਾ ਜਿਵੇਂ ਉਥੇ ਹਾਜ਼ਰ ਹੀ ਨਹੀਂ ਸੀ। ਲਹੌਰ ਦਰਬਾਰ ਦਾ ਸਾਰਾ ਵਿਹੜਾ ਲੋਕਾਂ ਨਾਲ ਭਰਿਆ ਪਿਆ ਸੀ। ਸਾਰੇ ਹੀ ਹੈਰਾਨ ਹੋਏ ਦੇਖਦੇ ਜਾ ਰਹੇ ਸਨ। ਇਹ ਕਸ਼ਮਕਸ਼ ਕਿੰਨੀ ਹੀ ਦੇਰ ਤਕ ਚਲਦੀ ਰਹੀ। ਹੈਨਰੀ ਲਾਰੰਸ ਗੁੱਸੇ ਵਿਚ ਤੜਫਦਾ ਰਿਹਾ ਤੇ ਮੂੰਹ ਵਿਚ ਕੁਝ ਬੁੜਬੁੜਾਉਂਦਾ ਰਿਹਾ। ਉਹ ਸਮਝਦਾ ਸੀ ਕਿ ਇਹ ਚਾਲ ਜਿੰਦਾਂ ਦੀ ਹੀ ਸੀ। ਅੰਤ ਇਹ ਰਸਮ ਗਰੰਥੀ ਨੇ ਨਿਭਾਈ ਪਰ ਲਾਰੰਸ ਨੇ ਮਨ ਹੀ ਮਨ ਰਾਣੀ ਜਿੰਦਾਂ ਨੂੰ ਇਸ ਦੀ ਸਜ਼ਾ ਦੇਣ ਦਾ ਫੈਸਲਾ ਕਰ ਲਿਆ। ਉਸ ਨੂੰ ਗਵਰਨਰ ਜਨਰਲ ਵਲੋਂ ਤਾਂ ਇਜਾਜ਼ਤ ਮਿਲ ਹੀ ਚੁੱਕੀ ਸੀ। ਉਸ ਨੇ ਸੋਚ ਲਿਆ ਕਿ ਰਾਣੀ ਨੂੰ ਜਲਦੀ ਹੀ ਮਹਾਂਰਾਜੇ ਤੋਂ ਅਲੱਗ ਕਰ ਦਿਤਾ ਜਾਣਾ ਚਾਹੀਦਾ ਹੈ।

ਦੂਰ ਖੜੀ ਰਾਣੀ ਇਸ ਸਾਰੀ ਕਾਰਵਾਈ ਦੇਖ ਰਹੀ ਸੀ ਤੇ ਅੰਦਰੋ ਅੰਦਰ ਆਪਣੇ ਪੁੱਤਰ ਉਪਰ ਮਾਣ ਵੀ ਕਰ ਰਹੀ ਸੀ ਕਿ ਉਸ ਨੇ ਉਸ ਦੀ ਰੱਖ ਦਿਖਾਈ ਸੀ। ਲਾਰੰਸ ਨੂੰ ਮੂੰਹ ਦੀ ਖਾਣੀ ਪਈ ਸੀ। ਦਰਬਾਰ ਤੋਂ ਬਾਅਦ ਜਦ ਦਲੀਪ ਸਿੰਘ ਉਸ ਕੋਲ ਆਇਆ ਤਾਂ ਉਸ ਨੇ ਉਸ ਨੂੰ ਜੱਫੀ ਵਿਚ ਲੈ ਲਿਆ ਤੇ ਉਸ ਦਾ ਮੱਥਾ ਚੁੰਮਣ ਲਗੀ। ਉਸ ਸ਼ਾਮ ਲਾਰੰਸ ਵਲੋਂ ਇਕ ਜਸ਼ਨ ਦਾ ਵੀ ਇੰਤਜ਼ਾਮ ਕੀਤਾ ਹੋਇਆ ਸੀ ਜਿਸ ਵਿਚ ਮਹਾਂਰਾਜੇ ਨੇ ਵੀ ਸ਼ਾਮਲ ਹੋਣਾ ਸੀ ਪਰ ਮਹਾਂਰਾਜਾ ਉਥੇ ਵੀ ਨਾ ਗਿਆ। ਲਾਰੰਸ ਉਸ ਦੀ ਉਡੀਕ ਕਰਦਾ ਉਸ ਦਾ ਰਾਹ ਦੇਖ ਰਿਹਾ ਸੀ ਤਾਂ ਉਸ ਕੋਲ ਬੈਠੇ ਹਰਬਰਟ ਐਡਵਰਡਜ, ਜੋ ਕਿ ਰਾਣੀ ਜਿੰਦਾਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ, ਨੇ ਕਿਹਾ,

“ਮੇਜਰ, ਮੈਂ ਤਾਂ ਇਹ ਗੱਲ ਬਹੁਤ ਪਹਿਲਾਂ ਕਹੀ ਸੀ ਕਿ ਇਸ ਔਰਤ ਵਿਚ ਮਰਦਾਂ ਨਾਲੋਂ ਵੱਧ ਹੌਂਸਲਾ ਏ, ਇਹ ਪਰਦੇ ਵਿਚ ਰਹਿਣ ਵਾਲੀ ਔਰਤ ਨਹੀਂ ਏ, ਇਸ ਦੀਆਂ ਤਮੰਨਾਵਾਂ ਵੀ ਬਹੁਤ ਉਚੀਆਂ ਨੇ।”

“ਮਿਸਟਰ ਐਡਵਰਡਜ਼, ਇਹ ਹੌਂਸਲਾ ਹੁਣ ਤੋੜਨਾ ਪਵੇਗਾ, ਅਸੀਂ ਪੰਜਾਬ ਵਿਚ ਸ਼ਾਂਤੀ ਸਥਾਪਤ ਕਰਨ ਆਏ ਹਾਂ ਨਾ ਕਿ ਬਦਅਮਨੀ, ਅਸੀਂ ਮਹਾਂਰਾਜੇ ਦੇ ਸਰਪਰਸਤ ਹਾਂ ਤੇ ਮਹਾਂਰਾਜੇ ਦੀ ਭਲਾਈ ਲਈ ਜੋ ਵੀ ਕਰਨਾ ਪਵੇਗਾ ਕਰਾਂਗੇ।”

“ਮੇਜਰ, ਰਾਣੀ ਜਿੰਦਾਂ ਨੂੰ ਤੋੜਨਾ ਇੰਨਾ ਸੌਖਾ ਨਹੀਂ ਹੋਵੇਗਾ।”

“ਕੈਦ, ਵੱਡਿਆਂ ਵੱਡਿਆਂ ਨੂੰ ਤੋੜ ਸੁਟਦੀ ਏ, ਇਹ ਤਾਂ ਹੈ ਹੀ ਇਕ ਔਰਤ।”

ਲਾਰੰਸ ਨੇ ਆਪਣੀ ਗੱਲ ਉਪਰ ਜ਼ੋਰ ਪਾਉਂਦਿਆਂ ਕਿਹਾ। ਉਸ ਨੇ ਰਾਣੀ ਜਿੰਦਾਂ ਨਾਲ ਹਰ ਤਰ੍ਹਾਂ ਨਿਪਟਣ ਦਾ ਮਨ ਬਣਾ ਲਿਆ ਸੀ।

ਉਸ ਰਾਤ ਰਾਣੀ ਦੇ ਮਹਿਲਾਂ ਵਿਚ ਖੁਸ਼ੀ ਵੀ ਸੀ ਤੇ ਸਹਿਮ ਵੀ। ਖੁਸ਼ੀ ਸੀ ਕਿ ਰਾਣੀ ਨੇ ਲਾਰੰਸ ਨੂੰ ਨੀਵਾਂ ਦਿਖਾ ਦਿਤਾ ਸੀ, ਜਿਵੇਂ ਉਸ ਦੇ ਸਿਰੋਂ ਕੋਈ ਬਹੁਤ ਵੱਡਾ ਬੋਝ ਉਤਰ ਗਿਆ ਹੋਵੇ। ਸਹਿਮ ਸੀ ਕਿ ਇਸ ਦਾ ਨਤੀਜਾ ਕੁਝ ਨਾ ਕੁਝ ਨਿਕਲਣਾ ਹੀ ਸੀ। ਲਾਰੰਸ ਤੇ ਹੋਰ ਅੰਗਰੇਜ਼ ਅਫਸਰਾਂ ਦੇ ਗੁੱਸੇ ਦੀ ਖਬਰ ਵੀ ਮਹਿਲਾਂ ਤਕ ਪੁੱਜ ਗਈ ਸੀ। ਮੋਤੀਆ ਨੇ ਦਸਿਆ ਤਾਂ ਰਾਣੀ ਬੋਲੀ,

“ਸਾਡੀ ਜਾਣੇ ਜੁੱਤੀ! ...ਜਾ ਕੇ ਆਪਣੀ ਮਾਂ ਨੂੰ ਨੰਡਣ ਵਿਚ ਗੁੱਸਾ ਦਿਖਾਉਣ। ਸਾਨੂੰ ਨਹੀਂ ਪਰਵਾਹ, ਜੋ ਹੁੰਦਾ ਏ ਦੇਖੀ ਜਾਵੇਗੀ, ਕੀ ਕਰ ਲਏਗਾ ਉਹ ਫਿਰੰਗੀ, ਰਾਜ ਉਪਰ ਤਾਂ ਹੌਲੀ ਹੌਲੀ ਕਬਜ਼ਾ ਕਰੀ ਹੀ ਜਾ ਰਹੇ ਨੇ, ਹੋਰ ਕੀ ਕਰਨਾ ਏਂ।”

ਰਾਣੀ ਨੇ ਪੂਰੇ ਜਿਗਰੇ ਨਾਲ ਕਿਹਾ ਪਰ ਅੰਦਰੋ ਅੰਦਰ ਉਸ ਨੂੰ ਡਰ ਵੀ ਲਗਣ ਲਗਿਆ। ਉਸ ਨੇ ਮੋਤੀਆ ਨੂੰ ਕਿਹਾ,

“ਦੇਖ ਮੋਤੀਆ, ਜੇ ਮੈਨੂੰ ਕੁਝ ਹੋ ਗਿਆ ਤਾਂ ਤੂੰ ਸਦਾ ਈ ਦਲੀਪ ਦੇ ਨਾਲ ਰਹਿਣਾ ਏਂ, ਇਹਦਾ ਮਾਂ ਬਣ ਕੇ ਧਿਆਨ ਰੱਖਣਾ ਏਂ।”

“ਰਾਣੀ ਜੀ, ਕਿਹੋ ਜਿਹੀਆਂ ਗੱਲਾਂ ਕਰਦੇ ਓ, ਤੁਹਾਨੂੰ ਕੀ ਹੋਵੇਗਾ!”

“ਹੋ ਸਕਦਾ ਏ ਇਹ ਫਿਰੰਗੀ ਸਾਨੂੰ ਜ਼ਹਿਰ ਦੇ ਦੇਣ ਜਾਂ ਕੁਝ ਹੋਰ ਪਰ ਤੂੰ ਵਾਅਦਾ ਕਰ।”

"ਰਾਣੀ ਜੀ, ਵਾਅਦਾ ਰਿਹਾ, ਸ਼ਿਵ ਜੀ ਦੀ ਸੌਂਹ, ਮੈਂ ਦੁੱਲਾ ਜੀ ਦਾ ਆਪਣੀ ਜਾਨ ਤੋਂ ਜ਼ਿਆਦਾ ਧਿਆਨ ਰੱਖਾਂਗੀ ਪਰ ਤੁਸੀਂ ਫਿਕਰ ਨਾ ਕਰੋ, ਪਰ ਕੁਝ ਗਲਤ ਨਾ ਸੋਚੋ, ਪ੍ਰਮਾਤਮਾ ਦਾ ਨਾਂ ਲਵੋ।"

ਮੋਤੀਆ ਨੇ ਯਕੀਨ ਦਵਾਂਦਿਆਂ ਕਿਹਾ। ਫਿਰ ਰਾਣੀ ਦਲੀਪ ਨਾਲ ਗੱਲਾਂ ਕਰਨ ਲਗੀ। ਉਸ ਨੂੰ ਸਮਝਾਉਂਦੀ ਹੋਈ ਬੋਲੀ,
"ਦੇਖੋ ਬੇਟਾ ਜੀ, ਜਿਵੇਂ ਅਸੀਂ ਕਿਹਾ ਸੀ ਕਿ ਬਹੁਤ ਬੁਰੇ ਦਿਨ ਸ਼ੁਰੂ ਹੋਣ ਵਾਲੇ ਨੇ ਪਰ ਤੁਸੀਂ ਡਰਨਾ ਨਹੀਂ, ਹਰ ਮੁਸੀਬਤ ਦਾ ਮੁਕਾਬਲਾ ਕਰਨਾ ਏਂ, ਜੇ ਅਸੀਂ ਤੁਹਾਡੇ ਆਲੇ ਦੁਆਲੇ ਨਾ ਵੀ ਹੋਏ ਫਿਰ ਵੀ ਤੁਸੀਂ ਹੌਂਸਲਾ ਨਹੀਂ ਛੱਡਣਾ, ਹਰ ਵੇਲੇ ਸਤਿਗੁਰੂ 'ਤੇ ਭਰੋਸਾ ਰਖਣਾਂ।"
"ਬੀਬੀ ਜੀ, ਇਹ ਕੀ ਕਹਿ ਰਹੇ ਹੋ?"
"ਬੇਟਾ ਜੀ, ਇਹਨਾਂ ਫਿਰੰਗੀਆਂ ਦਾ ਕੋਈ ਯਕੀਨ ਨਹੀਂ, ਇਹ ਬਹੁਤ ਝੂਠੇ ਲੋਕ ਨੇ, ਇਹ ਕੁਝ ਵੀ ਕਰ ਸਕਦੇ ਨੇ, ਇਹਨਾਂ ਨੂੰ ਰੱਬ ਦਾ ਕੋਈ ਖੌਫ ਨਹੀਂ ਏ, ਇਸੇ ਲਈ ਹੀ ਕਹਿ ਰਹੇ ਹਾਂ ਪਰ ਤੁਸੀਂ ਫਿਕਰ ਨਾ ਕਰੋ, ਸਾਨੂੰ ਕੁਝ ਨਹੀਂ ਹੁੰਦਾ।"

ਦੋ ਦਿਨ ਬਾਅਦ ਕ੍ਰਿਸਟੋਫਰ ਮਹਿਲਾਂ ਵਿਚ ਆਇਆ। ਉਹ ਮਹਾਂਰਾਜੇ ਨਾਲ ਅਕਸਰ ਘੋੜ ਸਵਾਰੀ ਕਰਨ ਨਿਕਲ ਜਾਇਆ ਕਰਦਾ ਸੀ। ਉਸ ਦਿਨ ਵੀ ਦੋਵੇਂ ਆਪੋ ਆਪਣੇ ਘੋੜਿਆਂ 'ਤੇ ਨਿਕਲੇ। ਬਿਸ਼ਨ ਸਿੰਘ ਤੇ ਗੁਲਾਬ ਸਿੰਘ ਵੀ ਉਹਨਾਂ ਦੇ ਨਾਲ ਸਨ। ਅੰਗ ਰਖਿਅਕ ਉਹਨਾਂ ਦੇ ਅਗੇ ਪਿੱਛੇ ਸਨ। ਉਹ ਸ਼ਾਲੀਮਾਰ ਬਾਗ ਵਲ ਤੁਰ ਪਏ। ਆਮ ਕਰਕੇ ਉਹ ਰਾਵੀ ਕੰਢੇ ਜਾਇਆ ਕਰਦੇ ਜਾਂ ਹੋਰ ਅਗੇ ਸ਼ਿਕਾਰ ਖੇਡਣ ਨਿਕਲ ਜਾਂਦੇ। ਕ੍ਰਿਸਟੋਫਰ ਹਮੇਸ਼ਾ ਉਸ ਕੋਲ ਇੰਗਲੈਂਡ ਦੀਆਂ ਗੱਲਾਂ ਕਰਿਆ ਕਰਦਾ ਤੇ ਦਸਦਾ ਕਿ ਕਿਵੇਂ ਇੰਗਲੈਂਡ ਪੰਜਾਬ ਦੇ ਮੁਕਾਬਲੇ ਤੇ ਸਵਰਗ ਹੈ। ਕਿੰਨੀਆਂ ਸਹੂਲਤਾਂ ਹਨ ਉਸ ਮੁਲਕ ਵਿਚ। ਉਹ ਮਹਾਂਰਾਣੀ ਵਿਕਟੋਰੀਆਂ ਦੀਆਂ ਵੀ ਬਹੁਤ ਸਾਰੀਆਂ ਗੱਲਾਂ ਕਰਦਾ। ਦਲੀਪ ਦਾ ਮਨ ਵੀ ਇਹਨਾਂ ਗੱਲਾਂ ਸੁਣਨ ਨੂੰ ਕਰਦਾ ਰਹਿੰਦਾ। ਸ਼ਾਲੀਮਾਰ ਬਾਗ ਵਿਚ ਜਾ ਕੇ ਦਲੀਪ ਨੂੰ ਦਾਲ ਵਿਚ ਕੁਝ ਕਾਲਾ ਕਾਲਾ ਜਾਪਿਆ। ਉਸ ਨੇ ਕ੍ਰਿਸਟੋਫਰ ਨੂੰ ਪੁੱਛਿਆ,
"ਕੀ ਤੁਸੀਂ ਮੈਨੂੰ ਕੈਦ ਕਰਨ ਲਗੇ ਹੋ?"
"ਨਹੀਂ ਮਹਾਂਰਾਜਾ, ਇਹ ਕਿਵੇਂ ਹੋ ਸਕਦਾ ਏ, ਮੈਂ ਤਾਂ ਤੁਹਾਡੇ ਲਈ ਕੁਝ ਨਵੇਂ ਖਿਡੌਣੇ ਲਿਆਇਆਂ ਜੋ ਕਿ ਇੰਗਲੈਂਡ ਤੋਂ ਆਏ ਨੇ, ਇਕ ਉਡਣ ਵਾਲਾ ਪੰਛੀ ਏ ਜੋ ਕਿ ਚਾਬੀ ਨਾਲ ਚਲਦਾ ਏ, ਹੋਰ ਵੀ ਨੇ।"

ਆਖਦਿਆਂ ਕ੍ਰਿਸਟੋਫਰ ਨੇ ਕੁਝ ਖਿਡਾਉਣੇ ਮਹਾਂਰਾਜੇ ਨੂੰ ਦਿਤੇ ਤੇ ਉਸ ਦਾ ਮਨ ਖਿਡਾਉਣਿਆਂ ਵਿਚ ਵਰਚ ਗਿਆ।...

ਮਹਾਂਰਾਜੇ ਨੂੰ ਸ਼ਾਲੀਮਾਰ ਬਾਗ ਭੇਜ ਕੇ ਕੁਝ ਹਿੰਦੁਸਤਾਨੀ ਸਿਪਾਹੀ ਤੇ ਦੋ ਅੰਗਰੇਜ਼ ਅਫਸਰ ਮਹਿਲਾਂ ਵਿਚ ਆ ਵੜੇ। ਉਹਨਾਂ ਨੇ ਰਾਣੀ ਨੂੰ ਆਪਣੇ ਨਾਲ ਚਲਣ ਲਈ ਕਿਹਾ। ਰਾਣੀ ਨੇ ਨਾਂਹ ਕਰ ਦਿਤੀ। ਕੁਝ ਦੇਰ ਸਿਪਾਹੀਆਂ ਨੇ ਰਾਣੀ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਉਹਨਾਂ ਦੀ ਇਹ ਡਿਊਟੀ ਲਗੀ ਹੈ ਕਿ ਉਸ ਨੂੰ ਨਾਲ ਲੈ ਕੇ ਆਉਣ। ਰਾਣੀ ਨੇ ਰੌਲ਼ਾ ਪਾਉਣਾ ਸ਼ੁਰੂ ਕਰ ਦਿਤਾ। ਮਹਿਲ ਦੇ ਸਾਰੇ ਕਰਮਚਾਰੀ ਇਕੱਠੇ ਹੋ ਗਏ ਪਰ ਰਾਣੀ ਦੀ ਮੱਦਦ ਲਈ ਕੋਈ ਅਗੇ ਨਾ ਆਇਆ। ਜੇ ਆਉਂਦਾ ਵੀ ਤਾਂ ਕੁਝ ਨਾ ਕਰ ਸਕਦਾ। ਜਦੋਂ ਰਾਣੀ ਨੇ ਉਹਨਾਂ ਨਾਲ ਜਾਣ ਤੋਂ ਸਾਫ ਇਨਕਾਰ ਕਰ ਦਿਤਾ ਤਾਂ ਦੋ ਸਿਪਾਹੀ ਅਗੇ ਵਧੇ ਤੇ ਰਾਣੀ ਨੂੰ ਵਾਲ਼ਾਂ ਤੋਂ ਫੜ ਕੇ ਧੂਹਣ ਲਗੇ ਤੇ ਉਸ ਨੂੰ ਘੜੀਸਦੇ ਹੋਇਆਂ ਰਥ ਵਿਚ ਸੁੱਟ ਦਿਤਾ ਤੇ ਲੈ ਗਏ। ਨਾਲ ਹੀ ਗੋਲੀਆਂ ਵੀ ਤੋਰ ਲਈਆਂ। ਰੋਂਦੀ ਕੁਰਲਾਂਦੀ ਰਾਣੀ ਤੇ ਉਸ ਦੀਆਂ ਗੋਲੀਆਂ ਨੂੰ ਸੋਲਾਂ ਕੋਹ ਦੂਰ ਲੈ ਜਾ ਕੇ ਸ਼ੇਖੂਪੁਰੇ ਦੇ ਇਕ ਕਿਲ੍ਹੇ ਵਿਚ ਕੈਦ ਕਰ ਦਿਤਾ। ਉਸ ਦੀ ਪੈਨਸ਼ਨ ਵੀ ਤੀਜਾ ਹਿੱਸਾ ਘੱਟ ਕਰ ਦਿਤੀ ਗਈ। ਰਾਣੀ ਨਾਲ ਜੋੜੇ ਜਾਂਦੇ ਕੁਝ ਹੋਰ ਨਾਵਾਂ ਨੂੰ ਜਿਹਨਾਂ ਵਿਚ ਗੰਗਾ ਰਾਮ, ਅਮੀਰ ਬਖਸ਼ ਤੇ ਹਰਦਿਆਲ ਵਰਗਿਆਂ ਵਿਰੁਧ ਵੀ ਰਾਣੀ ਦੀ ਮੱਦਦ ਕਰਨ ਕਾਰਨ ਕਾਰਵਾਈ ਕੀਤੀ ਗਈ। ਉਸ ਦੀ ਖਾਸ ਗੋਲੀ ਮੰਗਲਾ ਨੂੰ ਵੀ ਪੰਜਾਬ ਤੋਂ ਬਾਹਰ ਜਾਣ ਲਈ ਕਹਿ ਦਿਤਾ ਗਿਆ। ਮੋਤੀਆ ਦੀ ਵੀ ਕੰਮ ਤੋਂ ਛੁੱਟੀ ਕਰ ਦਿਤੀ ਗਈ। ਅਜਿਹਾ ਇਸ ਕਰਕੇ ਕਿ ਰਾਣੀ ਦੇ ਆਲੇ ਦੁਆਲੇ ਉਸ ਦਾ ਕੋਈ ਵੀ ਪੁਰਾਣਾ ਵਫਾਦਾਰ ਨਾ ਰਹੇ।

ਰਾਣੀ ਨੂੰ ਇਵੇਂ ਕੈਦ ਕਰਨ ਨੇ ਸਾਰੇ ਪੰਜਾਬ ਵਿਚ ਹੀ ਹਲਚਲ ਮਚਾ ਦਿਤੀ। ਮੂਲ ਰਾਜ, ਚਤਰ ਸਿੰਘ ਅਟਾਰੀਵਾਲਾ ਅੰਦਰੋ ਅੰਦਰ ਗੁੱਸੇ ਨਾਲ ਭਰੇ ਫਿਰਨ ਲਗੇ ਪਰ ਨਾਲ ਦੀ ਨਾਲ ਸਾਰੇ ਹੀ ਡਰ ਵੀ ਗਏ ਸਨ ਕਿ ਜਦ ਰਾਣੀ ਜਿੰਦਾਂ ਨੂੰ ਹੀ ਜੇਲ੍ਹ ਵਿਚ ਸੁਟਿਆ ਜਾ ਸਕਦਾ ਸੀ ਤਾਂ ਕਿਸੇ ਨਾਲ ਵੀ ਇਹੋ ਗੱਲ ਹੋ ਸਕਦੀ ਸੀ। ਦਿਲੋਂ ਬਹੁਤੇ ਲੋਕ ਅੰਗਰੇਜ਼ਾਂ ਦੇ ਖਿਲਾਫ ਸਨ। ਸ਼ੇਰ ਸਿੰਘ ਅਟਾਰੀਵਾਲਾ ਭਾਵੇਂ ਹਰ ਵੇਲੇ ਲਾਰੰਸ ਨਾਲ ਰਹਿੰਦਾ ਸੀ ਉਸ ਦਾ ਸੱਜਾ ਹੱਥ ਬਣਕੇ ਪਰ ਅੰਦਰ ਉਸ ਦਾ ਛਾਣਨੀ ਹੋਇਆ ਪਿਆ ਸੀ। ਫੌਜ ਦੇ ਆਮ ਸਿਪਾਹੀ ਵੀ ਰੋਹ ਵਿਚ ਆ ਗਏ ਪਰ ਲਾਰੰਸ ਨੇ ਇਸ ਦੇ ਸਾਰੇ ਇੰਤਜ਼ਾਮ ਕਰ ਲਏ ਹੋਏ ਸਨ। ਉਸ ਨੂੰ ਕੈਦ ਕਰਨ ਦੇ ਆਰਡਰ ਵੀ ਕੌਂਸਲ ਦੇ ਮੈਂਬਰਾਂ ਦੇ ਦਸਤਖਤਾਂ ਨਾਲ ਹੀ ਹੋਏ ਸਨ। ਫੌਜ ਦੇ ਵੱਡੇ ਅਫਸਰ ਤਾਂ ਪਹਿਲਾਂ ਹੀ ਅੰਗਰੇਜ਼ਾਂ ਨੇ ਖਰੀਦੇ ਹੋਏ ਸਨ ਇਸ ਕਰੇ ਕੋਈ ਵੱਡੀ ਗੜਬੜ ਨਾ ਹੋਈ ਪਰ ਰਾਣੀ ਹੁਣ ਸਾਰੇ ਪੰਜਾਬ ਦੀ ਮਾਂ ਦੇ ਤੌਰ 'ਤੇ ਦੇਖੀ ਜਾਣ ਲਗੀ। ਉਹ ਲੋਕਾਂ ਦੀ ਨਾਇਕਾ ਬਣ ਗਈ। ਵਜੀਦੇ ਵਰਗੇ ਲੋਕ ਗਾਇਕ ਉਸ ਦੇ ਗੀਤ ਲਿਖ ਕੇ ਗਾਉਣ ਲਗੇ। ਸ਼ਾਹ ਮੁਹੰਮਦ ਹੁਣ ਬਿਮਾਰ ਰਹਿੰਦਾ ਸੀ ਤੇ ਕੁਝ ਵੀ ਲਿਖਣ ਦੇ ਕਾਬਲ ਨਹੀਂ ਸੀ, ਨਹੀਂ ਤਾਂ ਉਹ ਵੀ ਰਾਣੀ ਬਾਰੇ ਜ਼ਰੂਰ ਕੁਝ ਲਿਖਦਾ।...

ਰਾਣੀ ਨੂੰ ਕੈਦ ਕਰਨ ਤੇ ਇਕ ਸੂਰਮਾ ਜੋ ਮੈਦਾਨ ਵਿਚ ਉਸ ਦੇ ਪੱਖ ਵਿਚ ਖੁਲ੍ਹ ਕੇ ਨਿਤਰਿਆ ਉਹ ਸੀ ਭਾਈ ਮਹਾਂਰਾਜ ਸਿੰਘ। ਭਾਈ ਬੀਰ ਸਿੰਘ ਤੋਂ ਬਾਅਦ ਭਾਈ ਮਹਾਂਰਾਜ ਸਿੰਘ ਨੌਰੰਗਾਬਾਦ ਦੇ ਡੇਰੇ ਦਾ ਮੁਖੀਆ ਬਣਿਆ ਸੀ। ਭਾਈ ਬੀਰ ਸਿੰਘ ਵੇਲੇ ਇਹ ਭਗਵਾਨ ਸਿੰਘ ਦੇ ਨਾਂ ਨਾਲ ਜਾਣਿਆਂ ਜਾਂਦਾ ਸੀ ਜੋ ਮੁਖੀਆ ਬਣ ਕੇ ਭਾਈ ਮਹਾਂਰਾਜ ਸਿੰਘ ਦੇ ਨਾਂ ਨਾਲ ਮਸ਼ਹੂਰ ਹੋਇਆ। ਇਹ ਲੁਧਿਆਣੇ ਦੇ ਪਿੰਡ ਰੱਬੋਂ ਦਾ ਗਰੇਵਾਲ ਜੱਟ ਸੀ। ਹੁਣ ਉਸ ਨੇ ਖੁਲ੍ਹ ਕੇ ਅੰਗਰੇਜ਼ਾਂ ਖਿਲਾਫ ਤੇ ਰਾਣੀ ਦੇ ਹੱਕ ਵਿਚ ਅਵਾਜ਼ ਉਠਾਈ ਤੇ ਆਪਣੇ ਡੇਰੇ ਤੋਂ ਅੰਰਗੇਜ਼ਾਂ ਦੇ ਖਿਲਾਫ ਪ੍ਰਚਾਰ ਕਰਨ ਲਗਿਆ। ਉਸ ਦੀ ਅਵਾਜ਼ ਅੰਗਰੇਜ਼ਾਂ ਦੇ ਕੰਨਾਂ ਤਕ ਵੀ ਪੁੱਜ ਗਈ। ਜਲਦੀ ਹੀ ਉਸ ਨੂੰ ਵੀ ਕੈਦ ਕਰ ਲਿਆ ਗਿਆ ਪਰ ਭਾਈ ਮਹਾਂਰਾਜ ਸਿੰਘ ਕੈਦ ਵਿਚ ਭੱਜ ਨਿਕਲਿਆ ਤੇ ਉਸ ਨੇ ਮੱਧ ਪੰਜਾਬ ਵਿਚ ਜਾ ਕੇ ਅੰਗਰੇਜ਼ਾਂ ਨਾਲ ਲੜਾਈ ਕਰਨ ਲਈ ਆਪਣੀ ਫੌਜ ਇਕੱਠੀ ਕਰਨੀ ਸ਼ੁਰੂ ਕਰ ਦਿਤੀ। ਲੋਕ ਉਸ ਨੂੰ ਹਥਿਆਰਾਂ ਲਈ ਪੈਸੇ ਦੇਣ ਲਗੇ। ਭਾਈ ਮਹਾਂਰਾਜ ਸਿੰਘ ਵੀ ਇਕ ਨਾਇਕ ਦੇ ਤੌਰ ਤੇ ਉਭਰਨ ਲਗਿਆ ਜਿਸ ਦੀ ਚਰਚਾ ਦੂਰ ਪਿਸ਼ਾਵਰ ਤਕ ਫੈਲ ਰਹੀ ਸੀ।...

ਰਾਣੀ ਜਿੰਦਾਂ ਨੂੰ ਸ਼ੇਖੂਪੁਰੇ ਦੇ ਕਿਲ੍ਹੇ ਦੇ ਇਕ ਕਮਰੇ ਵਿਚ ਬੰਦ ਕਰ ਦਿਤਾ ਗਿਆ। ਉਸ ਦੀ ਸਾਂਭ ਸੰਭਾਲ ਬੂੜ ਸਿੰਘ ਨੂੰ ਸੰਭਾਲ ਦਿਤੀ ਗਈ। ਰਾਣੀ ਕੁਝ ਦਿਨ ਤਾਂ ਬਹੁਤ ਤੜਫੀ ਪਰ ਫਿਰ ਉਹ ਸ਼ਾਂਤ ਹੋ ਕੇ ਅਗਲੀਆਂ ਗੋਂਦਾਂ ਗੁੰਦਣ ਲਗੀ। ਕਿਲ੍ਹੇ ਦੇ ਕਰਮਚਾਰੀਆਂ ਦੀ ਆਤਮਾ ਨੂੰ ਹਰ ਵੇਲੇ ਝੰਜੋੜਨ ਵਿਚ ਲਗੀ ਰਹਿੰਦੀ। ਉਹ ਨਵੇਂ ਨਵੇਂ ਲੋਕਾਂ ਨੂੰ ਆਪਣੇ ਨਾਲ ਜੋੜਨ ਦੀ ਕੋਸ਼ਿਸ਼ ਕਰਦੀ ਰਹਿੰਦੀ। ਕੌਂਸਲ ਦੇ ਮੈਂਬਰਾਂ ਨੂੰ ਸੁਨੇਹੇ ਭੇਜ ਭੇਜ ਕੇ ਉਹਨਾਂ ਦੀ ਆਤਮਾ ਜਗਾਉਣ ਦੀ ਕੋਸ਼ਿਸ਼ ਵੀ ਕਰਦੀ। ਹੈਨਰੀ ਲਾਰੰਸ ਦੇ ਇਸ਼ਾਰੇ 'ਤੇ ਇਕ ਦਿਨ ਬੂੜ ਸਿੰਘ ਉਸ ਨੂੰ ਕਹਿਣ ਲਗਿਆ,

"ਮਾਈ ਜੀ, ਕਿਉਂ ਇੰਨੇ ਤਸੀਹੇ ਝਲਦੇ ਹੋ, ਮੇਜਰ ਨੂੰ ਮੁਆਫੀਨਾਮਾ ਲਿਖ ਦੇਵੋਂ, ਉਸ ਮੁਆਫ ਕਰ ਦੇਵੇਗਾ।"

"ਬੂੜ ਸਿੰਘ, ਅਸੀਂ ਉਸ ਸ਼ੇਰ ਦੀ ਸ਼ੇਰਨੀ ਹਾਂ ਜਿਸ ਨੇ ਕਦੇ ਕਿਸੇ ਦੀ ਈਨ ਨਹੀਂ ਸੀ ਮੰਨੀ, ਤੂੰ ਕੀ ਸੋਚਦਾਂ ਕਿ ਇਹ ਬਾਂਦਰ ਮੂੰਹੇ ਸਾਨੂੰ ਡਰਾ ਜਾਣਗੇ? ਸਾਡੇ ਉਪਰ ਸਾਰੇ ਹੀ ਝੂਠੇ ਇਲਜ਼ਾਮ ਲਗਾਏ ਜਾ ਰਹੇ ਨੇ, ...ਜਾਹ ਕਹਿ ਦੇਹ ਆਪਣੇ ਮੇਜਰ ਸਾਬ ਨੂੰ ਜੇ ਸਾਡੇ ਨੇੜੇ ਆਇਆ ਤਾਂ ਮੂੰਹ 'ਤੇ ਥੁੱਕ ਦੇਵਾਂਗੇ!"

ਉਹ ਪੂਰੇ ਹੌਂਸਲੇ ਵਿਚ ਸੀ ਪਰ ਕਦੇ ਕਦੇ ਉਸ ਨੂੰ ਦਲੀਪ ਸਿੰਘ ਦੀ ਯਾਦ ਬਹੁਤ ਸਤਾਉਂਦੀ। ਉਸ ਦਾ ਮਨ ਆਪਣੇ ਪੁੱਤਰ ਨੂੰ ਦੇਖਣ ਲਈ ਕਾਹਲਾ ਪੈਣ ਲਗਦਾ। ਉਹ ਲਾਰੰਸ ਨੂੰ ਵੀ ਚਿੱਠੀਆਂ ਲਿਖਦੀ ਰਹਿੰਦੀ। ਉਸ ਦੀਆਂ ਚਿੱਠੀਆਂ ਵਿਚ ਮਾਂ ਵਾਲੀ ਵਿਲਕਣ ਵੀ ਹੁੰਦੀ ਤੇ ਵਿਦਰੋਹੀ ਸੁਰ ਵੀ। ਉਸ ਨੇ ਲਾਰੰਸ ਨੂੰ ਲਿਖਿਆ;

"...ਅਸੀਂ ਆਪਣਾ ਆਪ ਤੁਹਾਡੀ ਨਿਗਰਾਨੀ ਵਿਚ ਛੱਡ ਦਿਤਾ ਤੇ ਤੁਸੀਂ ਅਗੇ ਸਾਨੂੰ ਗੱਦਾਰਾਂ ਦੇ ਪੈਰਾਂ ਹੇਠ ਰੋਲਣ ਲਗ ਪਏ। ਤੁਸੀਂ ਸਾਡੇ ਨਾਲ ਇਨਸਾਫ ਨਹੀਂ ਕੀਤਾ। ਜੇ ਸਾਡੇ ਖਿਲਾਫ ਕੋਈ ਇਲਜ਼ਾਮ ਲਗਾਉਣਾ ਹੀ ਸੀ ਪਹਿਲਾਂ ਇਸ ਦੀ ਕੋਈ ਪੜਤਾਲ ਤਾਂ ਕਰਦੇ, ਫਿਰ ਸਾਡੇ ਖਿਲਾਫ ਕੁਝ ਲਭਦਾ ਤਾਂ ਜਿਹੜਾ ਚਾਹੇ ਜੁਰਮ ਫਰਦ ਕਰਦੇ, ...ਇਹ ਪੰਜਾਬ ਉਪਰ ਲੁਕਵੇਂ ਢੰਗ ਨਾਲ ਕਬਜ਼ਾ ਕਿਉਂ ਕਰ ਰਹੇ ਹੋ? ਖੁਲ੍ਹ ਕੇ ਇਕੋ ਵਾਰੀ ਕਿਉਂ ਨਹੀਂ ਕਰਦੇ? ...ਸਾਡੇ ਨਾਲ ਇਨਸਾਫ ਕਰੋ ਨਹੀਂ ਤਾਂ ਅਸੀਂ ਲੰਡਨ ਤੁਹਾਡੇ ਹੈਡ-ਕੁਆਟਰ ਵਿਚ ਦਰਖਾਸਤ ਦੇਵਾਂਗੇ। ...ਤੁਸੀਂ ਸਾਡੇ ਨਾਲ ਬਹੁਤ ਹੀ ਬੇਰਹਿਮੀ ਨਾਲ ਪੇਸ਼ ਆਏ ਹੋ, ਤੁਸੀਂ ਸਾਡਾ ਪੁੱਤਰ ਸਾਡੇ ਤੋਂ ਖੋਹ ਲਿਆ ਹੈ। ਜਿਸ ਨੂੰ ਦਸ ਮਹੀਨੇ ਅਸੀਂ ਆਪਣੇ ਗਰਭ ਵਿਚ ਰੱਖਿਆ ਹੈ, ...ਜਿਸ ਰੱਬ ਨੂੰ ਤੁਸੀਂ ਮੰਨਦੇ ਹੋ ਤੇ ਜਿਸ ਰਾਜੇ ਦਾ ਤੁਸੀਂ ਲੂਣ ਖਾਂਦੇ ਹੋ ਉਸ ਦੀ ਕਸਮ ਹੈ ਤੁਹਾਨੂੰ ਕਿ ਸਾਨੂੰ ਪੁੱਤਰ ਸਾਡਾ ਵਾਪਸ ਕਰ ਦਿਓ। ਸਾਡੇ ਤੋਂ ਆਪਣੇ ਪੁੱਤਰ ਨਾਲ ਜੁਦਾਈ ਸਹੀ ਨਹੀਂ ਜਾਂਦੀ, ਇਸ ਤੋਂ ਬਿਹਤਰ ਤਾਂ ਤੁਸੀਂ ਸਾਨੂੰ ਮੌਤ ਦੇ ਘਾਟ ਉਤਾਰ ਦਿਓ।"...

ਲਾਰੰਸ ਨੂੰ ਆਸ ਨਹੀਂ ਸੀ ਕਿ ਰਾਣੀ ਅਜਿਹੀ ਚਿੱਠੀ ਲਿਖੇਗੀ। ਉਸ ਨੇ ਸੋਚਿਆ ਸੀ ਕਿ ਕੁਝ ਦਿਨ ਬਾਅਦ ਬਾਅਦ ਰਾਣੀ ਮੁਆਫੀਨਾਮਾ ਲਿਖ ਕੇ ਭੇਜ ਦੇਵੇਗੀ। ਉਸ ਨੇ ਦੋ ਕੁ ਦਿਨ ਬਾਅਦ ਇਸ ਦਾ ਜਵਾਬ ਦੇਣ ਦਾ ਮਨ ਬਣਾ ਲਿਆ। ਉਸ ਨੇ ਰਾਣੀ ਦੀ ਚਿੱਠੀ ਦਾ ਜਵਾਬ ਦਿੰਦਿਆਂ ਲਿਖਿਆ ਕਿ ਉਸ ਨੂੰ ਫਿਕਰ ਕਰਨ ਦੀ ਲੋੜ ਨਹੀਂ ਹੈ, ਉਸ ਦਾ ਪੁੱਤਰ ਚੰਗੇ ਹੱਥਾਂ ਵਿਚ ਪਲ਼ ਰਿਹਾ ਹੈ ਤੇ ਉਹ ਬਹੁਤ ਖੁਸ਼ ਹੈ। ਇਹ ਗੱਲ ਪੜ੍ਹਦੀ ਰਾਣੀ ਭੜ੍ਹਕ ਉਠੀ ਤੇ ਉਸੇ ਵੇਲੇ ਹੀ ਇਕ ਹੋਰ ਖਤ ਲਿਖ ਦਿਤਾ;

"...ਸਾਨੂੰ ਤੁਹਾਡੇ ਖਤ ਤੋਂ ਇਹ ਜਾਣ ਕੇ ਖੁਸ਼ੀ ਹੋਈ ਕਿ ਮਹਾਂਰਾਜਾ ਖੁਸ਼ ਹੈ। ਹੋ ਸਕਦਾ ਹੈ ਕਿ ਤੁਹਾਡਾ ਇਹ ਲਿਖਿਆ ਸੱਚ ਹੋਵੇ ਪਰ ਸਾਡਾ ਮਨ ਨਹੀਂ ਮੰਨਦਾ ਕਿ ਮਹਾਂਰਾਜਾ ਖੁਸ਼ ਹੈ, ਜਿਸ ਨੂੰ ਆਪਣੀ ਮਾਂ ਤੋਂ ਅਲੱਗ ਕਰ ਦਿਤਾ ਹੋਵੇ ਉਹ ਕਿਵੇਂ ਖੁਸ਼ ਹੋ ਸਕਦਾ ਹੈ? ...ਉਸ ਨੂੰ ਉਸ ਦੀ ਮਾਂ ਤੋਂ ਖੋਹ ਲਿਆ ਗਿਆ ਸੀ ਤੇ ਸ਼ਾਲੀਮਾਰ ਬਾਗ ਵਿਚ ਲੈ ਜਾਇਆ ਗਿਆ ਸੀ ਜਦੋਂ ਕਿ ਉਸ ਦੀ ਮਾਂ ਨੂੰ ਵਾਲ਼ਾਂ ਤੋਂ ਖਿਚ ਕੇ ਲੈ ਜਾਇਆ ਜਾ ਰਿਹਾ ਸੀ। ...ਤੁਸੀਂ ਸਾਡੀ ਸਰਕਾਰ ਦੇ ਦੋਸਤ ਸਾਓ, ਤੇ ਤੁਸੀਂ ਚੰਗੀ ਦੋਸਤੀ ਨਿਭਾਈ ਹੈ! ...ਤੁਸੀਂ ਇਹ ਕਦੇ ਵੀ ਨਹੀਂ ਸੋਚਿਆ ਕਿ ਮਹਾਂਰਾਜਾ ਜੋ ਕਿ ਬਹੁਤ ਛੋਟਾ ਹੈ ਆਪਣੀ ਮਾਂ ਤੋਂ ਬਿਨਾਂ ਕਿਵੇਂ ਰਹਿ ਸਕਦਾ ਹੈ।"...

ਲਾਰੰਸ ਨੇ ਆਪਣੇ ਆਲੇ ਦੁਆਲੇ ਦੇ ਹੋਰ ਅੰਗਰੇਜ਼ ਅਫਸਰਾਂ ਨਾਲ ਰਾਣੀ ਦੀਆਂ ਚਿੱਠੀਆਂ ਬਾਰੇ ਸਲਾਹ ਕੀਤੀ। ਉਸ ਨੇ ਆਪਣੇ ਦਰਬਾਰੀ ਪਿੱਠੂਆਂ ਨੂੰ ਵੀ ਚਿੱਠੀਆਂ ਬਾਰੇ ਦੱਸਿਆ। ਅੰਤ ਨਤੀਜਾ ਇਹੋ ਨਿਕਲਿਆ ਕਿ ਰਾਣੀ ਮਜ਼ਬੂਤ ਇਰਾਦੇ ਦੀ ਔਰਤ ਹੈ ਤੇ ਉਸ ਵਲੋਂ ਕਿਸੇ ਨਾ ਕਿਸੇ ਰੂਪ ਵਿਚ ਅਜਿਹੀਆਂ ਚਿੱਠੀਆਂ ਤਾਂ ਹੁਣ ਆਉਂਦੀਆਂ ਹੀ ਰਹਿਣਗੀਆਂ ਇਸ ਕਰਕੇ ਇਹਨਾਂ ਦੀ ਬਹੁਤੀ ਪਰਵਾਹ ਕਰਨ ਦੀ ਲੋੜ ਨਹੀਂ ਹੈ। ਫਿਰ ਲਾਰੰਸ ਉਸ ਦੀ ਕਿਸੇ ਚਿੱਠੀ ਦਾ ਜਵਾਬ ਦੇ ਦਿੰਦਾ, ਵਿਚੋਂ ਵਿਚੋਂ ਉਸ ਦੀਆਂ ਮੰਗਾਂ ਮੰਨ ਵੀ ਲੈਂਦਾ ਪਰ ਬਹੁਤਾ ਕੁਝ ਉਹ ਅਣਗੌਲ ਦਿੰਦਾ। ਕਦੇ ਕਦੇ ਰਾਣੀ ਕੁਝ ਮਹਾਂਰਾਜੇ ਲਈ ਕੋਈ ਤੋਹਫਾ ਭੇਜ ਦਿੰਦੀ ਤਾਂ ਅਗੇ ਮਹਾਂਰਾਜੇ ਨੂੰ ਪੁੱਜਦਾ ਵੀ ਹੋ ਜਾਂਦਾ। ਲਾਰੰਸ ਸੋਚਣ ਲਗਿਆ ਕਿ ਰਾਣੀ ਹੁਣ ਸ਼ਾਂਤ ਹੋਣ ਲਗੀ ਹੈ ਪਰ ਰਾਣੀ ਅੰਦਰ ਬੈਠੀ ਆਪਣੇ ਸੰਪਰਕਾਂ ਨਾਲ ਤਾਲ ਮੇਲ ਕਰਦੀ ਰਹਿੰਦੀ ਸੀ ਤੇ ਕੈਦ ਵਿਚੋਂ ਨਿਕਲਣ ਬਾਰੇ ਸੋਚਦੀ ਰਹਿੰਦੀ ਸੀ। ਜਿਵੇਂ ਲਾਰੰਸ ਦਾ ਖਿਆਲ ਸੀ ਕਿ ਉਹ ਰਾਣੀ ਨੂੰ ਕੈਦ ਕਰਕੇ ਉਸ ਦੀ ਆਤਮਾ ਉਪਰ ਅਸਰ ਪਾ ਦੇਵੇਗਾ ਅਜਿਹਾ ਉਹ ਨਾ ਕਰ ਸਕਿਆ।...

ਦਲੀਪ ਦਾ ਸੁਭਾਅ ਬਾਹਰੋਂ ਚੁੱਪ ਕਰਨ ਦਾ ਜ਼ਰੂਰ ਹੋ ਗਿਆ ਸੀ ਪਰ ਅੰਦਰੋਂ ਉਹਦੇ ਬਹੁਤਾ ਟਿਕਾਅ ਨਹੀਂ ਸੀ। ਮਾਂ ਨਾਲੋਂ ਵਿਛੜਨੇ ਨੂੰ ਉਸ ਨੇ ਲੋਕਾਂ ਸਾਹਮਣੇ ਦਰਸਾਇਆ ਨਹੀਂ ਸੀ, ਚੁੱਪ ਰਿਹਾ ਸੀ ਪਰ ਅੰਦਰੋਂ ਅੰਦਰ ਉਹ ਖੁਰਨ ਲਗਿਆ। ਇਕ ਦਿਨ ਲਾਰੰਸ ਉਸ ਨੂੰ ਮਿਲਣ ਗਿਆ ਤਾਂ ਉਸ ਨੇ ਦਲੀਪ ਸਿੰਘ ਦੇ ਚਿਹਰੇ ਤੋਂ ਉਸ ਦੀ ਉਦਾਸੀ ਦੇਖ ਲਈ, ਨਹੀਂ ਤਾਂ ਉਹ ਹਰ ਵੇਲੇ ਖੁਸ਼ ਰਹਿਣ ਵਾਲਾ ਬੱਚਾ ਸੀ। ਲਾਰੰਸ ਨੂੰ ਫਿਕਰ ਪੈ ਗਿਆ ਕਿ ਉਸ ਨੂੰ ਕੁਝ ਹੋ ਹੀ ਨਾ ਜਾਵੇ। ਅੰਗਰੇਜ਼ਾਂ ਨੇ ਉਹਨੂੰ ਮੂਹਰੇ ਰੱਖ ਕੇ ਤਾਂ ਰਾਜ ਕਰਨਾ ਸੀ, ਘੱਟੋ ਘੱਟ ਓਨੀ ਦੇਰ ਜਿੰਨਾ ਚਿਰ ਸਾਰੇ ਪੰਜਾਬ ਉਪਰ ਚੰਗੀ ਤਰ੍ਹਾਂ ਕਬਜ਼ਾ ਨਾ ਹੋ ਜਾਂਦਾ। ਉਹ ਦਲੀਪ ਨੂੰ ਖੁਸ਼ ਕਰਨ ਦੇ ਤਰੀਕੇ ਲੱਭਣ ਲਗਿਆ। ਜਿਹੜੇ ਹਮ ਉਮਰਾਂ ਨਾਲ ਪਹਿਲਾਂ ਉਹ ਖੇਡਿਆ ਕਰਦਾ ਸੀ, ਲਾਰੰਸ ਨੇ ਬੰਦ ਕਰ ਦਿਤਾ ਹੋਇਆ ਸੀ ਪਰ ਹੁਣ ਦੁਬਾਰਾ ਉਸ ਦੇ ਦੋਸਤਾਂ ਦਾ ਇਕ ਸਮੂਹ ਬਣਾ ਦਿਤਾ ਜਿਹਨਾਂ ਨਾਲ ਰਲ਼ ਕੇ ਉਹ ਪੜ੍ਹਦਾ ਤੇ ਖੇਡਦਾ, ਸ਼ਿਕਾਰ ਨੂੰ ਜਾਂਦਾ। ਵੈਸੇ ਤਾਂ ਅੰਗਰੇਜ਼ਾਂ ਦੀ ਇਹ ਕੋਸ਼ਿਸ਼ ਹੁੰਦੀ ਕਿ ਉਹ ਲੋਕਾਂ ਵਿਚ ਇਸ ਗੱਲ ਦੀ ਧਾਂਕ ਜਮਾਉਣ ਕਿ ਅੰਗਰੇਜ਼ ਬੁਰੇ ਬੰਦੇ ਨਹੀਂ ਬਲਕਿ ਪੰਜਾਬ ਦੇ ਸੱਚੇ ਹਮਦਰਦ ਹਨ। ਲਾਰੰਸ ਇਸੇ ਗੱਲ ਨੂੰ ਮਹਾਂਰਾਜੇ ਦੇ ਮਨ ਵਿਚ ਪੱਕੀ ਕਰਨ ਦੇ ਯਤਨ ਕਰਦਾ ਰਹਿੰਦਾ। ਉਹ ਕਦੇ ਉਸ ਨੂੰ ਘੋੜ-ਦੌੜ ਦਿਖਾਉਣ ਲੈ ਜਾਂਦਾ ਜਿਥੇ ਸਾਰੇ ਹੀ ਅੰਗਰੇਜ਼

ਔਰਤਾਂ-ਮਰਦ ਹੁੰਦੇ। ਕਦੇ ਉਸ ਨੂੰ ਜਾਦੂ ਦੀ ਲਾਲਟੈਣ ਦੇ ਕਰਤੱਵ ਦਿਖਾਉਂਦਾ, ਕਦੇ ਉਸ ਲਈ ਵਿਸ਼ੇਸ਼ ਤੌਰ ਤੇ ਆਤਿਸ਼ਬਾਜ਼ੀ ਦਾ ਇੰਤਜ਼ਾਮ ਕੀਤਾ ਜਾਂਦਾ, ਕਦੇ ਉਸ ਨੂੰ ਉਸ ਦੇ ਮਨਪਸੰਦ ਦੀਆਂ ਤਸਵੀਰਾਂ ਬਣਾਉਣ ਦਿਤੀਆਂ ਜਾਂਦੀਆਂ ਜਾਂ ਕੋਈ ਹੋਰ ਉਸ ਦੀ ਦਿਲਚਸਪੀ ਦਾ ਕੰਮ। ਇਵੇਂ ਹੀ ਕਦੇ ਕੁਝ ਤੇ ਕਦੇ ਕੁਝ। ਜਦੋਂ ਕੋਈ ਸਿੱਖ ਸਰਦਾਰ ਮਹਾਂਰਾਜੇ ਨੂੰ ਮਿਲਦਾ ਤਾਂ ਲਾਰੰਸ ਦਸਣ ਲਗਦਾ ਕਿ ਮਹਾਂਰਾਜੇ ਦਾ ਜ਼ਿਆਦਾ ਸਮਾਂ ਜਨਾਨਾਖਾਨੇ ਵਿਚ ਰਹਿਣ ਕਰਕੇ ਸੁਭਾਅ ਅਜੀਬ ਹੋ ਗਿਆ ਹੈ ਜੋ ਹੌਲੀ ਹੌਲੀ ਠੀਕ ਹੋ ਜਾਵੇਗਾ।

ਸ਼ੇਰ ਸਿੰਘ ਅਟਾਰੀਵਾਲਾ ਦਲੀਪ ਸਿੰਘ ਦਾ ਵਿਸ਼ੇਸ਼ ਧਿਆਨ ਰੱਖਣ ਦੀ ਕੋਸ਼ਿਸ਼ ਕਰਦਾ। ਉਸ ਨੂੰ ਯਕੀਨ ਸੀ ਕਿ ਜਲਦੀ ਹੀ ਉਸ ਦੀ ਭੈਣ ਦਾ ਵਿਆਹ ਮਹਾਂਰਾਜੇ ਨਾਲ ਹੋ ਜਾਵੇਗਾ। ਲਾਰੰਸ ਨੇ ਉਸ ਨਾਲ ਵਾਅਦਾ ਕਰ ਲਿਆ ਹੋਇਆ ਸੀ। ਉਹ ਮਹਾਂਰਾਜੇ ਨੂੰ ਮਿਲਣ ਚਲੇ ਜਾਂਦਾ ਤੇ ਕੁਝ ਵਕਤ ਵੀ ਉਸ ਨਾਲ ਗੁਜ਼ਾਰਦਾ। ਉਸ ਨੇ ਦੇਖਿਆ ਕਿ ਦਲੀਪ ਸਿੰਘ ਦੀ ਪੜ੍ਹਾਈ ਵਿਚ ਬਾਕੀ ਵਿਸ਼ਿਆਂ ਨਾਲੋਂ ਅੰਗਰੇਜ਼ੀ ਉਪਰ ਲੋੜ ਤੋਂ ਵਧ ਜ਼ੋਰ ਦਿਤਾ ਜਾ ਰਿਹਾ ਹੈ। ਉਸ ਨੇ ਇਸ ਗੱਲ ਦਾ ਇਤਰਾਜ਼ ਕ੍ਰਿਸਟੋਫਰ ਕੋਲ ਕੀਤਾ ਜੋ ਕਿ ਮਹਾਂਰਾਜੇ ਦੀ ਪੜ੍ਹਾਈ ਵਿਚ ਸਹਾਇਤਾ ਕਰਿਆ ਕਰਦਾ ਸੀ। ਕ੍ਰਿਸਟੋਫਰ ਬੋਲਿਆ,

''ਰਾਜਾ ਸ਼ੇਰ ਸਿੰਘ, ਤੁਸੀਂ ਲੈਫਟੀਨੈਂਟ ਹਰਬਰਟ ਐਡਵਰਡਜ਼ ਨਾਲ ਗੱਲ ਕਰਕੇ ਦੇਖਣੀ, ਮਹਾਂਰਾਜੇ ਦੀ ਪੜ੍ਹਾਈ ਦੀ ਜ਼ਿੰਮੇਵਾਰੀ ਉਹਨਾਂ ਦੀ ਏ, ਉਹ ਦਸਦੇ ਸਨ ਕਿ ਅੰਗਰੇਜ਼ੀ ਸਿੱਖਣ ਦੇ ਨਾਲ ਨਾਲ ਮਹਾਂਰਾਜੇ ਨੇ ਉਹਨਾਂ ਦੀ ਦੱਸੀਆਂ ਕੁਝ ਤਸਵੀਰਾਂ ਜਿਹਨਾਂ ਵਿਚ ਇਕ ਮੋਰ ਦੀ ਤੇ ਇਕ ਬੰਦੇ ਦੀ ਤਸਵੀਰ ਸੀ, ਕਿਵੇਂ ਬਾਖੂਬੀ ਨਾਲ ਬਣਾ ਦਿਤੀਆਂ, ਮਹਾਂਰਾਜਾ ਜੀ ਇਕ ਬਹੁਤ ਹੀ ਤੀਖਣ ਬੁੱਧੀ ਵਾਲੇ ਬੱਚੇ ਨੇ ਇਸ ਕਰਕੇ ਤੁਹਾਨੂੰ ਘਬਰਾਉਣ ਦੀ ਲੋੜ ਨਹੀਂ ਏ, ਤੁਸੀਂ ਫਿਕਰ ਨਾ ਕਰੋ ਇਸ ਨੂੰ ਗੁਰਮੁਖੀ ਤੇ ਫਾਰਸੀ ਵੀ ਸਿਖਾਈਆਂ ਜਾ ਰਹੀਆਂ ਨੇ।''

ਲਾਰੰਸ ਨੂੰ ਪਤਾ ਸੀ ਕਿ ਭਾਈ ਗੁਰਮੁਖ ਸਿੰਘ ਨੇ ਵੀ ਇਹ ਸ਼ਿਕਾਇਤ ਕੀਤੀ ਸੀ। ਸੂਹੀਆਂ ਤੋਂ ਪਤਾ ਚਲਿਆ ਸੀ ਕਿ ਕੁਝ ਹੋਰ ਸਿੱਖ ਸਰਦਾਰ ਵੀ ਅੰਗਰੇਜ਼ੀ ਦੀ ਪੜ੍ਹਾਈ ਉਪਰ ਵਾਧੂ ਜ਼ੋਰ ਬਾਰੇ ਇਤਰਾਜ਼ ਕਰ ਰਹੇ ਸਨ ਪਰ ਮਹਾਂਰਾਜਾ ਸੀ ਕਿ ਉਸ ਨੂੰ ਅੰਗਰੇਜ਼ੀ ਪੜ੍ਹਨੀ ਤੇ ਅੰਗਰੇਜ਼ਾਂ ਬਾਰੇ ਜਾਨਣਾ ਬਹੁਤ ਚੰਗਾ ਲਗਦਾ ਸੀ। ਕ੍ਰਿਸਟੋਫਰ ਨੇ ਕਹਾਣੀਆਂ ਸੁਣਾ ਸੁਣਾ ਕੇ ਉਸ ਦਾ ਮਨ ਇਸ ਪਾਸੇ ਲਾਇਆ ਹੋਇਆ ਸੀ। ਇਸ ਲਈ ਮਹਾਂਰਾਜਾ ਜਲਦੀ ਤੋਂ ਜਲਦੀ ਕ੍ਰਿਸਟੋਫਰ ਵਰਗੀ ਅੰਗਰੇਜ਼ੀ ਬੋਲਣੀ ਜਾਣ ਜਾਣੀ ਚਾਹੁੰਦਾ ਸੀ। ਮਹਾਂਰਾਜਾ ਹੌਲੀ ਹੌਲੀ ਮਾਂ ਦੀ ਜੁਦਾਈ ਨੂੰ ਭੁੱਲਣ ਲਗ ਪਿਆ। ਉਸ ਨੇ ਨਵੇਂ ਹਾਲਾਤ ਵਿਚ ਵਿਚਰਨਾ ਸਿਖ ਲਿਆ। ਉਹ ਮੁੜ ਕੇ ਪਹਿਲਾਂ ਵਾਂਗ ਖੁਸ਼ ਰਹਿਣਾ ਸ਼ੁਰੂ ਕਰ ਦਿਤਾ। ਉਹ ਆਪਣੇ ਹਾਣੀਆਂ ਨਾਲ ਰੱਜ ਕੇ ਖੇਡਦਾ। ਸ਼ਿਕਾਰ 'ਤੇ ਵੀ ਜਾਂਦਾ। ਘੋੜ ਸਵਾਰੀ ਵੀ ਕਰਦਾ। ਉਸ ਦਾ ਨੀਲਾ ਤੇ ਨੀਲੋ ਦੋਵੇਂ ਹੀ ਹਰ ਵੇਲੇ ਉਸ ਲਈ ਤਿਆਰ ਹੁੰਦੇ। ਉਸ ਦੀ ਘੋੜ ਸਵਾਰੀ ਵਿਚ ਮੁਹਾਰਤ ਦੇਖ ਕੇ ਅੰਗਰੇਜ਼ ਵੀ ਹੈਰਾਨ ਰਹਿ ਜਾਂਦੇ। ਉਹ ਦੌੜੇ ਜਾਂਦੇ ਘੋੜੇ ਉਪਰ ਚੜ੍ਹਨ ਵਿਚ ਮਾਹਰ ਹੋ ਗਿਆ ਸੀ। ਲੈਫਟੀਨੈਂਟ ਐਡਵਰਡਜ਼ ਸੋਚਦਾ ਕਿ ਕਿਸੇ ਦਿਨ ਬਹੁਤ ਉਹ ਵਧੀਆ ਜੌਕੀ ਬਣੇਗਾ। ਇਕ ਦਿਨ ਉਹ ਮਹਾਂਰਾਜੇ ਬਾਰੇ ਇਕ ਰਿਪੋਟ ਤਿਆਰ ਕਰ ਰਿਹਾ ਸੀ ਤਾਂ ਉਸ ਨੇ ਅਖੀਰ ਵਿਚ ਲਿਖਿਆ;

'ਮਹਾਂਰਾਜਾ ਇਕ ਬਹੁਤ ਹੀ ਸਮਝਦਾਰ ਬੱਚਾ ਹੈ ਤੇ ਉਹ ਦੋਸਤਾਨਾ ਤਬੀਅਤ ਦਾ ਮਾਲਕ ਹੈ। ਉਹ ਬਹੁਤ ਹੀ ਸਲੀਕੇ ਵਾਲਾ ਹੈ ਤੇ ਸ਼ਾਂਤ ਸੁਭਾਅ ਵਾਲਾ ਵੀ। ਹੌਲੀ ਹੌਲੀ ਉਸ ਨੂੰ ਸਾਡੇ ਅਧਿਆਪਕਾਂ ਨਾਲ ਵਰਤਣ ਦੀ ਆਦਤ ਪੈ ਜਾਵੇ ਤਾਂ ਅਸੀਂ ਉਸ ਨੂੰ ਬਹੁਤ ਵਧੀਆ ਸਿਖਿਆ ਦੇ ਸਕਦੇ ਹਾਂ ਪਰ ਇਸ ਵੇਲੇ ਉਸ ਨੂੰ ਉਸ ਦੀ ਸ਼ੈਤਾਨ ਮਾਂ ਤੋਂ ਦੂਰ ਰੱਖਣ ਦੀ ਲੋੜ ਹੈ।'

## ਮੂਲਰਾਜ

ਰਾਣੀ ਦੇ ਹੱਕ ਵਿਚ ਅਵਾਜ਼ ਉਠਾਉਣ ਵਾਲਾ ਭਾਈ ਮਹਾਂਰਾਜ ਸਿੰਘ ਤੋਂ ਬਾਅਦ ਕੋਈ ਸੀ ਤਾਂ ਉਹ ਸੀ ਦੀਵਾਨ ਮੂਲਰਾਜ।

ਦੀਵਾਨ ਮੂਲਰਾਜ ਮੁਲਤਾਨ ਦਾ ਨੌਜਵਾਨ ਗਵਰਨਰ ਸੀ। ਮੁਲਤਾਨ ਦੇ ਕਿਲ੍ਹੇ ਦਾ ਕਿਲ੍ਹੇਦਾਰ। ਮੁਲਾਤਾਨ ਦਾ ਕਿਲ੍ਹਾ ਇਕ ਬਹੁਤ ਹੀ ਮਜ਼ਬੂਤ ਕਿਲ੍ਹਾ ਸੀ। ਮੁਲਤਾਨ ਦੇ ਕਿਲ੍ਹੇ ਵਿਚ ਮੌਜੂਦ ਫੌਜ ਦਾ ਨਾਂ ਬਹੁਤ ਵੱਡਾ ਸੀ। ਇਹ ਪੰਜਾਬ ਦੀ ਨਿਪੁੰਨ ਫੌਜ ਦਾ ਅੱਡਾ ਮੰਨਿਆਂ ਜਾਂਦਾ ਸੀ। ਇਸ ਫੌਜ ਨੇ ਅਫਗਾਨੀ ਹਮਲਿਆਂ ਨੂੰ ਠੱਲ ਪਾਈ ਹੋਈ ਸੀ। ਮੁਲਤਾਨ ਦਾ ਕਿਲ੍ਹਾ ਮਹਾਂਰਾਜਾ ਰਣਜੀਤ ਸਿੰਘ ਨੇ 1819 ਅਫਗਾਨੀਆਂ ਤੋਂ ਵਿਚ ਜਿੱਤਿਆ ਸੀ। ਮੁਲਤਾਨ ਪੁਰਾਣਾ ਸ਼ਹਿਰ ਸੀ ਤੇ ਹਿੰਦੂ ਵਪਾਰੀਆਂ ਦਾ ਗੜ੍ਹ। ਸਿੱਖਾਂ ਨੂੰ ਇਸ ਕਿਲ੍ਹੇ ਨਾਲ ਬਹੁਤ ਲਗਾਵ ਸੀ ਕਿਉਂਕਿ ਸਰਕਾਰ ਰਣਜੀਤ ਸਿੰਘ ਨੇ ਇਸ ਨੂੰ ਜਿੱਤਣ ਲਈ ਸੱਤ ਲੜਾਈਆਂ ਕੀਤੀਆਂ ਸਨ। ਉਸ ਸਮੇਂ ਦੇ ਹਰ ਸਿਰਕੱਢਦੇ ਜਰਨੈਲ ਨੇ ਇਸ ਕਿੱਲ੍ਹੇ ਨੂੰ ਜਿੱਤਣ ਲਈ ਹੋਈਆਂ ਲੜਾਈਆਂ ਵਿਚ ਭਾਗ ਲਿਆ ਹੋਇਆ ਸੀ। ਮੂਲਰਾਜ ਤੋਂ ਪਹਿਲਾਂ ਉਸ ਦਾ ਪਿਤਾ ਸਾਵਨ ਮੱਲ ਇਥੋਂ ਦਾ ਕਿਲ੍ਹੇਦਾਰ ਸੀ। ਉਸ ਦੀ ਮੌਤ ਤੋਂ ਬਾਅਦ ਮੂਲਰਾਜ ਬਣਿਆਂ। ਮੂਲਰਾਜ ਨੌਜਵਾਨ ਸੀ ਇਸ ਲਈ ਸ਼ੁਰੂ ਵਿਚ ਉਸ ਤੋਂ ਕੰਮ ਪੂਰੀ ਨਿਪੁੰਨਤਾ ਨਾਲ ਨਹੀਂ ਸੀ ਸਾਂਭਿਆ ਜਾਂਦਾ ਜਿਸ ਕਰਕੇ ਲਗਾਨ ਦੀ ਵਸੂਲੀ ਨਾ ਹੋਣ ਕਾਰਨ ਲਹੌਰ ਦਰਬਾਰ ਨਾਲ ਸਬੰਧ ਖਰਾਬ ਵੀ ਰਹੇ। ਫਿਰ ਅੰਗਰੇਜ਼ਾਂ ਦੇ ਆਉਣ ਸਮੇਂ ਸਬੰਧ ਹੋਰ ਵਿਗੜਨ ਲਗੇ। ਹੌਲੀ ਹੌਲੀ ਮੂਲਰਾਜ ਦਾ ਝੁਕਾਅ ਅੰਗਰੇਜ਼ਾਂ ਦੇ ਖਿਲਾਫ ਤੇ ਲਹੌਰ ਦਰਬਾਰ ਦੇ ਮਜਬੂਰ ਲੋਕਾਂ ਦੇ ਹੱਕ ਵਿਚ ਹੋਣ ਲਗਿਆ। ਰਾਣੀ ਜਿੰਦਾਂ ਨੂੰ ਅੰਗਰੇਜ਼ਾਂ ਵਲੋਂ ਕੈਦ ਕਰ ਲੈਣ ਤੇ ਉਹ ਤੜਫ ਉਠਿਆ ਸੀ। ਇਸ ਲਈ ਵੀ ਉਹ ਅੰਗਰੇਜ਼ਾਂ ਦੀ ਅੱਖ ਦੀ ਸਭ ਤੋਂ ਵੱਡੀ ਰੜਕਣ ਬਣ ਗਿਆ ਸੀ।...

ਹੁਣ ਮੁਲਤਾਨ ਦੇ ਕਿਲ੍ਹੇ ਵਿਚ ਤਾਇਨਾਤ ਖਾਲਸਾ ਫੌਜ ਰਾਣੀ ਜਿੰਦਾਂ ਨੂੰ ਕੈਦ ਕਰਨ ਉਪਰ ਬਹੁਤ ਹੀ ਔਖੀ ਸੀ। ਪਠਾਨ ਵੀ ਸਿੱਖਾਂ ਜਿੰਨੇ ਹੀ ਗੁੱਸੇ ਵਿਚ ਸਨ। ਮੂਲਰਾਜ ਨੂੰ ਅੰਗਰੇਜ਼ਾਂ ਖਿਲਾਫ ਬਗਾਵਤ ਲਈ ਉਕਸਾ ਰਹੇ ਸਨ ਪਰ ਮੂਲਰਾਜ ਹਾਲੇ ਦੁਬਿਧਾ ਵਿਚ ਸੀ। ਸਿਪਾਹੀ ਮੂਲਰਾਜ ਤੋਂ ਬਾਗੀ ਹੋਣ ਨੂੰ ਫਿਰਨ ਲਗੇ। ਸੂਹੀਆਂ ਰਾਹੀਂ ਇਹ ਖਬਰਾਂ ਲਹੌਰ ਪੁੱਜ ਰਹੀਆਂ ਸਨ ਪਰ ਅੰਗਰੇਜ਼ ਅਫਸਰਾਂ ਦੇ

ਤਬਾਦਲਿਆਂ ਕਾਰਨ ਲਹੌਰ ਵਿਚ ਵੀ ਹਾਲਾਤ ਬਦਲ ਰਹੇ ਸਨ। ਬਦਲ ਇਵੇਂ ਰਹੇ ਸਨ ਕਿ ਜਨਵਰੀ 1848 ਨੂੰ ਲੌਰਡ ਹਾਰਡਿੰਗ ਵਾਪਸ ਇੰਗਲੈਂਡ ਜਾ ਰਿਹਾ ਸੀ, ਵਾਪਸ ਜਾਣ ਤੋਂ ਪਹਿਲਾਂ ਉਸ ਨੇ ਲਾਰੰਸ ਨੂੰ ਚਿੱਠੀ ਲਿਖੀ;

'ਪਿਆਰੇ ਮੇਜਰ ਹੈਨਰੀ ਲਾਰੰਸ, ਮੈਂ ਹੁਣ ਰਿਟਾਇਰ ਹੋ ਕੇ ਵਾਪਸ ਇੰਗਲੈਂਡ ਜਾ ਰਿਹਾ ਹਾਂ, ਮੇਰੇ ਤੋਂ ਬਾਅਦ ਨੌਜਵਾਨ ਡਲਹੌਜ਼ੀ ਦੀ ਗਵਰਨਰ ਜਨਰਲ ਦੇ ਤੌਰ ਤੇ ਨਿਯੁਕਤੀ ਹੋ ਚੁੱਕੀ ਹੈ। ਮੈਂ ਤੁਹਾਨੂੰ ਸਲਾਹ ਦਿੰਦਾ ਹਾਂ ਕਿ ਤੁਸੀਂ ਵੀ ਮੇਰੇ ਨਾਲ ਹੀ ਇੰਗਲੈਂਡ ਚਲੋ, ਇਕ ਤਾਂ ਤੁਹਾਡੀ ਸਿਹਤ ਵੀ ਠੀਕ ਨਹੀਂ ਰਹਿੰਦੀ ਤੇ ਉਪਰੋਂ ਪੰਜਾਬ ਦੀ ਗਰਮੀ, ਇਸ ਲਈ ਤੁਸੀਂ ਕੁਝ ਦੇਰ ਛੁੱਟੀ 'ਤੇ ਚਲੇ ਜਾਓ। ਸੋ ਜੇ ਤੁਸੀਂ ਮੇਰੇ ਨਾਲ ਜਾਣਾ ਮੰਨਦੇ ਹੋ ਤਾਂ ਮੈਂ ਮੇਜਰ ਫਰੈਡਰਿਕ ਕੱਰੀ ਦੀ, ਤੁਹਾਡੇ ਵਾਪਸ ਪਰਤਣ ਤਕ ਦੀ ਲਹੌਰ ਦੇ ਰੈਜ਼ੀਡੈਂਟ ਦੇ ਤੌਰ 'ਤੇ ਨਿਯੁਕਤੀ ਕਰਾ ਦਿੰਦਾ ਹਾਂ ਤੇ ਤੁਸੀਂ ਆਪਣੇ ਭਰਾ ਜੌਹਨ ਲਾਰੰਸ ਜਾਂ ਕਿਸੇ ਹੋਰ ਨੂੰ ਆਰਜ਼ੀ ਰੈਜ਼ੀਡੈਂਟ ਬਣਾ ਕੇ ਕਲਕੱਤੇ ਪੁੱਜ ਜਾਵੋਂ, ਇਕੱਠੇ ਸਫਰ ਕਰਾਂਗੇ ਤਾਂ ਮਜ਼ਾ ਆਏਗਾ।'

ਹੈਨਰੀ ਲਾਰੰਸ ਇਕ ਦਮ ਤਿਆਰ ਹੋ ਗਿਆ। ਉਸ ਨੇ ਆਪਣੀ ਥਾਂ ਆਪਣੇ ਭਰਾ ਜੌਹਨ ਲਾਰੰਸ ਨੂੰ ਲਹੌਰ ਦੀ ਰੈਜ਼ੀਡੈਂਸੀ ਸੰਭਾਲੀ ਤੇ ਕਲਕੱਤੇ ਲਈ ਤੁਰ ਪਿਆ। ਜੌਹਨ ਲਾਰੰਸ ਨੇ ਫਰੈਡਰਿਕ ਕੱਰੀ ਦੇ ਆਉਣ ਤਕ ਇਸ ਆਹੁਦੇ ਤੇ ਰਹਿਣਾ ਸੀ ਪਰ ਉਹ ਇਸ ਕੰਮ ਵਿਚ ਆਪਣੇ ਭਰਾ ਜਿੰਨਾ ਨਿਪੁੰਨ ਨਹੀਂ ਸੀ। ਅਸਲੀ ਰੈਜ਼ੀਡੈਂਟ ਫਰੈਡਰਿਕ ਕੱਰੀ ਨੂੰ ਪੰਜਾਬ ਵਿਚ ਆਉਣ ਲਈ ਤਿੰਨ ਮਹੀਨੇ ਦਾ ਵਕਤ ਲਗ ਗਿਆ ਤੇ ਇਸ ਦੁਰਮਿਆਨ ਮੁਲਤਾਨ ਸ਼ਹਿਰ ਵਿਚ ਬਗਾਵਤ ਦੇ ਅਸਾਰ ਪੈਦਾ ਚੁੱਕੇ ਸਨ।...

ਆਪਣੇ ਪਿਓ ਸਾਵਨ ਮੱਲ ਵਾਂਗ ਮੂਲਰਾਜ ਵੀ ਇਲਾਕੇ ਵਿਚ ਕਾਫੀ ਹਰਮਨ ਪਿਆਰਾ ਸੀ। ਲਹੌਰ ਵਿਚ ਵਾਪਰਦੀਆਂ ਦੁਖਦਾਇਕ ਘਟਨਾਵਾਂ ਕਰਕੇ ਤੇ ਆਪਣੇ ਸਿਪਾਹੀਆਂ ਵਿਚ ਅੰਗਰੇਜ਼ਾਂ ਪ੍ਰਤੀ ਰੋਸ ਦੇਖ ਕੇ ਉਸ ਸਾਹਮਣੇ ਦੋ ਰਸਤੇ ਸਨ; ਇਕ ਤਾਂ ਗਵਰਨਰੀ ਰੱਖ ਛੱਡੇ ਤੇ ਅੰਗਰੇਜ਼ਾਂ ਦਾ ਵਫਾਦਾਰ ਬਣ ਜਾਵੇ ਜਾਂ ਫਿਰ ਦੂਜਾ ਅੰਗਰੇਜ਼ਾਂ ਦੇ ਖਿਲਾਫ ਬਾਗਵਤ ਕਰ ਦੇਵੇ। ਇਕ ਦਿਨ ਲਹੌਰ ਤੋਂ ਇਕ ਸਿਪਾਸਿਲਾਰ ਉਸ ਲਈ ਸੁਨੇਹਾ ਲੈ ਕੇ ਆਇਆ ਕਿ ਉਹ ਕਿਲ੍ਹੇ ਦਾ ਹਿਸਾਬ ਦੇਵੇ। ਸਭਰਾਓਂ ਦੀ ਲੜਾਈ ਹਾਰਨ ਤੋਂ ਬਾਅਦ ਲਹੌਰ ਦਰਬਾਰ ਵਿਚ ਪੈਸੇ ਦੀ ਬਹੁਤ ਤੋਟ ਆ ਗਈ ਸੀ। ਲਹੌਰ ਦਰਬਾਰ ਵਲੋਂ ਸਾਰੇ ਪਾਸਿਆਂ ਤੋਂ ਪੈਸਾ ਇਕੱਠਾ ਕਰਨ ਲਈ ਦਬਾਅ ਪਾਇਆ ਜਾ ਰਿਹਾ ਸੀ। ਮੂਲਰਾਜ ਨੇ ਤੀਹ ਲੱਖ ਸਾਲਾਨਾ ਲਹੌਰ ਦਰਬਾਰ ਨੂੰ ਦੇਣ ਹੁੰਦੇ ਸਨ। ਪਿਛਲੇ ਸਾਲ ਦਾ ਕੁਝ ਬਕਾਇਆ ਵੀ ਉਸ ਵਲ ਰਹਿੰਦਾ ਸੀ। ਅੰਗਰੇਜ਼ਾਂ ਦੇ ਦਬਾਅ ਹੇਠ ਲਹੌਰ ਦਰਬਾਰ ਨੇ ਫੌਜ ਦੀ ਇਕ ਬਟਾਲੀਅਨ ਮੂਲਰਾਜ ਵਲ ਬਚਦੇ ਬਕਾਏ ਲਈ ਭੇਜੀ। ਉਸ ਵੇਲੇ ਮੂਲਰਾਜ ਝੰਗ ਦੇ ਇਲਾਕੇ ਵਿਚ ਗਿਆ ਹੋਇਆ ਸੀ। ਉਥੇ ਹੀ ਦੋਨਾਂ ਧਿਰਾਂ ਵਿਚ ਤਕਰਾਰ ਹੋ ਗਿਆ ਤੇ ਮੂਲਰਾਜ ਨੇ ਫੌਜ ਦੀ ਉਸ ਬਟਾਲੀਅਨ ਉਪਰ ਹਮਲਾ ਕਰਕੇ ਉਥੋਂ ਭਜਾ ਦਿਤਾ। ਇਸ ਨਾਲ ਲਹੌਰ ਦਰਬਾਰ ਦੀ ਅੰਗਰੇਜ਼ ਪੱਖੀ ਸਰਕਾਰ ਤੇ ਮੂਲਰਾਜ ਵਿਚਕਾਰ ਝਗੜੇ ਦੀ ਨੀਂਹ ਰੱਖੀ ਗਈ। ਉਸ ਤੋਂ ਬਾਅਦ ਮੂਲਰਾਜ ਖਿਲਾਫ ਹੋਰ ਫੌਜ ਭੇਜੀ ਗਈ। ਮੂਲਰਾਜ ਨੇ ਸੁਲਾਹ ਕਰ ਲਈ ਪਰ ਬਦਲੇ ਵਿਚ ਉਸ ਤੋਂ ਝੰਗ ਦਾ ਇਲਾਕਾ ਖੋਹ ਲਿਆ ਗਿਆ ਤੇ ਉਸ ਦਾ ਲਗਾਨ ਵੀਹ ਲੱਖ ਸਲਾਨਾ ਹੋਰ ਵਧਾ ਦਿਤਾ ਗਿਆ। ਜੇ ਮੂਲਰਾਜ ਨੂੰ ਇਹ ਸ਼ਰਤ ਮਨਜ਼ੂਰ ਨਾ ਹੋਵੇ ਤਾਂ ਇਸ ਦਾ ਬਦਲ ਉਸ ਦੇ ਸਾਹਮਣੇ ਰੱਖਿਆ ਗਿਆ ਕਿ ਉਹ ਮੁਲਤਾਨ ਦੇ ਕਿਲ੍ਹੇ ਦੀਆਂ ਚਾਬੀਆਂ ਲਹੌਰ ਦਰਬਾਰ ਨੂੰ ਵਾਪਸ ਦੇ ਦੇਵੇ। ਉਸ ਨੇ ਕਿਲ੍ਹੇ ਦੀਆਂ ਚਾਬੀਆਂ ਦੇਣੀਆਂ ਮੰਨ ਲਈਆਂ। ਚਾਬੀਆਂ ਦੇਣ ਲਈ ਵੀ ਉਸ ਦਾ ਮਨ ਦੋਚਿਤਾ ਸੀ। ਜੇ ਉਹ ਚਾਬੀਆਂ ਵਾਪਸ ਕਰਦਾ ਤਾਂ ਉਸ ਦੀ ਫੌਜ ਦਾ ਵੱਡਾ ਹਿੱਸਾ ਵਿਦਰੋਹ ਕਰਨ ਲਈ ਤਿਆਰ ਖੜਾ ਸੀ।

ਅੰਗਰੇਜ਼ਾਂ ਨੇ ਕਾਹਨ ਸਿੰਘ ਮਾਨ ਨੂੰ ਮੁਲਤਾਨ ਦਾ ਨਵਾਂ ਗਵਰਨਰ ਬਣਾ ਕੇ ਭੇਜਿਆ ਤੇ ਉਸ ਦੇ ਨਾਲ ਫੌਜ ਭੇਜੀ ਤੇ ਕਿਲ੍ਹੇ ਦਾ ਕਬਜ਼ਾ ਨੇਪਰੇ ਚਾੜਨ ਲਈ ਦੋ ਖਾਸ ਅੰਗਰੇਜ਼ ਜਰਨੈਲ ਵੀ ਭੇਜੇ। ਇਹ ਸਨ ਸਿਵਲ ਕਰਮਚਾਰੀ ਵੈਨ ਐਗਨਿਯੂ ਤੇ ਲੈਫਟੀਨੈਂਟ ਐਂਡਰਸਨ। ਇਹ ਦੋਨੋਂ ਜਰਨੈਲ ਚਿਨਾਬ ਦੇ ਦਰਿਆਈ ਰਸਤੇ ਮੁਲਤਾਨ ਪੁੱਜੇ। ਹੁਣ ਅੰਗਰੇਜ਼ਾਂ ਨੇ ਪੰਜਾਬ ਦੇ ਦਰਿਆਈ ਰਸਤਿਆਂ ਨੂੰ ਵੱਧ ਤੋਂ ਵੱਧ ਵਰਤਣ ਦੀ ਯੋਜਨਾ ਬਣਾ ਲਈ ਸੀ। ਵੈਨ ਐਗਨਿਯੂ ਤੇ ਲੈਫਟੀਨੈਂਟ ਐਂਡਰਸਨ ਨੇ ਮੂਲਰਾਜ ਤੋਂ ਚਾਬੀਆਂ ਲੈ ਕੇ ਕਾਹਨ ਸਿੰਘ ਨੂੰ ਦੇ ਦਿਤੀਆਂ। ਕਿਲ੍ਹੇ ਦੀ ਰੱਖਿਆ ਲਈ ਹਿੰਦੁਸਤਾਨ ਦੇ ਸਿਪਾਹੀ ਜਾ ਖੜੇ ਹੋਏ। ਕਿਲ੍ਹੇ ਉਪਰ ਕਬਜ਼ੇ ਵਾਲੀ ਕਾਰਵਾਈ ਮੁਕੰਮਲ ਕਰਕੇ ਉਹ ਬਾਹਰ ਨਿਕਲ ਰਹੇ ਸਨ ਕਿ ਮੂਲਰਾਜ ਦੇ ਸਿਪਾਹੀ ਬਾਗੀ ਹੋ ਗਏ। ਉਹਨਾਂ ਨੇ ਦੋਨਾਂ ਅੰਗਰੇਜ਼ ਅਧਿਕਾਰੀਆਂ ਉਪਰ ਹਮਲਾ ਕਰ ਕੇ ਉਹਨਾਂ ਨੂੰ ਜ਼ਖਮੀ ਕਰ ਦਿਤਾ। ਮੂਲਰਾਜ ਨੂੰ ਆਪਣੇ ਸਿਪਾਹੀਆਂ ਦੀ ਸੁਣਨੀ ਪਈ। ਉਹ ਵੀ ਅੰਗਰੇਜ਼ਾਂ ਦੇ ਵਿਰੋਧ ਵਿਚ ਖੜਾ ਹੋ ਗਿਆ। ਜਰਨੈਲ ਕਾਹਨ ਸਿੰਘ ਦੀ ਫੌਜ ਦੀਆਂ ਦੋ ਸਿੱਖ ਪਲਟਨਾਂ ਨੂੰ ਮੂਲਰਾਜ ਦੇ ਇਕ ਫੌਜਦਾਰ ਨੇ ਪ੍ਰੇਰਦਿਆਂ ਕਿਹਾ,

''ਤੁਸੀਂ ਇਹਨਾਂ ਫਿਰੰਗੀਆਂ ਦਾ ਸਾਥ ਦੇਣਾ ਚਾਹੁੰਦੇ ਹੋ ਜਿਹਨਾਂ ਨੇ ਸਾਡੀ ਪੰਜਾਬ ਮਾਤਾ ਨੂੰ ਕੈਦ ਕੀਤਾ ਹੋਇਆ ਏ? ਪੰਜਾਬ ਮਾਤਾ, ਸਾਡੀ ਸਭ ਦੀ ਮਾਂ, ਸਰਕਾਰ ਦੀ ਪਤਨੀ! ...ਲਾਹਣਤ ਏ ਤੁਹਾਡੇ 'ਤੇ, ਜੇ ਕੁਝ ਸ਼ਰਮ ਏ ਤਾਂ ਸਾਡੇ ਨਾਲ ਰਲ਼ ਕੇ ਇਹਨਾਂ ਫਿਰੰਗੀਆਂ ਨੂੰ ਪੰਜਾਬ ਵਿਚੋਂ ਬਾਹਰ ਕੱਢੋ।''

ਇੰਨਾ ਕਹਿਣ ਦੀ ਦੇਰ ਸੀ ਕਿ ਕਾਹਨ ਸਿੰਘ ਮਾਨ ਨਾਲ ਆਈ ਸਾਰੀ ਦੀ ਸਾਰੀ ਸਿੱਖ ਫੌਜ ਮੂਲਰਾਜ ਨਾਲ ਜਾ ਰਲੀ। ਮੂਲਰਾਜ ਨੇ ਇਸ ਸਿੱਖ ਫੌਜ ਦਾ ਸ਼ਾਨਦਾਰ ਸਵਾਗਤ ਕੀਤਾ। ਉਹਨਾਂ ਨੇ ਸਾਰੇ ਹਿੰਦੁਸਤਾਨੀ ਸਿਪਾਹੀ ਮਾਰ ਮੁਕਾਏ ਤੇ ਜਿਹੜੇ ਦੋ ਅੰਗਰੇਜ਼ ਅਫਸਰ ਜ਼ਖਮੀ ਹੋ ਕੇ ਭੱਜ ਗਏ ਸਨ ਉਹਨਾਂ ਦਾ ਪਿੱਛਾ ਕਰਕੇ ਉਹਨਾਂ ਨੂੰ ਵੀ ਮਾਰ ਦਿਤਾ। ਫੌਜ ਨੇ ਕਿਲ੍ਹੇ ਉਪਰ ਵਾਪਸ ਕਬਜ਼ਾ ਕਰ ਲਿਆ। ਦੋਵੇਂ ਜ਼ਖਮੀ ਅਫਸਰਾਂ ਨੇ ਮਰਨ ਤੋਂ ਪਹਿਲਾਂ ਸਾਰੀ ਸਥਿਤੀ ਬਾਰੇ ਲਹੌਰ ਨੂੰ ਸੁਨੇਹੇ ਭੇਜ ਦਿਤੇ ਸਨ ਤੇ ਲੈਫਟੀਨੈਂਟ ਐਡਵਰਡਜ਼ ਨੂੰ ਵੀ ਅਗਾਹ ਕਰ ਦਿਤਾ ਸੀ। ਇਸ ਘਟਨਾ ਨੇ ਲਹੌਰ ਦਰਬਾਰ ਦੀ ਨੀਂਦ ਖਰਾਬ ਕਰ ਦਿਤੀ। ਹੁਣ ਤਕ ਨਵਾਂ ਰੈਜ਼ੀਡੈਂਟ ਫਰੈਡਰਿਕ ਕੱਰੀ ਵੀ ਆ ਚੁੱਕਿਆ ਸੀ ਤੇ ਨਵਾਂ ਗਵਰਨਰ ਜਨਰਲ ਡਲਹੌਜ਼ੀ ਵੀ। ਡਲਹੌਜ਼ੀ ਹਾਲੇ ਪੈਂਤੀ ਸਾਲ ਦਾ ਜਵਾਨ ਸੀ, ਜੋਸ਼ ਨਾਲ ਭਰਿਆ ਹੋਇਆ। ਉਹ ਜਲਦੀ ਤੋਂ ਜਲਦੀ ਪੰਜਾਬ ਉਪਰ ਮੁਕੰਮਲ ਕਬਜ਼ਾ ਕਰ ਲੈਣਾ ਚਾਹੁੰਦਾ ਸੀ ਪਰ ਮੁਲਤਾਨ ਵਾਲੀ ਬਗਾਵਤ ਨੇ ਉਸ ਨੂੰ ਵੀ ਪਰੇਸ਼ਾਨ ਕਰ ਦਿਤਾ। ਕਾਹਨ ਸਿੰਘ ਤੇ ਉਸ ਦੇ ਪੁੱਤਰ ਨੂੰ ਕਿਲ੍ਹੇ ਦੇ ਤਹਿਖਾਨੇ ਵਿਚ ਕੈਦ ਕਰ ਦਿਤਾ ਗਿਆ। ਮੂਲਰਾਜ ਨਾਲ ਸਿਰਫ ਸਿੱਖ ਹੀ ਨਹੀਂ ਮਿਲੇ ਬਲਕਿ ਅੰਗਰੇਜ਼ ਫੌਜ ਦੇ ਵੱਡੀ ਗਿਣਤੀ ਵਿਚ ਗੋਰਖੇ ਤੇ ਹਿੰਦੁਸਤਾਨੀ ਸਿਪਾਹੀ ਵੀ ਰਲ਼ ਗਏ। ਇਹ ਕੁਲ ਤਿੰਨ ਹਜ਼ਾਰ ਸਿਪਾਹੀ ਸਨ। ਇਸ ਨਾਲ ਮੂਲਰਾਜ ਨੂੰ

ਬਹੁਤ ਆਸਰਾ ਮਿਲਿਆ। ਬਗਾਵਤ ਦਾ ਐਲਾਨ ਤਾਂ ਹੋ ਹੀ ਚੁਕਿਆ ਸੀ। ਇਸ ਬਗਾਵਤ ਨੂੰ ਤੇਜ ਕਰਨ ਲਈ ਮੂਲਰਾਜ ਨੇ ਪੰਜਾਬ ਦੇ ਸਾਰੇ ਪਿੰਡਾਂ ਤੇ ਸ਼ਹਿਰਾਂ ਦੇ ਲੋਕਾਂ ਲਈ ਐਲਾਨਨਾਮਾ ਜਾਰੀ ਕਰ ਦਿਤਾ ਤੇ ਐਲਾਨਨਾਮਾ ਪੁਜਦਾ ਕਰਨ ਲਈ ਆਪਣੇ ਦੂਤ ਵਖ ਵਖ ਦਿਸ਼ਾਵਾਂ ਵਲ ਭੇਜ ਦਿਤੇ। ਜਾਰੀ ਕੀਤੇ ਐਲਾਨਾਨਾਮੇ ਵਿਚ ਲਿਖਿਆ ਸੀ;

'...ਵਾਹਿਗੁਰੂ ਦੇ ਹੁਕਮ ਨਾਲ ਅਸੀਂ ਆਪਣੀ ਸਿੱਖ ਬਰਾਦਰੀ ਨੂੰ ਲਿਖ ਰਹੇ ਹਾਂ ਕਿ ਜੋ ਸੱਚੇ ਸਿੱਖ ਹਨ ਸਾਡੇ ਨਾਲ ਆ ਕੇ ਰਲੋ। ਤੁਹਾਨੂੰ ਤਨਖਾਹ ਵੀ ਮਿਲੇਗੀ, ਮਾਣ-ਸਤਿਕਾਰ ਵੀ ਤੇ ਵਾਹਿਗੁਰੂ ਦੇ ਦਰਬਾਰ ਵਿਚੋਂ ਅਸ਼ੀਰਵਾਦ ਵੀ...। ...ਵਾਹਿਗੁਰੂ ਦੇ ਹੁਕਮ ਨਾਲ ਮਹਾਂਰਾਜਾ ਦਲੀਪ ਸਿੰਘ ਆਪਣਾ ਰਾਜ ਪੂਰੀ ਤਰ੍ਹਾਂ ਸਥਾਪਤ ਕਰ ਲਵੇਗਾ, ਗਾਂ ਅਤੇ ਬ੍ਰਾਹਮਣ ਦੀ ਪੂਰੀ ਤਰ੍ਹਾਂ ਰਖਿਆ ਕੀਤੀ ਜਾਵੇਗੀ ਤੇ ਸਾਡਾ ਪਵਿਤਰ ਧਰਮ ਵੀ ਤਰੱਕੀ ਕਰੇਗਾ।... ਇਸ ਵੇਲੇ ਮਹਾਂਰਾਜਾ ਦਲੀਪ ਸਿੰਘ ਤੇ ਉਸ ਦੀ ਮਾਤਾ ਬਹੁਤ ਦੁਖ ਤੇ ਤਕਲੀਫ ਵਿਚ ਹਨ, ਇਸ ਵਕਤ ਤੁਸੀਂ ਉਹਨਾਂ ਦਾ ਸਾਥ ਦਾ ਸਾਥ ਦੇਵੋਂਗੇ ਤਾਂ ਉਹਨਾਂ ਦੀ ਨਜ਼ਰ ਸਦਾ ਤੁਹਾਡੇ ਵਲ ਸਵੱਲੀ ਰਹੇਗੀ। ਖਾਲਸਾ ਜੀ, ਵਾਹਿਗੁਰੂ ਦੇ ਨਾਂ ਤੇ ਆਪਣੇ ਅੰਦਰਲੇ ਸ਼ੇਰ ਨੂੰ ਜਗਾਓ ਤੇ ਮੈਦਾਨ ਵਿਚ ਨਿਤਰੋ, ਗੁਰੂ ਗੋਬਿੰਦ ਸਿੰਘ ਤੁਹਾਡਾ ਮਾਣ ਰੱਖਣਗੇ। ਇਹਨਾਂ ਥੋੜੇ ਲਫਜ਼ਾਂ ਨੂੰ ਬਹੁਤਾ ਕਰਕੇ ਜਾਨਣਾ।' 22 ਅਪਰੈਲ 1848

ਮੂਲਰਾਜ ਦੇ ਇਸ ਐਲਾਨਨਾਮੇ ਦਾ ਬਹੁਤ ਹੀ ਸਾਰਥਕ ਅਸਰ ਹੋਣ ਲਗਿਆ। ਜਿਹੜੇ ਲੋਕ ਮੂਲਰਾਜ ਦੇ ਵਿਰੋਧੀ ਸਨ ਉਹ ਵੀ ਉਸ ਦੇ ਇਸ ਕੰਮ ਨੂੰ ਚੰਗਾ ਕਾਜ ਸਮਝਦੇ ਉਸ ਦੀ ਸ਼ਲਾਘਾ ਕਰਨ ਲਗੇ। ਇਕੱਲੇ ਸਿੱਖ ਜਾਂ ਹਿੰਦੂ ਹੀ ਨਹੀਂ ਬਹੁਤ ਸਾਰੇ ਪਠਾਨ ਤੇ ਬਲੋਚ ਵੀ ਉਸ ਨਾਲ ਜੁੜਨ ਲਗੇ ਤੇ ਇਸ ਲੜਾਈ ਨੂੰ ਸਭ ਦਾ ਸਾਂਝਾ ਮੰਤਵ ਕਹਿਣ ਲਗ ਪਏ। ਇਹ ਲੜਾਈ ਹੁਣ ਇਕੱਲੇ ਸਿੱਖਾਂ ਦੀ ਨਹੀਂ ਸੀ ਰਹੀ। ਅਸਲ ਵਿਚ ਤਾਂ ਇਹ ਲੜਾਈ ਕਦੇ ਵੀ ਇਕੱਲੇ ਸਿੱਖਾਂ ਦੀ ਨਹੀਂ ਸੀ ਪਰ ਅੰਗਰੇਜ਼ਾਂ ਨੇ ਮੁਸਲਮਾਨਾਂ ਵਿਚ ਪ੍ਰਚਾਰ ਸ਼ੁਰੂ ਕੀਤਾ ਹੋਇਆ ਸੀ ਜਿਸ ਵਿਚ ਉਹ ਸਿੱਖਾਂ ਨੂੰ ਮੁਸਲਮਾਨਾਂ ਦੇ ਵੱਡੇ ਦੁਸ਼ਮਣ ਦਸਦੇ, ਭਾਵੇਂ ਅੰਗਰੇਜ਼ਾਂ ਦੀ ਇਸ ਗੱਲ ਦਾ ਬਹੁਤਾ ਅਸਰ ਨਾ ਹੁੰਦਾ ਫਿਰ ਵੀ ਕੁਝ ਤੁਅਸਬੀ ਲੋਕ ਉਹਨਾਂ ਦੀਆਂ ਗੱਲਾਂ ਵਿਚ ਆ ਹੀ ਜਾਂਦੇ। ਅਜਿਹੇ ਸਾਰੇ ਲੋਕ ਹੁਣ ਮੂਲਰਾਜ ਦੇ ਝੰਡੇ ਥੱਲੇ ਅੰਗਰੇਜ਼ਾਂ ਦੇ ਖਿਲਾਫ ਸਨ।

ਜਨਰਲ ਵਿਸ਼ ਦੀ ਮੁਬਾਈਲ ਫੌਜ ਨੂੰ ਕੱਰੀ ਦਾ ਸੁਨੇਹਾ ਮਿਲ ਗਿਆ ਕਿ ਮੁਲਤਾਨ ਵਲ ਨੂੰ ਕੂਚ ਕਰੋ। ਲੈਫਟੀਨੈਂਟ ਹਰਬਰਟ ਐਡਵਰਡਜ਼ ਨੂੰ ਵੀ ਜਦ ਮੁਲਤਾਨ ਦੀ ਬਗਾਵਤ ਦਾ ਪਤਾ ਚਲਿਆ ਤਾਂ ਉਹ ਆਪਣੀ ਫੌਜ ਲੈ ਕੇ ਚਲ ਪਿਆ ਤੇ ਉਸ ਨੇ ਜਨਰਲ ਵੈਨ ਕੋਰਟਲੈਂਡ, ਜੋ ਕਿ ਡੇਰਾ ਫਤਿਹ ਖਾਨ ਵਿਚ ਤਾਇਨਾਤ ਸੀ, ਨੂੰ ਵੀ ਚਲਣ ਲਈ ਕਹਿ ਦਿਤਾ ਤਾਂ ਜੋ ਦੋਵੇਂ ਮਿਲ ਕੇ ਮੁਲਤਾਨ ਉਪਰ ਹਮਲਾ ਕਰ ਸਕਣ। ਉਹਨਾਂ ਨੇ ਕੱਰੀ ਨੂੰ ਸੁਨੇਹਾ ਵੀ ਭੇਜ ਦਿਤਾ ਕਿ ਉਹ ਮੁਲਤਾਨ ਵਲ ਜਾ ਰਹੇ ਹਨ ਪਰ ਕੱਰੀ ਦਾ ਵਾਪਸੀ ਸੁਨੇਹਾ ਆ ਗਿਆ ਕਿ ਇਸ ਵੇਲੇ ਮੂਲਰਾਜ ਦਾ ਪੱਲੜਾ ਭਾਰੀ ਹੈ ਤੇ ਇਸ ਲਈ ਹਾਲੇ ਆਪਣੀ ਜਗਾਹ ਤੇ ਹੀ ਰੁਕੋ। ਮੁਲਤਾਨ ਦੀ ਸਥਿਤੀ ਨੂੰ ਲੈ ਕੇ ਲਹੌਰ ਦਰਬਾਰ ਵਿਚ ਬਹੁਤ ਗਹਿਮੋ ਗਹਿਮੀ ਸੀ। ਇਸ ਵੇਲੇ ਲੌਰਡ ਡਲਹੌਜ਼ੀ ਹਿੰਦੁਸਤਾਨ ਦੇ ਦੂਜੇ ਪਾਸੇ ਸੀ। ਕੱਰੀ ਨੇ ਚਿੱਠੀ ਲਿਖੀ ਤਾਂ ਡਲਹੌਜ਼ੀ ਦਾ ਜਵਾਬ ਆ ਗਿਆ ਕਿ ਹਾਲੇ ਰੁਕ ਜਾਵੋ। ਕਮਾਂਡਰ ਇਨ ਚੀਫ ਹਿਊ ਗੱਫ ਨਾਲ ਕੱਰੀ ਦੀ ਗੱਲ ਹੋਈ ਤਾਂ ਹਿਊ ਨੇ ਕਿਹਾ,

"ਮੇਜਰ, ਇਹ ਤੁਸੀਂ ਚੰਗਾ ਕੀਤਾ ਏ ਕਿ ਹਾਲੇ ਕੁਝ ਠਹਿਰਨ ਦਾ ਫੈਸਲਾ ਕੀਤਾ ਏ। ਭਾਵੇਂ ਮੂਲਰਾਜ ਕੋਲ ਸਾਡੇ ਮੁਕਾਬਲੇ ਤੋਪਾਂ ਘੱਟ ਨੇ ਪਰ ਮੁਲਤਾਨ ਦਾ ਕਿਲ੍ਹਾ ਬਹੁਤ ਮਜ਼ਬੂਤ ਏ ਫਿਰ ਹੁਣ ਤਿੰਨ ਹਜ਼ਾਰ ਸਾਡੇ ਬਾਗੀ ਵੀ ਉਸ ਨਾਲ ਰਲ਼ ਗਏ ਨੇ ਸੋ ਲੜਾਈ ਲੰਮੀ ਹੋ ਸਕਦੀ ਏ ਤੇ ਅਗੋਂ ਮੌਸਮ ਗਰਮੀ ਦਾ ਏ, ਸਾਡੀ ਫੌਜ ਲਈ ਲੜਨਾ ਮੁਸ਼ਕਲ ਹੋ ਜਾਵੇਗਾ, ਸਾਨੂੰ ਹਾਲੇ ਹੋਰ ਤਿਆਰੀ ਦੀ ਲੋੜ ਏ।"

ਲੈਫਟੀਨੈਂਟ ਹਰਬਰਟ ਐਡਵਰਡਜ਼ ਨੂੰ ਪਤਾ ਚਲਿਆ ਕਿ ਮੁਲਤਾਨ ਉਪਰ ਹਮਲੇ ਨੂੰ ਗਰਮ ਮੌਸਮ ਕਰਕੇ ਅਗੇ ਪਾਇਆ ਜਾ ਰਿਹਾ ਹੈ ਤਾਂ ਉਸ ਨੇ ਉਸੇ ਵਕਤ ਹੀ ਹਿਊ ਗੱਫ ਨੂੰ ਸੁਨੇਹਾ ਭੇਜਿਆ ਕਿ ਫੌਜ ਲਈ ਗਰਮ ਮੌਸਮ ਦੇ ਕੁਝ ਵੀ ਮਹਿਨੇ ਨਹੀਂ ਹੁੰਦੇ, ਸਿਪਾਹੀਆਂ ਦਾ ਸਰੀਰ ਲੜਦੇ ਸਮੇਂ ਲੜਾਈ ਵਿਚ ਇੰਨੇ ਵਿਅਸਤ ਹੁੰਦੇ ਹਨ ਕਿ ਉਹਨਾਂ ਨੂੰ ਗਰਮੀ ਮਹਿਸੂਸ ਹੀ ਨਹੀਂ ਹੁੰਦੀ। ਅਸਲ ਵਿਚ ਉਹ ਮੁਲਤਾਨ ਉਪਰ ਹਮਲਾ ਕਰਨ ਲਈ ਕਾਹਲਾ ਪੈ ਰਿਹਾ ਸੀ। ਉਸ ਨੂੰ ਜਾਪਦਾ ਸੀ ਕਿ ਜਿੰਨਾ ਉਡੀਕਾਂਗੇ ਓਨੇ ਹੀ ਮੂਲਰਾਜ ਦੇ ਪੈਰ ਪੱਕੇ ਹੁੰਦੇ ਜਾਣਗੇ ਪਰ ਉਸ ਦੀ ਰਾਏ ਕਿਸੇ ਨੇ ਨਾ ਮੰਨੀ ਤੇ ਉਸ ਨੂੰ ਰੁਕੇ ਰਹਿਣ ਲਈ ਕਹਿ ਦਿਤਾ ਗਿਆ। ਕੱਰੀ ਤੇ ਹਿਊ ਗੱਫ ਵਿਚ ਫੌਜ ਦੀ ਗਿਣਤੀ ਨੂੰ ਲੈ ਕੇ ਬਹਿਸ ਚਲ ਰਹੀ ਸੀ। ਲੌਰਡ ਹਾਰਡਿੰਗ ਦੀ ਘਟਾਈ ਹੋਈ ਫੌਜ ਦੀ ਗਿਣਤੀ ਹੁਣ ਰੜਕ ਰਹੀ ਸੀ। ਗੱਫ ਨੇ ਕੱਰੀ ਨੂੰ ਕਿਹਾ,

"ਮੇਜਰ, ਮੇਰੀ ਸਲਾਹ ਏ ਕਿ ਇਕ ਤਾਂ ਮੁਲਤਾਨ ਉਪਰ ਹਮਲਾ ਸਰਦੀਆਂ ਵਿਚ ਹੋਵੇ ਤੇ ਦੂਜਾ ਜਿਹੜੇ ਲੌਰਡ ਹਾਰਡਿੰਗ ਨੇ ਸਿਪਾਹੀ ਖਾਲਸਾ ਫੌਜ ਵਿਚੋਂ ਕੱਢੇ ਸਨ ਉਹਨਾਂ ਨੂੰ ਵਾਪਸ ਭਰਤੀ ਕਰ ਲਿਆ ਜਾਵੇ, ਹੁਣ ਉਹਨਾਂ ਦੀ ਸਖਤ ਲੋੜ ਏ, ਨਹੀਂ ਤੇ ਉਹ ਮੂਲਰਾਜ ਨਾਲ ਜਾ ਰਲ਼ਣਗੇ।"

"ਸਰ, ਮੈਂ ਤੁਹਾਡੀ ਪਹਿਲੀ ਗੱਲ ਤਾਂ ਮੰਨ ਸਕਦਾਂ ਪਰ ਦੂਜੀ ਨਹੀਂ। ਫੌਜ ਵਧਾਉਣ ਬਾਰੇ ਹਾਲੇ ਨਹੀਂ ਸੋਚਿਆ ਜਾ ਸਕਦਾ, ਗਵਰਨਰ ਜਨਰਲ ਨਾਲ ਗੱਲ ਹੋ ਚੁਕੀ ਏ, ਉਹ ਵੀ ਇਸ ਲਈ ਤਿਆਰ ਨਹੀਂ ਨੇ।"

"ਮੇਜਰ, ਮੈਨੂੰ 30,000 ਫੌਜੀ ਤੇ 75 ਤੋਪਾਂ ਚਾਹੀਦੀਆਂ ਨੇ, ...ਘੱਟੋ ਘੱਟ ਹਾਰਡਿੰਗ ਦੇ ਆਰਡਰ ਤੋਂ ਪਹਿਲੇ ਜਿੰਨੀ ਪੈਦਲ ਫੌਜ ਤੇ ਰਸਾਲੇ, ਨਹੀਂ ਤਾਂ ਅਸੀ ਮੂਲਰਾਜ ਦਾ ਮੁਕਾਬਲਾ ਨਹੀਂ ਕਰ ਸਕਾਂਗੇ। ...ਮੈਂ ਤੁਹਾਡਾ ਡਰ ਸਮਝ ਰਿਹਾਂ ਕਿ ਨਵੇਂ ਭਰਤੀ ਕੀਤੇ ਸਿੱਖ ਫੌਜੀ ਮੂਲਰਾਜ ਨਾਲ ਮਿਲ ਸਕਦੇ ਨੇ ਪਰ ਫਿਰ ਵੀ ਸਾਨੂੰ ਫੌਜ ਤਾਂ ਹੋਰ ਚਾਹੀਦੀ ਹੀ ਏ।"

ਇਸ ਗੱਲ ਨੂੰ ਲੈ ਕੇ ਉਹਨਾਂ ਦੋਨਾਂ ਵਿਚ ਕਾਫੀ ਬਹਿਸ ਹੋਈ ਪਰ ਕੱਰੀ ਆਪਣੀ ਗੱਲ 'ਤੇ ਅੜਿਆ ਰਿਹਾ। ਕਰੀ ਦੀ ਸੋਚ ਦੂਰ ਦੀ ਸੀ। ਉਹ ਆਪਣੀ ਸਾਰੀ ਵਿਓਂਤ ਹਿਊ ਗੱਫ ਨਾਲ ਸਾਂਝੀ ਨਹੀਂ ਸੀ ਕਰਨੀ ਚਾਹੁੰਦਾ ਕਿਉਂਕਿ ਗੱਫ ਨੇ ਮਸਲੇ ਨੂੰ ਫੌਜੀ ਦਿਮਾਗ ਨਾਲ ਸੋਚਣਾ ਸੀ। ਅਸਲ ਵਿਚ ਕੱਰੀ ਦੀ ਦਲੀਲ ਸੀ ਕਿ ਮੁਲਤਾਨ ਦੀ ਬਗਾਵਤ ਲਹੌਰ ਦਰਬਾਰ ਦੇ ਖਿਲਾਫ ਹੈ ਨਾ ਕਿ ਅੰਗਰੇਜ਼ਾਂ ਦੇ ਖਿਲਾਫ। ਉਹ ਇਸ ਨੂੰ ਦਬਾਉਣ ਦੀ ਜ਼ਿੰਮੇਵਾਰੀ ਵੀ ਲਹੌਰ ਦਰਬਾਰ ਸਿਰ ਥੋਪ ਰਿਹਾ ਸੀ। ਇਸ ਬਗਾਵਤ ਨੂੰ ਨਾ ਦਬਾ ਸਕਣ ਦਾ ਭਾਵ ਕਿ ਲਹੌਰ ਦਰਬਾਰ ਮੁਲਕ ਚਲਾਉਣ ਦੇ ਕਾਬਲ ਨਹੀਂ ਹੈ ਸੋ ਲਹੌਰ ਦਰਬਾਰ ਤੋਂ ਸਾਰੇ ਹੱਕ ਖੋਹ ਲੈਣੇ ਚਾਹੀਦੇ ਹਨ। ਇਸੇ ਮਕਸਦ ਨਾਲ ਉਹ ਇਸ ਮਸਲੇ ਨੂੰ

ਬਹੁਤ ਵੱਡਾ ਬਣਾ ਦੇਣਾ ਚਾਹੁੰਦਾ ਸੀ। ਉਹ ਹਾਲੇ ਹੋਰ ਬਦਅਮਨੀ ਪੈਦਾ ਕਰਨੀ ਚਾਹੁੰਦਾ ਸੀ ਤਾਂ ਜੋ ਮੂਲਰਾਜ ਵੱਡਾ ਹਊਆ ਬਣ ਕੇ ਪੇਸ਼ ਹੋ ਸਕੇ ਤੇ ਪੰਜਾਬ ਦੇ ਲੋਕ ਹੋਰ ਅੱਕ ਜਾਣ ਤੇ ਪੰਜਾਬ ਨੂੰ ਬਾਕੀ ਦੇ ਹਿੰਦੁਸਤਾਨ ਨਾਲ ਜੋੜਨਾ ਅਸਾਨ ਰਹੇ। ਇਸ ਬਾਰੇ ਲੌਰਡ ਡਲਹੌਜ਼ੀ ਨਾਲ ਸਾਰੀ ਸਲਾਹ ਹੋ ਚੁੱਕੀ ਸੀ। ਹੁਣ ਉਸ ਨੇ ਭਰੋਵਾਲ ਦੀ ਸੰਧੀ ਵੀ ਇਕ ਪਾਸੇ ਸੁੱਟ ਦਿਤੀ ਹੋਈ ਸੀ ਜਿਸ ਮੁਤਾਬਕ ਹਿੰਦੁਸਤਾਨ ਦੀ ਫੌਜ ਪੰਜਾਬ ਵਿਚ ਸਿਰਫ ਅਮਨ ਕਾਇਮ ਰੱਖਣ ਲਈ ਹੀ ਹੋਵੇਗੀ ਕਿਸੇ ਹਮਲੇ ਵਾਸਤੇ ਨਹੀਂ, ਹੁਣ ਫੌਜ ਵਿਚ ਹੋਈ ਬਗਾਵਤ ਨੂੰ ਬਹਾਨਾ ਬਣਾ ਕੇ ਉਹ ਸੰਧੀ ਤੋਂ ਪਾਸਾ ਮੋੜਨਾ ਚਾਹੁੰਦਾ ਸੀ। ਲਹੌਰ ਦਰਬਾਰ ਦੀ ਕੌਂਸਲ ਪਹਿਲਾਂ ਹੀ ਇਸ ਸਥਿਤੀ ਦੇ ਪੈਦਾ ਹੋਣ ਬਾਰੇ ਆਪਣਾ ਕਸੂਰ ਕਬੂਲ ਕਰੀ ਜਾ ਰਹੀ ਸੀ ਇਸ ਲਈ ਕੱਰੀ ਨੇ ਜੋ ਕਰਨਾ ਸੀ ਉਸ ਨੂੰ ਰੋਕਣ ਵਾਲਾ ਕੋਈ ਨਹੀਂ ਸੀ।

ਡੇਰਾ ਇਸਮਾਈਲ ਖਾਨ ਵਿਚ ਬੈਠੇ ਲੈਫਨੀਨੈਂਟ ਹਰਬਰਟ ਐਡਵਰਡਜ਼ ਨੂੰ ਟਿਕਾਅ ਨਹੀਂ ਸੀ ਆ ਰਿਹਾ। ਉਹ ਫਿਕਰ ਕਰ ਰਿਹਾ ਸੀ ਕਿ ਸਰਦੀਆਂ ਹਾਲੇ ਸੱਤ ਅੱਠ ਮਹੀਨੇ ਦੂਰ ਹਨ ਤੇ ਇੰਨੀ ਦੇਰ ਮੂਲਰਾਜ ਇਲਾਕੇ ਵਿਚ ਆਪਣੀ ਧਾਂਕ ਜਮਾ ਚੁਕਿਆ ਹੋਵੇਗਾ। ਲੈਫਟੀਨੈਂਟ ਕੋਲ ਬਹੁਤੀ ਫੌਜ ਨਹੀਂ ਸੀ। ਸਿਰਫ ਦੋ ਤੋਪਾਂ ਸਨ, ਪੰਜਾਹ ਜੰਬਰੂਕੇ, ਬਾਰਾਂ ਬਟਾਲੀਅਨ ਪੈਦਲ ਸੈਨਾ ਤੇ ਸਾਢੇ ਤਿੰਨ ਸੌ ਘੋੜਸਵਾਰ। ਉਸ ਨੇ ਡੇਰਾ ਫਤਿਹ ਖਾਨ ਬੈਠੇ ਜਰਨਲ ਵੈਨ ਕੋਰਟਲੈਂਡ ਨੂੰ ਆਪਣੀ ਫੌਜ ਪੰਦਰਾਂ ਕੁ ਕੋਹ ਪੈਂਦੇ ਇਕ ਕਸਬੇ ਲੈਆ ਵਿਚ ਪੁੱਜਣ ਲਈ ਕਿਹਾ। ਲੈਆ ਵਿਚ ਇਸ ਕਰਕੇ ਕਿ ਹਰਬਰਟ ਨੂੰ ਖਬਰ ਮਿਲੀ ਸੀ ਕਿ ਖਾਲਸਾ ਫੌਜ ਵਿਚੋਂ ਕੱਢੇ ਹੋਏ ਬਹੁਤ ਸਾਰੇ ਪਠਾਨ ਤੇ ਮੁਸਲਮਾਨ ਫੌਜੀ ਲੈਆ ਸ਼ਹਿਰ ਦੇ ਇਲਾਕੇ ਵਿਚ ਕੰਮ ਦੀ ਤਲਾਸ਼ ਵਿਚ ਘੁੰਮਦੇ ਫਿਰ ਰਹੇ ਹਨ। ਲੈਆ ਕਾਰੋਬਾਰੀ ਕਸਬਾ ਸੀ ਜਿਥੇ ਕੰਮ ਮਿਲਣ ਦੇ ਬਹੁਤ ਸਾਰੇ ਮੌਕੇ ਉਪਲਬਧ ਸਨ। ਉਹ ਸੋਚ ਰਿਹਾ ਸੀ ਕਿਉਂ ਨਾ ਇਹਨਾਂ ਸਾਬਕਾ ਫੌਜੀਆਂ ਨੂੰ ਆਪਣੀ ਫੌਜ ਵਿਚ ਲੈ ਲਿਆ ਜਾਵੇ। ਹਰਬਰਟ ਦੇ ਸਿੰਧ ਦਰਿਆ ਪਾਰ ਕਰਦਿਆਂ ਹੀ ਉਸ ਦਾ ਟਾਕਰਾ ਮੂਲਰਾਜ ਦੀ ਤਿੰਨ ਕੁ ਹਜ਼ਾਰ ਫੌਜ ਦੀ ਇਕ ਟੁਕੜੀ, ਜਿਸ ਦੀ ਅਗਵਾਈ ਮੂਲਰਾਜ ਦਾ ਭਰਾ ਰੰਗ ਰਾਮ ਕਰ ਰਿਹਾ ਸੀ, ਨਾਲ ਹੋ ਗਿਆ। ਥੋੜੇ ਮੁਕਾਬਲੇ ਬਾਅਦ ਹੀ ਮੂਲਰਾਜ ਦੀ ਸੈਨਾ ਦੌੜ ਤੁਰੀ। ਲੈਆ ਕਸਬੇ ਤੇ ਆਲੇ ਦੁਆਲੇ ਦੇ ਇਲਾਕੇ ਵਿਚੋਂ ਆਸ ਮੁਤਾਬਕ ਤਿੰਨ ਕੁ ਹਜ਼ਾਰ ਦੇ ਕਰੀਬ ਫੌਜੀ ਉਸ ਨੂੰ ਮਿਲ ਗਏ। ਨਾਲ ਹੀ ਤਜਰਬੇਕਾਰ ਜਰਨੈਲ ਫੌਜਦਾਰ ਖਾਨ ਵੀ ਉਸ ਦੇ ਨਾਲ ਰਲ਼ ਗਿਆ ਜਿਸ ਨੇ ਬਾਅਦ ਵਿਚ ਉਸ ਦੀ ਬਹੁਤ ਮੱਦਦ ਕੀਤੀ।

ਇਹਨਾਂ ਦਿਨਾਂ ਵਿਚ ਹੀ ਮੂਲਰਾਜ ਨੇ ਇਕ ਹੋਰ ਐਲਾਨ ਕਰ ਦਿਤਾ ਕਿ ਜਿਹੜਾ ਵੀ ਕੋਈ ਹਰਬਰਟ ਦਾ ਸਿਰ ਉਸ ਨੂੰ ਲਿਆ ਕੇ ਦੇਵੇਗਾ ਉਸ ਨੂੰ ਮੂਲਰਾਜ ਬਾਰਾਂ ਹਜ਼ਾਰ ਨਕਦ ਤੇ ਬਾਰਾਂ ਹਜ਼ਾਰ ਰੁਪਏ ਦੀ ਕੀਮਤ ਦੇ ਤੋਹਫੇ ਦੇਵੇਗਾ। ਇਸ ਗੱਲ ਨੇ ਹਰਬਰਟ ਨੂੰ ਬਹੁਤ ਡਰਾ ਦਿਤਾ। ਉਸ ਦੀ ਰਾਤਾਂ ਦੀ ਨੀਂਦ ਖਰਾਬ ਹੋ ਗਈ। ਉਸ ਨੂੰ ਪਤਾ ਸੀ ਕਿ ਉਸ ਦੀ ਆਪਣੀ ਫੌਜ ਦਾ ਹੀ ਕੋਈ ਸਿਪਾਹੀ ਲਾਲਚੀ ਹੋ ਸਕਦਾ ਹੈ ਜਾਂ ਫਿਰ ਕੋਈ ਸਿੱਖ ਸਿਪਾਹੀ ਵੀ ਇਸ ਕੰਮ ਲਈ ਤਿਆਰ ਹੋ ਜਾਵੇਗਾ। ਉਸ ਬਹੁਤ ਹੀ ਇਤਆਤ ਰੱਖਣ ਲਗਿਆ। 30 ਅਪਰੈਲ ਨੂੰ ਮੂਲਰਾਜ ਦਾ ਭਰਾ ਰੰਗ ਰਾਮ ਹਰਬਰਟ ਉਪਰ ਹਮਲਾ ਕਰਨ ਲਈ ਲੈਆ ਪੁੱਜ ਗਿਆ। ਹਰਬਰਟ ਨੂੰ ਪਤਾ ਚਲਿਆ ਤਾਂ ਉਸ ਨੇ ਪਿਛਾਂਹ ਨੂੰ ਭੱਜ ਕੇ ਸਿੰਧ ਵਲ ਨੂੰ ਦਰਿਆ ਪਾਰ ਕਰ ਲਿਆ। ਜਿੰਨਾ ਚਿਰ ਵੈਨ ਕੋਰਟਲੈਂਡ ਦੀ ਫੌਜ ਉਹਦੇ ਨਾਲ ਆ ਕੇ ਨਹੀਂ ਰਲ਼ ਗਈ ਹਰਬਰਟ ਦੀ ਜਾਨ ਮੁੱਠੀ ਵਿਚ ਹੀ ਆਈ ਰਹੀ। ਲੈਆ ਉਪਰ ਹੁਣ ਰੰਗ ਰਾਮ ਦਾ ਕਬਜ਼ਾ ਸੀ। ਮੂਲਰਾਜ ਨੇ ਆਪਣੇ ਭਰਾ ਨੂੰ ਅਦੇਸ਼ ਦਿਤਾ ਕਿ ਆਪਣੀ ਫੌਜ ਲੈ ਕੇ ਵਾਪਸ ਮੁਲਤਾਨ ਆ ਜਾਵੇ। ਉਸ ਦੇ ਜਾਣ ਦਾ ਪਤਾ ਲਗਦਿਆਂ ਹੀ ਹਰਬਰਟ ਨੇ ਮੁੜ ਕੇ ਲੈਆ ਉਪਰ ਕਬਜ਼ਾ ਕਰ ਲਿਆ। ਇਥੇ ਹੀ ਉਸ ਨੂੰ ਕੱਰੀ ਦਾ ਸੁਨੇਹਾ ਆ ਗਿਆ ਕਿ ਉਹ ਮੂਲਰਾਜ ਦੀ ਫੌਜ ਉਪਰ ਆਪਣੇ ਆਪ ਕੋਈ ਕਾਰਵਾਈ ਨਾ ਕਰੇ ਤੇ ਅਗਲੇ ਹੁਕਮ ਦੀ ਉਡੀਕ ਕਰੇ ਕਿਉਂਕਿ ਇਹ ਅਧਿਕਾਰ ਸਿਰਫ ਲਹੌਰ ਦਰਬਾਰ ਨੂੰ ਹੈ ਤੇ ਮੁਲਤਾਨ ਉਪਰ ਹਮਲਾ ਕਰਨ ਤੋਂ ਪਹਿਲਾਂ ਮੁਲਤਾਨ ਦੇ ਆਪੇ ਦੁਆਲੇ ਪੰਜਾਹ ਮੀਲ ਦੇ ਗੋਲ ਦਾਇਰੇ ਵਿਚ ਫੌਜ ਨੂੰ ਭੇਜ ਕੇ ਦੇਖਿਆ ਜਾਵੇਗਾ।...

ਲਹੌਰ ਦਰਬਾਰ ਦੀ ਕੌਂਸਲ ਦੀ ਬੈਠਕ ਵਿਚ ਇਹ ਵਿਚਾਰਾਂ ਹੋਣ ਲਗੀਆਂ ਕਿ ਕਾਹਨ ਸਿੰਘ ਦੀ ਫੌਜ ਤਾਂ ਮੁਲਤਾਨ ਦਾ ਕਿਲ੍ਹਾ ਸਾਂਭਣ ਗਈ ਸੀ ਪਰ ਉਹ ਉਲਟ ਮੂਲਰਾਜ ਨਾਲ ਹੀ ਮਿਲ ਗਈ, ਇਸ ਦੇ ਕੀ ਕਾਰਣ ਹੋ ਸਕਦੇ ਹਨ। ਕੱਰੀ ਵੀ ਸੋਚ ਰਿਹਾ ਸੀ ਕਿ ਸਭ ਕੁਝ ਠੀਕ ਚਲਦਾ ਚਲਦਾ ਅਚਾਨਕ ਕਿਵੇਂ ਬਦਲ ਗਿਆ ਸੀ। ਉਸ ਦੀ ਸ਼ੱਕ ਰਾਣੀ ਜਿੰਦਾਂ ਵਲ ਜਾਣ ਲਗੀ। ਤਹਿਕੀਕਾਤ ਕਰਨ ਤੇ ਇਸ ਦੇ ਸੰਕੇਤ ਤਾਂ ਮਿਲ ਰਹੇ ਸਨ ਕਿ ਰਾਣੀ ਦੀ ਮੂਲਰਾਜ ਨਾਲ ਚਿੱਠੀ ਪੱਤਰ ਕਿਸੇ ਨਾ ਕਿਸੇ ਰੂਪ ਵਿਚ ਚਲਦਾ ਸੀ। ਮੂਲਰਾਜ ਦਾ ਸਾਥ ਦੇਣ ਵਿਚ ਤਿੰਨ ਬੰਦਿਆਂ ਨੂੰ ਫਾਂਸੀ ਵੀ ਦਿਤੀ ਗਈ ਸੀ, ਮਰਨ ਤੋਂ ਪਹਿਲਾਂ ਉਹ ਕਹਿ ਗਏ ਸਨ ਕਿ ਰਾਣੀ ਮੂਲਰਾਜ ਨੂੰ ਸੁਨੇਹੇ ਭੇਜਦੀ ਸੀ। ਸਾਹਿਬ ਸਿੰਘ ਰਾਹੀਂ ਉਹ ਹਿੰਦੁਸਤਾਨ ਵਿਚ ਬੈਠੇ ਲਾਲ ਸਿੰਘ ਨਾਲ ਵੀ ਰਾਬਤਾ ਰਖ ਰਹੀ ਸੀ। ਕੱਰੀ ਸੋਚ ਰਿਹਾ ਸੀ ਕਿ ਰਾਣੀ ਲਈ ਸ਼ੇਖੂਪੁਰੇ ਦੀ ਜੇਲ੍ਹ ਦੀ ਸਜ਼ਾ ਕਾਫੀ ਨਹੀਂ ਹੈ। ਉਸ ਨੇ ਰਾਣੀ ਨੂੰ ਪੰਜਾਬ ਤੋਂ ਬਾਹਰ ਕਿਧਰੇ ਕੈਦ ਕਰਨ ਦਾ ਫੈਸਲਾ ਕਰ ਲਿਆ ਤਾਂ ਜੋ ਉਹ ਪੰਜਾਬ ਵਿਚ ਹੋਰ ਬਗਾਵਤ ਨਾ ਫੈਲਾ ਸਕੇ। ਉਸ ਨੇ ਕੌਂਸਲ ਦੀ ਬੈਠਕ ਬੁਲਾਈ ਤੇ ਸਭ ਨੂੰ ਸੰਬੋਧਨ ਹੁੰਦਾ ਬੋਲਿਆ,

"ਸਰਦਾਰ ਜੀ, ਇਹ ਜੋ ਇਹ ਜੋ ਮਹਾਂਰਾਜਾ ਦਲੀਪ ਸਿੰਘ ਦੇ ਖਿਲਾਫ ਮੁਲਤਾਨ ਦੀ ਬਗਾਵਤ ਹੈ ਇਸ ਵਿਚ ਰਾਣੀ ਜਿੰਦਾਂ ਦਾ ਸਿੱਧਾ ਹੱਥ ਹੈ। ਰਾਣੀ ਜਿੰਦਾਂ ਕਾਰਨ ਹੀ ਮਹਾਂਰਾਜਾ ਦਲੀਪ ਸਿੰਘ ਦੀ ਫੌਜ ਬਾਗੀਆਂ ਨਾਲ ਜਾ ਮਿਲੀ। ਰਾਣੀ ਜਿੰਦਾਂ ਵਲੋਂ ਸ਼ੇਖੂਪੁਰ ਦੇ ਜੇਲ੍ਹ ਵਿਚੋਂ ਬਾਹਰ ਸੁਨੇਹੇ ਭੇਜ ਕੇ ਲਹੌਰ ਦਰਬਾਰ ਦੇ ਖਿਲਾਫ ਲੋਕਾਂ ਨੂੰ ਭੜਕਾਉਣਾ ਸਾਫ ਕਰ ਰਿਹਾ ਹੈ ਕਿ ਰਾਣੀ ਮਹਾਂਰਾਜਾ ਦਲੀਪ ਸਿੰਘ ਲਈ ਬਿਲਕੁਲ ਵਫਾਦਾਰ ਨਹੀਂ ਹੈ ਬਲਕਿ ਉਹ ਪੰਜਾਬ ਦੇ ਅਮਨ ਲਈ ਖਤਰਾ ਹੈ। ਤੁਸੀਂ ਪੰਜਾਬ ਦੇ ਲੋਕਾਂ ਦਾ ਭਲਾ ਚਾਹੁੰਦੇ ਹੋ, ਪੰਜਾਬ ਦੀ ਆਉਣ ਵਾਲੀ ਨਸਲ ਦਾ ਸੁਨਿਹਰਾ ਭਵਿੱਖ ਦੇਖਣਾ ਚਾਹੁੰਦੇ ਹੋ ਤਾਂ ਅਸੀਂ ਤੁਹਾਨੂੰ ਸਲਾਹ ਦਿੰਦੇ ਹਾਂ ਕਿ ਰਾਣੀ ਜਿੰਦਾਂ ਨੂੰ ਪੰਜਾਬ ਤੋਂ ਬਾਹਰ ਭੇਜਣ ਦਾ ਹੁਕਮ ਦਿਓ।"

ਕੌਂਸਲ ਦੇ ਸਾਰੇ ਮੈਂਬਰ ਇਕ ਦੂਜੇ ਵਲ ਦੇਖਣ ਲਗ ਪਏ। ਦੀਵਾਨ ਦੀਨਾ ਨਾਥ ਨੇ ਸਿਰ ਫੇਰਦਿਆਂ ਕਿਹਾ,

"ਸਾਹਿਬ, ਜੋ ਅਜ ਤਕ ਹੋਇਆ ਏ ਇਹੋ ਹੀ ਬਹੁਤ ਜ਼ਿਆਦਾ ਏ ਪਰ ਇਹ ਜੋ ਕਹਿ ਰਹੇ ਹੋ ਕਦੇ ਨਹੀਂ ਹੋਣਾ ਚਾਹੀਦਾ।"

ਕਰੀ ਨੇ ਸੋਚਿਆ ਕਿ ਦੀਨਾ ਨਾਥ ਦੇ ਮਗਰ ਲਗ ਕੇ ਬਾਕੀ ਵੀ ਨਾਂਹ ਨਾ ਕਰ ਦੇਣ, ਉਸ ਨੇ ਕਿਹਾ,

"ਇਵੇਂ ਕਰੋ, ਸਾਰੇ ਆਪਸ ਵਿਚ ਸਲਾਹ ਕਰ ਲਓ, ਜਿਵੇਂ ਬਹੁਮੱਤ ਕਹੇਗਾ ਕਰ ਲਵਾਂਗੇ।"

ਕੱਰੀ ਨੂੰ ਪਤਾ ਸੀ ਕਿ ਦੀਵਾਨ ਦੀਨਾ ਨਾਥ ਤੇ ਫਕੀਰ ਨੂਰੁਦੀਨ ਬਿਨਾਂ ਰਾਣੀ ਦੇ ਹੱਕ ਵਿਚ ਕੋਈ ਨਹੀਂ ਖੜਨ ਲਗਿਆ। ਫਿਰ ਵੀ ਉਸ ਨੇ ਕੌਂਸਲ ਦੇ ਬਾਕੀ ਦੇ ਮੈਂਬਰਾਂ ਨੂੰ ਆਪਣੇ ਗ੍ਰਹਿ ਤੇ ਬੁਲਾ ਕੇ ਮੀਟਿੰਗ ਕੀਤੀ। ਮੀਟਿੰਗ ਤਾਂ ਬਹਾਨਾ ਸੀ, ਉਸ ਨੇ ਉਹਨਾਂ ਨੂੰ ਆਪਣੇ ਹੱਕ ਵਿਚ ਕਰਨ ਲਈ ਅੰਗਰੇਜ਼ਾਂ ਵਾਲਾ ਪੁਰਾਣਾ ਦਾਅ ਵਰਤਣਾ ਸੀ; ਅੰਗਰੇਜ਼ੀ ਸ਼ਰਾਬ ਵਾਲਾ ਦਾਅ ਜਿਸ ‘ਤੇ ਪੰਜਾਬੀ ਲੋਕ ਮਰਦੇ ਸਨ। ਸ਼ਾਰਾਬ ਪੀ ਕੇ ਪੰਜਾਬੀ ਲੋਕ ਆਪਣੇ ਆਪ ਨੂੰ ਪੰਜਾਬ ਦੇ ਵਜ਼ੀਰ ਹੀ ਸਮਝਣ ਲਗਦੇ ਸਨ। ਗੁਲਾਬ ਸਿੰਘ ਅਟਾਰੀਵਾਲਾ ਸ਼ੇਰ ਸਿੰਘ ਦਾ ਭਰਾ ਹੀ ਸੀ ਇਸ ਲਈ ਸ਼ੇਰ ਸਿੰਘ ਦੀ ਥਾਂ ਉਸ ਦੇ ਦਸਤਖਤ ਕਰਾ ਲਏ ਤੇ ਫਕੀਰ ਨੂਰੁਦੀਨ ਨੂੰ ਵੀ ਦਸਤਖਤ ਕਰਨ ਲਈ ਮਨਾ ਲਿਆ। ਇਸ ਤਰ੍ਹਾਂ ਰਾਣੀ ਜਿੰਦਾਂ ਨੂੰ ਦੇਸ਼ ਨਿਕਾਲੇ ਦਾ ਹੁਕਮਨਾਮਾ ਜਾਰੀ ਕਰ ਦਿਤਾ ਗਿਆ।

15 ਮਈ 1848 ਨੂੰ ਰਾਣੀ ਨੂੰ ਤਿੰਨ ਗੋਲੀਆਂ ਸਮੇਤ ਪੰਜਾਬ ਤੋਂ ਬਾਹਰ ਭੇਜ ਦਿਤਾ ਗਿਆ। ਉਸ ਨੂੰ ਪੰਜਾਬ ਤੋਂ ਬਾਹਰ ਭੇਜਣ ਦੇ ਨਾਲ ਨਾਲ ਉਸ ਦੀ ਪੈਨਸ਼ਨ ਹੋਰ ਵੀ ਘਟਾ ਦਿਤੀ ਗਈ। ਡੇੜ ਲੱਖ ਸਲਾਨਾ ਤੋਂ ਚਾਲੀ ਹਜ਼ਾਰ ਕੀਤੀ ਗਈ ਸੀ ਤੇ ਹੁਣ ਇਹ ਸਿਰਫ ਬਾਰਾਂ ਹਜ਼ਾਰ ਸਲਾਨਾ ਕਰ ਦਿਤੀ ਗਈ। ਸ਼ੇਖੁਪੁਰੇ ਤੋਂ ਤੁਰਨ ਵੇਲੇ ਇਹ ਨਹੀਂ ਸੀ ਦਸਿਆ ਗਿਆ ਕਿ ਉਹ ਕਿਥੇ ਜਾ ਰਹੀ ਹੈ ਇਸ ਲਈ ਰਾਣੀ ਨੇ ਬਹੁਤਾ ਵੱਡਾ ਇਤਰਾਜ਼ ਨਾ ਕੀਤਾ ਪਰ ਜਦੋਂ ਉਸ ਦਾ ਰੱਥ ਪੰਜਾਬ ਤੋਂ ਬਾਹਰ ਵਲ ਤੁਰਨ ਲਗਿਆ ਤਾਂ ਉਸ ਨੂੰ ਫਿਕਰ ਹੋਣ ਲਗਿਆ। ਦਰਿਆ ਸਤਲੁਜ ਟਪਦਿਆਂ ਉਹ ਸਮਝ ਗਈ ਕਿ ਉਸ ਨੂੰ ਪੰਜਾਬ ਤੋਂ ਬਾਹਰ ਲੈ ਜਾਇਆ ਜਾ ਰਿਹਾ ਹੈ। ਉਹ ਰੌਲਾ ਪਾਉਂਦੀ ਰਹੀ ਪਰ ਕਿਸੇ ਨੇ ਉਸ ਦੀ ਕੋਈ ਨਾ ਸੁਣੀ। ਕੁਝ ਦਿਨ ਰਾਣੀ ਨੂੰ ਫਿਰੋਜ਼ਪੁਰ ਰੱਖਿਆ ਗਿਆ। ਉਥੇ ਉਸ ਦੇ ਸਾਰੇ ਗਹਿਣੇ ਖੋਹ ਲਏ ਗਏ ਤੇ ਉਸ ਨੂੰ ਅਗੇ ਬਨਾਰਸ ਭੇਜ ਦਿਤਾ ਗਿਆ ਜਿਥੇ ਚਨੌਰ ਦੇ ਕਿਲ੍ਹੇ ਵਿਚ ਕੈਦ ਕੀਤਾ ਜਾਣਾ ਸੀ। ਰਾਣੀ ਨੂੰ ਇਕ ਪੰਜਾਬ ਤੋਂ ਬਾਹਰ ਇਕ ਵੱਡੇ ਕਾਫਲੇ ਦੇ ਤੌਰ ਤੇ ਲੈਜਾਇਆ ਗਿਆ ਜਿਸ ਵਿਚ ਬਹੁਤ ਸਾਰੀ ਫੌਜ ਸ਼ਾਮਲ ਸੀ। ਡਰ ਸੀ ਕਿ ਭਾਈ ਮਹਾਂਰਾਜ ਸਿੰਘ ਜਾਂ ਸਿੱਖਾਂ ਦਾ ਕੋਈ ਜਥਾ ਰਾਹ ਵਿਚ ਉਸ ਨੂੰ ਅਜ਼ਾਦ ਹੀ ਨਾ ਕਰਾ ਲਵੇ। ਜਦ ਤਕ ਪੰਜਾਬ ਦੀ ਸਰਹੱਦ ਨਹੀਂ ਲੰਘੀ ਅੰਗਰੇਜ਼ਾਂ ਨੂੰ ਧੁੜਕੂ ਹੀ ਰਿਹਾ। ਸਤਲੁਜ ਲੰਘ ਕੇ ਉਹਨਾਂ ਨੂੰ ਬਹੁਤਾ ਡਰ ਨਹੀਂ ਸੀ।

ਇਹ ਖਬਰ ਜੰਗਲ ਦੀ ਅੱਗ ਵਾਂਗ ਸਾਰੇ ਪੰਜਾਬ ਵਿਚ ਫੈਲ ਗਈ। ਲੋਕ ਗਮ ਵਿਚ ਡੁੱਬ ਗਏ। ਕਈ ਲਹੌਰ ਦੇ ਚੌਂਕਾਂ ਵਿਚ ਖੜ ਕੇ ਧਾਹਾਂ ਮਾਰ ਮਾਰ ਕੇ ਰੋਣ ਲਗੇ। ਰਾਣੀ ਜਿੰਦਾਂ ਵਿਚੋਂ ਉਹਨਾਂ ਨੂੰ ਹੁਣ ਪੰਜਾਬ ਦੀ ਮਾਂ ਦਿਸਦੀ ਸੀ। ਅੰਗਰੇਜ਼ਾਂ ਦੀ ਹਰ ਪਾਸਿਓਂ ਬਦਖੋਹੀ ਹੋਣ ਲਗੀ। ਖਾਲਸਾ ਫੌਜ ਵੀ ਸੋਗਵਾਨ ਹੋ ਗਈ। ਸ਼ਾਇਦ ਹੀ ਕੋਈ ਅਜਿਹਾ ਪੰਜਾਬੀ ਹੋਵੇ ਜਿਹੜਾ ਇਸ ਸਮੇਂ ਦੁਖੀ ਨਾ ਹੋਵੇ। ਮਹਾਂਰਾਜੇ ਨੂੰ ਇਸ ਬਾਰੇ ਬਹੁਤ ਦਿਨ ਬਾਅਦ ਵਿਚ ਦਸਿਆ ਗਿਆ। ਉਹ ਸਦਾ ਵਾਂਗ ਚੁੱਪ ਚਾਪ ਦੇਖਦਾ ਰਿਹਾ। ਦਲੀਪ ਸਿੰਘ ਤਾਂ ਅੰਦਰੋਂ ਦੁਖੀ ਹੋਵੇਗਾ ਪਰ ਪੰਜਾਬ ਦੇ ਲੋਕ ਅੰਦਰੋਂ ਵੀ ਤੇ ਬਾਹਰੋਂ ਵੀ ਗਮਗੀਨ ਸਨ। ਭਾਈ ਮਹਾਂਰਾਜ ਸਿੰਘ ਨੂੰ ਪਤਾ ਚਲਿਆ ਤਾਂ ਉਸ ਨੇ ਬਦਲਾ ਲੈਣ ਲਈ ਆਪਣੀ ਫੌਜ ਲੈ ਕੇ ਅੰਗਰੇਜ਼ਾਂ ਉਪਰ ਕੁਝ ਹਮਲੇ ਕੀਤੇ ਚਨਾਬ ਦੇ ਕੰਢੇ ਅੰਗਰੇਜ਼ਾਂ ਨਾਲ ਉਸ ਦੇ ਡਟਵੀ ਲੜਾਈ ਵੀ ਹੋਈ ਪਰ ਉਸ ਦੀ ਤਾਕਤ ਥੋੜੀ ਸੀ। ਉਹ ਅੰਗਰੇਜ਼ਾਂ ਨਾਲ ਲੋਹਾ ਲੈਣ ਲਈ ਮੂਲਰਾਜ ਨਾਲ ਜਾ ਮਿਲਿਆ। ਅਫਗਾਨਿਸਤਾਨ ਦੇ ਅਮੀਰ ਦੋਸਤ ਮੁਹੰਮਦ, ਜਿਸ ਦੀ ਕਿ ਮਹਾਂਰਾਜਾ ਰਣਜੀਤ ਸਿੰਘ ਨਾਲ ਸਦਾ ਹੀ ਖੜਕਦੀ ਰਹੀ ਸੀ, ਨੇ ਵੀ ਰਾਣੀ ਨੂੰ ਪੰਜਾਬ ਤੋਂ ਬਾਹਰ ਭੇਜਣ ਦਾ ਬਹੁਤ ਵਿਰੋਧ ਕੀਤਾ ਤੇ ਪੰਜਾਬ ਦੇ ਲੋਕਾਂ ਨਾਲ ਹਮਦਰਦੀ ਦਾ ਇਜ਼ਹਾਰ ਕਰਦਿਆਂ ਉਹਨਾਂ ਦਾ ਹਰ ਸਘੰਰਸ਼ ਵਿਚ ਸਾਥ ਦੇਣ ਦਾ ਵਾਅਦਾ ਕੀਤਾ।

ਬਾਅਦ ਵਿਚ ਜਦ ਡਲਹੌਜ਼ੀ ਪੰਜਾਬ ਆਇਆ ਤਾਂ ਕੱਰੀ ਨੂੰ ਉਸ ਨੇ ਰਾਣੀ ਦੇ ਦੇਸ਼ ਨਿਕਾਲਾ ਦਿਤੇ ਜਾਣ ਦਾ ਲੋਕਾਂ ਤੇ ਹੋਇਆ ਅਸਰ ਜਾਨਣਾ ਚਾਹਿਆ ਤਾਂ ਕੱਰੀ ਨੇ ਕਿਹਾ,

“ਸਰ, ਸਾਡੀ ਰਿਪ੍ਰੋਟ ਅਨੁਸਾਰ ਰਾਣੀ ਦੇ ਪੰਜਾਬ ਤੋਂ ਕੱਢਣ ਕਾਰਨ ਖਾਲਸਾ ਫੌਜ ਦੇ ਸਿਪਾਹੀ ਬਹੁਤ ਬੇਚੈਨ ਨੇ, ਉਹ ਕਹਿੰਦੇ ਨੇ ਕਿ ਉਹ ਤਾਂ ਖਾਲਸਾ ਦੀ ਮਾਂ ਹੈ, ਉਹ ਹੁਣ ਪੰਜਾਬ ਵਿਚੋਂ ਜਾ ਚੁੱਕੀ ਏ, ਦਲੀਪ ਸਿੰਘ ਅੰਗਰੇਜ਼ਾਂ ਦੇ ਹੱਥ ਵਿਚ ਏ, ਹੁਣ ਉਹ ਕਿਹਦੇ ਲਈ ਲੜਨਗੇ!”

“ਮੇਜਰ, ਇੰਨੇ ਵੱਡੇ ਰੱਖ ਨੂੰ ਜੜੋਂ ਪੁੱਟਿਆ ਜਾਵੇ ਤਾਂ ਉਸ ਨਾਲ ਜੁੜੇ ਹੋਏ ਪੰਛੀਆਂ ਨੂੰ ਦੁੱਖ ਤਾਂ ਹੋਣਾ ਹੀ ਹੋਇਆ ਪਰ ਅਸੀਂ ਆਪਣੇ ਇਰਾਦਿਆਂ ਵਿਚ ਕਾਮਯਾਬ ਹਾਂ ਇਹੋ ਬਹੁਤ ਏ, ਦੇਖਣਾ ਤੁਸੀਂ, ਇਹ ਲੋਕਾਂ ਦਾ ਗੁੱਸਾ ਛੇਤੀ ਹੀ ਖਤਮ ਹੋ ਜਾਵੇਗਾ ਤੇ ਲੰਮੇ ਸਮੇਂ ਲਈ ਇਸ ਦੇ ਬਹੁਤ ਸਾਰੇ ਫਾਇਦੇ ਹੋਣੇਗੇ।”

ਮਹਾਂਰਾਣੀ ਨੂੰ ਪੰਜਾਬ ਵਿਚੋਂ ਬਾਹਰ ਕੱਢਣ ਕਰਕੇ ਫੌਜ ਵਿਚ ਖਿਲਰੀ ਬੇਚੈਨੀ ਹੀ ਸੀ ਜਿਸ ਕਾਰਨ ਹਰ ਰੋਜ਼ ਖਬਰ ਮਿਲ ਰਹੀ ਸੀ ਕਿ ਫਲਾਨੀ ਜਗਾਹ ਤੋਂ ਇੰਨੇ ਸਿੱਖ ਫੌਜੀ ਦੌੜ ਕੇ ਮੂਲਰਾਜ ਨਾਲ ਜਾ ਮਿਲੇ ਤੇ ਫਲਾਨੀ ਤੋਂ ਇੰਨੇ। ਖਾਲਸਾ ਫੌਜ ਦੇ ਬਹੁਤ ਸਾਰੇ ਕਮਾਂਡਰ ਵੀ ਆਮ ਸਿਪਾਹੀਆਂ ਤੋਂ ਅੰਦਰੋ ਅੰਦਰ ਡਰ ਰਹੇ ਸਨ ਕਿ ਉਹਨਾਂ ਦੇ ਖਿਲਾਫ ਹੀ ਨਾ ਚਲ ਜਾਣ। ਬਹੁਤ ਸਾਰੀਆਂ ਜਗਾਵਾਂ ‘ਤੇ ਸਿੱਖ ਸਿਪਾਹੀਆਂ ਨੂੰ ਹਮਲਿਆਂ ਵਿਚ ਸ਼ਾਮਲ ਨਹੀਂ ਸੀ ਕੀਤਾ ਜਾ ਰਿਹਾ। ਮੁਲਤਾਨ ਵਿਚ ਹਰਬਰਟ ਐਡਵਰਡਜ਼ ਦੀਆਂ ਮੂਲਰਾਜ ਨਾਲ ਝੜਪਾਂ ਹੋ ਰਹੀਆਂ ਸਨ। ਜਦ ਮੂਲਰਾਜ ਨੂੰ ਪਤਾ ਚਲ ਜਾਂਦਾ ਕਿ ਸਾਹਮਣਿਓਂ ਸਿੱਖ ਸਿਪਾਹੀ ਨਹੀਂ ਲੜ ਰਹੇ ਤਾਂ ਉਸ ਦਾ ਹੌਂਸਲਾ ਦੂਣਾ ਹੋ ਜਾਂਦਾ। ਇਸੇ ਹੌਂਸਲੇ ਵਿਚ ਉਸ ਨੇ ਇਕ ਵਾਰ ਫਿਰ ਲੈਆ ਉਪਰ ਕਬਜ਼ਾ ਕਰ ਲਿਆ ਸੀ।

ਹਰਬਰਟ ਤੇ ਵੈਨ ਕੋਰਟਲੈਂਡ ਦੀ ਫੌਜ ਆਲੇ ਦੁਆਲੇ ਦੇ ਕਿਲ੍ਹਿਆਂ ਉਪਰ ਜਿਥੇ ਮੂਲਰਾਜ ਦਾ ਕਬਜ਼ਾ ਸੀ, ਹਮਲੇ ਕਰ ਰਹੀ ਸੀ। ਡੇਰਾ ਗਾਜ਼ੀ ਖਾਨ ਦੇ ਕਿਲ੍ਹਾ ਉਸ ਨੇ ਮੂਲਰਾਜ ਤੋਂ ਖੋਹ ਲਿਆ ਪਰ ਜਦ ਉਹ ਫੌਜ ਲੈ ਕੇ ਸਿੰਧ ਪਾਰ ਕਰਕੇ ਅਗੇ ਵਧਿਆ ਤਾਂ ਇਹ ਕਿਲ੍ਹਾ ਬਲੋਚੀਆਂ ਨੇ ਜਿੱਤ ਲਿਆ। ਹਰਬਰਟ ਨੂੰ ਦੁੱਖ ਇਸ ਗੱਲ ਦਾ ਸੀ ਕਿ ਨਿੱਠ ਕੇ ਲੜਾਈ ਉਹ ਸ਼ੁਰੂ ਨਹੀਂ ਸੀ ਕਰ ਸਕਦਾ ਕਿਉਂਕਿ ਲਹੌਰ ਤੋਂ ਕੱਰੀ ਦਾ ਹੁਕਮ ਅਜਿਹਾ ਸੀ ਪਰ ਮੂਲਰਾਜ ਦੀ ਫੌਜ ਤੇ ਹੋਰਨਾਂ ਬਾਗੀਆਂ ਕਾਰਨ ਉਹ ਅਰਾਮ ਨਾਲ ਵੀ ਨਹੀਂ ਸੀ ਬੈਠ ਸਕਦਾ। ਉਹ ਆਪਣੇ ਟਿਕਾਣੇ ਤੋਂ ਜ਼ਰਾ ਕੁ ਹਿਲਦਾ ਤਾਂ ਕੋਈ ਹੋਰ ਆ ਕੇ ਕਬਜ਼ਾ ਕਰ ਲੈਂਦਾ। ਅੰਤ 10 ਜੂਨ ਨੂੰ ਕਰੀ ਨੇ ਉਸ ਨੂੰ ਇਜਾਜ਼ਤ ਦੇ ਹੀ ਦਿਤੀ ਕਿ ਉਹ ਬਹਾਵਲ ਖਾਨ ਦੀ ਫੌਜ ਨਾਲ ਰਲ਼ ਕੇ ਜੋ ਵੀ ਉਚਿਤ ਕਦਮ ਸਮਝਦਾ ਹੈ ਲੈ ਸਕਦਾ ਹੈ। ਕੱਰੀ ਦੀ ਸਲਾਹ ਸੀ ਕਿ ਮੂਲਰਾਜ ਉਪਰ ਹਮਲਾ ਕਰਨ ਦੀ ਥਾਵੇਂ ਉਸ ਨੂੰ ਪਿੱਛੇ ਧੱਕਣ ਨੂੰ ਤਰਜੀਹ ਦਿਤੀ ਜਾਵੇ ਤਾਂ ਜੋ ਉਸ ਨੂੰ ਕਾਬੂ ਵਿਚ ਰੱਖਿਆ ਜਾ ਸਕੇ। ਬਹਾਵਲ ਖਾਨ ਸਤਲੁਜ ਤੋਂ ਪਾਰ ਬਹਾਵਲਪੁਰ ਵਿਚ ਬੈਠਾ ਸੀ। ਬਹਾਵਲ ਖਾਨ ਨੇ ਜਨਰਲ ਫਤਿਹ ਖਾਨ ਨੂੰ ਕਮਾਂਡਰ ਬਣਾਇਆ ਤੇ ਆਪਣੀ ਦਸ ਹਜ਼ਾਰ ਫੌਜ ਨਾਲ ਜੂਨ

ਦੇ ਪਹਿਲੇ ਹਫਤੇ ਸਤਲੁਜ ਪਾਰ ਕਰਕੇ ਮੁਲਤਾਨ ਵਲ ਚਲ ਪਿਆ। ਉਸ ਨੇ ਕਿਨੇਰੀ ਨਾਂ ਦੀ ਜਗਾਹ 'ਤੇ ਹਰਬਰਟ ਨੂੰ ਮਿਲਣਾ ਸੀ। ਹਰਬਰਟ ਨੇ ਵਾਪਸ ਸਿੰਧ ਪਾਰ ਕਰਕੇ ਡੇਰਾ ਗਾਜ਼ੀ ਖਾਨ ਦਾ ਕਿਲ੍ਹਾ ਬਲੋਚੀਆਂ ਤੋਂ ਦੁਬਾਰਾ ਆਪਣੇ ਕਬਜ਼ੇ ਵਿਚ ਲਿਆ ਤੇ ਆਪਣੀ ਕੁਝ ਫੌਜ ਛੱਡ ਕੇ ਉਸ ਨੇ ਮੁੜ ਪੂਰਬ ਵਲ ਨੂੰ ਸਿੰਧ ਪਾਰ ਕੀਤਾ ਤੇ 16 ਜੂਨ ਨੂੰ ਕਨੇਰੀ ਆ ਪੁੱਜਾ। ਉਸ ਨੇ ਦੇਖਿਆ ਕਿ ਬਹਾਵਲ ਖਾਨ ਦੀ ਫੌਜ ਵਿਚ ਕਵਾਇਦ ਦੀ ਕੁਝ ਘਾਟ ਸੀ। ਉਸ ਜਰਨੈਲ ਵੀ ਅੱਸੀ ਸਾਲ ਦਾ ਬੁੱਢਾ ਸੀ ਜਿਸ ਦਾ ਮਾਲਾ ਜਪਣ ਵਲ ਜ਼ਿਆਦਾ ਧਿਆਨ ਸੀ ਤੇ ਸਿਪਾਹੀ ਵੀ ਇਧਰ ਓਧਰ ਖਿੰਡਰੇ ਫਿਰਦੇ ਸਨ। ਉਸ ਨੇ ਵੈਨ ਕੋਰਟਲੈਂਡ ਨੂੰ ਕਾਰਣ ਦਸਦੇ ਹੋਏ ਹੋਰ ਫੌਜ ਭੇਜਣ ਦਾ ਸੁਨੇਹਾ ਭੇਜਿਆ ਜੋ ਕਿ ਕਿਸੇ ਹੋਰ ਦਿਸ਼ਾ ਵਿਚ ਤਾਇਨਾਤ ਸੀ।

ਮੂਲਰਾਜ ਨੂੰ ਪਤਾ ਚਲਿਆ ਕਿ ਦੁਸ਼ਮਣ ਦੀ ਫੌਜ ਕਿਨੇਰੀ ਵਿਚ ਬੈਠੀ ਹੈ ਤਾਂ ਉਸ ਨੇ ਰੰਗੀ ਰਾਮ ਨੂੰ ਅੱਠ ਤੋਂ ਦਸ ਹਜ਼ਾਰ ਫੌਜ ਦੇ ਕੇ ਉਸ ਦਾ ਮੁਕਾਬਲਾ ਕਰਨ ਲਈ ਭੇਜ ਦਿਤਾ। ਰੰਗੀ ਰਾਮ ਦੀ ਫੌਜ ਨੇ ਨੇੜੇ ਪੈਂਦੀ ਇਕ ਪਹਾੜੀ 'ਤੇ ਚੜ ਕੇ ਬਹਾਵਲ ਖਾਨ ਦੀ ਫੌਜ ਉਪਰ ਗੋਲੀ ਚਲਾਉਣੀ ਸ਼ੁਰੂ ਕਰ ਦਿਤੀ। ਫੌਜ ਵਿਚ ਭੜਦੜ ਮਚ ਗਈ। ਇਹ ਦੇਖ ਕੇ ਹਰਬਰਟ ਨੇ ਆਪਣੀ ਫੌਜ ਨੂੰ ਅਗੇ ਵਧਣ ਦਾ ਹੁਕਮ ਦਿਤਾ ਤੇ ਪਠਾਣਾਂ ਦੀ ਇਕ ਘੋੜ ਸਵਾਰ ਟੁਕੜੀ ਰੰਗੀ ਰਾਮ ਦੀ ਫੌਜ ਵਿਚ ਵਾੜ ਦਿਤੀ। ਜਦ ਤਕ ਵੈਨ ਕੋਰਟਲੈਂਡ ਦੀ ਫੌਜ ਵੀ ਨਾਲ ਆ ਰਲੀ ਤੇ ਰੰਗੀ ਰਾਮ ਦੀ ਫੌਜ ਦੇ ਹਮਲੇ ਦਾ ਜ਼ਬਰਦਸਤ ਜਵਾਬ ਦਿਤਾ ਗਿਆ। ਬਹੁਤ ਗਹਿਗੱਚ ਲੜਾਈ ਹੋਈ ਤੇ ਅੰਤ ਰੰਗੀ ਰਾਮ ਦੀ ਫੌਜ ਪਿੱਛੇ ਹਟਣ ਲਗੀ। ਰੰਗੀ ਰਾਮ ਦਾ ਹਾਥੀ ਗੋਲੀਆਂ ਲਗਣ ਕਾਰਨ ਭੱਜ ਤੁਰਿਆ। ਉਸ ਦੇ ਨਾਲ ਹੀ ਫੌਜ ਦੇ ਪੈਰ ਵੀ ਉਖੜ ਗਏ। ਹਰਬਰਟ ਦੀ ਜਿੱਤ ਹੋ ਗਈ। 18 ਜੂਨ ਨੂੰ ਲੜਾਈ ਸਾਰਾ ਦਿਨ ਚਲਦੀ ਰਹੀ ਸੀ ਇਸ ਕਰਕੇ ਜਾਨੀ ਨੁਕਸਾਨ ਵੀ ਕਾਫੀ ਹੋ ਗਿਆ। ਦੋਨਾਂ ਪਾਸਿਆਂ ਤੋਂ ਹਜ਼ਾਰ ਦੇ ਕਰੀਬ ਬੰਦਾ ਮਾਰਿਆ ਗਿਆ। ਰੰਗੀ ਰਾਮ ਦਾ ਨੁਕਸਾਨ ਕੁਝ ਵਧੇਰੇ ਹੋਇਆ। ਅੰਗਰੇਜ਼ਾਂ ਦਾ ਹੱਥ ਹੁਣ ਮੂਲਰਾਜ ਦੇ ਉਪਰ ਹੋ ਗਿਆ ਸੀ। ਮੁਲਤਾਨ ਜਾਣ ਵਾਲੀ ਸੜਕ ਵੀ ਉਹਨਾਂ ਲਈ ਖੁਲ੍ਹ ਗਈ ਸੀ।

ਇਸ ਜਿੱਤ ਨੇ ਹਰਬਰਟ ਵਿਚ ਹੋਰ ਵੀ ਉਤਸ਼ਾਹ ਭਰ ਦਿਤਾ। ਮੁਲਤਾਨ ਉਪਰ ਹਮਲਾ ਕਰਨ ਦੀ ਉਸ ਦੀ ਕਾਹਲ ਹੋਰ ਗਤੀ ਫੜ ਗਈ। ਉਸ ਨੇ ਕਿਨੇਰੀ ਵਾਲੀ ਲੜਾਈ ਦੀ ਸਾਰੀ ਰਿਪ੍ਰੋਟ ਕੱਰੀ ਨੂੰ ਭੇਜ ਦਿਤੀ। ਇਕ ਦਿਨ ਉਸ ਨੇ ਵੈਨ ਕੋਰਟਲੈਂਡ ਨੂੰ ਕਿਹਾ,

"ਜਨਰਲ, ਮੈਂ ਸੋਚ ਰਿਹਾਂ ਕਿ ਮੁਲਤਾਨ ਉਪਰ ਹਮਲਾ ਕਰਨ ਦਾ ਵਕਤ ਆ ਗਿਆ ਏ, ਮੈਨੂੰ ਯਕੀਨ ਏ ਕਿ ਇਸ ਹਾਰ ਤੋਂ ਬਾਅਦ ਮੂਲਰਾਜ ਸਾਡਾ ਮੁਕਾਬਲਾ ਨਹੀਂ ਕਰੇਗਾ।"

"ਠੀਕ ਏ ਸਰ ਪਰ ਆਪਾਂ ਨੂੰ ਲਹੌਰ ਤੋਂ ਇਜਾਜ਼ਤ ਤਾਂ ਲੈਣੀ ਹੀ ਪਵੇਗੀ।"

"ਉਹ ਤਾਂ ਮੈਂ ਚਿੱਠੀ ਲਿਖੀ ਹੀ ਏ, ਸਾਨੂੰ ਕੁਝ ਹੋਰ ਵੱਡੀਆਂ ਤੋਪਾਂ ਦੀ ਵੀ ਲੋੜ ਪਵੇਗੀ ਕਿਉਂਕਿ ਕਿਲ੍ਹਾ ਸ਼ਹਿਰ ਦੇ ਵਿਚਕਾਰ ਏ ਤੇ ਕਿਲ੍ਹੇ ਦੇ ਅੰਦਰ ਵੜਨ ਦਾ ਰਾਹ ਸਹਿਜੇ ਨਹੀਂ ਬਣਨਾ, ਮੈਂ ਤਫਸੀਲ ਵਿਚ ਲਿਖਿਆ ਏ ਤੇ ਇਹ ਵੀ ਕਿਹਾ ਏ ਕਿ ਮੇਜਰ ਨੇਪੀਅਰ ਨੂੰ ਭੇਜ ਦੇਣ ਦੀ ਬੇਨਤੀ ਵੀ ਕੀਤੀ ਏ ਪਰ ਤੁਹਾਨੂੰ ਪਤਾ ਈ ਏ ਸਰ ਹਿਊ ਗੱਫ ਦਾ ਕਿ ਉਹ ਹਾਲੇ ਸਾਨੂੰ ਹਮਲੇ ਦੀ ਇਜਾਜ਼ਤ ਨਹੀਂ ਦੇ ਰਹੇ।"

ਹਰਬਰਟ ਨੂੰ ਪਿਛਲੀ ਵਾਰ ਹੋਈ ਚਿੱਠੀ-ਪੱਤਰ ਤੋਂ ਤਜਰੁਬਾ ਹੈ ਹੀ ਸੀ। ਉਸ ਦੀ ਚਿੱਠੀ ਮਿਲਣ 'ਤੇ ਕੱਰੀ ਨੇ ਮੇਜਰ ਨੇਪੀਅਰ ਨਾਲ ਸਲਾਹ ਕਰਕੇ ਹਰਬਰਟ ਨੂੰ ਵਧਾਈ ਦਿੰਦਿਆਂ ਲਿਖ ਦਿਤਾ ਕਿ ਪਹਿਲਾਂ ਵਾਂਗ ਹੀ ਇਤਿਆਤ ਵਰਤਦਿਆਂ ਉਹ ਆਪਣੀ ਮਰਜ਼ੀ ਕਰ ਲਵੇ। ਕਰੀ ਨੇ ਅਗੇ ਹਰਬਰਟ ਦੀ ਰਿਪ੍ਰੋਟ ਤੇ ਆਪਣੇ ਲਏ ਫੈਸਲੇ ਬਾਰੇ ਹਿਊ ਗੱਫ ਨੂੰ ਵੀ ਲਿਖ ਦਿਤਾ। ਇਸ ਸਮੇਂ ਹਿਊ ਗੱਫ ਤੇ ਲੌਰਡ ਡਲਹੌਜ਼ੀ ਸ਼ਿਮਲੇ ਵਿਚ ਇਕੱਠੇ ਸਨ। ਉਹ ਦੋਵੇਂ ਹੀ ਕੱਰੀ ਨਾਲ ਇਸ ਗੱਲੋਂ ਸਹਿਮਤ ਨਹੀਂ ਸਨ ਕਿ ਹਰਬਰਟ ਐਡਵਰਡਜ਼ ਨੂੰ ਮੁਲਤਾਨ ਉਪਰ ਹਮਲਾ ਕਰਨ ਦੀ ਖੁਲ੍ਹ ਦੇ ਦਿਤੀ ਜਾਵੇ। ਇਸ ਲਈ ਗੱਫ ਨੇ ਕੱਰੀ ਨੂੰ ਚਿੱਠੀ ਵਿਚ ਲਿਖ ਦਿਤਾ ਕਿ ਇਸ ਦੇ ਨਤੀਜਿਆਂ ਦਾ ਜ਼ਿੰਮੇਵਾਰ ਉਹੀ ਹੋਵੇਗਾ। ਬਾਅਦ ਵਿਚ ਗੱਫ ਨੇ ਸੋਚਿਆ ਕਿ ਮਤਿਹਤਾਂ ਦੇ ਕੀਤੇ ਕੰਮਾਂ ਦੀ ਜ਼ਿੰਮੇਵਾਰੀ ਤੋਂ ਉਹ ਭੱਜ ਵੀ ਨਹੀਂ ਸਕੇਗਾ ਇਸ ਲਈ ਉਸ ਨੇ ਇਸ ਬਾਰੇ ਸੋਚਦਿਆਂ ਕੱਰੀ ਨਾਲ ਸਹਿਮਤੀ ਵੀ ਪ੍ਰਗਟ ਕਰ ਦਿਤੀ।

26 ਜੂਨ ਨੂੰ ਹਰਬਰਟ ਆਪਣੀ ਫੌਜ ਲੈ ਕੇ ਮੁਲਤਾਨ ਵਲ ਚਲ ਪਿਆ। ਸ਼ੁਜਾਹਬਾਦ ਵਿਚ ਕਿਸੇ ਨੇ ਉਸ ਦਾ ਮੁਕਾਬਲਾ ਹੀ ਨਾ ਕੀਤਾ। ਉਸ ਨੇ ਸਤ ਕੁ ਕੋਹ ਹੋਰ ਅਗੇ ਪੈਂਦੇ ਸਿਕੰਦਰਾਬਾਦ ਦੇ ਕਿਲ੍ਹੇ ਉਪਰ ਹਮਲਾ ਕਰ ਦਿਤਾ। ਮੂਲਰਾਜ ਦੀ ਥੋੜੀ ਜਿਹੀ ਫੌਜ ਕਿਲ੍ਹੇ ਵਿਚ ਤਾਇਨਾਤ ਸੀ ਜੋ ਕਿਲ੍ਹਾ ਛੱਡ ਗਈ। ਇਸ ਤੋਂ ਬਾਅਦ ਹਰਬਰਟ ਆਪਣੀ ਫੌਜ ਲੈ ਕੇ ਮੁਲਤਾਨ ਸ਼ਹਿਰ ਦੇ ਇਕ ਦਮ ਨਜ਼ਦੀਕ ਪੁੱਜ ਗਿਆ। ਮੂਲਰਾਜ ਨੂੰ ਅੰਗਰੇਜ਼ ਫੌਜ ਦੇ ਆਉਣ ਦਾ ਪਤਾ ਚਲਿਆ ਤਾਂ ਉਹ ਲੜਾਈ ਦੀ ਤਿਆਰੀ ਕਰਨ ਲਗਿਆ। ਉਸ ਨੂੰ ਆਸ ਸੀ ਕਿ ਵਲੀ ਮੁਹੰਮਦ ਨਹਿਰ ਦੇ ਕੰਢੇ ਲੜਾਈ ਹੋਵੇਗੀ। ਉਸ ਨੂੰ ਲੜਾਈ ਲਈ ਸੁਧੂਸਮ ਨਾਂ ਦਾ ਸਥਾਨ ਲੜਾਈ ਲਈ ਜ਼ਿਆਦਾ ਢੁਕਵਾਂ ਜਾਪਦਾ ਸੀ ਜੋ ਮੁਲਤਾਨ ਸ਼ਹਿਰ ਤੋਂ ਦੋ ਕੋਹ ਬਾਹਰ ਪੈਂਦਾ ਸੀ। ਮੂਲਰਾਜ ਨੂੰ ਜੋਤਸ਼ੀਆਂ ਨੇ ਕਿਹਾ ਹੋਇਆ ਸੀ ਕਿ ਲੜਾਈ ਵਿਚ ਉਸ ਦੀ ਜਿੱਤ ਦਾ ਯੋਗ ਚਲ ਰਿਹਾ ਹੈ ਇਸ ਲਈ ਉਹ ਇਸ ਲੜਾਈ ਨੂੰ ਲੜਨ ਲਈ ਕਾਹਲਾ ਪੈ ਰਿਹਾ ਸੀ। ਹਰਬਰਟ ਨੇ ਸੁਧੂਸਮ ਪੁੱਜ ਕੇ ਮੂਲਰਾਜ ਦੇ ਸਾਹਮਣੇ ਆਪਣੀ ਫੌਜ ਤਾਇਨਾਤ ਕਰ ਦਿਤੀ। ਖੱਬੇ ਪਾਸੇ ਹਰਬਰਟ ਆਪ ਤਾਇਨਾਤ ਹੋਇਆ ਪਠਾਨਾਂ ਨੂੰ ਨਾਲ ਲੈ ਕੇ, ਵਿਚਕਾਰ ਵੈਨ ਕੋਰਟਲੈਂਡ ਦੀ ਫੌਜ, ਸੱਜੇ ਪਾਸੇ ਕਸ਼ਮੀਰ ਦਾ ਸਾਬਕਾ ਗਵਰਨਰ ਸ਼ੇਖ ਇਮਾਮੁਦੀਨ ਸੀ ਤੇ ਨਾਲ ਹੀ ਦਾਊਦਪੁੱਤਰਾਂ ਦੀ ਫੌਜ ਤਾਇਨਾਤ ਸੀ। ਕਈ ਘੰਟਿਆਂ ਤਕ ਦੋਨਾਂ ਪਾਸਿਆਂ ਤੋਂ ਫਸਵਾਂ ਯੁੱਧ ਚਲਦਾ ਰਿਹਾ। ਅੰਗਰੇਜ਼ ਫੌਜ ਦਾ ਜਾਨੀ ਨੁਕਸਾਨ ਜ਼ਿਆਦਾ ਹੋ ਰਿਹਾ ਸੀ। ਲੈਫਟੀਨੈਂਟ ਇਕ ਉਚਾਈ ਤੇ ਚੜ ਕੇ ਗੋਲੀਆਂ ਚਲਾ ਰਿਹਾ ਸੀ ਕਿ ਅਚਾਨਕ ਮੂਲਰਾਜ ਉਸ ਦੀ ਮਾਰ ਦੀ ਜ਼ੱਦ ਵਿਚ ਆ ਗਿਆ। ਉਸ ਨੇ ਗੋਲੀ ਚਲਾਈ ਤਾਂ ਮੂਲਰਾਜ ਦੀ ਬਾਂਹ ਉਪਰ ਲਗੀ। ਇਕ ਹੋਰ ਗੋਲੀ ਲਗਦਿਆਂ ਮੂਲਰਾਜ ਆਪਣੇ ਹਾਥੀ ਤੋਂ ਡਿਗ ਪਿਆ। ਉਸ ਨੇ ਇਕ ਸਿਪਾਹੀ ਤੋਂ ਘੋੜਾ ਲਿਆ ਤੇ ਕਿਲ੍ਹੇ ਵਲ ਦੌੜ ਤੁਰਿਆ। ਉਸ ਨੂੰ ਜਾਂਦਿਆਂ ਦੇਖ ਕੇ ਬਾਕੀ ਦੀ ਫੌਜ ਵੀ ਉਸ ਦੇ ਮਗਰ ਹੀ ਭੱਜ ਪਈ। ਹਰਬਰਟ ਦੀ ਫੌਜ ਨੇ ਮੂਲਰਾਜ ਦਾ ਪਿੱਛਾ ਉਸ ਦੇ ਆਪਣੇ ਹੀ ਪਿਸਤੌਲ ਨਾਲ ਬਹੁਤ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ। ਸੱਜਾ ਹੱਥ ਗਵਾ ਲਿਆ ਪਰ ਇਹ ਲੜਾਈ ਜਿੱਤ ਲਈ।

ਲੈਫਟੀਨੈਂਟ ਹਰਬਰਟ ਐਡਵਰਡਜ਼ ਹੁਣ ਲੈਫਟੀਨੈਂਟ ਨਹੀਂ ਸੀ ਰਿਹਾ। ਉਸ ਨੂੰ ਮੇਜਰ ਬਣਾ ਦਿਤਾ ਗਿਆ।

# ਮੁਲਤਾਨ ਤੋਂ ਹਜ਼ਾਰਾ

ਹੁਣ ਸਭ ਦੀ ਨਜ਼ਰ ਮੁਲਤਾਨ ਵਲ ਸੀ। ਅੰਗਰੇਜ਼ਾਂ ਦੀ ਵੀ ਤੇ ਪੰਜਾਬੀਆਂ ਦੀ ਵੀ। ਰਾਜਾ ਸ਼ੇਰ ਸਿੰਘ ਅਟਾਰੀਵਾਲਾ ਵੀ ਮੁਲਤਾਨ ਲਈ ਕੂਚ ਕਰਨ ਵਾਲਾ ਸੀ।

ਰਾਜਾ ਸ਼ੇਰ ਸਿੰਘ ਅਟਾਰੀਵਾਲਾ ਲਹੌਰ ਦਰਬਾਰ ਦਾ ਹਿੱਸਾ ਵੀ ਸੀ, ਨਾਲ ਦੀ ਨਾਲ ਇਕ ਬਹਾਦਰ ਜਰਨੈਲ ਵੀ ਸੀ। ਇਸੇ ਬਹਾਦਰੀ ਕਰਕੇ ਹੀ ਉਸ ਨੇ ਰਾਜੇ ਦਾ ਖਿਤਾਬ ਹਾਸਲ ਕੀਤਾ ਸੀ। ਮਨੋਂ ਉਹ ਖੁਸ਼ ਸੀ ਜਾਂ ਨਹੀਂ ਪਰ ਸ਼ੇਰ ਸਿੰਘ ਅਟਾਰੀਵਾਲਾ ਕੱਰੀ ਨਾਲ ਠੀਕ ਭਿੱਜ ਰਿਹਾ ਸੀ। ਕੱਰੀ ਉਸ ਦੀ ਭੈਣ ਨਾਨਕੀ ਦਾ ਵਿਆਹ ਮਹਾਂਰਾਜੇ ਲਈ ਕਰਨ ਲਈ ਤਿਆਰ ਤਾਂ ਸੀ ਪਰ ਕਦੋਂ ਤਕ ਹੋ ਜਾਵੇਗਾ ਇਹ ਵਿਆਹ ਇਸ ਬਾਰੇ ਕੱਰੀ ਚੁੱਪ ਸੀ। ਕੱਰੀ ਦੀਆਂ ਗੱਲਾਂ ਤੋਂ ਉਸ ਨੂੰ ਸੂੰਘ ਆ ਰਹੀ ਸੀ ਕਿ ਮਹਾਂਰਾਜੇ ਨੂੰ ਉਸ ਦੇ ਬਾਲਗ ਹੋਣ 'ਤੇ ਵੀ ਪੰਜਾਬ ਦਾ ਰਾਜ-ਭਾਗ ਨਹੀਂ ਸੰਭਾਲਿਆ ਜਾਵੇਗਾ। ਉਹ ਨੂੰ ਮਹਿਸੂਸ ਹੋ ਰਿਹਾ ਸੀ ਕਿ ਅੰਗਰੇਜ਼ ਹੁਣ ਪੰਜਾਬ ਵਿਚੋਂ ਨਹੀਂ ਜਾਣਗੇ ਪਰ ਫਿਰ ਵੀ ਉਹ ਅੰਗਰੇਜ਼ਾਂ ਨਾਲ ਜੁੜਿਆ ਹੋਇਆ ਸੀ। ਉਹ ਪੰਜ ਹਜ਼ਾਰ ਫੌਜ ਦਾ ਮੁਖੀ ਸੀ। ਉਸ ਨੂੰ ਹੁਣ ਮੁਲਤਾਨ ਭੇਜਿਆ ਜਾ ਰਿਹਾ ਸੀ ਤਾਂ ਜੋ ਜਨਰਲ ਵਿਸ਼ ਨਾਲ ਰਲ਼ ਕੇ ਮੁਲਤਾਨ ਦਾ ਕਿਲ੍ਹਾ ਸਰ ਕਰਨ ਵਿਚ ਮੇਜਰ ਹਰਬਰਟ ਦੀ ਮੱਦਦ ਕਰੇ। ਸਰਦਾਰ ਅਤਰ ਸਿੰਘ ਤੇ ਸ਼ਮਸ਼ੇਰ ਸਿੰਘ ਉਸ ਦੇ ਪਰਮੁੱਖ ਕਮਾਂਡਰ ਸਨ। ਇਕ ਦਿਨ ਅਤਰ ਸਿੰਘ ਉਸ ਨੂੰ ਕਹਿਣ ਲਗਿਆ,

"ਰਾਜਾ ਜੀ, ਫੌਜ ਵਿਚ ਅੰਗਰੇਜ਼ਾਂ ਦੇ ਖਿਲਾਫ ਹੋਣ ਵਾਲੀ ਭਾਵਨਾ ਬਹੁਤ ਪ੍ਰਬਲ ਹੋ ਰਹੀ ਏ, ਕੀ ਕੀਤਾ ਜਾਵੇ?"

"ਅਜਿਹੇ ਬਾਗੀਆਂ ਨੂੰ ਫੌਜ ਵਿਚੋਂ ਕੱਢ ਦੇਵੋ।"

"ਰਾਜਾ ਜੀ, ਇਵੇਂ ਤਾਂ ਸਾਰੀ ਫੌਜ ਨੂੰ ਹੀ ਕੱਢਣਾ ਪਵੇਗਾ, ਮੈਨੂੰ ਤਾਂ ਸਾਰੀ ਫੌਜ ਈ ਬਾਗੀ ਹੁੰਦੀ ਜਾਪ ਰਹੀ ਏ।"

"ਅਤਰ ਸਿੰਘ ਜੀ, ਫਿਰ ਵੀ ਕੋਈ ਤਾਂ ਇਹਨਾਂ ਦਾ ਮੋਹਰੀ ਹੋਵੇਗਾ ਹੀ, ਪਤਾ ਕਰੋ।"

ਬਹੁਤ ਸਾਰੇ ਲੋਕ ਸਨ ਜਿਹੜੇ ਹਰ ਵੇਲੇ ਅੰਗਰੇਜ਼ਾਂ ਤੇ ਉਹਨਾਂ ਦੇ ਪਿੱਛਲਗਾਂ ਬਾਰੇ ਅਵਾਤਵਾ ਬੋਲਦੇ ਰਹਿੰਦੇ ਸਨ, ਸਗੋਂ ਕਈ ਖੁਲ੍ਹ ਕੇ ਆਪਣੇ ਗੁੱਸੇ ਦਾ ਇਜ਼ਹਾਰ ਕਰਦੇ। ਸ਼ੇਰ ਸਿੰਘ ਨੂੰ ਅੰਗਰੇਜ਼ਾਂ ਦਾ ਝੋਲੀਚੁੱਕ ਹੋਣ ਕਰਕੇ ਸ਼ੇਰ ਸਿੰਘ ਦੀ ਥਾਂ 'ਸ਼ੇਖ ਸਿੰਘ' ਹੀ ਕਿਹਾ ਕਰਦੇ। ਅਤਰ ਸਿੰਘ ਆਪ ਵੀ ਹੁਣ ਅੰਗਰੇਜ਼ਾਂ ਲਈ ਨਹੀਂ ਸੀ ਲੜਨਾ ਚਾਹੁੰਦਾ ਪਰ ਖੁਲ੍ਹ ਕੇ ਸਾਹਮਣੇ ਵੀ ਨਹੀਂ ਸੀ ਆਉਣਾ ਸਕਦਾ। ਇਸ ਦਾ ਨਤੀਜਾ ਸਜਾਏ ਮੌਤ ਵੀ ਹੋ ਸਕਦਾ ਸੀ। ਸ਼ਮਸ਼ੇਰ ਸਿੰਘ ਦਾ ਵੀ ਇਹੋ ਹੀ ਹਾਲ ਸੀ। ਸ਼ੇਰ ਸਿੰਘ ਨੇ ਉਸ ਨਾਲ ਗੱਲ ਕੀਤੀ ਤਾਂ ਸ਼ਮਸ਼ੇਰ ਸਿੰਘ ਬੋਲਿਆ,

"ਰਾਜਾ ਜੀ, ਬਹੁਤ ਸਾਰੇ ਸੈਨਿਕ ਮੈਨੂੰ ਕਿਸੇ ਨਾ ਕਿਸੇ ਤਰ੍ਹਾਂ ਸੰਕੇਤ ਦੇ ਰਹੇ ਨੇ ਕਿ ਮੂਲਰਾਜ ਨਾਲ ਮਿਲ ਕੇ ਅੰਗਰੇਜ਼ਾਂ ਨਾਲ ਲੜਿਆ ਜਾਵੇ, ਜੇ ਅਸੀਂ ਅੰਗਰੇਜ਼ਾਂ ਲਈ ਲੜਾਂਗੇ ਤਾਂ ਇਹਦਾ ਮਤਲਵ ਕਿ ਅਸੀਂ ਮਹਾਂਰਾਜਾ ਦਲੀਪ ਸਿੰਘ ਦੇ ਖਿਲਾਫ ਹੋਵਾਂਗੇ, ਆਪਣੀ ਮਹਿਰੂਮ ਸਰਕਾਰ ਦੇ ਖਿਲਾਫ ਹੋਵਾਂਗੇ ਜਿਸ ਦੀ ਫੌਜ ਦੇ ਕਦੇ ਅਸੀਂ ਸਿਪਾਹੀ ਹੁੰਦੇ ਸਾਂ।"

"ਸ਼ਮਸ਼ੇਰ ਸਿੰਘ ਜੀ, ਸਮਾਂ ਬਦਲ ਚੁੱਕਾ ਏ ਤੇ ਸਾਨੂੰ ਵੀ ਬਦਲਣ ਦੀ ਲੋੜ ਏ ਤੇ ਇਸ ਵੇਲੇ ਬਾਗੀ ਹੋਣ ਵਾਲੀ ਸੋਚ ਇਹਨਾਂ ਨੂੰ ਬਹੁਤ ਗਲਤ ਪਾਸੇ ਲੈ ਜਾ ਸਕਦੀ ਏ ਇਸ ਕਰਕੇ ਇਹਨਾਂ ਸਿਪਾਹੀਆਂ ਨੂੰ ਸਮਝਾਓ।"

ਸ਼ੇਰ ਸਿੰਘ ਨੇ ਕਿਹਾ। ਉਸ ਨੂੰ ਇਹ ਗੱਲਾਂ ਚੰਗੀਆਂ ਵੀ ਲਗ ਰਹੀਆਂ ਸਨ ਪਰ ਇਹਨਾਂ ਦੇ ਨਤੀਜਿਆਂ ਤੋਂ ਡਰ ਵੀ ਲਗ ਰਿਹਾ ਸੀ। ਉਸ ਨੇ ਆਪਣੀ ਫੌਜ ਵਿਚ ਆਪਣੇ ਕੁਝ ਸੂਹੀਏ ਛੱਡ ਦਿਤੇ ਕਿ ਫੌਜ ਦੀ ਖਬਾਰਸਾਰ ਮਿਲਦੀ ਰਹੇ। ਉਸ ਡਰਦਾ ਵੀ ਸੀ ਕਿ ਜੇ ਫੌਜ ਵਿਦਰੋਹ ਕਰ ਗਈ ਤਾਂ ਕੱਰੀ ਉਸ ਨੂੰ ਹੀ ਜ਼ਿੰਮੇਵਾਰ ਠਹਿਰਾਏਗਾ ਤੇ ਹੋ ਸਕਦਾ ਹੈ ਕਿ ਉਸ ਦੀ ਭੈਣ ਦਾ ਵਿਆਹ ਮਹਾਂਰਾਜੇ ਨਾਲ ਨਾ ਹੋ ਸਕੇ। ਉਸ ਦੇ ਸੂਹੀਏ ਵੀ ਕੁਝ ਅਜਿਹੇ ਹੋ ਗਏ ਗਏ ਸਨ ਕਿ ਪੂਰੀ ਖਬਰ ਨਾ ਦਿੰਦੇ। ਉਸ ਦੀ ਆਪਣੀ ਸਾਰੀ ਫੌਜ ਵਿਚੋਂ ਜੇ ਕੋਈ ਉਸ ਦੇ ਨੇੜੇ ਸੀ ਤਾਂ ਉਹ ਸੀ ਰਸਾਲਦਾਰ ਰਣ ਸਿੰਘ। ਰਣ ਸਿੰਘ ਲੁਧਿਆਣੇ ਦੇ ਨਜ਼ਦੀਕ ਪੈਂਦੇ ਪਿੰਡ ਨਾਰੰਗਵਾਲ ਤੋਂ ਸੀ ਤੇ ਭਾਈ ਮਹਾਂਰਾਜ ਸਿੰਘ ਦਾ ਦੂਰ ਦਾ ਰਿਸ਼ਤੇਦਾਰ ਸੀ। ਉਸ ਦੀ ਪ੍ਰੇਰਨਾ ਸਦਕਾ ਹੀ ਉਹ ਅੰਗਰੇਜ਼ਾਂ ਦੀ ਫੌਜ ਛੱਡ ਕੇ ਨੌਰੰਗਾਬਾਦ ਭਾਈ ਬੀਰ ਸਿੰਘ ਦੇ ਡੇਰੇ ਵਿਚ ਆ ਗਿਆ ਸੀ ਤੇ ਫਿਰ ਉਥੋਂ ਖਾਲਸਾ ਫੌਜ ਵਿਚ ਭਰਤੀ ਹੋ ਗਿਆ। ਹੁਣ ਉਸ ਸ਼ੇਰ ਸਿੰਘ ਦੀ ਕਮਾਂਡ ਵਾਲੇ ਘੋੜ-ਚੜ੍ਹਿਆਂ ਦਾ ਰਸਾਲਦਾਰ ਸੀ। ਸ਼ੇਰ ਸਿੰਘ ਨਾਲ ਉਸ ਦੀ ਕਾਫੀ ਨੇੜਤਾ ਸੀ। ਸ਼ੇਰ ਸਿੰਘ ਕਈ ਵਾਰ ਉਸ ਨਾਲ ਦਿਲ ਦੀ ਗੱਲ ਕਰ ਲਿਆ ਕਰਦਾ ਸੀ। ਉਹ ਸ਼ੇਰ ਸਿੰਘ ਨੂੰ ਕਈ ਗੱਲਾਂ ਤੋਂ ਟੋਕ ਵੀ ਦਿੰਦਾ ਪਰ ਨਾਲ ਦੀ ਨਾਲ ਸ਼ੇਰ ਸਿੰਘ ਦੀ ਭੈਣ ਦੇ ਰਿਸ਼ਤੇ ਵਾਲੇ ਕਾਰਣ ਨੂੰ ਵੀ ਸਮਝਦਾ ਸੀ। ਉਹ ਕਹਿ ਦਿਆ ਕਰਦਾ ਸੀ ਕਿ ਇਹ ਅੰਗਰੇਜ਼ ਕਿਸੇ ਦੇ ਸਕੇ ਨਹੀਂ ਹੁੰਦੇ। ਉਸ ਨੇ ਰਣ ਸਿੰਘ ਨਾਲ ਫੌਜ ਵਿਚ ਫੈਲ ਰਹੇ ਵਿਦਰੋਹ ਬਾਰੇ ਗੱਲ ਕੀਤੀ ਤਾਂ ਰਣ ਸਿੰਘ ਨੇ ਕਿਹਾ,

"ਰਾਜਾ ਜੀ, ਸੱਚ ਜਾਣੋਂ ਤਾਂ ਮੈਂ ਵੀ ਅੰਗਰੇਜ਼ਾਂ ਲਈ ਨਹੀਂ ਲੜਨਾ ਚਾਹੁੰਦਾ, ਅੰਗਰੇਜ਼ ਗੱਲ ਘੁਮਾ ਕੇ ਕਰ ਰਹੇ ਨੇ ਕਿ ਅਸੀਂ ਲਹੌਰ ਦਰਬਾਰ ਲਈ ਲੜਨ ਜਾ ਰਹੇ ਹਾਂ ਜਦ ਕਿ ਅਸੀਂ ਸਿੱਖਾਂ ਦੇ ਖਿਲਾਫ ਹੀ ਲੜਨਾ ਏ, ...ਸੱਚੀ ਗੱਲ ਏ ਰਾਜਾ ਜੀ, ਕਈ ਵਾਰ ਸੋਚਣ ਲਗਦਾਂ ਕਿ ਭਾਈ ਮਹਾਂਰਾਜ ਸਿੰਘ ਨਾਲ ਜਾ ਮਿਲਾਂ ਪਰ ਮੈਨੂੰ ਪਤਾ ਕਿ ਭਾਈ ਜੀ ਦੀ ਤਾਕਤ ਅੰਗਰੇਜ਼ਾਂ ਨਾਲ ਲੋਹਾ ਲੈਣ ਜੋਗੀ ਨਹੀਂ ਏ ਇਸ ਲਈ ਖਾਲਸਾ ਫੌਜ ਵਿਚ ਰਹਿ ਕੇ ਹੀ ਕੁਝ ਕਰਨਾ ਚਾਹੁੰਦਾ ਹਾਂ।"

"ਰਣ ਸਿੰਘ ਜੀ, ਤੁਸੀਂ ਮੇਰੇ ਖਾਸ ਦੋਸਤ ਓ ਤੇ ਤੁਸੀਂ ਸਭ ਜਾਣਦੇ ਓ ਕਿ ਸਾਡੀ ਭੈਣ ਦਾ ਰਿਸ਼ਤਾ ਮਹਾਂਰਾਜੇ ਨਾਲ ਹੋ ਚੁੱਕਾ ਏ।"

"ਰਾਜਾ ਜੀ, ਮੈਂ ਸਭ ਸਮਝਦਾਂ, ਦੋਸਤੀ ਵਿਚ ਮੈਂ ਤੁਹਾਡੇ ਨਾਲ ਹਾਂ ਪਰ ਆਉਣ ਵਾਲੇ ਸਮੇਂ ਬਾਰੇ ਮੈਂ ਬਹੁਤਾ ਕੁਝ ਨਹੀਂ ਕਹਿ ਸਕਦਾ।"

"ਰਣ ਸਿੰਘ ਜੀ, ਇਸ ਵੇਲੇ ਮੇਰੀ ਹੀ ਫੌਜ ਵਿਚ ਜੇ ਮੇਰੇ ਖਿਲਾਫ ਬਗਾਵਤ ਹੋ ਗਈ ਤਾਂ ਮੈਂ ਕੱਰੀ ਸਾਹਮਣੇ ਤਾਂ ਮੈਂ ਹੀ ਜਵਾਬ ਦੇਹ ਹੋਵਾਂਗਾ।"

"ਰਾਜਾ ਜੀ, ਬਗਾਵਤ ਬਾਰੇ ਤਾਂ ਤੁਸੀਂ ਵੀ ਬਹੁਤਾ ਕੁਝ ਨਹੀਂ ਕਰ ਸਕਣਾ ਪਰ ਮੈਂ ਕਹਾਂਗਾ ਕਿ ਆਪਣਾ ਧਿਆਨ ਰਖੋ, ਗੁੱਸੇ ਵਿਚ ਆਏ ਸਿਪਾਹੀ ਕੁਝ ਵੀ ਕਰ ਸਕਦੇ ਨੇ।"

ਕੁਝ ਦਿਨ ਬਾਅਦ ਹੀ ਰਣ ਸਿੰਘ ਦੀ ਗੱਲ ਸੱਚ ਹੋ ਗਈ। ਸ਼ੇਰ ਸਿੰਘ ਦੇ ਇਕ ਸੂਹੀਏ ਨੇ ਜਿਹੜੀ ਖਬਰ ਲਿਆ ਕੇ ਉਸ ਨੂੰ ਦਿਤੀ ਉਸ ਖਬਰ ਨੇ ਉਸ ਦੇ ਪਸੀਨੇ ਛੁਡਵਾ ਦਿਤੇ। ਖਬਰ ਸੀ ਕਿ ਅੰਗਰੇਜ਼ਾਂ ਦਾ ਸਾਥ ਦੇਣ ਕਰਕੇ ਉਸ ਨੂੰ ਕਤਲ ਕਰਨ ਦੀ ਸਾਜ਼ਿਸ਼ ਬਣ ਰਹੀ ਹੈ। ਇਸ ਸਾਜ਼ਿਸ਼ ਦਾ ਮੁਖੀ ਸੁਜਾਨ ਸਿੰਘ ਸੀ। ਸੁਜਾਨ ਸਿੰਘ ਦੀ ਤਲਾਸ਼ੀ ਲਈ ਗਈ ਤਾਂ ਉਸ ਦੇ ਘੋੜੇ ਦੀ ਕਾਠੀ ਹੇਠ ਛੁਪਾਏ ਕੁਝ ਕਾਗਜ਼ਾਤ ਮਿਲ ਗਏ ਜਿਹਨਾਂ ਵਿਚ ਸ਼ੇਰ ਸਿੰਘ ਨੂੰ ਜ਼ਹਿਰ ਦੇ ਕੇ ਮਾਰਨ ਦੀ ਪੂਰੀ ਤਰਕੀਬ ਬਿਆਨ ਕੀਤੀ ਸੀ। ਉਸ ਨੇ ਸੁਜਾਨ ਸਿੰਘ ਨੂੰ ਗ੍ਰਿਫਤਾਰ ਕਰ ਲਿਆ। ਕੱਰੀ ਨੂੰ ਸਾਰੇ ਸਬੂਤ ਦਿਖਾਏ, ਕੱਰੀ ਨੇ ਅਗੇ ਰੀਜੈਂਸੀ ਦੀ ਕੌਂਸਲ ਨੂੰ। ਸੁਜਾਨ ਸਿੰਘ ਨੂੰ ਫਾਂਸੀ ਦੀ ਸਜਾ ਸੁਣਾ ਦਿਤੀ ਗਈ। ਸ਼ੇਰ ਸਿੰਘ ਨੇ ਸਾਰੀ ਫੌਜ ਦੇ ਸਾਹਮਣੇ ਸੁਜਾਨ ਸਿੰਘ ਨੂੰ ਬੰਨ ਕੇ ਗੋਲੀ ਮਾਰੀ ਤਾਂ ਜੋ ਬਾਕੀ ਫੌਜ ਵਿਚ ਵੀ ਡਰ ਪੈਦਾ ਹੋ ਜਾਵੇ। ਡਰ ਤਾਂ ਫੌਜ ਵਿਚ ਪੈਦਾ ਹੋ ਗਿਆ ਪਰ ਨਾਲ ਦੀ ਨਾਲ ਨਫਰਤ ਵੀ ਵਧ ਗਈ।

ਲਹੌਰ ਤੋਂ ਮੁਲਤਾਨ ਨੂੰ ਤੁਰਨ ਲਗਿਆਂ ਸ਼ੇਰ ਸਿੰਘ ਦੇ ਅੰਦਰ ਵੀ ਇਕ ਯੁੱਧ ਤੁਰ ਪਿਆ। ਉਸ ਨੂੰ ਆਪਣਾ ਆਪ ਗੁਨਾਹਗਾਰ ਲਗਣ ਲਗ ਪਿਆ। ਉਸ ਨੂੰ ਸੁਜਾਨ ਸਿੰਘ ਦੀ ਮੌਤ ਦਾ ਬਹੁਤ ਦੁੱਖ ਸੀ। ਭਾਵੇਂ ਉਸ ਨੂੰ ਤਸੱਲੀ ਵੀ ਸੀ ਕਿ ਜੇ ਉਹ ਉਹਨੂੰ ਨਾ ਮਾਰਦਾ ਤਾਂ ਖੁਦ ਮਾਰਿਆ ਜਾਂਦਾ। ਉਸ ਤੋਂ ਆਪਣੀ ਫੌਜ ਦੀ ਤਿਰਛੀ ਨਜ਼ਰ ਦੀ ਤਕਣੀ ਨਹੀਂ ਸੀ ਝੱਲੀ ਜਾਂਦੀ। ਲਹੌਰੋਂ ਤੁਰ ਕੇ ਪਹਿਲੀ ਰਾਤ ਦਾ ਪੜਾਅ ਉਹਨਾਂ ਨੇ ਮੰਗਾ ਸ਼ਹਿਰ ਨਜ਼ਦੀਕ ਕੀਤਾ। ਰਣ ਸਿੰਘ ਸਿੰਘ ਨੇ ਸ਼ੇਰ ਸਿੰਘ ਵਲ ਦੇਖਿਆ ਤੇ ਪੁੱਛਣ ਲਗਿਆ,

"ਰਾਜਾ ਜੀ, ਕੀ ਰਿੜਕ ਹੋ ਰਿਹਾ ਏ ਮਨ ਵਿਚ?"

"ਰਣ ਸਿੰਘ, ਉਹੀ ਜੋ ਕੁਝ ਲਹੌਰ ਵਿਚ ਹੋਇਆ ਏ ਸੁਜਾਨ ਸਿੰਘ ਬਾਰੇ ਸੋਚਦਾ ਜਾ ਰਿਹਾਂ।"

"ਉਸ ਬਾਰੇ ਸੋਚਣਾ ਹੁਣ ਬੰਦ ਕਰੋ, ਹੋ ਗਿਆ ਜੋ ਹੋਣਾ ਸੀ। ਇਥੇ ਮੈਂ ਇਕ ਸਲਾਹ ਦੇਵਾਂਗਾ ਜੇ ਤੁਹਾਨੂੰ ਚੰਗੀ ਲਗੇ ਤਾਂ ਸੋਚ ਲੈਣਾ।"

"ਦਸੋ।"

"ਤੁਸੀਂ ਕੱਰੀ ਨੂੰ ਕਹੋ ਕਿ ਮਹਾਂਰਾਜੇ ਦੇ ਤੁਹਾਡੀ ਭੈਣ ਨਾਲ ਵਿਆਹ ਦੀ ਤਰੀਕ ਪੱਕੀ ਕਰੇ, ਜਾਂ ਕੋਈ ਤਰੀਕ ਤੁਸੀਂ ਦੇ ਦੇਵੋ ਤੇ ਕਹੋ ਕਿ ਇਹ ਤਰੀਕ ਨਿਸਚਤ ਕਰ ਦੇਵੇ ਤੇ ਐਲਾਨ ਵੀ ਕਰ ਦੇਵੇ।"

"ਇਸ ਨਾਲ ਕੀ ਹੋਵੇਗਾ?"

"ਜੇ ਕੱਰੀ ਇਸ ਰਿਸ਼ਤੇ ਨੂੰ ਨੇਪਰੇ ਚਾੜਨਾ ਚਾਹੁੰਦਾ ਹੋਵੇਗਾ ਤਾਂ ਜ਼ਰੂਰ ਕੋਈ ਚੰਗਾ ਜਵਾਬ ਦੇਵੇਗਾ, ਨਹੀਂ ਤਾਂ ਤੁਹਾਡੀ ਇੰਨੇ ਸਾਲਾਂ ਦੀ ਵਫਾਦਾਰੀ ਵਿਅਰਥ ਜਾਵੇਗੀ ਤੇ ਤੁਹਾਨੂੰ ਅਗਲਾ ਕਦਮ ਚੁੱਕਣ ਵਿਚ ਸਹਾਈ ਹੋਵੇਗੀ।"

ਸ਼ੇਰ ਸਿੰਘ ਰਣ ਸਿੰਘ ਦੀ ਗੱਲ ਨਾਲ ਸਹਿਮਤ ਸੀ। ਉਸ ਨੇ ਆਪਣੀ ਅਗਲੀ ਯੋਯਨਾ ਬਣਾ ਲਈ। ਉਸ ਨੂੰ ਪਤਾ ਸੀ ਕਿ ਉਸ ਦਾ ਪੁਰਾਣਾ ਦੋਸਤ ਹਰਬਰਟ ਐਡਵਰਡਜ਼ ਅਗੇ ਮੁਲਤਾਨ ਤੋਂ ਬਾਹਰ ਬੈਠਾ ਉਸ ਦਾ ਇੰਤਜ਼ਾਰ ਕਰ ਰਿਹਾ ਹੈ ਜੋ ਕਿ ਕੱਰੀ ਦੇ ਕਾਫੀ ਕਰੀਬ ਸੀ। ਉਸ ਨੇ ਉਸ ਰਾਹੀਂ ਕੱਰੀ ਨੂੰ ਪਰਖੱਣ ਬਾਰੇ ਸੋਚ ਲਿਆ। ਮੁਲਤਾਨ ਪੁੱਜ ਕੇ ਉਹ ਸਭ ਤੋਂ ਪਹਿਲਾਂ ਹਰਬਰਟ ਐਡਵਰਡਜ਼ ਨੂੰ ਮਿਲਿਆ। ਉਸ ਨਾਲ ਆਪਣੀ ਪੁਰਾਣੀ ਦੋਸਤੀ ਤਾਜ਼ਾ ਕੀਤੀ, ਲਹੌਰ ਭਰ ਦੀਆਂ ਗੱਲਾਂ ਕੀਤੀਆਂ। ਫਿਰ ਸ਼ੇਰ ਸਿੰਘ ਇਕ ਦਿਨ ਉਸ ਦੇ ਤੰਬੂ ਵਿਚ ਗਿਆ ਤੇ ਕਹਿਣ ਲਗਿਆ,

"ਸਾਬ, ਮੇਰਾ ਇਕ ਬਹੁਤ ਹੀ ਨਿੱਜੀ ਕਰ ਏ, ਕਿਰਪਾ ਕਰਕੇ ਕਰ ਦਿਓ ਜੇ ਹੋ ਸਕੇ ਤਾਂ।"

"ਸ਼ੇਰ ਸਿੰਘ, ਦਸੋ ਕੀ ਕੰਮ ਏਂ?"

"ਤੁਹਾਨੂੰ ਪਤਾ ਏ ਕਿ ਮੇਰੀ ਭੈਣ ਮਹਾਂਰਾਜੇ ਨਾਲ ਮੰਗੀ ਹੋਈ ਏ?"

"ਮੈਨੂੰ ਪਤਾ ਏ, ਮੈਂ ਬਿਲਕੁਲ ਜਾਣਦਾਂ, ਮੈਨੂੰ ਪਤਾ ਏ, ਸ਼ਾਹੀ ਕਿਲ੍ਹੇ ਵਿਚ ਰਹਿਣ ਸਮੇਂ ਰਾਣੀ ਜਿੰਦਾਂ ਨਾਲ ਵੀ ਮੇਰੀ ਇਸ ਵਿਸ਼ੇ ਤੇ ਕਈ ਵਾਰ ਗੱਲ ਹੋਈ ਏ।"

"ਬਸ ਫਿਰ, ਤੁਸੀਂ ਮੇਜਰ ਕੱਰੀ ਤੋਂ ਇਹ ਪਤਾ ਕਰ ਦਿਓ ਕਿ ਇਹ ਵਿਆਹ ਕਦੋਂ ਕੁ ਹੋ ਸਕੇਗਾ, ਕੋਈ ਪੱਕੀ ਤਰੀਕ ਲੈ ਦਿਓ।"

"ਸ਼ੇਰ ਸਿੰਘ, ਇਹ ਤਾਂ ਬਹੁਤ ਹੀ ਮਾਮੂਲੀ ਜਿਹੀ ਗੱਲ ਏ, ਤੁਸੀਂ ਆਪ ਹੀ ਕਿਉਂ ਨਹੀਂ ਪੁੱਛ ਲੈਂਦੇ?"

"ਸਾਹਿਬ, ਇਹ ਤਾਂ ਸਾਡੇ ਵਿਚਕਾਰ ਤੈਅ ਹੋ ਚੁਕਿਆ ਏ ਵਿਆਹ ਜਲਦੀ ਕਰ ਦਿਤਾ ਜਾਵੇਗਾ ਪਰ ਗੱਲ ਇਹ ਵੇ ਕਿ ਸਾਡੀਆਂ ਕੁਝ ਅਜਿਹੀਆਂ ਰਸਮਾਂ ਹੁੰਦੀਆਂ ਨੇ ਕਿ ਅਸੀਂ ਸਿਧੇ ਨਹੀਂ ਪੁੱਛ ਸਕਦੇ ਜਿਵੇਂ ਕਿ ਸਹੀ ਤਰੀਕ ਬਗੈਰਾ ਇਸ ਲਈ ਸਾਨੂੰ ਕਿਸੇ ਤੀਜੇ ਬੰਦੇ ਦੀ ਲੋੜ ਪੈਂਦੀ ਹੁੰਦੀ ਏ ਸੋ ਜੇ ਤੁਸੀਂ ਪੁੱਛ ਦੇਵੋਂ ਤਾਂ ਕਿ ਅਸੀਂ ਵਿਆਹ ਦੀ ਤਿਆਰੀ ਵੀ ਕਰਨੀ ਹੋਈ, ਆਖਰ ਮਹਾਂਰਾਜੇ ਦਾ ਵਿਆਹ ਹੋਣਾ ਏਂ।"

ਹਰਬਰਟ ਐਡਵਰਡਜ਼ ਨੇ ਉਸੇ ਦਿਨ ਹੀ ਕੱਰੀ ਨੂੰ ਇਹ ਪਤਾ ਕਰਨ ਲਈ ਚਿੱਠੀ ਲਿਖ ਦਿਤੀ। ਕੱਰੀ ਨੇ ਜਵਾਬ ਦਿੰਦਿਆਂ ਸਾਫ ਲਫਜ਼ਾਂ ਵਿਚ ਲਿਖ ਭੇਜਿਆ ਕਿ ਇਸ ਮਹਾਂਰਾਜੇ ਦਾ ਵਿਆਹ ਉਸ ਲਈ ਕੋਈ ਮਹੱਤਵ ਨਹੀਂ ਰਖਦਾ, ਉਹ ਇਸ ਬਾਰੇ ਸੋਚਣ ਲਈ ਵੀ ਤਿਆਰ ਨਹੀਂ। ਇਹਦੇ ਨਾਲੋਂ ਹੋਰ ਬਹੁਤ ਜ਼ਰੂਰੀ ਕੰਮ ਕਰਨ ਵਾਲੇ ਪਏ ਹਨ। ਹਰਬਰਟ ਨੇ ਸ਼ੇਰ ਸਿੰਘ ਨੂੰ ਆਪਣੇ ਕੈਂਪ ਵਿਚ ਲੈਜਾ ਕੇ ਇਹ ਚਿੱਠੀ ਦਿਖਾਉਂਦਿਆਂ ਕਿਹਾ,

"ਸ਼ੇਰ ਸਿੰਘ, ਹਾਲੇ ਤੁਸੀਂ ਇਸ ਵਿਆਹ ਦਾ ਖਿਆਲ ਮਨੋਂ ਭੁਲਾ ਦੇਵੋ, ਇਕ ਤਾਂ ਉਹ ਦੋਵੇਂ ਹਾਲੇ ਬੱਚੇ ਨੇ, ਅੱਠ ਦਸ ਸਾਲ ਤਾਂ ਇਸ ਗੱਲ ਨੂੰ ਭੁੱਲ ਹੀ ਜਾਵੋ।"

''ਸਾਹਿਬ, ਤੁਸੀਂ ਅੱਠ ਦਸ ਸਾਲ ਦੀ ਗੱਲ ਕਰਦੇ ਹੋ ਤੇ ਮੈਂ ਅੱਠ ਦਸ ਦਿਨ ਦੀ।''

''ਨਹੀਂ ਸ਼ੇਰ ਸਿੰਘ, ਕੱਰੀ ਦਾ ਅਜਿਹਾ ਕੋਈ ਇਰਾਦਾ ਨਹੀਂ ਦਿਸ ਰਿਹਾ, ਇਸ ਲਈ ਇਸ ਗੱਲ ਨੂੰ ਹਾਲੇ ਸਥਿਗਤ ਕਰ ਦੇਵੋ।''

ਹਰਬਰਟ ਦੀ ਗੱਲ ਗੁਣ ਕੇ ਸ਼ੇਰ ਸਿੰਘ ਉਥੋਂ ਉਠ ਆਇਆ। ਕੱਰੀ ਦੀ ਚਿੱਠੀ ਉਸ ਨੂੰ ਬੇਚੈਨ ਕਰ ਗਈ ਸੀ। ਉਹ ਆਪਣੇ ਆਪ ਨੂੰ ਕੋਸ ਰਿਹਾ ਸੀ ਕਿ ਇੰਨਾ ਚਿਰ ਆਪਣੀ ਜ਼ਮੀਰ ਮਾਰ ਕੇ ਇਹਨਾਂ ਫਿਰੰਗੀਆਂ ਦਾ ਸਾਥ ਕਿਉਂ ਦਿਤਾ। ਉਸ ਨੇ ਅੰਗਰੇਜ਼ਾਂ ਖਿਲਾਫ ਬਗਾਵਤ ਕਰਨ ਦਾ ਫੈਸਲਾ ਕਰ ਲਿਆ। ਸੋਚ ਲਿਆ ਕਿ ਉਹ ਮੂਲਰਾਜ ਨਾਲ ਮਿਲ ਕੇ ਇਹਨਾਂ ਵਿਰੁਧ ਲੜੇਗਾ। ਉਸੇ ਦਿਨ ਹੀ ਉਸ ਨੂੰ ਆਪਣੇ ਪਿਤਾ ਚਤਰ ਸਿੰਘ ਅਟਾਰੀਵਾਲਾ ਵਲੋਂ ਵੀ ਇਕ ਚਿੱਠੀ ਮਿਲੀ ਜਿਸ ਵਿਚ ਉਸ ਨੇ ਲਿਖਿਆ ਸੀ ਕਿ ਅੰਗਰੇਜ਼ ਇਸ ਵਿਆਹ ਤੋਂ ਮੁਕਰ ਰਹੇ ਹਨ, ਸੋ ਉਹਨਾਂ ਦਾ ਸਾਥ ਦੇਣਾ ਫਜ਼ੂਲ ਸੀ। ਸ਼ੇਰ ਸਿੰਘ ਨੇ ਪਹਿਲਾਂ ਰਣ ਸਿੰਘ ਨੂੰ ਆਪਣੇ ਫੈਸਲੇ ਬਾਰੇ ਦਸਿਆ ਤੇ ਕੁਝ ਹੋਰ ਸਲਾਹਾਂ ਵੀ ਕੀਤੀਆਂ ਤੇ ਫਿਰ ਆਪਣੇ ਦੋਨਾਂ ਕਮਾਂਡਰਾਂ ਅਤਰ ਸਿੰਘ ਤੇ ਸ਼ਮਸ਼ੇਰ ਸਿੰਘ ਨੂੰ ਵੀ ਮਿਲਿਆ। ਸਾਰੇ ਹੀ ਉਸ ਦੇ ਫੈਸਲੇ ਤੋਂ ਖ਼ੁਸ਼ ਸਨ ਤੇ ਉਸ ਦਾ ਸਾਥ ਦੇਣ ਲਈ ਤਿਆਰ ਸਨ। ਉਸ ਦੇ ਕਮਾਂਡਰਾਂ ਨੇ ਅਗੇ ਫੌਜ ਵਿਚ ਇਹ ਗੱਲ ਫੈਲਾਈ ਤਾਂ ਉਸ ਨੇ ਦੇਖਿਆ ਕਿ ਫੌਜ ਦਾ ਹਰ ਇਕ ਸਿਪਾਹੀ ਮੂਲਰਾਜ ਨਾਲ ਰਲ਼ ਜਾਣ ਲਈ ਉਤਾਵਲਾ ਸੀ। ਸ਼ੇਰ ਸਿੰਘ ਨੇ ਸਾਰੀ ਫੌਜ ਦਾ ਇਕੱਠ ਕੀਤਾ ਤੇ ਸਭ ਦੀ ਰਾਏ ਲੈ ਕੇ ਰਾਤੋ ਰਾਤ ਆਪਣੀ ਫੌਜ ਤੇ ਅਸਲਾ ਲੈ ਕੇ ਤੁਰ ਪਿਆ ਤੇ ਮੂਲਰਾਜ ਦੇ ਕਿਲ੍ਹੇ ਦਾ ਦਰਵਾਜ਼ਾ ਜਾ ਖੜਕਾਇਆ।

ਮੂਲਰਾਜ ਪਹਿਲਾਂ ਸ਼ੇਰ ਸਿੰਘ ਦਾ ਪੁਰਾਣਾ ਵਾਕਫ ਸੀ। ਕਿਸੇ ਵੇਲੇ ਉਹ ਸ਼ੇਰ ਸਿੰਘ ਨੂੰ ਆਪਣੇ ਨਾਲ ਆ ਰਲਣ ਬਾਰੇ ਚਿੱਠੀ ਲਿਖ ਚੁਕਿਆ ਸੀ ਪਰ ਸ਼ੇਰ ਸਿੰਘ ਨੇ ਉਹ ਚਿੱਠੀ ਕੱਰੀ ਨੂੰ ਦਿਖਾ ਦਿਤੀ ਸੀ ਤੇ ਕੱਰੀ ਨੇ ਚਲਾਕੀ ਵਰਤਦਿਆਂ ਸ਼ੇਰ ਸਿੰਘ ਦੇ ਦਸਤਖ਼ਤਾਂ ਹੇਠ ਮੂਲਰਾਜ ਨੂੰ ਧਮਕੀ ਭਰੀ ਚਿੱਠੀ ਲਿਖ ਦਿਤੀ ਸੀ ਕਿ ਮੁਲਤਾਨ ਦਾ ਕਿਲ੍ਹਾ ਛੱਡ ਕੇ ਬਾਹਰ ਨਿਕਲ ਜਾਵੇ ਨਹੀਂ ਤਾਂ ਉਸ ਨੂੰ ਤਬਾਹ ਕਰ ਦਿਤਾ ਜਾਵੇਗਾ। ਸ਼ੇਰ ਸਿੰਘ ਨੂੰ ਇਸ ਚਿੱਠੀ ਬਾਰੇ ਚੇਤਾ ਸੀ ਪਰ ਉਹ ਸਮਝਦਾ ਸੀ ਕਿ ਮੂਲਰਾਜ ਨੂੰ ਨਵੇਂ ਹਾਲਾਤ ਦਾ ਪਤਾ ਹੀ ਹੋਵੇਗਾ ਤੇ ਹੁਣ ਤਕ ਉਸ ਨੇ ਕੋਈ ਗੁੱਸਾ-ਗਿਲਾ ਮਨ ਵਿਚ ਨਹੀਂ ਰੱਖਿਆ ਹੋਵੇਗਾ। ਸ਼ੇਰ ਸਿੰਘ ਨੇ ਆਪਣੀ ਫੌਜ ਕਿਲ੍ਹੇ ਦੇ ਬਾਹਰ ਖੜੀ ਕੀਤੀ ਤੇ ਉਹ ਆਪ ਮੂਲਰਾਜ ਨੂੰ ਮਿਲਣ ਚਲੇ ਗਿਆ। ਮੂਲਰਾਜ ਉਸ ਨੂੰ ਮਿਲਣ ਲਈ ਬਾਹਰ ਆਇਆ। ਸ਼ੇਰ ਸਿੰਘ ਕਹਿਣ ਲਗਿਆ,

''ਮੂਲਰਾਜ, ਮੇਰੀ ਤੇ ਮੇਰੀ ਫੌਜ ਲਈ ਕਿਲ੍ਹੇ ਦਾ ਦਰਵਾਜ਼ਾ ਖੋਹਲ ਤੇ ਸਾਨੂੰ ਅੰਦਰ ਆਉਣ ਦੇ, ਅਸੀਂ ਤੇਰੀ ਮੱਦਦ ਲਈ ਆਏ ਹਾਂ।''

''ਰਾਜਾ ਸ਼ੇਰ ਸਿੰਘ, ਮੈਨੂੰ ਤੇਰੇ ਤੇ ਕੋਈ ਭਰੋਸਾ ਨਹੀਂ, ਤੂੰ ਅੰਗਰੇਜ਼ਾਂ ਦਾ ਪਿੱਛ-ਲਗ ਏ, ਮੈਂ ਤੈਨੂੰ ਅੰਦਰ ਨਹੀਂ ਆਉਣ ਦੇ ਸਕਦਾ।''

''ਨਹੀਂ ਮੂਲਰਾਜ, ਮੈਂ ਪਹਿਲਾਂ ਵਾਲਾ ਸ਼ੇਰ ਸਿੰਘ ਨਹੀਂ, ਬਦਲ ਚੁਕਿਆਂ।''

''ਇਸ ਵਿਚ ਵੀ ਤੇਰੀ ਕੋਈ ਖੁਦਗਰਜ਼ੀ ਹੋਵੇਗੀ, ਤੇਰੇ ਦਸਤਖਤਾਂ ਵਾਲੀ ਚਿੱਠੀ ਮੇਰੇ ਕੋਲ ਹਾਲੇ ਵੀ ਪਈ ਏ ਤੇ ਤੂੰ ਰਾਣੀ ਜਿੰਦਾਂ ਦੇ ਦੇਸ਼ ਨਿਕਾਲੇ ਉਪਰ ਦਸਤਖ਼ਤ ਕੀਤੇ ਨੇ, ਤੇਰੇ ਜਿਹੇ ਗੱਦਾਰ ਦੀ ਸਹਾਇਤਾ ਨਾਲੋਂ ਮੈਂ ਇਕੱਲਾ ਹੀ ਬਹੁਤ ਹਾਂ, ...ਰਾਜਾ ਸ਼ੇਰ ਸਿੰਘ, ਮੈਦਾਨ ਵਿਚ ਆ ਤੇ ਬਾਕੀ ਫਿਰੰਗੀਆਂ ਨਾਲ਼ ਰਲ਼ ਕੇ ਮੇਰਾ ਮੁਕਾਬਲਾ ਕਰ।''

ਇਹ ਕਹਿੰਦਾ ਮੂਲਰਾਜ ਵਾਪਸ ਕਿਲ੍ਹੇ ਵਿਚ ਜਾ ਵੜਿਆ ਤੇ ਸ਼ੇਰ ਸਿੰਘ ਖੜਾ ਦੇਖਦਾ ਰਹਿ ਗਿਆ। ਉਸ ਨੂੰ ਮੂਲਰਾਜ ਉਪਰ ਬਹੁਤ ਗੁੱਸਾ ਆ ਰਿਹਾ ਸੀ ਪਰ ਨਾਲ ਦੀ ਨਾਲ ਬੀਤੇ ਵਿਚ ਜੋ ਕੁਝ ਵਾਪਰਿਆ ਸੀ ਉਸ ਕਾਰਨ ਪਛਤਾਵਾ ਵੀ ਹੋ ਰਿਹਾ ਸੀ। ਉਥੋਂ ਉਹ ਹਜ਼ਾਰੇ ਲਈ ਤੁਰ ਪਿਆ ਜਿਥੇ ਉਸ ਦਾ ਪਿਓ ਚਤਰ ਸਿੰਘ ਅਟਾਰੀਵਾਲਾ ਗਵਰਨਰ ਦੇ ਤੌਰ ਤੇ ਤਾਇਨਾਤ ਸੀ।...

ਹਜ਼ਾਰਾ ਮੁਸਲਮਾਨਾਂ ਦੀ ਬਹੁ ਗਿਣਤੀ ਵਾਲਾ ਇਲਾਕਾ ਸੀ। ਇਹ ਲੋਕ ਮਾਰਖੋਰੇ ਤੇ ਹਥਿਆਰਬੰਦ ਲੋਕ ਸਨ। ਸਦੀਆਂ ਤਕ ਮੁਸਲਮਾਨਾਂ ਦਾ ਰਾਜ ਰਿਹਾ ਸੀ ਇਸ ਇਲਾਕੇ ਉਪਰ। ਸਿੱਖਾਂ ਨੇ ਇਹ ਇਲਾਕਾ ਬਹੁਤ ਮੁਸ਼ਕਲ ਨਾਲ ਕਾਬੂ ਹੇਠ ਰੱਖਿਆ ਹੋਇਆ ਸੀ। ਇਥੇ ਰਾਜ ਕਰ ਸਕਣਾ ਆਮ ਗਵਰਨਰ ਦਾ ਕੰਮ ਨਹੀਂ ਸੀ ਪਰ ਚਤਰ ਸਿੰਘ ਅਟਾਰੀਵਾਲਾ ਇਥੇ ਕਾਮਯਾਬ ਰਿਹਾ ਸੀ। ਹੁਣ ਕੁਝ ਦੇਰ ਤੋਂ ਹਾਲਾਤ ਖਰਾਬ ਕੁਝ ਹੋ ਰਹੇ ਸਨ। ਇਸ ਦਾ ਵੱਡਾ ਕਾਰਨ ਸੀ ਕਿ ਚਤਰ ਸਿੰਘ ਤੇ ਕੈਪਟਨ ਜੇਮਜ਼ ਐਬਟ ਦੇ ਆਪਸੀ ਸਬੰਧ ਵਿਗੜ ਗਏ ਸਨ। ਕੈਪਟਨ ਐਬਟ ਹਜ਼ਾਰੇ ਆਇਆ ਤਾਂ ਚਤਰ ਸਿੰਘ ਦੀ ਮੱਦਦ ਲਈ ਸੀ ਪਰ ਆਪਣੇ ਜ਼ਿੱਦੀ ਸੁਭਅ ਕਾਰਨ ਹਰ ਗੱਲ ਵਿਚ ਅੜਿੱਕੇ ਪੈਦਾ ਕਰਨ ਲਗਿਆ ਸੀ। ਜਦੋਂ ਤੋਂ ਚਤਰ ਸਿੰਘ ਨੂੰ ਪਤਾ ਚਲਿਆ ਕਿ ਕੱਰੀ ਨੇ ਵਿਆਹ ਤੋਂ ਨਾਂਹ ਕਰ ਦਿਤੀ ਹੈ ਤਾਂ ਉਹ ਵੀ ਸ਼ੇਰ ਸਿੰਘ ਵਾਂਗ ਹੀ ਗੁੱਸੇ ਵਿਚ ਸੀ। ਹੁਣ ਚਤਰ ਸਿੰਘ ਖੁਲ੍ਹੇਆਮ ਅੰਗਰੇਜ਼ਾਂ ਦੇ ਖਿਲਾਫ ਬੋਲਣ ਲਗਿਆ ਸੀ। ਇਹਨਾਂ ਦਿਨਾਂ ਵਿਚ ਕੁਝ ਘਟਨਾਵਾਂ ਅਜਿਹੀਆਂ ਹੋਈਆਂ ਕਿ ਕੈਪਟਨ ਐਬਟ ਤੇ ਚਤਰ ਸਿੰਘ ਵਿਚਕਾਰ ਠਨ ਗਈ। ਮੁੱਖ ਘਟਨਾ ਇਹ ਸੀ ਕਿ ਇਕ ਅੰਗਰੇਜ਼ ਫੌਜ ਦੇ ਕਨੋਰਾ ਨਾਂ ਇਕ ਅਮਰੀਕੀ ਮੂਲ ਦੇ ਸੈਨਕ ਦਾ ਕਤਲ ਹੋ ਗਿਆ। ਕੈਪਟਨ ਐਬਟ ਨੇ ਕੁਝ ਸਥਾਨਕ ਮੁਸਲਮਾਨਾਂ ਨੂੰ ਚਤਰ ਸਿੰਘ ਦੇ ਖਿਲਾਫ ਲਾਮਬੰਦ ਕਰ ਲਿਆ ਸੀ ਤੇ ਇਹਨਾਂ ਨੂੰ ਭੜਕਾ ਕੇ ਚਤਰ ਸਿੰਘ ਦੇ ਹਰੀ ਪੁਰ ਵਾਲੇ ਘਰ ਦੁਆਲੇ ਘੇਰਾ ਪੁਆ ਦਿਤਾ ਤੇ ਐਬਟ ਆਪ ਫੌਜ ਲੈ ਕੇ ਰਾਹ ਵਿਚ ਬੈਠ ਗਿਆ ਕਿ ਚਤਰ ਸਿੰਘ ਹਰੀ ਪੁਰ ਨਾ ਪੁੱਜ ਸਕੇ। ਕਿਉਂਕਿ ਹਰੀ ਪੁਰ ਵਿਚ ਥੋੜੀ ਜਿਹੀ ਫੌਜ ਹੀ ਸੀ। ਜਿਹੜਾ ਤੋਪਖਾਨਾ ਚਤਰ ਸਿੰਘ ਨਾਲ ਲੈ ਜਾਣਾ ਚਾਹੁੰਦਾ ਸੀ ਉਸ ਦਾ ਮੁਖੀਆ ਕਨੋਰਾ ਸੀ। ਕਨੋਰਾ ਨੇ ਤੋਪਖਾਨਾ ਦੇਣ ਤੋਂ ਨਾਂਹ ਕਰ ਦਿਤੀ। ਇਕ ਸਿੱਖ ਹੌਲਦਾਰ ਅਗੇ ਵਧਿਆ ਤਾਂ ਕਨੋਰਾ ਨੇ ਉਸ ਦਾ ਕਤਲ ਕਰ ਦਿਤਾ। ਝਗੜਾ ਵਧ ਗਿਆ। ਕਨੋਰਾ ਨੇ ਪਿਸਤੌਲ ਚਲਾ ਕੇ ਦੋ ਸਿਪਾਹੀ ਹੋਰ ਵੀ ਮਾਰ ਦਿਤੇ। ਉਸੇ ਵੇਲੇ ਇਕ ਹੋਰ ਸਿਪਾਹੀ ਨੇ ਕਨੋਰਾ ਦਾ ਕਤਲ ਕਰ ਦਿਤਾ। ਇਸ ਕਤਲ ਨੇ ਕੈਪਟਨ ਐਬਟਸ ਨੂੰ ਜਿਵੇਂ ਅਗ ਲਾ ਦਿਤੀ ਹੋਵੇ। ਉਸ ਨੇ ਚਤਰ ਸਿੰਘ ਦੇ ਖਿਲਾਫ ਲੰਮੀ ਚਿੱਠੀ ਲਹੌਰ ਨੂੰ ਲਿਖ ਭੇਜੀ ਤੇ ਇਸ ਕਤਲ ਨੂੰ ਚਤਰ ਸਿੰਘ ਵਲੋਂ ਕੀਤੇ ਸ਼ਹਿਜ਼ਾਦਾ ਪਿਸ਼ੌਰਾ ਸਿੰਘ ਦੇ ਕਤਲ ਤੋਂ ਵੀ ਭਿਅੰਕਰ ਦਸਿਆ। ਹਜ਼ਾਰੇ ਵਿਚ ਕੈਪਟਨ ਐਬਟ ਤੇ ਚਤਰ ਸਿੰਘ ਵਿਚਕਾਰ ਲੜਾਈ ਵਾਲੇ ਹਾਲਾਤ ਪੈਦਾ ਹੋ ਗਏ।

ਇਕ ਸਮਾਂ ਤਾਂ ਇਹ ਵੀ ਆਇਆ ਕਿ ਚਤਰ ਸਿੰਘ ਹਜ਼ਾਰੇ ਦੀ ਗਵਰਨਰੀ ਛੱਡਣ ਲਈ ਤਿਆਰ ਹੋ ਗਿਆ। ਉਸ ਨੇ ਲਹੌਰ ਨੂੰ ਲਿਖ ਕੇ ਵੀ ਭੇਜ ਦਿਤਾ ਕਿ ਉਹ ਹੁਣ ਬੁੱਢਾ ਹੋ ਗਿਆ ਹੈ ਤੇ ਤੀਰਥ ਯਾਤਰਾ ਤੇ ਚਲੇ ਜਾਣਾ ਚਾਹੁੰਦਾ ਹੈ ਪਰ ਵਿਗੜਦੇ ਹਾਲਾਤ ਨੇ ਉਸ ਨੂੰ ਅਜਿਹਾ ਨਾ ਕਰਨ ਦਿਤਾ। ਉਹ ਮੁੜ ਕੇ ਜਵਾਨ ਸਿਪਾਹੀ ਵਾਂਗ ਜੰਗ ਵਿਚ ਕੁੱਦਣ ਲਈ ਤਿਆਰ ਹੋਣ ਲਗਿਆ।

ਉਸ ਨੇ ਐਬਟ ਨਾਲ ਸੁਲਾਹ ਕਰਨ ਦੀ ਵੀ ਕੋਸ਼ਿਸ਼ ਕੀਤੀ। ਐਬਟ ਕਨੋਰਾ ਦੇ ਕਾਤਲਾਂ ਦੀ ਮੰਗ ਕਰਨ ਲਗਿਆ ਜਿਹੜੀ ਕਿ ਚਤਰ ਸਿੰਘ ਨੂੰ ਮਨਜ਼ੂਰ ਨਹੀਂ ਸੀ। ਜਦ ਤਕ ਚਤਰ ਸਿੰਘ ਨੂੰ ਇਹ ਖਬਰ ਵੀ ਪੁੱਜ ਚੁੱਕੀ ਸੀ ਕਿ ਮਹਾਂਰਾਜੇ ਦਾ ਵਿਆਹ ਉਸ ਦੀ ਧੀ ਨਾਲ ਹੋਣਾ ਸੰਭਵ ਨਹੀਂ। ਇਸ ਗੱਲ ਨਾਲ ਸਾਰੀ ਬਾਜ਼ੀ ਹੀ ਪਲਟ ਗਈ। ਚਤਰ ਸਿੰਘ ਬਗਾਵਤ ਤੇ ਉਤਾਰੂ ਹੋ ਗਿਆ। ਉਸੇ ਵੇਲੇ ਇਹ ਖਬਰਾਂ ਵੀ ਉਡੀਆਂ ਕਿ ਚਤਰ ਸਿੰਘ ਲਹੌਰ ਉਪਰ ਹਮਲੇ ਦੀ ਤਿਆਰੀ ਕਰ ਰਿਹਾ ਹੈ। ਉਸ ਕੋਲ ਫੌਜ ਤੇ ਅਸਲੇ ਦੀ ਕਮੀ ਨਹੀਂ ਸੀ।

ਕੈਪਟਨ ਐਬਟ ਨੇ ਇਸੇ ਡਰ ਤੋਂ ਮੁਸਲਮਾਂਨਾ ਨੂੰ ਸਿੱਖਾਂ ਖਿਲਾਫ ਉਕਸਾਉਣ ਲਈ ਉਹਨਾਂ ਦੀ ਪੁਰਾਣੀ ਦੁਸ਼ਮਣੀ ਦੀਆਂ ਤੇ ਰਣਜੀਤ ਸਿੰਘ ਦੀਆਂ ਕੀਤੀਆਂ ਜ਼ਿਆਦਤੀਆਂ ਦੀਆਂ ਕਹਾਣੀਆਂ ਸੁਣਾਉਣੀਆਂ ਸ਼ੁਰੂ ਕਰ ਦਿਤੀਆਂ। ਉਸ ਦੀਆਂ ਗੱਲਾਂ ਵਿਚ ਆਉਂਦਿਆਂ ਕੁਝ ਮੁਸਲਮਾਨ ਲਾਮਵੰਦ ਵੀ ਹੋ ਗਏ। ਐਬਟ ਨੇ ਇਹਨਾਂ ਦੀ ਮੱਦਦ ਨਾਲ ਚਤਰ ਸਿੰਘ ਦੇ ਲਹੌਰ ਜਾਣ ਵਾਲਾ ਰਾਹ ਬੰਦ ਕਰ ਦਿਤਾ। ਚਤਰ ਸਿੰਘ ਵੀ ਆਪਣੀ ਫੌਜ ਨੂੰ ਅੰਗਰੇਜ਼ਾਂ ਵਲੋਂ ਰਾਣੀ ਜਿੰਦਾਂ ਤੇ ਮਹਾਂਰਾਜਾ ਦਲੀਪ ਸਿੰਘ ਉਪਰ ਹੋ ਰਹੇ ਜ਼ੁਲਮਾਂ ਦੀਆਂ ਕਹਾਣੀਆਂ ਦਸਣੀਆਂ ਸ਼ੁਰੂ ਕਰ ਦਿਤੀਆਂ। ਲਹੌਰ ਉਪਰ ਹਮਲਾ ਕਰਨ ਨੂੰ ਗੰਭੀਰਤਾ ਨਾਲ ਲੈਂਦਿਆਂ ਇਸ ਐਬਟ ਨੇ ਇਕ ਪਾਸੇ ਮੁਸਲਮਾਨਾਂ ਦੀ ਮੱਦਦ ਨਾਲ ਲਹੌਰ ਜਾਂਦਾ ਰਾਹ ਬੰਦ ਕਰਵਾ ਦਿਤਾ ਤੇ ਦੂਜੇ ਪਾਸੇ ਅਟਕ ਦਰਿਆ ਉਪਰ ਵੀ ਨਿਕਲਸਨ ਨੇ ਪਠਾਨਾਂ ਦੀ ਸਹਾਇਤਾ ਨਾਲ ਰਾਹ ਰੋਕ ਲਿਆ। ਅਟਕ ਦੇ ਕਿਲ੍ਹੇ ਵਿਚ ਅੰਗਰੇਜ਼ਾਂ ਦੀ ਤਕੜੀ ਫੌਜ ਸੀ ਜੋ ਕਿ ਕਿਸੇ ਤਰ੍ਹਾਂ ਦੀ ਮੱਦਦ ਚਤਰ ਸਿੰਘ ਵਲ ਨਹੀਂ ਸੀ ਪੁੱਜਣ ਦੇ ਰਹੀ। ਚਤਰ ਸਿੰਘ ਇਕ ਕਿਸਮ ਨਾਲ ਵੱਡੇ ਘੇਰੇ ਵਿਚ ਫਸ ਕੇ ਰਹਿ ਗਿਆ। ਉਸ ਨੇ ਪੰਜਾਬ ਦੇ ਸਾਰੇ ਜਗੀਰਦਾਰਾਂ ਨੂੰ ਅੰਗਰੇਜ਼ਾਂ ਦੇ ਖਿਲਾਫ ਉਠ ਖੜਨ ਲਈ ਸੁਨੇਹੇ ਭੇਜ ਦਿਤੇ। ਉਸ ਨੇ ਅਫਗਾਨਿਸਤਾਨ ਦੇ ਮੁਖੀਆਂ ਨਾਲ ਵੀ ਮੱਦਦ ਕਰਨ ਦੇ ਬਦਲੇ ਵਿਚ ਲੈਣ ਦੇਣ ਸ਼ੁਰੂ ਕਰ ਲਿਆ। ਅਮੀਰ ਦੋਸਤ ਮੁਹੰਮਦ ਤੇ ਉਸ ਦੇ ਭਰਾ ਸੁਲਤਾਨ ਮੁਹੰਮਦ ਨੇ ਪਿਸ਼ਾਵਰ ਤੇ ਡੇਰਾਜਾਤ ਬਦਲੇ ਚਤਰ ਸਿੰਘ ਦੀ ਮੱਦਦ ਲਈ ਫੌਜ ਭੇਜਣ ਦਾ ਵਾਅਦਾ ਕੀਤਾ। ਚਤਰ ਸਿੰਘ ਨੇ ਰਾਜਾ ਗੁਲਾਬ ਸਿੰਘ ਨੂੰ ਵੀ ਜੰਮੂ ਵਿਚ ਸੁਨੇਹਾ ਭੇਜਿਆ। ਰਾਜਾ ਗੁਲਾਬ ਸਿੰਘ ਨਾਲ ਉਸ ਦੀ ਪੁਰਾਣੀ ਦੋਸਤੀ ਸੀ। ਰਾਜਾ ਗੁਲਾਬ ਸਿੰਘ ਨੇ ਆਪਣੀ ਫੌਜ ਕਸ਼ਮੀਰ ਦੀ ਸਰਹੱਦ ਤੇ ਲਿਆ ਕੇ ਖੜੀ ਕਰ ਦਿਤੀ ਤੇ ਦੋਨਾਂ ਧਿਰਾਂ ਨੂੰ ਹੀ ਉਹਨਾਂ ਦਾ ਹਿਮਾਇਤੀ ਹੋਣ ਦੇ ਸੰਦੇਸ਼ੇ ਭੇਜ ਦਿਤੇ ਕਿ ਦੋਵੇਂ ਹੀ ਉਸ ਨੂੰ ਆਪਣੀ ਧਿਰ ਸਮਝਦੇ ਰਹਿਣ। ਚਤਰ ਸਿੰਘ ਨੂੰ ਪਤਾ ਸੀ ਕਿ ਸ਼ੇਰ ਸਿੰਘ ਮੁਲਤਾਨ ਤੋਂ ਆਪਣੀ ਫੌਜ ਲੈ ਕੇ ਤੁਰਿਆ ਹੋਇਆ ਸੀ।...

ਰਾਜਾ ਲਾਲ ਸਿੰਘ ਜਿਸ ਨੂੰ ਅੰਗਰੇਜ਼ਾਂ ਨੇ ਦੇਸ਼ ਨਿਕਾਲਾ ਦਿਤਾ ਹੋਇਆ ਸੀ ਪਰ ਉਹ ਪੰਜਾਬ ਦੇ ਹਾਲਾਤ ਤੋਂ ਅਭਿੱਜ ਨਹੀਂ ਸੀ ਰਿਹਾ। ਉਸ ਦਾ ਖਾਸ ਬੰਦਾ ਸਾਹਿਬ ਸਿੰਘ, ਰਾਣੀ ਜਿੰਦਾਂ ਨਾਲ ਸ਼ੇਖੂਪੁਰੇ ਦੇ ਕਿਲ੍ਹੇ ਵਿਚ ਰਾਬਤਾ ਰਖਦਾ ਰਿਹਾ ਸੀ। ਜਦ ਰਾਣੀ ਜਿੰਦਾਂ ਨੂੰ ਦੇਸ਼ ਨਿਕਾਲ ਦੇ ਦਿਤਾ ਗਿਆ ਤਾਂ ਲਾਲ ਸਿੰਘ ਆਪ ਵੀ ਲੁਕ ਛਿਪ ਕੇ ਪੰਜਾਬ ਆ ਵੜਿਆ ਸੀ ਤੇ ਉਸ ਨੇ ਅੰਗਰੇਜ਼ਾਂ ਨਾਲ ਲੜਨ ਲਈ ਆਪਣੀ ਇਕ ਬ੍ਰਿਗੇਡ ਵੀ ਖੜੀ ਕਰ ਲਈ ਹੋਈ ਸੀ। ਹੁਣ ਉਹ ਆਪਣੀ ਫੌਜ ਗੁਜਰਾਂਵਾਲਾ ਕੋਲ ਲਈ ਖੜਾ ਸੀ। ਉਸ ਨੇ ਹਜ਼ਾਰੇ ਜਾਣ ਦੀ ਕੋਸ਼ਿਸ਼ ਕੀਤੀ ਪਰ ਜਾ ਨਾ ਸਕਿਆ। ਉਹ ਆਪਣੀ ਸ਼ਕਤੀ ਵੱਡੀ ਲੜਾਈ ਲਈ ਸਾਂਭੀ ਰਖਣਾ ਚਾਹੁੰਦਾ ਸੀ ਇਸ ਲਈ ਉਸ ਨੇ ਚਤਰ ਸਿੰਘ ਦੀ ਮੱਦਦ ਲਈ ਹਜ਼ਾਰੇ ਉਪਰ ਹਮਲਾ ਨਾ ਕੀਤਾ। ਜਦ ਲਾਲ ਸਿੰਘ ਸਿੰਘ ਨੂੰ ਪਤਾ ਚਲਿਆ ਕਿ ਸ਼ੇਰ ਸਿੰਘ ਨੇ ਵੀ ਬਗਾਵਤ ਕਰ ਦਿਤੀ ਹੈ ਤੇ ਉਹ ਫੌਜ ਲੈ ਕੇ ਇਸ ਪਾਸੇ ਹੀ ਆ ਰਿਹਾ ਹੈ ਤਾਂ ਉਸ ਨੇ ਸ਼ੇਰ ਸਿੰਘ ਨੂੰ ਸੁਨੇਹਾ ਭੇਜ ਕੇ ਆਪਣੀ ਹਾਜ਼ਰੀ ਲਗਵਾ ਦਿਤੀ। ਇਸ ਨਾਲ ਸ਼ੇਰ ਸਿੰਘ ਦੇ ਵੀ ਹੌਂਸਲੇ ਦੂਣ-ਸਵਾਏ ਹੋ ਗਏ।...

ਸ਼ੇਰ ਸਿੰਘ ਨੇ ਪਹਿਲਾਂ ਬਣਾਈ ਯੋਯਨਾ ਮੁਤਾਬਕ ਝਨਾਂ ਦੇ ਕੰਢੇ ਕੰਢੇ ਤੁਰਦਿਆਂ ਰਾਮਨਗਰ ਜਾਣਾ ਸੀ। ਉਥੇ ਉਸ ਨੂੰ ਹੋਰ ਸਿੱਖਾਂ ਦੇ ਨਾਲ ਆ ਮਿਲਣ ਦੀ ਆਸ ਸੀ। ਉਸ ਨੇ ਵੀ ਚਤਰ ਸਿੰਘ ਵਾਂਗ ਹੀ ਅੰਗਰੇਜ਼ਾਂ ਖਿਲਾਫ ਉਠ ਖੜਨ ਲਈ ਸਾਰੇ ਜਗੀਰਦਾਰਾਂ ਤੇ ਸਰਦਾਰਾਂ ਨੂੰ ਲਿਖ ਭੇਜਿਆ ਹੋਇਆ ਸੀ। ਰਾਹ ਵਿਚ ਕਈ ਥਾਵਾਂ ਅੰਗਰੇਜ਼ਾਂ ਦੀ ਫੌਜ ਨਾਲ ਉਹ ਮੁਕਾਬਲਾ ਕਰ ਸਕਦੇ ਸਨ ਪਰ ਉਹ ਇਕਾ ਦੁਕਾ ਮੁਕਾਬਲਿਆਂ ਵਿਚ ਆਪਣਾ ਵਕਤ ਨਹੀਂ ਸੀ ਖਰਾਬ ਕਰਨਾ ਚਾਹੁੰਦਾ। ਦੋ ਹੋਰ ਸੈਨਾਪਤੀ ਜਵਾਹਰ ਸਿੰਘ ਤੇ ਅਰਜਨ ਸਿੰਘ ਸ਼ੇਰ ਸਿੰਘ ਨਾਲ ਆ ਰਲ਼ੇ। ਰਾਜਾ ਲਾਲ ਸਿੰਘ ਵੀ ਨਜ਼ਦੀਕ ਹੀ ਸੀ। ਸ਼ੇਰ ਸਿੰਘ ਇਸ ਇਲਾਕੇ ਦਾ ਚੰਗੀ ਤਰ੍ਹਾਂ ਵਾਕਫ ਸੀ। ਉਸ ਨੂੰ ਪਤਾ ਸੀ ਕਿ ਇਸ ਇਲਾਕੇ ਵਿਚ ਕਈ ਸਿੱਖਾਂ ਦੇ ਪਿੰਡ ਸਨ, ਜਿਥੋਂ ਫੌਜ ਦੇ ਖਾਣੇ ਦਾ ਵੀ ਇੰਤਜ਼ਾਮ ਸਹਿਜੇ ਹੋ ਜਾਣਾ ਸੀ ਤੇ ਘੋੜਿਆਂ ਦੇ ਚਾਰੇ ਦਾ ਵੀ। ਭਾਈ ਮਹਾਂਰਾਜ ਸਿੰਘ ਵੀ ਸ਼ੇਰ ਸਿੰਘ ਨਾਲ ਆ ਮਿਲਿਆ। ਉਸ ਦੀ ਵੀ ਮੂਲਰਾਜ ਨਾਲ ਬਹੁਤੀ ਨਹੀਂ ਸੀ ਨਿਭੀ। ਉਸ ਨੇ ਰਾਮਨਗਰ ਪੁੱਜ ਕੇ ਫੌਜ ਲਈ ਰਸਦ-ਪਾਣੀ ਪੁੱਜਦਾ ਕਰਨ ਦੀ ਜ਼ਿੰਮੇਵਾਰੀ ਲੈ ਲਈ।

ਇੰਨੀ ਫੌਜ ਦੀ ਰਸਦ ਦਾ ਇੰਤਜ਼ਾਮ ਕਰਨਾ ਵੀ ਸੌਖਾ ਨਹੀਂ ਸੀ। ਇਹ ਇਲਾਕਾ ਦਾਲ਼ਾਂ ਲਈ ਬਹੁਤ ਮਸ਼ਹੂਰ ਸੀ। ਖਾਲਸਾ ਫੌਜ ਵਿਚ ਵੀ ਆਮ ਤੌਰ ਤੇ ਦਾਲ਼ ਹੀ ਬਣਦੀ ਸੀ। ਵੱਡੇ ਪ੍ਰਸ਼ਾਦਿਆਂ ਨੂੰ ਹੱਥਾਂ ਵਿਚ ਲੈ ਕੇ ਕੌਲੇ ਵਾਂਗ ਬਣਾ ਲੈਂਦੇ ਤੇ ਵਿਚ ਦਾਲ਼ ਪੁਆ ਲੈਂਦੇ। ਫੌਜੀ ਗੁਰਦਵਾਰੇ ਵਾਂਗ ਪੰਕਤੀਆਂ ਬਣਾ ਕੇ ਬੈਠ ਕੇ ਪ੍ਰਸ਼ਾਦਾ ਛਕਦੇ। ਸਬਜ਼ੀ ਬਹੁਤ ਘੱਟ ਬਣਾਈ ਜਾਂਦੀ। ਜਿਸ ਦਿਨ ਫੌਜ ਨੇ ਸਫਰ ਕਰਨਾ ਹੁੰਦਾ ਤਾਂ ਜੜ੍ਹਾਂ ਵਾਲੀਆਂ ਸਬਜ਼ੀਆਂ ਬਣਾਈਆਂ ਜਾਂਦੀਆਂ, ਇਹ ਵਿਚਾਰ ਕੀਤਾ ਜਾਂਦਾ ਸੀ ਕਿ ਇਹ ਹੌਲੀ ਹੌਲੀ ਹਜ਼ਮ ਹੁੰਦੀਆਂ ਹਨ, ਇਸ ਤਰ੍ਹਾਂ ਫੌਜ ਜਲਦੀ ਭੁੱਖੀ ਨਹੀਂ ਹੁੰਦੀ। ਇਸ ਇਲਾਕੇ ਵਿਚ ਫੌਜ ਪ੍ਰਤੀ ਲੋਕਾਂ ਵਿਚ ਬਹੁਤ ਉਤਸ਼ਾਹ ਸੀ। ਲੋਕ ਅੰਗਰੇਜ਼ਾਂ ਪ੍ਰਤੀ ਰੋਹ ਨਾਲ ਭਰੇ ਪਏ ਸਨ। ਇਸ ਲਈ ਸ਼ੇਰ ਸਿੰਘ ਦੀ ਫੌਜ ਵਿਚ ਬਹੁਤ ਸਾਰੇ ਨਵੇਂ ਫੌਜੀ ਵੀ ਭਰਤੀ ਹੋ ਰਹੇ ਸਨ।...

ਸ਼ੇਰ ਸਿੰਘ ਤੇ ਜਨਰਲ ਵਿਸ਼ ਅਗਸਤ ਦੇ ਅਖੀਰ ਵਿਚ ਮੁਲਤਾਨ ਪੁੱਜੇ ਸਨ। ਸ਼ੇਰ ਸਿੰਘ ਲਈ ਅੰਗਰੇਜ਼ਾਂ ਨੂੰ ਛੱਡਣ ਵਾਸਤੇ ਆਪਣਾ ਮਨ ਬਣਾਉਣ ਨੂੰ ਕਈ ਦਿਨ ਲਗ ਗਏ। ਜਦ ਤਕ ਜਨਰਲ ਵਿਸ਼ ਮੁਲਤਾਨ ਦੇ ਕਿਲ੍ਹੇ ਉਪਰ ਹਮਲਾ ਕਰਨ ਦੀ ਯੋਯਨਾ ਬਣਾਉਂਦੇ ਰਿਹਾ। ਇਹ ਕਿਲ੍ਹਾ ਕੋਈ ਮਮੂਲੀ ਕਿਲ੍ਹਾ ਨਹੀਂ ਸੀ। ਇਸ ਦੇ ਵੱਡੇ ਹਿਸੇ ਵਿਚ ਸ਼ਹਿਰ ਦੇ ਅਮੀਰਜ਼ਾਦਿਆਂ ਜਾ ਸ਼ਾਹੀ ਪਰਿਵਾਰ ਦੀ ਰਿਹਾਇਸ਼ ਵੀ ਸੀ। ਮੁਲਤਾਨ ਦੇ ਕਿਲ੍ਹੇ ਦੇ ਦੋ ਹਿੱਸੇ ਸਨ; ਇਕ ਕਿਲ੍ਹਾ ਤੇ ਦੂਜੇ ਨੂੰ ਮੁਲਤਾਨ ਸ਼ਹਿਰ ਕਿਹਾ ਜਾਂਦਾ। ਕਿਲ੍ਹੇ ਵਿਚ ਫੌਜ ਤੇ ਸ਼ਹਿਰ ਵਾਲੇ ਹਿੱਸੇ ਵਿਚ ਅਮੀਰਜ਼ਾਦੇ ਤੇ ਸ਼ਾਹੀ ਪਰਿਵਾਰ ਦੇ ਲੋਕ ਰਹਿੰਦੇ ਸਨ। ਇਸ ਵਿਚ ਮੰਦਰ ਤੇ ਮਸਜਿਦ ਵੀ ਸਨ। ਕਿਲ੍ਹਾ ਪਹਿਲਾਂ ਹੀ ਉੱਚੀ ਜਗਾਹ 'ਤੇ ਸੀ, ਫਿਰ ਇਸ ਦੀਆਂ ਕੰਧਾਂ ਸੱਤਰ ਫੁੱਟ ਉਚੀਆਂ ਤੇ ਪੰਜਤਾਲੀ ਫੁਟ ਚੌੜੀਆਂ ਸਨ। ਇਸ ਛੇ ਭੁਜੇ ਕਿਲ੍ਹੇ ਦੇ ਤੀਹ ਮੁਨਾਰੇ ਸਨ

ਜਿਹਨਾਂ ਵਿਚ ਸੱਠ ਤੋਂ ਅੱਸੀ ਤਕ ਤੋਪਾਂ ਫਿਟ ਹੁੰਦੀਆਂ ਸਨ। ਮੁਲਤਾਨ ਦੇ ਵਿਚਕਾਰ ਹੋਣ ਕਰਕੇ ਮੰਦਰਾਂ ਤੇ ਮਸਜਿਦਾਂ ਦੀਆਂ ਉਚੀਆਂ ਇਮਾਰਤਾਂ ਨਾਲ ਘਿਰਿਆ ਹੋਇਆ ਸੀ। ਸ਼ਹਿਰ ਦੇ ਆਮ ਨਾਗਰਿਕ ਮੂਲਰਾਜ ਨਾਲ ਸਨ। ਸ਼ਹਿਰ ਕਾਫੀ ਸੰਘਣਾਂ ਹੋਣ ਕਰਕੇ ਤੋਪਾਂ ਨੂੰ ਕਿਲ੍ਹੇ ਤਕ ਲੈ ਜਾਣਾ ਸੌਖਾ ਨਹੀਂ ਦੀ। ਕਿਲ੍ਹੇ ਦੀਆਂ ਤੇ ਸ਼ਹਿਰ ਦੀਆਂ ਕੰਧਾਂ ਉਚੀਆਂ ਹੋਣ ਕਰਕੇ ਤੋਪਾਂ ਨੇ ਸਹਿਜੇ ਮਾਰ ਨਹੀਂ ਸੀ ਕਰਨੀ। ਆਮ ਲੋਕਾਂ ਦਾ ਵੀ ਨੁਕਸਾਨ ਹੋਣਾ ਸੀ। ਇਸੇ ਕਰਕੇ ਕਿਲ੍ਹੇ ਵਲ ਨੂੰ ਇਕ ਖਾਲ ਖੋਦੀ ਗਈ, ਰਾਮ ਤੀਰਥ ਤੋਂ ਲੈ ਕੇ ਖੂਨੀ ਬੁਰਜ ਤਕ। ਇਸ ਖਾਲ਼ ਰਾਹੀਂ ਵੱਡੀਆਂ ਤੋਪਾਂ ਲੈ ਕੇ ਜਾਣੀਆਂ ਸਨ ਤਾਂ ਜੋ ਕਿਲ੍ਹੇ ਦੀ ਕੰਧ ਤੋੜੀ ਜਾ ਸਕੇ ਤੇ ਕਿਲ੍ਹੇ ਅੰਦਰ ਦਾਖਲ ਹੋਇਆ ਜਾ ਸਕੇ। ਤੋਪਾਂ ਨੂੰ ਆਮ ਤੌਰ 'ਤੇ ਹਾਥੀ, ਊਠ ਜਾਂ ਬੌਲਦ ਖਿਚਿਆ ਕਰਦੇ ਸਨ। ਕੁਝ ਕਿਸਮ ਦੀਆਂ ਤੋਪਾਂ ਗੱਡਿਆਂ ਉਪਰ ਵੀ ਲੱਦੀਆਂ ਹੁੰਦੀਆਂ ਪਰ ਖੋਦੀ ਹੋਈ ਇਸ ਖਾਲ਼ ਵਿਚ ਜਾਨਵਰ ਵਾੜਨੇ ਮੁਸ਼ਕਲ ਸਨ ਇਸ ਕਰਕੇ ਫੌਜ ਨੂੰ ਤੋਪਾਂ ਹੱਥੀਂ ਲੈ ਜਾਣੀਆਂ ਪੈ ਰਹੀਆਂ ਸਨ ਜੋ ਕਿ ਬਹੁਤ ਹੀ ਮੁਸ਼ਕਲ ਕੰਮ ਸੀ। ਕਈ ਵਾਰ ਪਹੀਏ ਗਾਰੇ ਵਿਚ ਖੁੱਭ ਜਾਂਦੇ। ਇਵੇਂ ਹੀ ਬਾਰੂਦ ਵੀ ਗੱਡਿਆਂ ਉਪਰ ਨਹੀਂ ਸੀ ਲੈਜਾਇਆ ਜਾ ਸਕਣਾ।

ਸ਼ਹਿਰ ਵਿਚ ਅਜਿਹੀ ਸਰਗਰਮੀ ਵਧੀ ਕਿ ਹੁਣ ਤਕ ਘਰਾਂ ਦੇ ਵਿਹੜਿਆਂ ਵਿਚ ਵੀ ਫੌਜ ਤਾਇਨਾਤ ਹੋ ਚੁੱਕੀ ਸੀ, ਕਿਤੇ ਮੂਲਰਾਜ ਦੀ ਫੌਜ ਤੇ ਕਿਤੇ ਅੰਗਰੇਜ਼ਾਂ ਦੀ। ਮੀਲ ਭਰ ਦੀ ਖਾਲ਼ ਪੁੱਟ ਕੇ 12 ਸਤੰਬਰ ਨੂੰ ਜਨਰਲ ਵਿਸ਼ ਆਪਣੀ ਫੌਜ ਲੈ ਕੇ ਕਿਲ੍ਹੇ ਵਲ ਵਧਣ ਲਗਿਆ। ਹਮਲਾ ਸ਼ੁਰੂ ਹੋ ਗਿਆ। ਮੂਲਰਾਜ ਦੇ ਸਿਪਾਹੀ ਪੂਰਾ ਮੁਕਾਬਲਾ ਕਰ ਰਹੇ ਸਨ। ਸਾਰਾ ਦਿਨ ਘਮਸਾਨ ਦੀ ਲੜਾਈ ਚਲਦੀ ਰਹੀ। ਫੌਜ ਨਾਲੋਂ ਸ਼ਹਿਰੀ ਜ਼ਿਆਦਾ ਮਰ ਰਹੇ ਸਨ। ਅੰਗਰੇਜ਼ ਹੌਲੀ ਹੌਲੀ ਅਗੇ ਵਧਣ ਲਗੇ ਤੇ ਕਿਲ੍ਹੇ ਦੇ ਤਕਰੀਬਨ ਹਜ਼ਾਰ ਗਜ਼ ਤਕ ਨਜ਼ਦੀਕ ਪੁੱਜ ਗਏ। ਸ਼ਹਿਰੀਆਂ ਤੋਂ ਬਿਨਾਂ ਦੋਨਾਂ ਪਾਸਿਆਂ ਤੋਂ ਸੌ ਕੁ ਸਿਪਾਹੀ ਮਾਰੇ ਗਏ ਤੇ ਤਿੰਨ ਕੁ ਸੌ ਜ਼ਖਮੀ ਹੋ ਗਏ। ਜਨਰਲ ਵਿਸ਼ ਨੂੰ ਯਕੀਨ ਸੀ ਕਿ ਕੱਲ ਨਹੀਂ ਤਾਂ ਪਰਸੋਂ ਤਕ ਉਹ ਕਿਲ੍ਹਾ ਸਰ ਕਰ ਲੈਣਗੇ। ਪਹਿਲੇ ਦਿਨ ਕਿਲ੍ਹੇ ਦੇ ਨਜ਼ਦੀਕ ਪੁੱਜਣਾ ਹੀ ਕਾਫੀ ਸੀ। ਸ਼ਾਮ ਨੂੰ ਇਸ ਨਿਕੀ ਜਿਹੀ ਜਿੱਤ ਦਾ ਜਸ਼ਨ ਸ਼ੁਰੂ ਹੀ ਹੋਇਆ ਸੀ ਕਿ ਉਸ ਨੂੰ ਪਤਾ ਚਲ ਗਿਆ ਕਿ ਸ਼ੇਰ ਸਿੰਘ ਆਪਣੀ ਫੌਜ ਲੈ ਕੇ ਮੂਲਰਾਜ ਨਾਲ ਮਿਲ ਗਿਆ ਹੈ। ਸਾਰਾ ਜਸ਼ਨ ਅਫਸੋਸ ਵਿਚ ਬਦਲ ਗਿਆ। ਇਸ ਗੱਲ ਨੇ ਜਨਰਲ ਵਿਸ਼ ਨੂੰ ਬਹੁਤ ਵੱਡਾ ਧੱਕਾ ਲਾਇਆ। ਉਸ ਸਮਝ ਗਿਆ ਕਿ ਹੁਣ ਇਹ ਲੜਾਈ ਇੰਨੀ ਕੁ ਫੌਜ ਨਾਲ ਨਹੀਂ ਜਿੱਤੀ ਜਾ ਸਕਦੀ। ਹੁਣ ਹੋਰ ਫੌਜ ਦਾ ਇੰਤਜ਼ਾਰ ਕਰਨਾ ਪੈਣਾ ਸੀ। ਉਹ ਆਪਣੀ ਫੌਜ ਨੂੰ ਸੁਧੁਸਮ ਲੈ ਆਇਆ, ਬਿਲਕੁਲ ਉਸ ਜਗਾਹ ਜਿਥੇ ਮੂਲਰਾਜ ਨਾਲ ਹਰਬਰਟ ਐਡਵਰਡਜ਼ ਦੀ ਲੜਾਈ ਹੋਈ ਸੀ ਤੇ ਮੂਲਰਾਜ ਦੌੜ ਗਿਆ ਸੀ। ਉਹ ਇਹ ਵੀ ਸੋਚਣ ਲਗਿਆ ਸੀ ਕਿ ਸ਼ਾਇਦ ਹੁਣ ਮੁਲਤਾਨ ਵਿਚੋਂ ਦੌੜਨਾ ਹੀ ਪੈ ਜਾਵੇ ਕਿਉਂਕਿ ਸ਼ੇਰ ਸਿੰਘ ਦੀ ਫੌਜ ਦੀ ਕਾਬਲੀਅਤ ਦਾ ਉਸ ਨੂੰ ਪਤਾ ਸੀ। ਜਿਸ ਜਗਾਹ ਉਹ ਆਕੇ ਬੈਠਾ ਸੀ ਇਥੋਂ ਚਨਾਬ ਪਾਰ ਕਰਨਾ ਨਜ਼ਦੀਕ ਪੈਂਦਾ ਸੀ ਤੇ ਅਗੇ ਸਿੰਧ ਪਾਰ ਕਰਕੇ ਡੇਰਾ ਗਾਜ਼ੀ ਖਾਨ ਵੀ ਨੇੜੇ ਪੈਂਦਾ ਸੀ। ਅਗਲੇ ਦਿਨ ਪਤਾ ਚਲਿਆ ਕਿ ਸ਼ੇਰ ਸਿੰਘ ਮੁਲਤਾਨ ਦੇ ਕਿਲ੍ਹੇ ਵਿਚ ਨਾ ਜਾ ਕੇ ਅਗੇ ਨਿਕਲ ਗਿਆ ਹੈ, ਇਸ ਖਬਰ ਨਾਲ ਵਿਸ਼ ਨੂੰ ਕੁਝ ਰਾਹਤ ਤਾਂ ਮਹਿਸੂਸ ਹੋਈ। ਜੇ ਸ਼ੇਰ ਸਿੰਘ ਮੂਲਰਾਜ ਨਾਲ ਮਿਲ ਜਾਂਦਾ ਤਾਂ ਮੁਲਤਾਨ ਜਿੱਤਣਾ ਅਸੰਭਵ ਜਿਹਾ ਹੀ ਹੁੰਦਾ ਪਰ ਫਿਰ ਵੀ ਉਹ ਨੇ ਹਿੰਦੁਸਤਾਨ ਤੋਂ ਹੋਰ ਫੌਜ ਆਉਣ ਤਕ ਕਿਲ੍ਹੇ ਉਪਰ ਹਮਲਾ ਟਾਲ਼ ਦਿਤਾ।

ਪੂਰਾ ਸਤੰਬਰ ਲੰਘ ਗਿਆ, ਅਕਤੂਬਰ ਤੇ ਨਵੰਬਰ ਵੀ ਪਰ ਹਿੰਦੁਸਤਾਨੀ ਫੌਜ ਨਾ ਪੁੱਜੀ। ਇਹ ਜਾ ਕੇ 10 ਦਸੰਬਰ ਨੂੰ ਆਈ। ਇਸ ਦਾ ਬਰਗੇਡੀਅਰ ਡੰਡੌਸ ਸੀ। ਇਸ ਕੋਲ ਸੱਤਰ ਤੋਪਾਂ ਘੇਰਾ ਪਾਉਣ ਵਾਲੀਆਂ ਤੇ ਤੀਹ ਫੀਲਡ ਗੰਨਾਂ ਸਨ। ਹੁਣ ਕਿਲ੍ਹਾ ਜਿੱਤਣਾ ਸੰਭਵ ਜਾਪ ਰਿਹਾ ਸੀ ਪਰ ਜਨਰਲ ਵਿਸ਼ ਕਿਸੇ ਕਿਸਮ ਦੀ ਕਾਹਲੀ ਨਹੀਂ ਸੀ ਕਰਨਾ ਚਾਹੁੰਦਾ। ਫਿਰ ਮੁਹਰੇ ਕ੍ਰਿਸਮਸ ਵੀ ਆ ਰਹੀ ਸੀ। ਉਹ ਇਹ ਸੁਭ ਦਿਨ ਲੰਘਾ ਕੇ ਹੀ ਮੌਤ ਦੀ ਖੇਡ ਖੇਡਣੀ ਚਾਹੁੰਦਾ ਸੀ। ਉਹ ਆਪਣੀ ਦੂਜੀ ਕੋਸ਼ਿਸ਼ ਨੂੰ ਨਿਸਫਲ ਨਹੀਂ ਸੀ ਜਾਣ ਦੇਣੀ ਚਾਹੁੰਦਾ। ਹੁਣ ਉਸ ਕੋਲ ਫੌਜ ਵੀ ਸੀ ਤੇ ਸਾਧਨ ਵੀ ਇਸ ਲਈ ਯੁੱਧਨੀਤੀ ਦੁਬਾਰਾ ਤਿਆਰ ਕੀਤੀ ਗਈ। ਉਹ ਨੇ ਹਜ਼ਾਰ ਹਜ਼ਾਰ ਸੈਨਿਕ ਕਿਲ੍ਹੇ ਦੇ ਚਾਰੇ ਪਾਸੇ ਲਗਾ ਦਿਤੇ। ਉਸ ਨੇ ਹਿੰਦੁਸਤਾਨ ਤੋਂ ਆਈ ਫੌਜ ਨੂੰ ਵਲੀ ਮੁਹੰਮਦ ਬਰਸਾਤੀ ਨਹਿਰ ਵਲ ਲਗਾਇਆ ਤੇ ਆਪ ਉਸ ਨੇ ਦਿੱਲੀ ਗੇਟ ਘੇਰ ਲਿਆ। ਕਿਲ੍ਹੇ ਦੇ ਰਾਹ ਵਿਚ ਪੈਂਦੇ ਬਹੁਤ ਸਾਰੇ ਘਰ ਖਾਲੀ ਕਰਾ ਕੇ ਢਾਹ ਦਿਤੇ ਗਏ ਤਾਂ ਜੋ ਤੋਪਾਂ ਨੂੰ ਲੈਜਾਇਆ ਜਾ ਸਕੇ। ਜਨਰਲ ਵਿਸ਼ ਨੇ ਹਮਲੇ ਦਾ ਹੁਕਮ ਦੇ ਦਿਤਾ। ਪਹਿਲੇ ਪੂਰੇ ਦਿਨ ਦੀ ਲੜਾਈ ਤੋਂ ਬਾਅਦ ਉਹ ਕਿਲ੍ਹੇ ਦੇ ਪੰਜ ਸੌ ਗਜ਼ ਨੇੜੇ ਤਕ ਜਾਣ ਵਿਚ ਕਾਮਯਾਬ ਹੋ ਗਏ ਪਰ ਮੂਲਰਾਜ ਦੀਆਂ ਤੋਪਾਂ ਨੇ ਉਹਨਾਂ ਦਾ ਜਾਨੀ ਨੁਕਸਾਨ ਬਹੁਤ ਕੀਤਾ। ਅੰਗਰੇਜ਼ਾਂ ਦੇ ਦੋ ਸੌ ਤੋਂ ਵਧ ਸਿਪਾਹੀ ਮਾਰੇ ਗਏ।

ਅਗਲੇ ਦਿਨ ਫਿਰ ਲੜਾਈ ਸ਼ੁਰੂ ਹੋਈ। ਤੋਪਾਂ ਹੌਲੀ ਹੌਲੀ ਅਗੇ ਵਧ ਰਹੀਆਂ ਸਨ ਪਰ ਜਾਨੀ ਨੁਕਸਾਨ ਕਰਾ ਕੇ। ਪਹਿਲੇ ਸਿਪਾਹੀ ਮਰ ਜਾਂਦੇ ਤਾਂ ਦੂਜੇ ਸਿਪਾਹੀ ਤੋਪਾਂ ਨੂੰ ਅਗੇ ਖਿਚਣ ਲਗਦੇ, ਉਹ ਮਰ ਜਾਂਦੇ ਤਾਂ ਹੋਰ ਆ ਜਾਂਦੇ। ਤੋਪਾਂ ਦਾ ਵੀ ਨੁਕਸਾਨ ਹੋ ਰਿਹਾ ਸੀ। ਗੋਲਾ ਬਾਰੀ ਦੋਨਾਂ ਪਾਸਿਆਂ ਤੋਂ ਹੀ ਸਾਰੀ ਰਾਤ ਜਾਰੀ ਰਹੀ। ਹੁਣ ਵੱਡੀਆਂ ਤੋਪਾਂ ਦੇ ਗੋਲ਼ੇ ਕਿਲ੍ਹੇ ਦੇ ਅੰਦਰ ਤਕ ਮਾਰ ਕਰਨ ਲਗੇ ਸਨ। ਕਿਲ੍ਹੇ ਅੰਦਰ ਅਚਾਨਕ ਵੱਡਾ ਵਿਸਫੋਟ ਹੋਇਆ। ਮੂਲਰਾਜ ਦੇ ਅਸਲੇ ਦੇ ਭੰਡਾਰ ਉਤੇ ਇਕ ਮਾਰਟਰ ਬੰਬ ਜਾ ਡਿਗਿਆ ਤੇ ਅੱਗ ਲਗ ਗਈ। ਏਡਾ ਵੱਡਾ ਧਮਾਕਾ ਹੋਇਆ ਕਿ ਮੂਲਰਾਜ ਦਾ ਪੰਜ ਸੌ ਬੰਦਾ ਮਾਰਿਆ ਗਿਆ। ਮੂਲਰਾਜ ਲਈ ਇਹ ਬਹੁਤ ਵੱਡਾ ਨੁਕਸਾਨ ਸੀ। ਕੁਝ ਦੇਰ ਲਈ ਕਿਲ੍ਹੇ ਉਪਰੋਂ ਤੋਪਾਂ ਚਲਣੀਆਂ ਬੰਦ ਹੋ ਗਈਆਂ। ਅੰਗਰੇਜ਼ਾਂ ਨੂੰ ਲਗਿਆ ਕਿ ਲੜਾਈ ਜਿੱਤੀ ਗਈ ਪਰ ਕੁਝ ਦੇਰ ਬਾਅਦ ਕਿਲ੍ਹੇ ਉਪਰੋਂ ਤੋਪਾਂ ਫਿਰ ਬੋਲਣ ਲਗੀਆਂ ਤੇ ਅਗਲਾ ਪੂਰਾ ਦਿਨ ਤੇ ਰਾਤ ਗੋਲਾ ਬਾਰੀ ਜਾਰੀ ਰਹੀ। ਖੂਬਸੂਰਤ ਸ਼ਹਿਰ ਮੁਲਤਾਨ ਜਲ ਰਿਹਾ ਸੀ। ਕਿਲ੍ਹੇ ਦੇ ਆਲੇ ਦੁਆਲੇ ਦੀਆਂ ਬਹੁਤ ਸਾਰੀਆਂ ਇਮਾਰਤਾਂ ਢਹਿ ਗਈਆਂ। ਕਿਲ੍ਹੇ ਦੇ ਅੰਦਰ ਕੁਝ ਬਦਅਮਨੀ ਜਿਹੀ ਵੀ ਫੈਲ ਰਹੀ ਜਾਪਦੀ ਸੀ ਕਿਉਂਕਿ ਛੋਟੇ ਦਰਵਾਜ਼ੇ ਰਾਹੀਂ, ਜਿਥੇ ਅੰਦਰਲਾ ਮੁਲਤਾਨ ਸ਼ਹਿਰ ਸੀ, ਕੁਝ ਲੋਕ ਬੱਚਿਆਂ ਤੇ ਔਰਤਾਂ ਨਾਲ ਬਾਹਰ ਨਿਕਲਣ ਲਗੇ ਸਨ। ਔਰਤਾਂ ਤੇ ਬੱਚਿਆਂ ਨੂੰ ਛੱਡ ਕੇ ਮਰਦਾਂ ਨੂੰ ਜਨਰਲ ਵਿਸ਼ ਦੀ ਫੌਜ ਨੇ ਕੈਦੀ ਬਣਾ ਲਿਆ। ਇੰਨੀ ਗੋਲਾਬਾਰੀ ਦੇ ਬਾਵਜੂਦ ਕਿਲ੍ਹੇ ਦੀ ਕੋਈ ਦੀਵਾਰ ਹਾਲੇ ਤਕ ਵੀ ਨਹੀਂ ਸੀ ਟੁੱਟੀ। ਕਿਲ੍ਹੇ ਅੰਦਰ ਜਾਣ ਲਈ ਹਾਲੇ ਵੀ ਕੋਈ ਰਾਹ ਨਹੀਂ ਸੀ ਬਣਿਆਂ। ਜਨਰਲ ਵਿਸ਼ ਨੂੰ ਇਹ ਕਿਲ੍ਹਾ ਜਿੱਤਣ ਦੀ ਕਾਹਲੀ ਪਈ ਹੋਈ ਸੀ ਕਿਉਂ ਕਮਾਂਡਰ ਇਨ ਚੀਫ ਗੱਫ ਦਾ ਉਤਰ ਪੰਜਾਬ ਵਿਚੋਂ ਸੁਨੇਹਾ ਆਇਆ ਸੀ ਕਿ ਉਸ ਜਲਦੀ ਪੁੱਜੇ ਕਿਉਂਕਿ ਉਥੇ ਵੀ ਲੜਾਈ ਲਗਣ ਦੇ ਪੂਰੇ ਇਮਕਾਨ ਸਨ। ਰਾਜਾ ਸ਼ੇਰ ਸਿੰਘ ਅਟਾਰੀਵਾਲੇ ਨੇ ਆਪਣੀ ਤਾਕਤ ਬਹੁਤ ਵਧਾ ਲਈ ਸੀ ਤੇ ਲਹੌਰ ਉਪਰ ਹਮਲਾ ਕਰਨ ਦੀ ਤਿਆਰੀ ਕਰ ਰਿਹਾ ਸੀ। 31 ਦਸੰਬਰ ਨੂੰ ਮੂਲਰਾਜ ਦਾ ਇਕ ਬੰਦਾ ਸੁਨੇਹਾ ਲੈ ਕੇ ਆਇਆ। ਮੂਲਰਾਜ ਨੇ ਲਿਖਿਆ ਸੀ;

'ਜਨਰਲ, ਬੇਸ਼ੱਕ ਮੇਰੇ ਅਸਲੇ ਦਾ ਨੁਕਸਾਨ ਹੋਇਆ ਹੈ ਪਰ ਮੇਰੇ ਕੋਲ ਅਸਲੇ ਤੇ ਰਾਸ਼ਣ ਦਾ ਇੰਨਾ ਭੰਡਾਰ ਹੈ ਕਿ ਸਹਿਜੇ ਹੀ ਸਾਲ ਭਰ ਚਲ ਸਕਦਾ ਹੈ, ਤੁਸੀਂ ਮੇਰੇ ਨਾਲ ਇਕ ਸਾਲ ਲੜ ਨਹੀਂ ਸਕਣਾ ਸੋ ਤੁਸੀਂ ਆਪਣਾ ਵਕਤ ਬਰਬਾਦ ਨਾ ਕਰੋ ਤੇ ਇਥੋਂ ਜਾਓ।'

ਜਨਰਲ ਵਿਸ਼ ਨੇ ਸੁਨੇਹੇ ਪੜਿਆ ਤੇ ਉਸੇ ਬੰਦੇ ਹੱਥ ਹੀ ਮੋੜਵਾਂ ਸੁਨੇਹਾ ਭੇਜ ਦਿਤਾ;

'ਮੂਲਰਾਜ, ਹਾਰ ਮੰਨ ਲੈ ਨਹੀਂ ਤਾਂ ਹੋਰ ਕਤਲੇਆਮ ਹੋਵੇਗਾ ਜਿਸ ਦਾ ਜ਼ਿੰਮੇਵਾਰ ਤੂੰ ਹੋਵੇਂਗਾ।'

ਮੂਲਰਾਜ ਨੂੰ ਜਨਰਲ ਵਿਸ਼ ਦਾ ਸੁਨੇਹਾ ਪੜ੍ਹ ਕੇ ਬਹੁਤ ਗੁੱਸਾ ਆਇਆ ਤੇ ਉਸ ਨੇ ਜਨਰਲ ਦੀ ਚਿੱਠੀ ਬੰਦੂਕ ਦੇ ਮੂੰਹ ਵਿਚ ਪਾ ਕੇ ਉਸ ਦੇ ਹੈਡ ਕੁਆਟਰ ਵਲ ਫਾਇਰ ਕਰ ਦਿਤਾ। ਜਨਰਲ ਵਿਸ਼ ਸਮਝ ਗਿਆ ਕਿ ਮੂਲਰਾਜ ਇਵੇਂ ਹਾਰ ਨਹੀਂ ਮੰਨੇਗਾ। ਕਿਲ੍ਹੇ ਦੀਆਂ ਦੀਵਾਰ ਤੋੜ ਸਕਣ ਦੀਆਂ ਉਮੀਦਾਂ ਲੰਮੀਆਂ ਹੁੰਦੀਆਂ ਜਾ ਰਹੀਆਂ ਸਨ। ਪਹਿਲੀ ਜਨਵਰੀ ਨੂੰ ਫੌਜ ਦੇ ਵਿਸ਼ੇਸ਼ ਇੰਨਜੀਨੀਅਰ ਆਏ ਤੇ ਉਹਨਾਂ ਨੇ ਮੁਆਇਨਾ ਕਰਕੇ ਦੱਸਿਆ ਕਿ ਦੀਵਾਰ ਵਿਚ ਪਾੜ ਪਾਉਣ ਲਈ ਹਾਲੇ ਵਕਤ ਲਗੇਗਾ। ਸੋ ਅਗਲਾ ਦਿਨ ਰਾਤ ਫਿਰ ਗੋਲਾ ਬਾਰੀ ਚਲਦੀ ਰਹੀ। ਵੀਹ ਵੀਹ ਗੋਲੇ ਇਕੋ ਸਮੇਂ ਦਾਗੇ ਜਾ ਰਹੇ ਸਨ। ਦੋ ਜਨਵਰੀ ਦਾ ਦਿਨ ਵੀ ਗੋਲਾਬਾਰੀ ਵਿਚ ਲੰਘ ਗਿਆ। ਦੋ ਜਨਵਰੀ ਦੀ ਰਾਤ ਨੂੰ ਦਿੱਲੀ ਗੇਟ ਤੇ ਖੂਨੀ ਬੁਰਜ ਵਿਚਕਾਰ ਪਾੜ ਪਾਉਣ ਦੇ ਮਕਸਦ ਨਾਲ ਗੋਲਾਬਾਰੀ ਕੀਤੀ ਗਈ। ਇਕ ਹਲਕਾ ਜਿਹਾ ਪਾੜ ਕੰਧ ਵਿਚ ਦਿਸਣ ਲਗਿਆ। ਜਨਰਲ ਵਿਸ਼ ਨੇ ਇਸ ਪਾੜ ਰਾਹੀਂ ਅੰਦਰ ਦਾਖਲ ਹੋ ਕੇ ਅੰਦਰਲੇ ਮੁਲਤਾਨ ਸ਼ਹਿਰ ਉਪਰ ਹਮਲਾ ਕਰਨ ਦਾ ਹੁਕਮ ਦੇ ਦਿਤਾ। ਬਰਗੇਡੀਅਰ ਮਾਰਖਮ ਤੇ ਡੰਡੌਸ ਦੀ ਫੌਜ ਦੀਆਂ ਟੁਕੜੀਆਂ ਅਗੇ ਵਧੀਆਂ। ਕੈਪਟਨ ਸਮਿੱਥ ਦਿੱਲੀ ਗੇਟ ਵਲ ਵਧਣ ਲਗਿਆ। ਨੇੜੇ ਜਾ ਕੇ ਪਤਾ ਚਲਿਆ ਕਿ ਇਹ ਪਾੜ ਬਹੁਤ ਛੋਟੇ ਹਨ, ਇਕ ਵਕਤ ਇਕ ਬੰਦਾ ਲੰਘਣ ਜੋਗੇ। ਉਸੇ ਵਕਤ ਉਚੇ ਥਾਵਾਂ ਤੋਂ ਬੱਚੇ ਤੇ ਔਰਤਾਂ ਫੌਜ ਉਪਰ ਪਥਰਾਅ ਕਰਨ ਲਗ ਪਏ ਤੇ ਬੰਦੂਕਾਂ ਵੀ ਚਲਣ ਲਗੀਆਂ। ਇਸ ਪਾਸਿਓ ਹਮਲੇ ਦੀ ਸੰਭਾਵਨਾ ਖਤਮ ਹੋ ਗਈ। ਕੈਪਟਨ ਸਮਿਥ ਦੇ ਕਈ ਦਰਜਨ ਬੰਦੇ ਮਾਰੇ ਗਏ। ਸਮਿਥ ਨੇ ਆਪਣੇ ਬੰਦੇ ਪਿੱਛੇ ਨੂੰ ਦੁੜਾ ਲਏ। ਉਥੋਂ ਹੱਟ ਕੇ ਸਮਿੱਥ ਦੀ ਪਲਟਨ ਖੂਨੀ ਬੁਰਜ ਨੇੜੇ ਆ ਗਈ। ਇਥੋਂ ਕੁ ਕੰਧ ਵਿਚਲਾ ਪਾੜ ਕੁਝ ਕੁ ਵੱਡਾ ਦਿਸ ਰਿਹਾ ਸੀ। ਸਾਰਜੰਟ ਬੋਨਟ ਨੇ ਇਸ ਪਾੜ ਰਾਹੀਂ ਅੰਦਰ ਲੰਘ ਕੇ ਆਪਣਾ ਝੰਡਾ ਗੱਡ ਦਿਤਾ। ਝੰਡਾ ਗੱਡਣ ਨਾਲ ਬਾਕੀ ਦੇ ਸਿਪਾਹੀਆਂ ਦਾ ਹੌਸਲਾ ਵੀ ਵਧ ਗਿਆ ਤੇ ਵਾਰੀ ਵਾਰੀ ਅੰਦਰ ਜਾਣ ਲਗੇ। ਅੰਦਰੋਂ ਹੋ ਰਹੀ ਗੋਲਾ-ਬਾਰੀ ਨਾਲ ਝੰਡਾ ਤਾਂ ਛਲਣੀ ਹੋ ਗਿਆ ਪਰ ਇਸ ਨੂੰ ਗੱਡਣ ਵਾਲਾ ਸਾਰਜੈਂਟ ਗੋਲੀਆਂ ਤੋਂ ਬਚਦਾ ਰਿਹਾ। ਇਥੋਂ ਕੰਧ ਲੰਘਦਿਆਂ ਹੀ ਇਹਨਾਂ ਨੂੰ ਸਿੱਖ ਫੌਜੀਆਂ ਦਾ ਸਾਹਮਣਾ ਕਰਨਾ ਪਿਆ। ਕੈਪਟਨ ਲੀਥ ਜੋ ਇਥੋਂ ਅਗਵਾਈ ਕਰ ਰਿਹਾ ਸੀ, ਦੇ ਗੋਲੀ ਵੱਜ ਗਈ। ਉਸ ਨੇ ਹਾਲੇ ਤਕ ਫਾਇਰਿੰਗ ਦਾ ਹੁਕਮ ਨਹੀਂ ਸੀ ਦਿਤਾ। ਸਿੱਖ ਆਪਣੀ ਆਦਤ ਵਾਂਗ ਤਲਵਾਰਾਂ ਨਾਲ ਲੜ ਰਹੇ ਸਨ ਤੇ ਅੰਗਰੇਜ਼ਾਂ ਨੇ ਉਹਨਾਂ ਉਪਰ ਗੋਲੀ ਚਲਾਉਣੀ ਸ਼ੁਰੂ ਕਰ ਦਿਤੀ। ਦੋਨਾਂ ਪਾਸਿਆਂ ਤੋਂ ਬਹੁਤ ਹੀ ਫਸਵਾਂ ਯੁੱਧ ਹੋਇਆ ਪਰ ਗੋਲੀਆਂ ਤੇ ਤਲਵਾਰਾਂ ਦਾ ਆਪਸ ਵਿਚ ਕੀ ਮੁਕਾਬਲਾ ਹੋ ਸਕਦਾ ਸੀ। ਇੰਨਾ ਜ਼ਰੂਰ ਹੋਇਆ ਕਿ ਕੈਪਟਨ ਲੀਥ ਦਾ ਇਕ ਹੱਥ ਕਟਿਆ ਗਿਆ। ਸਿੱਖ ਪਿੱਛੇ ਹਟਣ ਲਗੇ। ਇੰਨੇ ਚਿਰ ਵਿਚ ਕਿਲ੍ਹੇ ਦੀ ਕੰਧ ਵਿਚ ਇਕ ਹੋਰ ਪਾੜ ਪੈ ਗਿਆ ਤੇ ਕਾਫੀ ਸਾਰੀ ਫੌਜ ਅੰਦਰ ਆ ਗਈ। ਕਿਲ੍ਹੇ ਅੰਦਰਲੇ ਮੁਲਤਾਨ ਸ਼ਹਿਰ ਦੇ ਹਰ ਘਰ ਵਿਚੋਂ ਅੰਗਰੇਜ਼ਾਂ ਉਪਰ ਗੋਲੀਆਂ ਚਲ ਰਹੀਆਂ ਸਨ। ਫੌਜ ਘਰਾਂ ਵਿਚ ਜਾ ਵੜੀ। ਇਕ ਸਿੱਖ ਸਿਪਾਹੀ ਨੇ, ਜਿਸ ਦੇ ਇਕ ਹੱਥ ਵਿਚ ਝੰਡਾ ਸੀ ਤੇ ਦੂਜੇ ਵਿਚ ਤਲਵਾਰ, ਕੋਰਪੋਰਲ ਮੈਕਗੈਰ ਦੀ ਬਾਂਹ ਲਾਹ ਦਿਤੀ ਪਰ ਪਿਛਿਓਂ ਆਈ ਗੋਲੀ ਨਾਲ ਮਾਰਿਆ ਗਿਆ ਤੇ ਉਸ ਦਾ ਝੰਡਾ ਡਿਗ ਪਿਆ। ਅੰਗਰੇਜ਼ ਫੌਜ ਸਾਰੇ ਸ਼ਹਿਰ ਵਿਚ ਫੈਲ ਗਈ ਤੇ ਹੌਲੀ ਹੌਲੀ ਕਾਬੂ ਪਾਉਣ ਲਗੀ। ਸਭ ਤੋਂ ਤਕੜਾ ਮੁਕਾਬਲਾ ਮੰਦਰ ਵਿਚ ਹੋਇਆ ਜਿਥੇ ਸਿਪਾਹੀ ਨਹੀਂ ਸਗੋਂ ਹਥਿਆਰਾਂ ਨਾਲ ਲੈਸ ਆਮ ਲੋਕ ਸਨ। ਮੂਲਰਾਜ ਦੀ ਫੌਜ ਪਿੱਛੇ ਹਟਦੀ ਹੁਣ ਅੰਦਰਲੇ ਕਿਲ੍ਹੇ ਵਿਚ ਜਾ ਵੜੀ ਸੀ ਤੇ ਹੁਣ ਮੁਲਤਾਨ ਸ਼ਹਿਰ ਵਿਚ ਅੰਗਰੇਜ਼ ਫੌਜ ਸੀ ਜਾਂ ਆਮ ਸ਼ਹਿਰੀ।

ਫੌਜੀ ਹੁਣ ਫੌਜੀ ਨਹੀਂ ਸੀ ਰਹੇ, ਜੰਗਲੀ ਜਾਨਵਰ ਬਣ ਗਏ ਸਨ। ਉਹਨਾਂ ਸ਼ਹਿਰ ਦੀ ਲੁੱਟ ਸ਼ੁਰੂ ਕਰ ਦਿਤੀ। ਬੰਦੇ ਇਕ ਪਾਸੇ ਕੱਢ ਦਿਤੇ ਤੇ ਔਰਤਾਂ ਨਾਲ ਜ਼ਬਰ ਜਨਾਹ ਹੋਣ ਲਗਿਆ। ਜਨਰਲ ਵਿਸ਼ ਨੇ ਫੌਜ ਨੂੰ ਇਕ ਦਿਨ ਤੇ ਇਕ ਰਾਤ ਮਨ ਮਰਜ਼ੀ ਕਰਨ ਲਈ ਦੇ ਦਿਤੇ। ਫੌਜੀਆਂ ਨੇ ਰੇਸ਼ਮ, ਚਾਂਦੀ, ਸੋਨਾ, ਹਥਿਆਰ ਜਾਂ ਹੋਰ ਜੋ ਵੀ ਕੀਮਤੀ ਚੀਜ਼ਾਂ ਮਿਲੀਆਂ ਲੁੱਟ ਲਈਆਂ। ਲਾਸ਼ਾਂ ਦੇ ਗਹਿਣੇ ਵੀ ਲਾਹ ਲਏ। ਕਿਉਂਕਿ ਇਹ ਅਮੀਰ ਲੋਕਾਂ ਦਾ ਸ਼ਹਿਰ ਸੀ ਇਸ ਲਈ ਫੌਜ ਦੇ ਹੱਥ ਵੀ ਬਹੁਤ ਕੁਝ ਲਗਿਆ। ਸਾਰਾ ਸ਼ਹਿਰ ਤਹਿਸ-ਨਹਿਸ ਹੋ ਗਿਆ। ਜਿਹੜੀਆਂ ਕੰਧਾਂ ਖੜੀਆਂ ਸਨ ਉਹ ਵੀ ਡਿਗਣ ਵਾਲੀਆਂ ਹੀ ਸਨ। ਚਾਰੇ ਪਾਸੇ ਅੱਗ ਲਗੀ ਹੋਈ ਸੀ। ਲਾਸ਼ਾ ਵਿਖਰੀਆਂ ਹੋਈਆਂ ਸਨ। ਮੂਲਰਾਜ ਦਾ ਨੁਕਸਾਨ ਤਾਂ ਹੋਣਾ ਹੀ ਸੀ, ਅੰਗਰੇਜ਼ਾਂ ਦਾ ਵੀ ਘੱਟ ਨਹੀਂ ਸੀ ਹੋਇਆ। ਚਾਰ ਸੌ ਤੋਂ ਪੰਜ ਸੌ ਸੈਨਿਕ ਮਾਰੇ ਜਾ ਚੁੱਕੇ ਸਨ ਤੇ ਇੰਨੇ ਕੁ ਹੀ ਜ਼ਖਮੀ ਸਨ।

ਸ਼ਹਿਰ ਦੀ ਲੁੱਟ ਤੇ ਔਰਤਾਂ ਦੀ ਬੇਪਤੀ ਕਰਨ ਤੋਂ ਬਾਅਦ ਹੁਣ ਫੌਜ ਅੰਦਰਲੇ ਕਿਲ੍ਹੇ ਵਲ ਵਧੀ। ਕਿਲ੍ਹੇ ਦੀਆਂ ਕੰਧਾਂ ਬਾਹਰਲੀਆਂ ਕੰਧਾਂ ਜਿੰਨੀਆਂ ਮਜ਼ਬੂਤ ਨਹੀਂ ਸਨ ਪਰ ਫਿਰ ਵੀ ਇਸ ਅੰਦਰ ਦਾਖਲ ਹੋ ਸਕਣਾ ਇੰਨਾ ਸੌਖਾ ਨਹੀਂ ਸੀ। ਕਿਲ੍ਹੇ ਤੋਂ ਦੋ ਕੁ ਫਰਲਾਂਗ ਦੂਰ ਅੰਗਰੇਜ਼ ਫੌਜ ਨੇ ਮੋਰਚਾਬੰਦੀ ਕਰਕੇ ਗੋਲ਼ੇ ਦਾਗਣੇ ਸ਼ੁਰੂ ਕਰ ਦਿਤੇ। ਅੰਦਰੋਂ ਤੋਪਚੀਆਂ ਉਪਰ ਗੋਲ਼ੇ ਡਿਗਣ ਲਗੇ ਤੇ ਅੰਗਰੇਜ਼ਾਂ ਦਾ ਕਾਫੀ ਨੁਕਸਾਨ ਹੋਣ ਲਗਿਆ। ਅਗਲੇ ਚਾਰ ਦਿਨ ਦੀ ਗੋਲਾਬਾਰੀ ਨਾਲ ਕੋਈ ਕਾਮਯਾਬੀ ਨਾ ਮਿਲੀ ਉਲਟਾ ਜਾਨੀ ਨੁਕਸਾਨ ਬਹੁਤਾ ਹੋ ਗਿਆ। ਜਨਵਰੀ ਦੀ ਨੌਂ ਤਰੀਕ ਨੂੰ ਕਿਸੇ ਨਾ ਕਿਸੇ ਤਰ੍ਹਾਂ ਅੰਗਰੇਜ਼ ਫੌਜ ਕਿਲ੍ਹੇ ਦੇ ਨੇੜਲੀ ਖਾਲ਼ ਤਕ ਪੁੱਜ ਗਈ ਪਰ ਕਿਲ੍ਹੇ ਦੀ ਕੰਧ ਵਿਚ ਪਾੜ ਹਾਲੇ ਤਕ ਨਹੀਂ ਸੀ ਪਿਆ। ਅੰਦਰੋਂ ਮੂਲਰਾਜ ਦੀ ਮੇਜਰ ਹਰਬਰਟ ਐਡਵਰਡਜ਼ ਦੇ ਨਾਂ ਸੰਖੇਪ ਜਿਹੀ ਚਿੱਠੀ ਆਈ;

'ਜਨਰਲ, ਆਓ ਸਮਝੌਤਾ ਕਰ ਲਈਏ, ਕੀ ਗੱਲਬਾਤ ਲਈ ਤਿਆਰ ਹੋ?'

'ਮੂਲਰਾਜ, ਇਹ ਹੁਣ ਨਾਮੁਮਕਿਨ ਹੈ। ਸਮਝੌਤੇ ਦਾ ਵਕਤ ਪਿਛਲੇ ਸਾਲ ਅਪਰੈਲ ਵਿਚ ਸੀ ਜੋ ਤੂੰ ਗੁਆ ਚੁੱਕਿਆ ਹੈਂ। ਉਸ ਸਮੇਂ ਤੂੰ ਯੁੱਧ ਪਸੰਦ ਕੀਤਾ ਸੀ ਤੇ ਹੁਣ ਨਤੀਜਿਆਂ ਦਾ ਸਾਹਮਣਾ ਕਰ। ਜੇ ਨਹੀਂ ਲੜ ਸਕਦਾ ਤਾਂ ਜਨਰਲ ਵਿਸ਼ ਮੂਹਰੇ ਆ ਕੇ ਗੋਡੇ ਟੇਕ ਦੇ।'

ਮੇਜਰ ਐਡਵਰਡਜ਼ ਨੇ ਜਵਾਬ ਵਿਚ ਲਿਖਿਆ। ਮੂਲਰਾਜ ਨੇ ਕੁਝ ਸਮਾਂ ਹੋਰ ਲੰਘਾਇਆ ਤੇ ਇਕ ਹੋਰ ਚਿੱਠੀ ਜਨਰਲ ਵਿਸ਼ ਦੇ ਨਾਂ ਲਿਖੀ ਜਿਸ ਵਿਚ ਉਸ ਨੇ ਕਿਹਾ ਕਿ ਉਸ ਨਾਲ ਗੱਲਬਾਤ ਕਰਨ ਲਈ ਇਕ ਦੂਤ ਦਿਤਾ ਜਾਵੇ ਜਿਸ ਨਾਲ ਉਹ ਸ਼ਰਤਾਂ ਤਹਿ ਕਰ ਸਕੇ। ਜਨਰਲ ਵਿਸ਼ ਨੇ ਜਵਾਬ ਵਿਚ ਲਿਖਿਆ,

'ਮੂਲਰਾਜ, ਦੂਤ ਤਾਂ ਹੀ ਭੇਜਿਆ ਜਾ ਸਕਦਾ ਹੈ ਜੇ ਤੂੰ ਬਿਨਾਂ ਕਿਸੇ ਸ਼ਰਤ ਤੋਂ ਆਤਮ ਸਮੱਰਪਣ ਕਰੇਂਗਾ ਨਹੀਂ ਤਾਂ ਸਾਡੇ ਹਮਲੇ ਦਾ ਸਾਹਮਣਾ ਕਰਦਾ ਰਹਿ।'

ਗੱਲਬਾਤ ਚਲਦੀ ਹੋਣ ਕਰਕੇ ਗੋਲਾ-ਬਾਰੀ ਆਰਜ਼ੀ ਤੌਰ ਤੇ ਬੰਦ ਕਰ ਦਿਤੀ ਗਈ। ਕੁਝ ਦੇਰ ਬਾਅਦ ਮੂਲਰਾਜ ਨੇ ਆਪਣਾ ਇਕ ਦੂਤ ਘੱਲਿਆ ਜੋ ਕਿ ਚਮਕਦੇ ਹੋਏ ਸ਼ਾਹੀ ਲਿਬਾਸ ਵਿਚ ਆਇਆ ਤੇ ਜਨਰਲ ਵਿਸ਼ ਦੇ ਸਾਹਮਣੇ ਖੜ ਕੇ ਉਹ ਇਕ ਕਾਗਜ਼ ਖੋਹਲਦਾ ਹੋਇਆ ਇਹਨੂੰ ਪੜ੍ਹਨ ਲਗਿਆ,

"ਦੀਵਾਨ ਮੂਲਰਾਜ ਜੀ ਕਹਿੰਦੇ ਹਨ ਕਿ...।"

ਜਨਰਲ ਵਿਸ਼ ਨੇ ਅਗੇ ਵਧ ਕੇ ਉਸ ਤੋਂ ਕਾਗਜ਼ ਫੜਿਆ ਤੇ ਪਾੜ ਕੇ ਇਕ ਪਾਸੇ ਸੁਟਦਿਆਂ ਕਿਹਾ,

"ਉਹਨੂੰ ਜਾ ਕੇ ਕਹਿ ਕਿ ਸਿਰਫ ਆਤਮ ਸਮੱਰਪਣ ਤੇ ਉਹ ਵੀ ਬਿਨਾਂ ਕਿਸੇ ਸ਼ਰਤ ਤੋਂ, ਨਹੀਂ ਤਾਂ ਅਸੀਂ ਦੁਬਾਰਾ ਹਮਲਾ ਸ਼ੁਰੂ ਕਰਨ ਲਗੇ ਹਾਂ।"

ਮੂਲਰਾਜ ਦਾ ਬੰਦਾ ਵਾਪਸ ਕਿਲ੍ਹੇ ਵਿਚ ਜਾ ਵੜਿਆ। ਉਸੇ ਸ਼ਾਮ ਉਸ ਨੇ ਦੁਬਾਰਾ ਫਾਇਰਿੰਗ ਦਾ ਹੁਕਮ ਦੇ ਦਿਤਾ ਗਿਆ। 19 ਜਨਵਰੀ ਨੂੰ ਵਿਸ਼ ਨੇ ਆਪ ਘੁੰਮ ਕੇ ਹਾਲਾਤ ਦਾ ਅੰਦਾਜ਼ਾ ਲਗਾਇਆ ਕਿ ਇਸ ਘੇਰੇ ਨੂੰ ਜਲਦੀ ਕਿਵੇਂ ਖਤਮ ਕੀਤਾ ਜਾਵੇ ਤੋਂ ਜੋ ਉਹ ਉਤਰੀ ਪੰਜਾਬ ਵਿਚ ਰਾਜਾ ਸ਼ੇਰ ਸਿੰਘ ਦਾ ਮੁਕਾਬਲਾ ਕਰ ਰਹੀ ਗੱਫ ਦੀ ਫੌਜ ਨਾਲ ਰਲ਼ ਸਕੇ।

ਮੂਲਰਾਜ ਕਿਲ੍ਹੇ ਵਿਚ ਬੈਠਾ ਆਪਣੇ ਪਰਿਵਾਰ ਬਾਰੇ ਜ਼ਿਆਦਾ ਸੋਚ ਰਿਹਾ ਸੀ ਜਿਸ ਵਿਚ ਔਰਤਾਂ ਤੇ ਬੱਚੇ ਵੀ ਸਨ। ਸ਼ਹਿਰ ਵਿਚ ਔਰਤਾਂ ਦੀ ਜਿਹੜੀ ਬੇਪਤੀ ਹੋਈ ਸੀ ਉਸ ਤੋਂ ਮੂਲਰਾਜ ਡਰ ਗਿਆ ਸੀ। ਮੂਲਰਾਜ ਦੀ ਮਾਂ ਬਹੁਤ ਮਜ਼ਬੂਤ ਔਰਤ ਸੀ ਜੋ ਉਸ ਨੂੰ ਆਤਮ ਸਮੱਰਪਣ ਨਹੀਂ ਸੀ ਕਰਨ ਦੇ ਰਹੀ। ਮੂਲਰਾਜ ਵੀ ਅੰਤ ਤਕ ਲੜਦਾ ਰਹਿਣਾ ਚਾਹੁੰਦਾ ਸੀ ਪਰ ਉਸ ਦੇ ਕੁਝ ਫੌਜੀ ਵੀ ਹੁਣ ਇੰਨੇ ਦਿਨਾਂ ਦੀ ਲੜਾਈ ਤੋਂ ਥੱਕ ਗਏ ਸਨ। ਮੂਲਰਾਜ ਨੇ ਆਪਣੇ ਪਰਿਵਾਰ ਤੇ ਫੌਜ ਬਾਰੇ ਸੋਚਦਿਆਂ 19 ਤਰੀਕ ਨੂੰ ਹੀ ਇਕ ਹੋਰ ਖਤ ਵਿਸ਼ ਦੇ ਨਾਂ ਲਿਖਿਆ;

'ਜਨਰਲ, ਇਕ ਭਰੋਸੇ ਯੋਗ ਦੂਤ ਭੇਜੋ।'

ਜਨਰਲ ਵਿਸ਼ ਨੇ ਜਵਾਬ ਵਿਚ ਲਿਖਿਆ;

'ਮੂਲਰਾਜ, ਕੋਈ ਬੰਦਾ ਨਹੀਂ ਭੇਜਿਆ ਜਾਵੇਗਾ, ਤੇਰੇ ਵਲੋਂ ਆਇਆ ਬੰਦਾ ਵੀ ਕੈਦ ਕਰ ਲਿਆ ਜਾਵੇਗਾ, ਜੇ ਤੂੰ ਕੱਲ ਸਵੇਰ ਸੂਰਜ ਚੜਨ ਦੇ ਨਾਲ ਬਾਹਰ ਆ ਕੇ ਆਪਣੇ ਆਪ ਨੂੰ ਸਾਡੇ ਹਵਾਲੇ ਨਹੀਂ ਕਰੇਂਗਾ ਤਾਂ ਉਸ ਤੋਂ ਬਾਅਦ ਤੇਰੇ ਲਈ ਸਾਰੇ ਮੌਕੇ ਖਤਮ ਹੋ ਚੁੱਕੇ ਹੋਣਗੇ।'

ਮੂਲਰਾਜ ਨੇ ਆਪਣੇ ਸਾਰੇ ਅਫਸਰ ਇਕੱਠੇ ਕਰ ਲਏ ਤੇ ਸਲਾਹ ਕੀਤੀ ਕਿ ਹੁਣ ਕੀ ਕੀਤਾ ਜਾਵੇ। ਦੋ ਸਾਫ ਦਿਸਦੇ ਰਸਤੇ ਸਨ। ਇਕ ਤਾਂ ਕਿ ਸਾਰੀ ਫੌਜ ਕਿਲ੍ਹੇ ਤੋਂ ਬਾਹਰ ਨਿਕਲ ਕੇ ਅੰਗਰੇਜ਼ਾਂ ਦੀ ਫੌਜ ਨਾਲ ਲੜੇ ਤੇ ਡਟ ਕੇ ਮੁਕਾਬਲਾ ਕਰੇ ਤੇ ਦੂਜਾ ਰਾਹ ਸੀ ਕਿ ਆਤਮ ਸਮੱਰਪਣ ਕਰ ਦੇਵੇ। ਸਾਰੇ ਅਫਸਰ ਆਪਸ ਵਿਚ ਦਿਨ ਭਰ ਬਹਿਸਦੇ ਰਹੇ। ਬਹੁਤ ਸਾਰੇ ਪਠਾਣ ਤੇ ਸਿੱਖ ਲੜਦੇ ਰਹਿਣ ਦੇ ਹੱਕ ਵਿਚ ਸਨ ਪਰ ਅੰਤ ਵਿਚ ਲੜਾਈ ਖਤਮ ਕਰਨ ਦਾ ਫੈਸਲਾ ਹੋ ਗਿਆ। ਮੂਲਰਾਜ ਨੇ ਇਕ ਖਿਮਾ ਭਰੀ ਚਿੱਠੀ ਵਿਸ਼ ਨੂੰ ਲਿਖੀ ਤੇ ਕਿਹਾ ਕਿ ਉਹ ਤੇ ਉਸ ਦੀ ਫੌਜ ਆਤਮ ਸਮੱਰਪਣ ਲਈ ਤਿਆਰ ਹੈ ਪਰ ਸ਼ਰਤ ਹੈ ਕਿ ਉਸ ਦੇ ਪਰਿਵਾਰ ਨੂੰ ਪੂਰੀ ਇਜ਼ਤ ਤੇ ਸੁਰੱਖਿਆ ਦਿਤੀ ਜਾਵੇ। ਜਨਰਲ ਵਿਸ਼ ਨੇ ਇਹ ਗੱਲ ਸਹਿਜੇ ਹੀ ਮੰਨ ਲਈ ਤੇ ਉਸ ਨੂੰ ਦੌਲਤ ਗੇਟ ਰਾਹੀਂ ਬਾਹਰ ਆਉਣ ਦਾ ਹੁਕਮ ਭੇਜ ਦਿਤਾ।

22 ਜਨਵਰੀ ਸਵੇਰ ਸਾਰ ਦੌਲਤ ਗੇਟ ਰਾਹੀਂ ਮੂਲਰਾਜ ਚਿੱਟੇ ਘੋੜੇ ਤੇ ਫੌਜੀਆਂ ਵਾਲੀ ਪੁਸ਼ਾਕ ਵਿਚ ਬਾਹਰ ਨਿਕਲਿਆ। ਉਸ ਦੇ ਮਗਰ ਹੀ ਸਿੱਖ ਤੇ ਮੁਸਲਮਾਨ ਸਿਪਾਹੀਆਂ ਦਾ ਵੱਡਾ ਹਜੂਮ ਸੀ। ਉਹ ਸਾਰੇ ਕਿਲ੍ਹੇ ਤੋਂ ਬਾਹਰ ਨਿਕਲ ਕੇ ਪਰੇਡ ਕਰਨ ਦੀ ਸ਼ਕਲ ਵਿਚ ਖੜ ਗਏ, ਮੂਲਰਾਜ ਉਹਨਾਂ ਦੀ ਅਗਵਾਈ ਕਰਦਾ ਸਭ ਤੋਂ ਅਗੇ ਖੜਾ ਹੋਇਆ। ਉਹਨਾਂ ਨੇ ਹਥਿਆਰ ਹੇਠਾਂ ਰੱਖ ਦਿਤੇ। ਕਿਸੇ ਨੇ ਸਿਰ ਨਹੀਂ ਝੁਕਾਇਆ ਤੇ ਨਾ ਹੀ ਕਿਸੇ ਦੇ ਚਿਹਰੇ ਤੇ ਨਾ ਕੋਈ ਪਛਤਾਵਾ ਸੀ, ਨਾ ਹੀ ਕੋਈ ਗਿਲਾ-ਸ਼ਿਕਵਾ ਬਸ ਇਕ ਅਭਿਮਾਨ ਸੀ ਜੋ ਅੰਗਰੇਜ਼ ਅਫਸਰਾਂ ਨੂੰ ਚੰਗਾ ਨਹੀਂ ਸੀ ਲਗ ਰਿਹਾ, ਜੋ ਉਹਨਾਂ ਦੇ ਮਨਾਂ ਵਿਚ ਬੁਰੀ ਤਰ੍ਹਾਂ ਰੜਕੀ ਜਾ ਰਿਹਾ ਸੀ।

## ਚੇਲੀਆਂ ਵਾਲੀ

ਚੇਲੀਆਂ ਵਾਲੀ ਜੇਹਲਮ ਦਰਿਆ ਦੇ ਨਜ਼ਦੀਕ ਉਹ ਪਿੰਡ ਸੀ ਜਿਸ ਦੇ ਨਾਂ ਤੋਂ ਅੰਗਰੇਜ਼ ਕੰਬਣ ਲਗੇ ਸਨ।

ਅੰਗਰੇਜ਼ ਕਮਾਂਡਰ ਇਨ ਚੀਫ ਸਰ ਹਿਊ ਗੱਫ ਸਾਹਮਣੇ ਇਕ ਹੋਰ ਚਨੌਤੀ ਆ ਖੜੀ। ਸਰਦੀਆਂ ਵਿਚ ਉਸ ਨੇ ਮੁਲਤਾਨ ਵਾਲੀ ਮੁਹਿੰਮ ਬਾਰੇ ਸੋਚਿਆ ਹੋਇਆ ਸੀ ਪਰ ਉਸ ਨੂੰ ਉਤਰੀ ਪੰਜਾਬ ਵਲ ਜਾਣਾ ਪੈ ਰਿਹਾ ਸੀ। ਮੁਲਤਾਨ ਉਸ ਨੂੰ ਜਨਰਲ ਵਿਸ਼ ਦੇ ਗੋਚਰੇ ਛੱਡਣਾ ਪਿਆ। ਉਹ ਸਰ ਵਾਲਟਰ ਗਿਲਬਰਟ ਦੀ ਡਿਵੀਯਨ ਲੈ ਕੇ ਲਹੌਰ ਪੁੱਜ ਗਿਆ। ਉਸ ਦਾ ਉਦੇਸ਼ ਸ਼ੇਰ ਸਿੰਘ ਅਟਾਰੀਵਾਲੇ ਨਾਲ ਟੱਕਰਨਾ ਸੀ, ਜੇ ਹੋ ਸਕੇ ਤਾਂ ਝਨਾਂ ਤੋਂ ਉਰੇ ਉਰੇ ਨਹੀਂ ਤਾਂ ਝਨਾਂ ਤੇ ਜੇਹਲਮ ਦੇ ਕਿਧਰੇ ਵਿਚ ਵਿਚਕਾਰ। ਸ਼ੇਰ ਸਿੰਘ ਅਟਾਰੀਵਾਲੇ ਦੀ ਇਹ ਫੌਜ ਦੋ ਮਹੀਨੇ ਪਹਿਲਾਂ ਲਹੌਰ ਦਰਬਾਰ ਦਾ ਹੀ ਇਕ ਹਿੱਸਾ ਸੀ ਤੇ ਉਹ ਹਾਲੇ ਵੀ ਆਪਣੇ ਆਪ ਨੂੰ ਲਹੌਰ ਦਰਬਾਰ ਦੀ ਫੌਜ ਹੀ ਕਹਿ ਰਹੇ

ਸਨ। ਸ਼ੇਰ ਸਿੰਘ ਅਟਾਰੀਵਾਲੇ ਨੇ ਰਾਣੀ ਜਿੰਦਾਂ ਦੇ ਦੇਸ਼ ਨਿਕਾਲੇ ਦੇ ਰੋਸੇ ਵਜੋਂ ਬਗਾਵਤ ਕਰ ਦਿਤੀ ਸੀ। ਪਿਛਲੀ ਵਾਰੀ ਗੱਫ ਸ਼ੇਰ ਸਿੰਘ ਅਟਾਰੀਵਾਲੇ ਨੂੰ ਮਿਲਿਆ ਤਾਂ ਉਹ ਇਕ ਵਫਾਦਾਰ ਜਰਨੈਲ ਸੀ। ਗੱਫ ਸਾਰੀ ਸਥਿਤੀ ਬਾਰੇ ਸੋਚਣ ਲਗਿਆ ਕਿ ਉਹ ਕਿਸ ਨਾਲ ਲੜਨ ਜਾ ਰਿਹਾ ਹੈ, ਲਹੌਰ ਦਰਬਾਰ ਦੇ ਹੱਕ ਵਿਚ ਜਾਂ ਖਿਲਾਫ। ਅੰਗਰੇਜ਼ ਫੌਜੀ ਅਫਸਰਾਂ ਦੀ ਇਕ ਮਹਿਫਲ ਵਿਚ ਉਸ ਨੇ ਸਭ ਦੇ ਸਾਹਮਣੇ ਇਕ ਸਵਾਲ ਰਖਿਆ,

"ਦੋਸਤੋ, ਮੈਨੂੰ ਤਾਂ ਇਹ ਨਹੀਂ ਪਤਾ ਚਲ ਰਿਹਾ ਕਿ ਅਸੀਂ ਯੁੱਧ, ਯੁੱਧ ਲਈ ਕਰਨ ਜਾ ਰਹੇ ਹਾਂ ਜਾਂ ਅਮਨ ਲਈ ਜਾਂ ਫਿਰ ਕਿਸ ਲਈ ਲੜ ਰਹੇ ਹਾਂ, ਲਹੌਰ ਦਰਬਾਰ ਲਈ ਜਾਂ ਲਹੌਰ ਦਰਬਾਰ ਦੇ ਖਿਲਾਫ?"

ਅਸਲ ਵਿਚ ਗੱਫ ਇਸ ਗੱਲ ਨੂੰ ਦਿਲੋਂ ਮਨਜੂਰ ਨਹੀਂ ਸੀ ਕਰਨਾ ਚਾਹੁੰਦਾ ਕਿ ਉਹਨਾਂ ਨੇ ਪੰਜਾਬ ਵਿਚ ਹੁਣ ਪੱਕੇ ਤੌਰ ਤੇ ਰਹਿਣਾ ਹੈ ਨਹੀਂ ਤਾਂ ਗੱਲ ਸਾਫ ਸੀ ਕਿ ਉਹ ਆਪਣੀ ਮਹਾਂਰਾਣੀ ਵਿਕਟੋਰੀਆ ਲਈ ਹੀ ਲੜ ਰਹੇ ਸਨ। ਉਹ ਅੰਦਰਲੀ ਸਿਆਸਤ ਨੂੰ ਚੰਗੀ ਤਰ੍ਹਾਂ ਨਹੀਂ ਸੀ ਸਮਝ ਪਾ ਰਿਹਾ। ਉਹ ਕੱਰੀ ਤੇ ਡਲਹੌਜ਼ੀ ਦੇ ਇਰਾਦਿਆਂ ਤੋਂ ਨਾਵਾਕਫ ਸੀ। ਗੱਫ ਨੇ ਆਪਣੇ ਦਿਲ ਦੀ ਇਹ ਦੁਬਿਧਾ ਇੰਗਲੈਂਡ ਵਿਚ ਬੈਠੇ ਆਪਣੇ ਪੁੱਤਰ ਨੂੰ ਚਿੱਠੀ ਵਿਚ ਵੀ ਲਿਖੀ ਪਰ ਉਹ ਸਿਪਾਹੀ ਸੀ, ਉਸ ਦਾ ਕੰਮ ਹੁਕਮ ਮੰਨਣਾ ਸੀ, ਚੰਗੇ-ਮਾੜੇ ਬਾਰੇ ਸੋਚਣਾ ਨਹੀਂ ਸੀ।

ਸ਼ੇਰ ਸਿੰਘ ਅਟਾਰੀਵਾਲਾ ਇਸ ਮਾਮਲੇ ਵਿਚ ਸਪੱਸ਼ਟ ਸੀ ਕਿ ਉਹ ਲਹੌਰ ਦਰਬਾਰ ਨੂੰ ਬਚਾਉਣ ਲਈ ਲੜ ਰਿਹਾ ਹੈ। ਲੜਾਈ ਦਾ ਉਸ ਦਾ ਵਜਾਇਆ ਇਹ ਬਿਗਲ ਅੰਗਰੇਜ਼ ਨੂੰ ਪੰਜਾਬ ਵਿਚੋਂ ਬਾਹਰ ਕੱਢਣ ਲਈ ਸੀ। ਲਹੌਰ ਤੋਂ ਮੁਲਤਾਨ ਤੇ ਮੁਲਤਾਨ ਤੋਂ ਤੁਰ ਕੇ ਉਸ ਨੇ ਆਪਣੀ ਫੌਜ ਰਾਮਨਗਰ ਖੜੀ ਕੀਤੀ। ਰਾਮ ਨਗਰ ਝਨਾਂ ਦੇ ਦੱਖਣ ਵਲ ਪੈਂਦਾ ਸੀ। ਉਸ ਨੇ ਫੌਜ ਨੂੰ ਉਥੇ ਛੱਡਿਆ ਤੇ ਆਪ ਕੁਝ ਬੰਦੇ ਲੈ ਕੇ ਦਰਿਆ ਦੇ ਉਤਰ ਵਲ ਆਲੇ ਦੁਆਲੇ ਦੇ ਪਿੰਡਾਂ ਦਾ ਜਾਇਜ਼ਾ ਲੈਣ ਚਲੇ ਗਿਆ। ਇਸ ਇਲਾਕੇ ਦਾ ਵਾਕਫ ਤਾਂ ਉਹ ਹੈ ਹੀ ਸੀ। ਉਹ ਝਨਾਂ ਤੇ ਜੇਹਲਮ ਦੇ ਵਿਚਕਾਲੇ ਪਿੰਡਾਂ ਵਿਚ ਘੁੰਮਦਾ ਵੱਖ ਵੱਖ ਲੋਕਾਂ ਨੂੰ ਮਿਲ ਕੇ ਇਸ ਲੜਾਈ ਲਈ ਮੱਦਦ ਕਰਨ ਲਈ ਬੇਨਤੀ ਕਰਦਾ ਫਿਰਦਾ ਰਿਹਾ ਤੇ ਲੋਕਾਂ ਨੂੰ ਆਪਣੇ ਨਾਲ ਜੋੜਦਾ ਰਿਹਾ। ਨਾਲ ਹੀ ਉਸ ਨੂੰ ਮੋਰਚਾ ਬੰਦੀ ਕਰਨ ਵਾਲੀ ਜਗਾਹ ਤਲਾਸ਼ ਵੀ ਸੀ, ਅਜਿਹੀ ਜਗਾਹ ਦੀ ਤਲਾਸ਼ ਜਿਥੋਂ ਦੁਸ਼ਮਣ ਨੂੰ ਮਾਤ ਦੇਣੀ ਸੌਖੀ ਹੋ ਸਕੇ। ਕੁਝ ਦਿਨਾਂ ਵਿਚ ਹੀ ਉਸ ਨੇ ਲੜਾਈ ਦੀ ਸਾਰੀ ਯੋਜਨਾ ਬਣਾ ਲਈ ਤੇ ਆਪਣੇ ਸਾਰੇ ਸਹਾਇਕਾਂ ਨੂੰ ਸਮਝਾ ਵੀ ਦਿਤੀ। ਝਨਾਂ ਦਾ ਦੱਖਣ ਲਹੌਰ ਵਲ ਦੇ ਪਾਸੇ ਸੀ। ਲੜਾਈ ਵਿਚ ਸ਼ੇਰ ਸਿੰਘ ਅੰਗਰੇਜ਼ ਫੌਜ ਨੂੰ ਜਿੰਨਾ ਵੀ ਹੋ ਸਕੇ ਲਹੌਰ ਤੋਂ ਦੂਰ ਲੈ ਜਾਣਾ ਚਾਹੁੰਦਾ ਸੀ।

ਰਾਮਨਗਰ ਦੇ ਨੇੜੇ ਪੈਂਦੇ ਝਨਾਂ ਦਾ ਪਾੜ ਕੁਝ ਅਜੀਬ ਸੀ। ਦਰਿਆ ਦੇ ਵਿਚਕਾਰ ਇਕ ਟਾਪੂ ਬਣਿਆਂ ਹੋਇਆ ਸੀ ਜਿਥੇ ਲੋਕ ਖੇਤੀ ਵੀ ਕਰਦੇ ਸਨ। ਦਰਿਆ ਦਾ ਪਾੜ ਭਾਵੇਂ ਕਾਫੀ ਵੱਡਾ ਸੀ ਪਰ ਅਜ ਕਲ ਸਰਦੀਆਂ ਸ਼ੁਰੂ ਹੋ ਜਾਣ ਕਾਰਨ ਦਰਿਆ ਭਰ ਕੇ ਨਹੀਂ ਸੀ ਵਗ ਰਿਹਾ। ਦਰਿਆ ਦਾ ਸੁਕਾ ਦਿਸਦਾ ਪਾੜ ਅਸਲ ਵਿਚ ਬਹੁਤ ਨਰਮ ਗਾਰਾ ਸੀ, ਅਜਿਹਾ ਖੋਭਾ ਕਿ ਇਕ ਵਾਰੀ ਬੰਦਾ ਖੁੱਭ ਜਾਵੇ ਤਾਂ ਨਿਕਲਣਾ ਮੁਸ਼ਕਲ ਹੋ ਜਾਵੇ। ਉਹ ਦੁਸ਼ਮਣ ਦੀ ਫੌਜ ਨੂੰ ਇਸ ਖੋਭੇ ਵਿਚ ਲਿਆ ਕੇ ਮਾਰਨਾ ਚਾਹੁੰਦਾ ਸੀ ਤੇ ਉਸ ਨੂੰ ਆਪਣੀ ਫੌਜ ਲੰਘਾਉਣ ਲਈ ਸਖਤ ਮਿੱਟੀ ਵਾਲੀ ਜਗਾਹ ਦਾ ਪਤਾ ਸੀ। ਰਾਮ ਨਗਰ ਨੇੜੇ ਝਨਾਂ ਦੇ ਕਈ ਚੋਅ ਵੀ ਸਨ ਜੋ ਭਾਵੇਂ ਸੁੱਕੇ ਪਏ ਸਨ ਪਰ ਰੇਤ ਉਹਨਾਂ ਦੀ ਵੀ ਨਰਮ ਸੀ। ਮੋਰਚਾਬੰਦੀ ਲਈ ਉਸ ਨੇ ਜੇਲਹਮ ਦਰਿਆ ਦੇ ਨਾਲ ਨਾਲ ਦੇ ਪਿੰਡ ਚੁਣੇ ਜਿਵੇਂ ਕਿ ਮੂੰਗ, ਤੁਪਈ, ਸ਼ਾਦੇਵਾਲ, ਲੱਕਨਾ ਵਾਲਾ, ਕੋਟੇ, ਫਤਿਹ ਕਾ ਚੱਕ, ਰਸੂਲ ਆਦਿ। ਚੇਲੀਆਂ ਵਾਲੀ ਇਹਨਾਂ ਪਿੰਡਾਂ ਦੇ ਦੱਖਣ ਵਲ ਸੀ ਭਾਵ ਕਿ ਅੰਗਰੇਜ਼ ਫੌਜ ਦੇ ਹਮਲੇ ਲਈ ਇਹ ਸਭ ਤੋਂ ਮੁਹਰੇ ਪੈਂਦਾ ਸੀ। ਇਹਨਾਂ ਵਿਚੋਂ ਸ਼ਾਦੇਵਾਲ ਉਹ ਜਗਾਹ ਸੀ ਜਿਥੇ ਕਦੇ ਪੋਰਸ ਨੇ ਦੋ ਸੌ ਹਾਥੀਆਂ ਨਾਲ ਸਿਕੰਦਰ ਦਾ ਮੁਕਾਬਲਾ ਕੀਤਾ ਸੀ। ਨੇੜੇ ਪੈਂਦੇ ਰਸੂਲ ਪਿੰਡ ਤੋਂ ਖੜੀ ਪਹਾੜੀ ਸ਼ੁਰੂ ਹੁੰਦੀ ਸੀ। ਇਥੋਂ ਕੁ ਪਹਾੜੀ ਅਜਿਹੀ ਸੀ ਕਿ ਕੁਦਰਤੀ ਮੋਰਚੇ ਬਣੇ ਹੋਏ ਸਨ। ਅਜਿਹੀਆਂ ਗਾਰਾਂ ਸਨ ਕਿ ਤੋਪਾਂ ਵਿਚ ਲੁਕ ਸਕਦੀਆਂ ਸਨ। ਉਚੀ ਜਗਾਹ ਤੋਂ ਦੁਸ਼ਮਣ ਉਪਰ ਦੂਰ ਤਕ ਵਾਰ ਕਰਨਾ ਬਹੁਤ ਹੀ ਅਸਾਨ ਸੀ। ਜਿਥੇ ਆ ਕੇ ਰਸੂਲ ਵਾਲੀ ਪਹਾੜੀ ਖਤਮ ਹੁੰਦੀ ਸੀ ਉਥੋਂ ਹੀ ਇਕ ਜੰਗਲ ਸ਼ੁਰੂ ਹੋ ਜਾਂਦਾ ਸੀ, ਸਰਕੜੇ, ਕਾਨਿਆਂ, ਝਾੜੀਆਂ ਦਾ ਮੱਧਰਾ ਜਿਹਾ ਜੰਗਲ। ਇਹ ਜੰਗਲ ਜੇਹਲਮ ਤੋਂ ਕੁਝ ਕੁ ਹਟਵਾਂ ਕਈ ਕੋਹ ਦਰਿਆ ਦੇ ਨਾਲ ਨਾਲ ਪੈਂਦਾ ਸੀ। ਇਹ ਜੰਗਲ ਉਚਾਈ ਵਿਚ ਤਾਂ ਪੰਜ-ਛੇ ਹੱਥ ਹੀ ਸੀ ਪਰ ਸੰਘਣਾ ਸੀ। ਘੋੜੇ 'ਤੇ ਬੈਠਾ ਬੰਦਾ ਨਹੀਂ ਸੀ ਦਿਸਦਾ। ਇਸ ਵਿਚ ਬੇਰੀਆਂ ਕਿੱਕਰਾਂ ਵਰਗੇ ਕੰਡਿਆਲੇ ਬੂਟੇ ਵੀ ਸਨ। ਇਸ ਜੰਗਲ ਨੂੰ ਲੰਘਣਾ ਸੌਖਾ ਨਹੀਂ ਸੀ। ਸ਼ੇਰ ਸਿੰਘ ਨੇ ਕਮਾਣ ਦੀ ਸ਼ਕਲ ਦੇ ਮੋਰਚੇ ਬਣਾਏ। ਖੱਬੇ ਪਾਸੇ ਰਸੂਲ ਨੇੜਲੀ ਖੜੀ ਪਹਾੜੀ ਤੇ ਸੱਜੇ ਪਾਸੇ ਦਰਿਆ ਜੇਹਲਮ। ਵਿਚ ਵਿਚਕਾਰ ਪੈਂਦਾ ਇਹ ਜੰਗਲ। ਗੱਫ ਦੀ ਫੌਜ ਇਹ ਜੰਗਲ ਲੰਘ ਕੇ ਹੀ ਹਮਲਾ ਕਰ ਸਕਦੀ ਸੀ। ਦਰਿਆ ਜੇਹਲਮ ਤੋਂ ਪਾਰ ਹਜ਼ਾਰੇ ਦਾ ਇਲਾਕਾ ਸ਼ੁਰੂ ਹੋ ਜਾਂਦਾ ਸੀ ਜਿਥੇ ਉਸ ਦਾ ਪਿਓ ਚਤਰ ਸਿੰਘ ਅਟਾਰੀਵਾਲਾ ਗਵਰਨਰ ਸੀ। ਹਾਲੇ ਭਾਵੇਂ ਉਹ ਅਟਕ ਦੇ ਕਿਲ੍ਹੇ ਕਰਕੇ ਰੁਕਿਆ ਬੈਠਾ ਸੀ ਪਰ ਅਟਕ ਦਾ ਕਿਲ੍ਹੇਦਾਰ ਲੈਫਨੀਨੈਂਟ ਹਰਬਰਟ ਬਹੁਤੀ ਮਜ਼ਬੂਤ ਸਥਿਤੀ ਵਿਚ ਨਹੀਂ ਸੀ, ਉਸ ਨੂੰ ਸਿੱਖ ਫੌਜ ਨੇ ਜਲਦੀ ਲੈ ਹੀ ਲੈਣਾ ਸੀ ਤੇ ਚਤਰ ਸਿੰਘ ਅਟਾਰੀਵਾਲੇ ਨੇ ਉਸ ਨਾਲ ਆ ਮਿਲਣਾ ਸੀ। ਹੁਣ ਖਬਰ ਆਈ ਸੀ ਕਿ ਪਿਸ਼ਾਵਰ ਬ੍ਰਗੇਡ ਨੇ ਵੀ ਬਗਾਵਤ ਕਰ ਦਿਤੀ ਸੀ ਤੇ ਰੈਜੀਡੈਂਸੀ ਉਪਰ ਹਮਲਾ ਕਰਕੇ ਕਈ ਅੰਗਰੇਜ਼ ਤੇ ਹਿੰਦੁਸਤਾਨੀ ਸਿਪਾਹੀ ਮਾਰ ਦਿਤੇ ਸਨ। ਬੰਨੂ ਦੀ ਫੌਜ ਨੇ ਵੀ ਬਗਾਵਤ ਕਰ ਦਿਤੀ ਸੀ ਤੇ ਗਵਰਨਰ ਫਤਿਹ ਖਾਨ ਨੇ ਕਰਨਲ ਜੌਹਨ ਹੋਮਜ਼ ਨੂੰ ਗੋਲ਼ੀ ਮਾਰ ਦਿਤੀ ਸੀ ਤੇ ਫੌਜ ਸ਼ੇਰ ਸਿੰਘ ਅਟਾਰੀਵਾਲੇ ਨਾਲ ਮਿਲਣ ਲਈ ਚਲ ਪਈ ਸੀ। ਇਵੇਂ ਸ਼ੇਰ ਸਿੰਘ ਦਾ ਪਲੜਾ ਭਾਰੀ ਹੋ ਰਿਹਾ ਸੀ।

ਦੂਜੇ ਪਾਸੇ ਗੱਫ ਵੀ ਮਾਰੋ ਮਾਰ ਕਰਦਾ ਆ ਰਿਹਾ ਸੀ। ਵੀਹ ਨਵੰਬਰ ਨੂੰ ਸ਼ੇਰ ਸਿੰਘ ਨੂੰ ਖਬਰ ਮਿਲੀ ਗੱਫ ਨਜ਼ਦੀਕ ਹੀ ਆ ਗਿਆ ਹੈ। ਉਸ ਨੇ ਆਪਣੇ ਨਾਲ ਦੇ ਸਾਰੇ ਜਰਨੈਲਾਂ ਦੀ ਬੈਠਕ ਬੁਲਾ ਲਈ ਜਿਸ ਵਿਚ ਲਾਲ ਸਿੰਘ, ਅਤਰ ਸਿੰਘ, ਰਾਮ ਸਿੰਘ, ਸੂਰਤ ਸਿੰਘ, ਕਾਹਨ ਸਿੰਘ ਮਜੀਠੀਆ, ਫਤਿਹ ਖਾਨ ਟਿਵਾਣਾ ਤੇ ਰਣ ਸਿੰਘ ਸਮੇਤ ਪੱਚੀ ਕੁ ਜਰਨੈਲ ਸ਼ਾਮਲ ਸਨ। ਮੋਰਚਾਬੰਦੀ ਬਾਰੇ ਤਾਂ ਸਭ ਤੈਅ ਹੋ ਹੀ ਚੁਕਿਆ ਸੀ। ਸ਼ੇਰ ਸਿੰਘ ਨੇ ਸਭ ਨੂੰ ਮੁਖਾਤਬ ਹੋ ਕੇ ਕਿਹਾ,

"ਖਾਲਸਾ ਜੀ, ਸਾਡੀ ਇਹ ਲੜਾਈ ਅਜਿਹੀ ਹੋਣੀ ਚਾਹੀਦੀ ਏ ਕਿ ਪੰਜਾਬ ਦੇ ਨਾਂ ਦੀ ਇੱਜ਼ਤ ਰਹਿ ਜਾਵੇ, ਅਸੀਂ ਪਿਛਲੇ ਸਾਰੇ ਧੋਣੇ ਧੋ ਦੇਈਏ। ਸੱਤ ਸਮੁੰਦਰ ਦੂਰ ਬੈਠੀ ਇਹਨਾਂ ਅੰਗਰੇਜ਼ਾਂ ਦੀ ਮਲਕਾ ਵੀ ਸੋਚੇ ਕਿ ਸਿੱਖ ਨਾਂ ਦੀ ਤੇ ਪੰਜਾਬੀ ਨਾਂ ਦੀ ਕੋਈ ਕੌਮ ਦੁਨੀਆਂ ਵਿਚ ਹੈ ਵੇ, ਫਿਰੰਗੀਆਂ ਲਈ ਇਹ ਯੁੱਧ ਇਕ ਅਜਿਹਾ ਸਬਕ ਹੋਵੇ ਜੋ ਇਹ ਆਪਣੀਆਂ ਆਉਣ ਵਾਲੀਆਂ ਨਸਲਾਂ ਨੂੰ ਵੀ ਦੇਣ। ਤੁਸੀਂ ਆਪੋ ਆਪਣੀ ਫੌਜ ਵਿਚ ਜਾ ਕੇ ਇਕੋ ਗੱਲ ਕਹੋ ਕਿ ਆਖਰੀ ਦਮ ਤਕ ਲੜਨਾ ਏ, ਮਰਨ ਲਈ ਨਹੀਂ, ਮਾਰਨ ਲਈ ਲੜਨਾ ਏ।"

21 ਨਵੰਬਰ ਨੂੰ ਗੱਫ ਰਾਮਨਗਰ ਤੋਂ ਸਤ ਅੱਠ ਕੋਹ ਦੂਰ ਪੈਂਦੇ ਪਿੰਡ ਨੋਵਾਲਾ ਵਿਚ ਪੁੱਜ ਗਿਆ। ਇਥੇ ਬਰਗੇਡੀਅਰ ਕੌਲਿਨ ਕੈਂਪਬੈਲ ਤੇ ਕਰੇਟਨ ਡੇਰੇ ਲਾਈ ਬੈਠੇ ਸਨ। ਸਾਰੀ ਫੌਜ ਪੁੱਜ ਚੁੱਕੀ ਸੀ। ਉਸ ਨੇ ਡਲਹੌਜ਼ੀ ਤੋਂ ਚੌਵੀ ਹਜ਼ਾਰ ਫੌਜ ਤੇ ਅੱਸੀ ਤੋਪਾਂ ਦੀ ਮੰਗ ਕੀਤੀ ਸੀ ਜਦੋਂ ਕਿ ਲਹੌਰ ਵਿਚ ਸਿਰਫ ਦਸ ਹਜ਼ਾਰ ਫੌਜ ਹੀ ਹਾਜ਼ਰ ਸੀ। ਨੌਂ ਹਜ਼ਾਰ ਫਿਰੋਜ਼ਪੁਰ ਤੋਂ ਤੇ ਨੌਂ ਹਜ਼ਾਰ ਹੋਰ ਫੌਜ ਹਿੰਦੁਸਤਾਨ ਦੇ ਦੂਜੇ ਹਿਸਿਆਂ ਤੋਂ ਪੁੱਜ ਗਈ ਸੀ। ਪੰਜ ਹਜ਼ਾਰ ਫੌਜ ਨੇ ਸਿੰਧ ਤੋਂ ਆਕੇ ਉਸ ਨਾਲ ਰਲਣਾ ਸੀ ਤੇ ਫਿਰ ਮੁਲਤਾਨ ਵਾਲੀ ਮੁਹਿੰਮ ਤੋਂ ਜਨਰਲ ਵਿਸ਼ ਨੇ ਵਿਹਲੇ ਹੋ ਕੇ ਵੀ ਪੁੱਜਣਾ ਸੀ। ਇਸ ਤਰ੍ਹਾਂ ਉਸ ਕੋਲ ਫੌਜ ਦੀ ਘਾਟ ਨਹੀਂ ਸੀ। ਲਹੌਰੋਂ ਤੁਰਨ ਤੋਂ ਪਹਿਲਾਂ ਗੱਫ ਨੇ ਇਕ ਵਾਰ ਫਿਰ ਗਵਰਨਰ ਜਨਰਲ ਨਾਲ ਖਾਲਸਾ ਫੌਜ ਦੇ ਵਿਹਲੇ ਫਿਰ ਰਹੇ ਫੌਜੀਆਂ ਨੂੰ ਦੁਬਾਰਾ ਭਰਤੀ ਕਰਨ ਦੀ ਗੱਲ ਕੀਤੀ ਸੀ ਪਰ ਡਲਹੌਜ਼ੀ ਨੇ ਫਿਰ ਨਕਾਰ ਦਿਤੀ ਸੀ। ਫੌਜ ਦੀ ਗਿਣਤੀ ਤੋਂ ਗੱਫ ਇੰਨਾ ਫਿਕਰਵੰਦ ਨਹੀਂ ਸੀ। ਉਸ ਦੇ ਅੰਦਾਜ਼ੇ ਮੁਤਾਬਕ ਖਾਲਸਾ ਫੌਜ ਦੀ ਗਿਣਤੀ ਕਿਸੇ ਵੀ ਤਰ੍ਹਾਂ ਵੀਹ ਹਜ਼ਾਰ ਤੋਂ ਨਹੀਂ ਵਧਣ ਲਗੀ। ਅਸਲ ਵਿਚ ਉਹ ਫਿਕਰਵੰਦ ਹੈ ਹੀ ਨਹੀਂ ਸੀ। ਉਹ ਸੋਚ ਰਿਹਾ ਸੀ ਕਿ ਇਹ ਲੜਾਈ ਸ਼ਾਇਦ ਇਕ ਦਿਨ ਜਾਂ ਫਿਰ ਦੋ ਦਿਨ ਹੀ ਚਲੇਗੀ। ਸਭਰਾਓਂ ਵਾਂਗ ਉਹ ਸਵੇਰੇ ਸ਼ੁਰੂ ਕਰਕੇ ਦੁਪਿਹਰ ਤਕ ਖਤਮ ਕਰ ਦੇਣੀ ਚਾਹੁੰਦਾ ਸੀ ਪਰ ਇਸ ਵਾਰ ਉਸ ਨੂੰ ਅਫਸੋਸ ਸੀ ਕਿ ਸਿੱਖਾਂ ਨਾਲ ਹੋਈਆਂ ਪਹਿਲੀਆਂ ਲੜਾਈਆਂ ਵਾਂਗ ਹਾਲੇ ਤਕ ਇਸ ਫੌਜ ਦੇ ਕਿਸੇ ਜਰਨੈਲ ਨੇ ਗੱਦਾਰੀ ਕਰਦਿਆਂ ਉਸ ਤਕ ਪਹੁੰਚ ਨਹੀਂ ਸੀ ਕੀਤੀ। ਉਹ ਤੇਜ ਸਿੰਘ ਵਰਗੇ ਕਿਸੇ ਗੱਦਾਰ ਨੂੰ ਉਡੀਕ ਰਿਹਾ ਸੀ ਤੇ ਮਨ ਹੀ ਮਨ ਗੱਦਾਰੀ ਦੇ ਬਦਲੇ ਵਿਚ ਉਸ ਨੇ ਇਨਾਮ ਵੀ ਤੈਅ ਕਰ ਲਏ ਸਨ ਪਰ ਹਾਲੇ ਤਕ ਉਸ ਦੀ ਆਸ ਨੂੰ ਫਲ਼ ਨਹੀਂ ਸੀ ਪਿਆ। ਅਸਲ ਵਿਚ ਇਸ ਵਾਰ ਸਿੱਖ ਪੰਜਾਬ ਲਈ ਲੜ ਰਹੇ ਸਨ ਨਾ ਕਿ ਆਪਣੇ ਲਈ। ਉਹੋ ਰਾਜਾ ਲਾਲ ਸਿੰਘ ਜਿਸ ਉਪਰ ਪਹਿਲੀਆਂ ਲੜਾਈਆਂ ਵਿਚ ਗੱਦਾਰੀ ਦੇ ਇਲਜ਼ਾਮ ਲਗਦੇ ਸਨ ਹੁਣ ਸ਼ੇਰ ਸਿੰਘ ਅਟਾਰੀਵਾਲੇ ਦੇ ਮੋਢ੍ਹੇ ਨਾਲ ਮੋਢ੍ਹਾ ਜੋੜ ਕੇ ਲੜਨ ਲਈ ਤਿਆਰ ਖੜਾ ਸੀ। ਸਗੋਂ ਉਸ ਨੇ ਤਾਂ ਅੰਗਰੇਜ਼ਾਂ ਨਾਲ ਲੜਨ ਲਈ ਪੰਜ ਹਜ਼ਾਰ ਨਫਰੀ ਵਾਲੀ ਆਪਣੀ ਇਕ ਫੌਜ ਖੜੀ ਕਰ ਲਈ ਹੋਈ ਸੀ।

ਸ਼ੇਰ ਸਿੰਘ ਅਟਾਰੀਵਾਲੇ ਦੀ ਬਹੁਤੀ ਫੌਜ ਝਨਾਂ ਦੇ ਪਾਰ ਹੀ ਸੀ। ਰਾਮਨਗਰ ਵਿਚ ਉਸ ਦੀ ਥੋੜੀ ਫੌਜ ਹੀ ਸੀ ਜਿਸ ਵਿਚ ਕੁਝ ਘੋੜ-ਚੜੇ ਤੇ ਪੈਦਲ ਸ਼ਾਮਲ ਸਨ। ਰਾਮਨਗਰ ਤੇ ਝਨਾਂ ਵਿਚਕਾਰ ਇਕ ਆੜ ਸੀ ਜੋ ਕਿ ਸੈਨਾ ਲਈ ਓਟ ਵਾਂਗ ਸੀ। ਉਸ ਦੀਆਂ ਤੋਪਾਂ ਦਰਿਆ ਦੇ ਦੂਜੇ ਪਾਸੇ ਪਰਦੇ ਵਿਚ ਸਨ। ਉਹ ਇਥੇ ਪੈਂਦੇ ਚੋਆਂ ਦੀ ਪੋਲੀ ਧਰਤੀ ਨੂੰ ਆਪਣੇ ਹੱਕ ਵਿਚ ਵਰਤਣੀ ਚਾਹੁੰਦਾ ਸੀ। ਗੱਫ ਨੇ ਕੈਂਪਬੈਲ ਨੂੰ ਸ਼ੇਰ ਸਿੰਘ ਦੀ ਆੜ ਉਪਰ ਜਾ ਕੇ ਹਮਲਾ ਕਰਨ ਦਾ ਹੁਕਮ ਦਿਤਾ ਤਾਂ ਜੋ ਸ਼ੇਰ ਸਿੰਘ ਨੂੰ ਦਰਿਆ ਦੇ ਦੂਜੇ ਪਾਸੇ ਧੱਕ ਦਿਤਾ ਜਾਵੇ। ਕੈਂਪਬੈਲ ਤੜਕੇ ਨੋਵਾਲ ਤੋਂ ਚਲ ਪਿਆ। ਸੂਰਜ ਨਿਕਲਦੇ ਉਹ ਦਰਿਆ ਤੋਂ ਕੋਹ ਭਰ ਦੂਰ ਸੀ। ਗੱਫ ਵੀ ਉਹਦੇ ਮਗਰ ਹੀ ਸੀ। ਗੱਫ ਨੇ ਨੇੜੇ ਪੈਂਦੇ ਇਕ ਕਿਲ੍ਹੇ ਉਪਰ ਚੜ ਕੇ ਦੂਰਬੀਨ ਨਾਲ ਸ਼ੇਰ ਸਿੰਘ ਅਟਾਰੀਵਾਲੇ ਦੀ ਫੌਜ ਦਾ ਜਾਇਜ਼ਾ ਲੈਣਾ ਚਾਹਿਆ, ਉਸ ਨੇ ਦੇਖਿਆ ਕਿ ਫੌਜ ਤਾਂ ਪਹਿਲਾਂ ਹੀ ਝਨਾਂ ਦੇ ਦੂਜੇ ਪਾਸੇ ਖੜੀ ਸੀ। ਦਰਿਆ ਦੇ ਇਸ ਪਾਸੇ ਉਸ ਨੂੰ ਕੁਝ ਘੋੜ-ਚੜੇ ਨਜ਼ਰ ਆਏ। ਕੁਝ ਘੋੜ-ਚੜੇ ਦੂਜੇ ਪਾਸੇ ਨੂੰ ਦਰਿਆ ਪਾਰ ਕਰਦੇ ਵੀ ਨਜ਼ਰ ਆਏ। ਗੱਫ ਨੇ ਸੋਚਿਆ ਕਿ ਅਜ ਵਾਲਾ ਮੋਰਚਾ ਤਾਂ ਫਹਿਤ ਹੋ ਗਿਆ। ਸ਼ੇਰ ਸਿੰਘ ਦੀ ਫੌਜ ਤਾਂ ਆਪਣੇ ਆਪ ਹੀ ਦੂਜੇ ਕੰਢੇ ਚਲੇ ਗਈ ਹੈ। ਇਸ ਨਾਲ ਗੱਫ ਆਪਣੀ ਆਦਤ ਮੁਤਾਬਕ ਹੋਰ ਵੀ ਜੋਸ਼ ਵਿਚ ਆ ਗਿਆ। ਉਸ ਨੇ ਉਸੇ ਵੇਲੇ ਹੀ ਮੇਜਰ ਲੇਨ ਤੇ ਮੇਜਰ ਵਾਰਨਰ ਨੂੰ ਕਿਹਾ,

"ਔਫੀਸਰਜ਼, ਤੁਸੀਂ ਦੋਵੇਂ ਆਪਣੀਆਂ ਪੰਜ ਕੈਵਲਰੀ ਦੀਆਂ ਰੈਜਮੈਂਟਾਂ ਤੇ ਦੋ ਹੌਰਸ ਆਟਿਲਰੀ ਲੈ ਕੇ ਜਾਓ ਤੇ ਉਹਨਾਂ ਦੇ ਸਾਰੇ ਸਿੱਖ ਰਸਾਲੇ ਬਿਲਕੁਲ ਦੂਜੇ ਕੰਢੇ ਤਕ ਧੱਕ ਆਓ ਤਾਂ ਜੋ ਮੁੜ ਕੇ ਇਧਰ ਨੂੰ ਮੂੰਹ ਨਾ ਕਰਨ, ਸ਼ੁਰੂ ਵਿਚ ਹੀ ਉਹਨਾਂ ਨੂੰ ਸਬਕ ਮਿਲ ਜਾਵੇ।"

ਉਸ ਦੇ ਹੁਕਮ ਅਨੁਸਾਰ ਪੰਜ ਤੋਪਾ ਲੈ ਕੇ ਫੌਜ ਅਗੇ ਵਧੀ ਤੇ ਸਿੱਖ ਘੋੜ-ਚੜਿਆਂ ਉਪਰ ਗੋਲੀ ਚਲਾਉਣ ਲਗੀ। ਥੋੜਾ ਹੋਰ ਅਗੇ ਵਧੇ ਤਾਂ ਉਹ ਥਾਂਵੇਂ ਖੜੇ ਹੀ ਜ਼ਮੀਨ ਵਿਚ ਧਸ ਹੋਣ ਲਗੇ, ਤੋਪਾਂ ਵੀ ਹੇਠਾਂ ਤਕ ਚਲੇ ਗਈਆਂ। ਉਸੇ ਵਕਤ ਸ਼ੇਰ ਸਿੰਘ ਵਲੋਂ ਗੋਲੇ ਡਿਗਣ ਲਗੇ ਜੋ ਅੰਗਰੇਜ਼ਾਂ ਦਾ ਕਾਫੀ ਨੁਕਸਾਨ ਕਰ ਗਏ। ਕੈਪਟਨ ਓਵਰੀ ਨੇ ਤੀਜੀ ਡਰੈਗਨ ਨੂੰ ਅਗੇ ਵਧਣ ਦਾ ਹੁਕਮ ਦਿਤਾ। ਉਹ ਸਿੱਖਾਂ ਦੇ ਸਾਹਮਣੇ ਸੁੱਕੇ ਦਿਸਦੇ ਝਨਾਂ ਵਿਚ ਆ ਵੜੇ। ਇਹੋ ਸ਼ੇਰ ਸਿੰਘ ਚਾਹੁੰਦਾ ਸੀ। ਦਰਿਆ ਦੇ ਦੂਜੇ ਪਾਸਿਓ ਭਾਰੀ ਗੋਲਾਬਾਰੀ ਸ਼ੁਰੂ ਹੋ ਗਈ। ਅੰਗਰੇਜ਼ਾਂ ਦੇ ਸਤਾਰਾਂ ਘੋੜੇ ਚਿਕੜ ਵਿਚ ਫਸੇ ਹੀ ਰਹਿ ਗਏ। ਜਿਹੜੀਆਂ ਤੋਪਾਂ ਰੇਤੇ ਵਿਚ ਫਸੀਆਂ ਸਨ ਉਹ ਕੱਢ ਹੀ ਰਹੇ ਸਨ ਕਿ ਕੁਝ ਸਿੱਖ ਘੋੜ-ਚੜਿਆਂ ਨੇ ਆ ਕੇ ਹਮਲਾ ਕਰ ਦਿਤਾ। ਭਜਦਿਆਂ ਹੋਇਆਂ ਅੰਗਰੇਜ਼ਾਂ ਦੀ ਇਕ ਤੋਪ ਰੇਤੇ ਵਿਚ ਹੀ ਫਸੀ ਰਹਿ ਗਈ। ਇਵੇਂ ਸਿੱਖ ਹਮਲਾ ਕਰਦੇ ਤੇ ਨੁਕਸਾਨ ਕਰਕੇ ਭੱਜ ਜਾਂਦੇ। ਉਹਨਾਂ ਨੇ ਕੱਟੋ ਤੇ ਭੱਜੋ ਵਾਲੀ ਯੁੱਧ ਨੀਤੀ ਅਪਣਾ ਲਈ ਸੀ। ਫਿਰ ਦੂਜੇ ਪਾਸਿਓਂ ਇਕ ਹੋਰ ਸਿੱਖ ਲਾਈਟ ਕੈਵਲਰੀ ਆਈ ਤੇ ਉਸ ਨੇ ਆਕੇ ਲੈਫਟੀਨੈਂਟ ਕਰਨਲ ਵਿਲੀਅਮ ਹੈਵਲੋਕ ਉਪਰ ਅਚਾਨਕ ਹਮਲਾ ਕਰ ਦਿਤਾ ਤੇ ਉਹਨਾਂ ਦਾ ਵੀ ਕਾਫੀ ਸਾਰਾ ਨੁਕਸਾਨ ਕਰ ਦਿਤਾ। ਬਰਗੇਡੀਅਰ ਕੁਰੇਟਨ ਹੈਵਲੌਕ ਨੂੰ ਹੌਂਸਲਾ ਦਿੰਦਾ ਅਗੇ ਵਧਿਆ ਤਾਂ ਉਸ ਦੀ ਛਾਤੀ ਵਿਚ ਗੋਲੀ ਆ ਵੱਜੀ। ਹੈਵਲੌਕ ਦੇ ਘੋੜੇ ਤੇ ਸਿਪਾਹੀ ਵੀ ਰੇਤ ਵਿਚ ਧਸ ਗਏ ਸਨ, ਸਿੱਖ ਸਿਪਾਹੀਆਂ ਨੇ ਉਹਨਾਂ ਉਪਰ ਵੀ ਅੰਨੇਵਾਹ ਗੋਲੀਆਂ ਚਲਾ ਦਿਤੀਆਂ ਤੇ ਵਾਪਸ ਦੂਜੇ ਕੰਢ ਭੱਜ ਗਏ, ਇਸ ਹਮਲੇ ਵਿਚ ਹੈਵਲੌਕ ਵੀ ਮਾਰਿਆ ਗਿਆ। ਫਿਰ ਹੌਲੀ ਹੌਲੀ ਤੀਜੀ ਡਰੈਗਨ ਲਗਾਤਾਰ ਆਉਣ ਵਾਲੇ ਸਿੱਖ ਘੋੜ ਸਵਾਰਾਂ ਉਪਰ ਹਮਲੇ ਕਰਨ ਲਗੀ। ਰਾਮਨਗਰ ਦੀਆਂ ਇਹ ਝੜਪਾਂ ਅਗਲੇ ਦਿਨ ਖਤਮ ਹੋ ਗਈਆਂ ਪਰ ਫਿਰ ਵੀ ਇਕਾ ਦੁਕਾ ਸਿੱਖ ਘੋੜ-ਚੜਿਆਂ ਦੇ ਹਮਲਿਆਂ ਨੇ ਅੰਗਰੇਜ਼ ਫੌਜ ਦੇ ਨੱਕ ਵਿਚ ਦਮ ਕਰੀ ਰੱਖਿਆ। ਅੰਗਰੇਜ਼ਾਂ ਦੇ ਪੰਜਾਹ ਅਫਸਰ ਤੇ ਸਿਪਾਹੀ ਤੀਜੀ ਡਰੈਗਨ ਦੇ ਮਾਰੇ ਗਏ ਸਨ, ਉਸ ਤੋਂ ਬਿਨਾਂ ਤਿੰਨ ਦਰਜਨ ਹੋਰ ਸੈਨਿਕ ਵੀ ਮਰੇ ਤੇ ਬਹੁਤ ਸਾਰੇ ਜ਼ਖਮੀ ਹੋਏ। ਬਰਗੇਡੀਅਰ ਕੁਰੇਟਨ ਤੇ ਹੈਵਲੌਕ ਦਾ ਮਾਰੇ ਜਾਣਾ ਗੱਫ ਲਈ ਬਹੁਤ ਦੁਖ ਵਾਲੀ ਗੱਲ ਸੀ। ਇਸ ਦੇ ਮੁਕਾਬਲੇ ਸਿੱਖਾਂ ਦਾ ਨੁਕਸਾਨ ਬਹੁਤ ਥੋੜਾ ਹੋਇਆ

ਸੀ। ਗੱਫ ਨੇ ਰਾਮਨਗਰ ਨੂੰ ਹੀ ਆਪਣਾ ਕੈਂਪ ਬਣਾ ਲਿਆ। ਇਥੇ ਹੀ ਆਪਣੀ ਸਪਲਾਈ ਵਾਲੇ ਗੱਡੇ ਵੀ ਬੁਲਾ ਲਏ। ਉਸ ਦੀ ਖਾਣੇ ਦੀ ਸਪਲਾਈ ਹਾਲੇ ਨਹੀਂ ਸੀ ਪੁਜੀ। ਘੋੜਿਆਂ ਲਈ ਵੀ ਖਾਣਾ ਨਹੀਂ ਸੀ। ਬਿਜਾਈ ਦਾ ਮੌਸਮ ਕਾਰਨ ਘੋੜਿਆਂ ਲਈ ਵੀ ਚਾਰੇ ਦੀ ਘਾਟ ਸੀ। ਫੌਜ ਦੇ ਖਾਣੇ ਦੀ ਘਾਟ ਕਾਰਨ ਗੱਫ ਨੇ ਜ਼ਖਮੀ ਘੋੜਿਆਂ ਨੂੰ ਵੱਢ ਕੇ ਖਾਣ ਦਾ ਹੁਕਮ ਦੇ ਦਿਤਾ। ਉਹ ਰਾਤ ਗੱਫ ਲਈ ਬਹੁਤ ਔਖੀ ਰਾਤ ਸੀ।

ਜਨਰਲ ਥੈਕਵੈਲ ਨੂੰ ਕੈਵਲਰੀ ਡਿਵੀਯਨ ਦਾ ਜਰਨਲ ਕਮਾਂਡਿੰਟ ਬਣਾ ਦਿਤਾ ਗਿਆ ਤੇ ਕੈਂਪਬੈਲ ਨੇ ਤੀਜੀ ਇਨਫੈਂਟਰੀ ਸੰਭਾਲ ਲਈ। ਗੱਫ ਲਈ ਇਹ ਅਜਿਹੀ ਪਹਿਲੀ ਹਾਰ ਸੀ। ਹੁਣ ਉਹਨਾਂ ਦਾ ਸਭ ਤੋਂ ਪਹਿਲਾ ਕੰਮ ਝਨਾਂ ਦੇ ਦੂਜੇ ਪਾਸੇ ਖੜੇ ਸਿਖਾਂ ਨਾਲ ਨਿਜੱਠਣਾ ਸੀ ਤੇ ਲੜਾਈ ਨੂੰ ਜਲਦੀ ਖਤਮ ਕਰਨਾ ਸੀ। ਇਥੋਂ ਤਾਂ ਦਰਿਆ ਪਾਰ ਕਰਨਾ ਮੁਸ਼ਕਲ ਸੀ। ਇਸ ਤੋਂ ਬਾਅਦ ਦੋ ਘਾਟ ਸਨ ਜਿਥੋਂ ਦਰਿਆ ਪਾਰ ਕੀਤਾ ਜਾ ਸਕਦਾ ਸੀ, ਇਕ ਤਾਂ ਗੜ੍ਹੀ ਖਾਨ ਕੀ ਤੇ ਦੂਜਾ ਰੱਨੀ ਖਾਨ ਕੀ ਇਹਨਾਂ ਤੋਂ ਬਾਅਦ ਤੀਜਾ ਘਾਟ ਇਥੋਂ ਪੰਦਰਾਂ ਕੋਹ ਦੂਰ ਵਜ਼ੀਰਾਬਾਦ ਵਾਲਾ ਪੱਤਣ ਫੌਜ ਦੇ ਪਾਰ ਹੋਣ ਲਈ ਢੁਕਵਾਂ ਸੀ। ਗੱਫ ਨੇ ਵਜ਼ੀਰਾਬਾਦ ਤੋਂ ਦਰਿਆ ਪਾਰ ਕਰਕੇ ਸਿੱਖਾਂ ਉਪਰ ਹਮਲਾ ਕਰਨ ਦਾ ਫੈਸਲਾ ਕਰ ਲਿਆ। ਉਹ ਆਪ ਰਾਮਨਗਰ ਹੀ ਰਿਹਾ ਤੇ ਥੈਕਵੈਲ ਨੂੰ ਦਰਿਆ ਪਾਰ ਕਰਨ ਲਈ ਭੇਜ ਦਿਤਾ। ਥੈਕਵੈਲ 30 ਨਵੰਬਰ ਨੂੰ ਆਪਣੀ ਫੌਜ ਤੇ ਰਸਦ ਤੇ ਹੋਰ ਸਪਲਾਈ ਲੈ ਕੇ ਚਲ ਪਿਆ। ਗੜੀ ਖਾਨ ਕੀ ਪੁੱਜਿਆ ਤਾਂ ਦੂਜੇ ਪਾਸੇ ਸਿੱਖ ਫੌਜ ਖੜੀ ਉਸ ਦਾ ਇੰਤਜ਼ਾਰ ਕਰ ਰਹੀ ਸੀ। ਉਹ ਇਸ ਤੋਂ ਅਗਲੇ ਘਾਟ ਤੇ ਪੁੱਜ ਗਿਆ। ਇਥੋਂ ਝਨਾਂ ਦਾ ਵਹਾਅ ਬਹੁਤ ਤੇਜ਼ ਸੀ ਪਰ ਦੂਜੇ ਪਾਸੇ ਖਾਲਸਾ ਫੌਜ ਵੀ ਦਿਖਾਈ ਦੇ ਰਹੀ ਸੀ। ਅੰਤ ਉਸ ਨੂੰ ਤੀਜਾ ਘਾਟ ਹੀ ਪਾਰ ਕਰਨਾ ਪਿਆ। ਵਜ਼ੀਰਾਬਾਦ ਉਹ ਸ਼ਾਮ ਤਕ ਪਹੁੰਚ ਸਕਿਆ। ਵਜ਼ੀਰਾਬਾਦ ਵਿਚ ਇਕ ਕਿਲ੍ਹਾ ਵੀ ਜਿਥੇ ਅੰਗਰੇਜ਼ਾਂ ਦਾ ਕਬਜ਼ਾ ਸੀ। ਅੰਗਰੇਜ਼ ਫੌਜ ਦੇ ਦਰਿਆ ਪਾਰ ਕਰਨ ਲਈ ਅਗਿਓਂ ਅਟਕ ਤੋਂ ਆਈ ਪਠਾਨ ਫੌਜ ਨੇ ਵੀਹ ਕਿਸ਼ਤੀਆਂ ਦਾ ਇੰਤਜ਼ਾਮ ਕੀਤਾ ਹੋਇਆ ਸੀ। ਇਥੋਂ 24ਵੀਂ ਫੁੱਟ, 25ਵੀਂ ਤੇ 45ਵੀਂ ਨੇਟਿਵ ਇਨਫੈਂਟਰੀ ਦਰਿਆ ਪਾਰ ਕਰਨ ਲਗੀਆਂ। ਤੀਜੀ ਇਰਰੈਗੂਲਰ ਕੈਵਲਰੀ ਦੇ ਤਿੰਨ ਰਸਾਲੇ ਵੀ ਲੰਘ ਗਏ ਪਰ ਖਾਣੇ ਦੀ ਰਸਦ ਵਲੋਂ ਕਸਰ ਹਾਲੇ ਵੀ ਰਹਿ ਗਈ ਤੇ ਅਗਲਾ ਦਿਨ ਫੌਜ ਨੂੰ ਭੁਖਿਆਂ ਹੀ ਕੱਢਣਾ ਪਿਆ। ਸਿੱਖ ਫੌਜ ਉਹਨਾਂ ਉਪਰ ਪੂਰੀ ਤਰ੍ਹਾਂ ਨਜ਼ਰ ਰੱਖ ਰਹੀ ਸੀ। ਰਣ ਸਿੰਘ ਨੇ ਸ਼ੇਰ ਸਿੰਘ ਨੂੰ ਇਥੇ ਹੀ ਅੰਗਰੇਜ਼ਾਂ ਉਪਰ ਹਮਲਾ ਕਰਨ ਦੀ ਸਲਾਹ ਦਿਤੀ ਪਰ ਸ਼ੇਰ ਸਿੰਘ ਦਾ ਮਤਲਵ ਇਥੇ ਵੱਡੀ ਲੜਾਈ ਕਰਨ ਦਾ ਨਹੀਂ ਸੀ। ਉਹ ਤਾਂ ਇਹਨਾਂ ਨੂੰ ਖਿਚ ਕੇ ਚੇਲੀਆਂ ਵਾਲੀ ਲੈ ਜਾਣਾ ਚਾਹੁੰਦਾ ਸੀ ਜਿਥੇ ਉਸ ਦੇ ਮਜ਼ਬੂਤ ਮੋਰਚੇ ਸਨ। ਉਸ ਨੇ ਪੱਕੇ ਮੋਰਚੇ ਸਦੂਲ ਪੁਰ ਵਿਚ ਵੀ ਬਣਾਏ ਹੋਏ ਸਨ ਜਿਹਨਾਂ ਵਿਚ ਅਖੀਰ ਤਕ ਲੜਿਆ ਜਾ ਸਕਦਾ ਸੀ।

ਥੈਕਵੈਲ ਦੀ ਸਾਰੀ ਫੌਜ ਨੇ ਜਦੋਂ ਦਰਿਆ ਪਾਰ ਕਰ ਲਿਆ ਤਾਂ ਉਹ ਦਰਿਆ ਦੇ ਦੂਜੇ ਕੰਢੇ ਦੇ ਨਾਲ ਨਾਲ ਵਾਪਸ ਰਾਮਨਗਰ ਦੀ ਦਿਸ਼ਾ ਵਲ ਨੂੰ ਤੁਰ ਪਿਆ ਜਿਸ ਪਾਸੇ ਸ਼ੇਰ ਸਿੰਘ ਦੀ ਫੌਜ ਖੜੀ ਸੀ। ਉਸ ਨੇ ਸ਼ੇਰ ਸਿੰਘ ਤੋਂ ਛੇ ਕੁ ਕੋਹ ਤੇ ਆਪਣਾ ਕੈਂਪ ਲਾ ਦਿਤਾ। ਉਸ ਕੋਲ ਚੌਦਾਂ ਹਜ਼ਾਰ ਫੌਜ ਤੇ 66 ਤੋਪਾਂ ਸਨ ਤੇ ਗੌਡਬੀ ਹੋਰ ਫੌਜ ਲੈ ਕੇ ਮਗਰ ਆ ਰਿਹਾ ਸੀ। ਰਾਮਨਗਰ ਦੇ ਦੱਖਣ ਵਲੋਂ ਗੱਫ ਨੇ ਕੁਝ ਗੋਲਾਬਾਰੀ ਸਿੱਖਾਂ ਉਪਰ ਕੀਤੀ ਪਰ ਉਸ ਨੇ ਥੈਕਵੈਲ ਨੂੰ ਹਮਲਾ ਕਰਨ ਦਾ ਹੁਕਮ ਨਾ ਦਿਤਾ। ਥੈਕਵਲ ਸੋਚ ਰਿਹਾ ਸੀ ਕਿ ਇਥੋਂ ਹੀ ਸਿੱਖਾਂ ਉਪਰ ਹਮਲਾ ਕਰ ਦਿੰਦਾ ਹੈ ਤਾਂ ਸਿੱਖਾਂ ਦਾ ਨੁਕਸਾਨ ਸ਼ਾਇਦ ਜ਼ਿਆਦਾ ਹੋ ਜਾਂਦਾ ਪਰ ਹਿਊ ਗੱਫ ਦੇ ਹੁਕਮ ਤੋਂ ਬਿਨਾਂ ਹਮਲਾ ਸੰਭਵ ਨਹੀਂ ਸੀ। ਅਗਲੇ ਦਿਨ ਥੈਕਵੈਲ ਸਦੂਲਪੁਰ ਵਲ ਤੁਰ ਪਿਆ ਜਿਥੇ ਸਿੱਖਾਂ ਦੇ ਮੋਰਚੇ ਸਨ ਪਰ ਸਿੱਖ ਫੌਜ ਮੋਰਚਿਆਂ ਵਿਚ ਜਾਣ ਦੀ ਥਾਂ ਗੰਨੇ ਦੇ ਮੁਰੱਬਿਆਂ ਵਿਚ ਜਾ ਵੜੀ ਤੇ ਉਥੇ ਹੀ ਤੋਪਾਂ ਬੀੜ ਲਈਆਂ। ਸਿੱਖਾਂ ਨੇ ਥੈਕਵੈਲ ਉਪਰ ਗੋਲਾਬਾਰੀ ਸ਼ੁਰੂ ਕਰ ਦਿਤੀ, ਥੈਕਵੈਲ ਨੇ ਆਪਣੀ ਫੌਜ ਨੂੰ ਲੰਮੇ ਪੈ ਜਾਣ ਲਈ ਕਹਿ ਦਿਤਾ ਇਸ ਤਰ੍ਹਾਂ ਉਹਨਾਂ ਦਾ ਬਹੁਤ ਘੱਟ ਨੁਕਸਾਨ ਹੋਇਆ। ਦੂਜੇ ਪਾਸੇ ਥੈਕਵੈਲ ਦੇ ਤੋਪਚੀਆਂ ਨੇ ਬਹੁਤੀ ਗੋਲਾਬਾਰੀ ਸਿੱਖਾਂ ਦੇ ਖਾਲੀ ਪਏ ਮੋਰਚਿਆਂ ਉਪਰ ਹੀ ਕੀਤੀ। ਇਸ ਹਮਲੇ ਵਿਚ ਦੋਨਾਂ ਧਿਰਾਂ ਨੇ ਸਿਰਫ ਤੋਪਾਂ ਹੀ ਵਰਤੀਆਂ। ਪੈਦਲ ਤੇ ਰਸਾਲੇ ਇਕ ਪਾਸੇ ਰਹੇ। ਇਸ ਵਿਚ ਅੰਗਰੇਜ਼ਾਂ ਦੇ ਦੋ ਦਰਜਨ ਬੰਦੇ ਮਰੇ ਤੇ ਪੰਜ ਦਰਜਨ ਜ਼ਖਮੀ ਹੋਏ। ਸਿੱਖਾਂ ਫੌਜ ਦਾ ਇਕ ਸਿਪਾਹੀ ਮਰਿਆ ਤੇ ਛੇ ਜ਼ਖਮੀ ਹੋਏ। ਉਸੇ ਰਾਤ ਸਿੱਖ ਸਦੂਲ ਪੁਰ ਤੋਂ ਆਪਣੇ ਜੇਹਲਮ ਵਾਲੇ ਡੇਰੇ ਨੂੰ ਤੁਰ ਪਏ, ਇਹ ਉਹਨਾਂ ਦਾ ਅੰਗਰੇਜ਼ ਫੌਜ ਨੂੰ ਆਪਣੇ ਪਿੱਛੇ ਸੱਦਣ ਦਾ ਇਕ ਤਰੀਕਾ ਸੀ। ਅਗਲੇ ਦਿਨ ਜਦ ਗੱਫ ਨੇ ਦੇਖਿਆ ਕਿ ਸਿੱਖਾਂ ਨੇ ਪੱਕੇ ਮੋਰਚਿਆਂ ਦੀ ਥਾਂਵੇ ਗੰਨੇ ਦੇ ਖੇਤ ਵਿਚ ਮੋਰਚੇ ਬਣਾਏ ਸਨ ਤਾਂ ਉਹ ਉਹਨਾਂ ਦੀ ਅਕਲ ਉਪਰ ਹੱਸਣ ਲਗਿਆ ਪਰ ਇਸ ਗੱਲ ਦਾ ਉਸ ਨੂੰ ਬਾਅਦ ਵਿਚ ਖਿਆਲ ਆਇਆ ਕਿ ਸਿੱਖਾਂ ਨੇ ਉਹਨਾਂ ਨੂੰ ਧੋਖਾ ਦੇਣ ਲਈ ਮੋਰਚਿਆਂ ਦੀ ਜਗਾਹ ਬਦਲੀ ਸੀ, ਇਸ ਤਰ੍ਹਾਂ ਉਹਨਾਂ ਦਾ ਜ਼ਿਆਦਾ ਨੁਕਸਾਨ ਕਰ ਗਏ ਸਨ।

ਹੁਣ ਸ਼ੇਰ ਸਿੰਘ ਦੀ ਬਹੁਤੀ ਫੌਜ ਚੇਲੀਆਂ ਵਾਲੀ ਸੀ ਪਰ ਉਸ ਦਸ ਕੁ ਹਜ਼ਾਰ ਸੈਨਿਕ ਆਪਣੇ ਨਾਲ ਲੈ ਕੇ ਆਲੇ ਦੁਆਲੇ ਫਿਰਦਾ ਰਿਹਾ ਤਾਂ ਜੋ ਗੱਫ ਉਪਰ ਮਾਨਸਿਕ ਦਬਾਅ ਬਣਿਆਂ ਰਹੇ। ਗੱਫ ਵੀ ਪਹਿਲੀ ਵਾਰ ਇੰਨੇ ਦਬਾਅ ਹੇਠ ਲੜ ਰਿਹਾ ਸੀ। ਰਾਮਨਗਰ ਦੀਆਂ ਝੜਪਾਂ ਨੇ ਉਸ ਨੂੰ ਸਿੱਖ ਫੌਜ ਬਾਰੇ ਦੁਬਾਰਾ ਸੋਚਣ ਲਈ ਮਜਬੂਰ ਕਰ ਦਿਤਾ।

ਗੱਫ ਜਲਦੀ ਇਹ ਵੀ ਸਮਝ ਗਿਆ ਕਿ ਸ਼ੇਰ ਸਿੰਘ ਨੇ ਚਲਾਕੀ ਨਾਲ ਉਸ ਨੂੰ ਆਪਣੇ ਡੇਰੇ ਉਤੇ ਬੁਲਾ ਲਿਆ ਸੀ। ਚਾਰ ਦਸੰਬਰ ਨੂੰ ਥੈਕਵੈਲ ਨੇ ਸਦੂਲ ਪੁਰ ਤੋਂ ਨਿਕਲ ਕੇ ਲਸੂੜੀ ਵਿਚ ਕੈਂਪ ਲਾ ਲਿਆ। ਇਥੋਂ ਚੇਲੀਆਂ ਵਾਲੀ ਅੱਠ ਕੋਹ ਅਗੇ ਸੀ। ਅੱਠ ਦਸੰਬਰ ਨੂੰ ਅੰਗਰੇਜ਼ਾਂ ਦੀ ਬਹੁਤੀ ਫੌਜ ਲਸੂੜੀ ਵਿਚ ਇਕੱਠੀ ਹੋ ਗਈ। ਹੁਣ ਉਸ ਨੂੰ ਇੰਤਜ਼ਾਰ ਸੀ ਤਾਂ ਸੀ ਜਨਰਲ ਵਿਸ਼ ਦਾ ਜੋ ਕਿ ਮੁਲਤਾਨ ਤੋਂ ਆਪਣੀ ਪਹਿਲੀ ਇਨਫੈਂਟਰੀ ਡਿਵੀਯਨ ਲੈ ਕੇ ਪੁੱਜਣ ਵਾਲਾ ਸੀ। ਇਹਨਾਂ ਦਿਨਾਂ ਵਿਚ ਗੱਫ ਨੂੰ ਤੰਗ ਕਰਨ ਵਾਲੀ ਹੋਰ ਖਬਰ ਆ ਗਈ। ਉਹ ਸੀ ਕਿ ਸਿੱਖਾਂ ਨੇ ਅਟਕ ਦੇ ਕਿਲ੍ਹੇ ਉਪਰ ਵੀ ਕਬਜ਼ਾ ਕਰ ਲਿਆ ਸੀ ਜਿਸ ਦਾ ਮਤਲਵ ਸੀ ਕਿ ਹੁਣ ਚਤਰ ਸਿੰਘ ਅਟਾਰੀਵਾਲਾ ਦੀ ਫੌਜ ਵੀ ਸ਼ੇਰ ਸਿੰਘ ਨਾਲ ਆ ਰਲੇਗੀ ਤੇ ਪਿਸ਼ਾਵਰ ਤੋਂ ਬਾਗੀ ਹੋਈ ਫੌਜ ਵੀ। ਹੁਣ ਸ਼ੇਰ ਸਿੰਘ ਨੂੰ ਉਸ ਦੇ ਅਫਗਾਨੀ ਦੋਸਤਾਂ ਦੀ ਮੱਦਦ ਵੀ ਪੁੱਜ ਸਕੇਗੀ। ਇਸ ਦੇ ਨਾਲ ਹੋਰ ਖਬਰ ਇਹ ਸੀ ਕਿ ਜਨਰਲ ਵਿਸ਼ ਤੋਂ ਮੁਲਤਾਨ ਦਾ ਕਿਲ੍ਹਾ ਹਾਲੇ ਫਹਿਤ ਨਹੀਂ ਸੀ ਹੋ ਰਿਹਾ ਇਸ ਲਈ ਉਸ ਦਾ ਪੁੱਜ ਸਕਣਾ ਅਗੇ ਪੈਂਦਾ ਜਾ ਰਿਹਾ ਸੀ। ਗੱਫ ਦਾ ਜਲਦੀ ਹਮਲਾ ਕਰਨ ਦੀ ਯੋਜਨਾ ਵੀ ਅਗੇ ਪੈ ਗਈ। ਪੂਰਾ ਦਸੰਬਰ ਨਿਕਲ ਗਿਆ ਤੇ ਜਨਵਰੀ ਆ ਗਿਆ। ਇਕਾ ਦੁਕਾ ਝੜਪਾਂ ਹੁੰਦੀਆਂ ਰਹੀਆਂ ਪਰ ਦੋਨੋਂ ਫੌਜਾਂ ਹੀ ਇਕ ਦੂਜੇ ਵਲ ਦੇਖਦੀਆਂ ਜਾ ਰਹੀਆਂ ਸਨ। ਸ਼ੇਰ ਸਿੰਘ

ਚਾਹੁੰਦਾ ਸੀ ਕਿ ਗੱਫ ਹੀ ਹਮਲਾ ਕਰੇ। ਵੈਸੇ ਵੀ ਗੱਫ ਦਾ ਸੁਭਾਅ ਹਮਲਾਵਾਰਾਂ ਵਾਲਾ ਹੀ ਸੀ। ਉਸ ਜਲਦੀ ਜਜ਼ਬਾਤੀ ਹੋ ਕੇ ਹਮਲੇ ਲਈ ਕਾਹਲਾ ਪੈ ਜਾਇਆ ਕਰਦਾ।

ਚੇਲੀਆਂ ਵਾਲੀ ਵਿਚ ਸਿੱਖ ਫੌਜ ਦੇ ਮੁਹਾਜ਼ ਜਰਨੈਲਾਂ ਵਿਚਕਾਰ ਬਹੁਤ ਧਿਆਨ ਨਾਲ ਵੰਡੇ ਹੋਏ ਸਨ। ਦੋ ਕੋਹ ਦੂਰ ਪੈਂਦੇ ਜੇਹਲਮ ਦਰਿਆ ਵਲ ਓਹਨਾਂ ਦੀਆਂ ਪਿੱਠਾਂ ਸਨ। ਸੱਜੇ ਪਾਸੇ ਰਾਮ ਸਿੰਘ ਆਪਣੇ ਰਸਾਲੇ ਨਾਲ, ਉਸ ਦੇ ਨਾਲ ਲਾਲ ਸਿੰਘ ਆਪਣੀ ਫੌਜ ਨਾਲ, ਵਿਚਕਾਰ ਅਤਰ ਸਿੰਘ ਸੀ ਤੇ ਉਸ ਦੇ ਨਾਲ ਹੀ ਖੱਬੇ ਪਾਸੇ ਸ਼ੇਰ ਸਿੰਘ ਤੇ ਉਸ ਤੋਂ ਵੀ ਖੱਬੇ ਪਾਸੇ ਰਸੂਲ ਵਲ ਨੂੰ ਕਮਾਂਡਰ ਰਣ ਸਿੰਘ ਦਾ ਰਸਾਲਾ ਤਾਇਨਾਤ ਸੀ। ਪਿੱਛੇ ਫਹਿਤਸ਼ਾਹ ਕਾ ਚੱਕ ਨਜ਼ਦੀਕ ਸੂਰਤ ਸਿੰਘ ਆਪਣੀ ਰਿਜ਼ਰਵ ਫੌਜ ਲਈ ਖੜਾ ਸੀ। ਖਾਲਸਾ ਫੌਜ ਦੇ ਸਾਹਮਣੇ ਘਣਾ ਜੰਗਲ ਤੇ ਜੰਗਲ ਪਾਰ ਅੰਗਰੇਜ਼ਾਂ ਨੇ ਆ ਮੋਰਚੇ ਲਾਏ। ਰਾਮ ਸਿੰਘ ਦੇ ਸਾਹਮਣੇ ਬਰਗੇਡੀਅਰ ਵਾਈਟ ਦੀ ਘੋੜ ਸਵਾਰਾਂ ਦੀ ਬਰਗੇਡ ਸੀ। ਉਸ ਦੇ ਨਾਲ ਹੀ ਕੈਂਪਬੈਲ ਦੀ ਤੀਜੀ ਡਿਵੀਯਨ ਸੀ ਜਿਸ ਵਿਚ ਹੋਗਨ ਦੀ ਕਮਾਂਡ ਹੇਠ 36ਵੀਂ, 61ਵੀਂ ਤੇ 46ਵੀਂ ਬਟਾਲੀਅਨ ਸੀ ਤੇ ਪੈਨੀ ਕੁਇਕ ਦੀ ਕਮਾਂਡ ਹੇਠ 45ਵੀਂ, 24ਵੀਂ, ਤੇ 25ਵੀਂ ਬਟਾਲੀਅਨ ਸੀ। ਵਿਚਕਾਰ ਮਾਊਂਟੇਨ ਦੀ 30ਵੀਂ, 56ਵੀਂ ਤੇ 29ਵੀ ਤੇ ਉਸ ਦੇ ਨਾਲ ਗੋਡਬੀ ਦੀ 31ਵੀਂ, ਦੂਜੀ ਤੇ 70ਵੀਂ ਬਟਾਲੀਅਨ ਤਾਇਨਾਤ ਸੀ। ਬਿਲਕੁਲ ਸੱਜੇ ਪਾਸੇ ਬਰਗੇਡੀਅਰ ਪੋਪ ਤੇ ਲੇਨ ਦੇ ਘੋੜ ਸਵਾਰ ਸਨ। ਇਹਨਾਂ ਸਭ ਪਿੱਛੇ ਗੱਫ ਤੇ ਉਸ ਦੇ ਪਿੱਛੇ ਬਰਗੇਡੀਅਰ ਪੈਨੀ ਦੀ ਰਿਜ਼ਰਵ ਫੌਜ। ਅੰਗਰੇਜ਼ ਫੌਜ ਦੀਆਂ ਇਹ ਸਾਰੀਆਂ ਸਫਾਂ ਇਕ ਦੂਜੇ ਤੋਂ ਅੱਧੀ ਅੱਧੀ ਫਰਲਾਂਗ ਦੂਰ ਸਨ। ਤੋਪਾਂ ਵਿਚਕਾਰ ਸਨ। ਦੋਨਾਂ ਫੌਜਾਂ ਦੇ ਦੁਰਮਿਆਨ ਜੰਗਲ। ਇਹ ਜੰਗਲ ਦੇਖਣ ਨੂੰ ਬਹੁਤਾ ਵੱਡਾ ਨਹੀਂ ਸੀ ਜਾਪਦਾ ਪਰ ਇਹ ਕੰਡੇਦਾਰ ਤੇ ਸੰਘਣਾ ਸੀ ਸੋ ਜੰਗਲ ਲੰਘਣਾ ਇੰਨਾ ਸੌਖਾ ਨਹੀਂ ਸੀ। ਰਣ ਸਿੰਘ ਤੇ ਖੱਬੇ ਪਾਸੇ ਰਸੂਲ ਤੋਂ ਹੀ ਦੂਜੇ ਪਾਸੇ ਨੂੰ ਪਹਾੜੀਆਂ ਦੀ ਲੜੀ ਸ਼ੁਰੂ ਹੋ ਜਾਂਦੀ ਸੀ। ਉਸ ਪਾਸੇ ਜੰਗਲ ਵੀ ਕੁਝ ਘੱਟ ਸੀ। ਉਸ ਦੀ ਮੋਰਚਾ ਬੰਦੀ ਕੁਝ ਅਜਿਹੀ ਸੀ ਕਿ ਗੱਫ ਨੂੰ ਸਾਹਮਣੇ ਤੋਂ ਹੀ ਹਮਲਾ ਕਰਨਾ ਪੈਣਾ ਸੀ।

13 ਜਨਵਰੀ 1849 ਦੀ ਸਵੇਰ। ਲੋਹੜੇ ਦੀ ਠੰਡ ਸੀ। ਦੋਨੋਂ ਪਾਸਿਆਂ ਤੋਂ ਤੜਕਸਾਰ ਹੀ ਲੜਾਈ ਦੇ ਬਿਗਲ ਵੱਜ ਗਏ। ਸਿੱਖਾਂ ਦੇ ਨਗਾਰੇ ਤੇ ਜੈਕਾਰੇ ਅਸਮਾਨ ਛੂਹਣ ਲਗੇ। ਸਿੱਖ ਫੌਜ ਵਲ ਜਿਹੜੇ ਲੋਕਾਂ ਨੇ ਅਫੀਮ ਖਾਣੀ ਸੀ ਉਹਨਾਂ ਨੂੰ ਅਫੀਮ ਵੰਡੀ ਗਈ, ਕੁਝ ਇਕ ਨੇ ਸ਼ਰਾਬ ਵੀ ਪੀਤੀ ਪਰ ਬਹੁਤਿਆਂ ਨੇ ਰੱਬ ਦਾ ਨਾਂ ਹੀ ਧਿਆਇਆ। ਅੰਗਰੇਜ਼ ਫੌਜ ਨੂੰ ਇਕ ਇਕ ਪੈਗ ਸ਼ਰਾਬ ਦਾ ਦਿਤਾ ਗਿਆ। ਸਿੱਖ ਫੌਜ ਆਪਣੇ ਮੋਰਚੇ ਤੇ ਜਲਦੀ ਹੀ ਪੁੱਜ ਗਈ ਪਰ ਅੰਗਰੇਜ਼ ਫੌਜ ਦਾ ਕੈਂਪ ਜ਼ਰਾ ਕੁ ਹਟਵਾਂ ਸੀ। ਉਹਨਾਂ ਨੂੰ ਊਠ ਲੱਦਦਿਆਂ ਤੇ ਹਾਥੀਆਂ ਮਗਰ ਤੋਪਾਂ ਬੰਨਦਿਆਂ ਕੁਝ ਵਕਤ ਲਗਿਆ ਤੇ ਦੁਪਿਹਰ ਤਕ ਆਪਣੇ ਮੋਰਚਿਆਂ ਤੇ ਅੱਪੜ ਸਕੇ। ਵੈਸੇ ਵੀ ਗੱਫ ਸੋਚ ਰਿਹਾ ਸੀ ਕਿ ਦੁਪਿਹਰ ਨੂੰ ਸ਼ੁਰੂ ਹੋਈ ਲੜਾਈ ਸ਼ਾਮ ਤਕ ਉਹ ਖਤਮ ਕਰ ਦੇਵੇਗਾ। ਉਸ ਨੂੰ ਯਕੀਨ ਸੀ ਕਿ ਇਹ ਲੜਾਈ ਇੰਨੀ ਮੁਸ਼ਕਲ ਨਹੀਂ ਹੋਵੇਗੀ। ਸਿੱਖ ਫੌਜ ਹੁਣ ਪਹਿਲਾਂ ਜਿੰਨੀ ਮਜ਼ਬੂਤ ਨਹੀਂ ਸੀ ਰਹੀ। ਚੇਲੀਆਂ ਵਾਲੀ ਪੁੱਜ ਕੇ ਅੰਗਰੇਜ਼ਾਂ ਨੇ ਆਪੋ ਆਪਣੇ ਮੋਰਚੇ ਸਾਂਭ ਲਏ।

ਗੱਫ ਨੇ ਪੈਨੀਕੁਇਕ ਨੂੰ ਹਮਲੇ ਦਾ ਇਸ਼ਾਰਾ ਕੀਤਾ ਤੇ ਆਪ ਉਹ ਦੂਰਬੀਨ ਲੈ ਕੇ ਦੁਸ਼ਮਣ ਦਾ ਜਾਇਜ਼ਾ ਲੈਣ ਲਗਿਆ। ਪੈਨੀਕੁਇਕ ਨੇ 24ਵੀਂ ਨੂੰ ਹਮਲੇ ਲਈ ਭੇਜਿਆ। 24ਵੀਂ ਫੁੱਟ ਨੇ ਜੰਗਲ ਲੰਘ ਕੇ ਸਿੱਖਾਂ ਉਪਰ ਹਮਲਾ ਕਰਨਾ ਚਾਹਿਆ ਪਰ ਉਹ ਪਿੱਛੇ ਹਟ ਗਏ। ਗੱਫ ਨੇ ਦੂਰਬੀਨ ਰਾਹੀਂ ਦੇਖਿਆ ਕਿ ਸਿੱਖਾਂ ਦੀ ਫੌਜ ਤਾਂ ਕਈ ਮੀਲਾਂ ਵਿਚ ਫੈਲਰੀ ਹੋਈ ਸੀ। ਉਸ ਨੇ ਆਪਣੇ ਅਫਸਰ ਇਕੱਠੇ ਕੀਤੇ ਤੇ ਕਿਹਾ,

"ਔਫੀਸਰਜ਼, ਮੈਨੂੰ ਲਗਦਾ ਏ ਕਿ ਆਪਾਂ ਇਹ ਲੜਾਈ ਅਜ ਮੁਕਾ ਨਹੀਂ ਸਕਣੀ ਇਸ ਲਈ ਕੱਲ ਸਵੇਰੇ ਵੇਲੇ ਸਿਰ ਹਮਲਾ ਕਰਾਂਗੇ ਤਾਂ ਜੋ ਸਾਡੇ ਕੋਲ ਪੂਰਾ ਦਿਨ ਹੋਵੇਗਾ।"

ਸਾਰੇ ਅਫਸਰਾਂ ਨੇ ਉਸ ਦੀ ਹਾਂ ਵਿਚ ਹਾਂ ਮਿਲਾਈ। ਗੱਫ ਕੁਝ ਹੋਰ ਕਹਿਣ ਲਗਿਆ ਹੀ ਸੀ ਕਿ ਇਕ ਗੋਲੀ ਟੀਂ ਕਰਦੀ ਉਸ ਦੇ ਹੈਟ ਨੂੰ ਛੂੰਹਦੀ ਹੋਈ ਲੰਘ ਗਈ। ਸ਼ੇਰ ਸਿੰਘ ਅਟਾਰੀਵਾਲੇ ਨੇ ਸਾਹਮਣੇ ਗੱਫ ਨੂੰ ਦੇਖ ਲਿਆ ਸੀ ਤੇ ਉਹ ਆਪਣਾ ਜੋਸ਼ ਕਾਬੂ ਵਿਚ ਨਹੀਂ ਸੀ ਰੱਖ ਸਕਿਆ ਤੇ ਗੋਲੀ ਚਲਾਉਣ ਦਾ ਹੁਕਮ ਦੇ ਦਿਤਾ। ਗੱਫ ਦੇ ਨਾਲ ਖੜੇ ਇਕ ਜਰਨੈਲ ਨੇ ਗੋਲੀ ਦੀ ਦਿਸ਼ਾ ਦੇਖ ਲਈ ਕਿ ਕਿਸ ਪਾਸਿਓਂ ਆਈ ਹੈ ਤੇ ਉਧਰ ਨੂੰ ਹੀ ਤੋਪਾਂ ਦੇ ਗੋਲੇ ਚਲਾਉਣ ਦਾ ਹੁਕਮ ਦੇ ਦਿਤਾ। ਹੁਣ ਤਕ ਗੱਫ ਨੇ ਵੀ ਅਜ ਹੀ ਹਮਲਾ ਕਰਨ ਦਾ ਮਨ ਬਣਾ ਲਿਆ। ਗੋਲੀ ਨੂੰ ਆਪਣੇ ਇੰਨੇ ਨੇੜੇ ਦੇਖ ਕੇ ਗੱਫ ਵੀ ਤੈਸ਼ ਵਿਚ ਆ ਗਿਆ ਸੀ। ਸਾਰੀ ਹੀ ਫੌਜ ਕਾਹਲੀ ਕਾਹਲੀ ਸ਼ਿਸ਼ਤਾਂ ਲੈਣ ਲਗੀ। ਦੋਨਾਂ ਪਾਸਿਆਂ ਤੋਂ ਹਲਕੀ ਹਲਕੀ ਗੋਲਾਬਾਰੀ ਹੁੰਦੀ ਜਾ ਰਹੀ ਸੀ। ਗੱਫ ਨੇ ਜੇਬ ਵਿਚੋਂ ਘੜੀ ਕੱਢੀ। ਤਿੰਨ ਵੱਜ ਰਹੇ ਸਨ। ਉਸ ਨੇ ਸੋਚਿਆ ਕਿ ਰਾਤ ਤਾਂ ਕੁਝ ਘੰਟੇ ਹੀ ਦੂਰ ਖੜੀ ਹੈ। ਉਸ ਨੇ ਆਪਣੀ ਫੌਜ ਨੂੰ ਅਗਾਂਹ ਵਧਣ ਦਾ ਹੁਕਮ ਦੇ ਦਿਤਾ। ਫੌਜ ਜੰਗਲ ਚੀਰਦੀ ਅਗੇ ਲੰਘੀ। ਸੰਘਣੇ ਜੰਗਲ ਨੇ ਫੌਜ ਦੇ ਜਾਣ ਦੀਆਂ ਦਿਸ਼ਾਵਾਂ ਵੀ ਬਦਲ ਦਿਤੀਆਂ। ਪੈਨੀਕੁਇਕ 24ਵੀਂ ਤੇ 25ਵੀਂ ਜੋ ਰਾਜਾ ਲਾਲ ਸਿੰਘ ਦੇ ਸਾਹਮਣੇ ਪੈਂਦੀਆਂ ਸਨ ਅਤਰ ਸਿੰਘ ਦੇ ਸਾਹਮਣੇ ਜਾ ਨਿਕਲੀਆਂ ਤੇ ਸਿੱਖਾਂ ਨੇ ਉਹਨਾਂ ਨੂੰ ਬੁਰੀ ਤਰ੍ਹਾਂ ਕੁਚਲ ਕੇ ਰੱਖ ਦਿਤਾ। ਇਵੇਂ ਹੀ ਹੋਗਨ ਨਾਲ ਵੀ ਹੋਈ। ਕੈਂਪਬੈਲ ਨੂੰ ਇਹ ਪਤਾ ਨਹੀਂ ਸੀ ਲਗ ਰਿਹਾ ਕਿ ਕਿਹੜਾ ਕਮਾਂਡਰ ਕਿਥੇ ਹੈ, ਕਿਸ ਨੂੰ ਕੀ ਹੁਕਮ ਦੇਵੇ। ਉਹ ਜਾ ਕੇ ਹੋਗਨ ਦੀ ਬਰਗੇਡ ਨਾਲ ਰਲ਼ ਗਿਆ ਤੇ ਪੈਨੀਕੁਇਕ ਇਕੱਲਾ ਹੀ ਰਿਹਾ। ਉਸ ਦੀ ਸਾਰੀ ਫੌਜ ਅਗੇ ਮਾਰੀ ਜਾ ਰਹੀ ਸੀ।

ਗੱਫ ਵੀ ਆਪਣੀ ਡਿਵੀਯਨ ਤੋਂ ਵਿਛੜ ਗਿਆ ਸੀ ਪਰ ਉਹ ਤਪਖਾਨੇ ਦੇ ਨੇੜੇ ਜਾ ਖੜਿਆ ਕਿ ਜੇ ਕਿਸੇ ਜਨਰਲ ਨੂੰ ਉਸ ਦੀ ਜ਼ਰੂਰਤ ਹੋਵੇਗੀ ਤਾਂ ਇਥੋਂ ਲਭਣਾ ਸੌਖਾ ਹੋਵੇਗਾ। ਤੋਪਖਾਨੇ ਕੋਲ ਖੜਾ ਉਹ ਤੋਪਚੀ ਡੌਅਸ ਦੀ ਹੌਂਸਲਾ ਵਧਾਈ ਕਰ ਰਿਹਾ ਸੀ ਜਿਸ ਦੇ ਗੋਲੇ ਬਹੁਤ ਸਹੀ ਟਿਕਾਣਿਆਂ ਤੇ ਡਿਗ ਰਹੇ ਸਨ।

ਪੈਨੀਕੁਇਕ ਦੀ 24ਵੀਂ ਦਾ ਤਾਂ ਬਹੁਤ ਨੁਕਸਾਨ ਹੋ ਰਿਹਾ ਸੀ। ਇਹਨਾਂ ਨੂੰ ਸਿੱਖਾਂ ਦਾ ਸਿਧਾ ਵਾਰ ਸਹਿਣਾ ਪੈ ਰਿਹਾ ਸੀ। ਪੇਨੀਕੁਇਕ ਨੇ 45ਵੀਂ ਨੂੰ ਹੁਕਮ ਦਿਤਾ ਕਿ ਕਿਸੇ ਤਰ੍ਹਾਂ ਅਗੇ ਵਧ ਕੇ ਦੁਸ਼ਮਣ ਦੀਆਂ ਤੋਪਾਂ ਉਪਰ ਕਬਜ਼ਾ ਕਰਨ ਦੀ ਕੋਸ਼ਿਸ਼ ਕਰੋ। ਮਰਦੇ ਢਹਿੰਦੇ ਕੁਝ ਸਿਪਾਹੀ ਤੋਪਾਂ ਕੋਲ ਪੁਜ ਗਏ ਤੇ ਸੰਗੀਨਾਂ ਨਾਲ ਤੋਪਚੀਆਂ ਉਪਰ ਹਮਲਾ ਕਰਕੇ ਤੋਪਾਂ ਮੱਲ ਲਈਆਂ ਪਰ ਉਸੇ ਵਕਤ ਦੂਜੇ ਪਾਸਿਓਂ ਸਿੱਖ ਸਿਪਾਹੀ ਆਏ ਤੇ ਤੋਪਾਂ ਦੁਬਾਰਾ ਖੋਹ ਕੇ ਅੰਗਰੇਜ਼ ਫੌਜੀਆਂ ਨੂੰ ਮੁਕਾ ਦਿਤਾ। 25ਵੀਨ ਤੇ 45ਵੀਂ ਨੂੰ ਪਿੱਛੇ ਭੱਜਣਾ ਪਿਆ ਤੇ

ਆ ਕੇ ਜੰਗਲ ਵਿਚ ਸ਼ਰਣ ਲੈਣੀ ਪਈ। ਇਸ ਵਿਚ ਬਹੁਤ ਸਾਰੇ ਅਫਸਰ ਵੀ ਮਾਰੇ ਗਏ। ਪੈਨੀਕੁਇਕ ਦੇ ਵੀ ਗੋਲੀ ਲਗ ਗਈ ਤੇ ਉਹ ਥਾਂਵੇ ਡਿਗ ਪਿਆ। ਉਸ ਦਾ ਪੁੱਤਰ ਜੋ ਨਾਲ ਹੀ ਲੜ ਰਿਹਾ ਸੀ ਉਸ ਦੀ ਮੱਦਦ ਲਈ ਅਗੇ ਵਧਿਆ, ਉਸ ਦੇ ਵੀ ਗੋਲੀ ਵੱਜ ਗਈ। ਪੈਨੀਕਇਕ ਵਾਲੀ ਬਾਕੀ ਬਚਦੀ ਬਰਗੇਡ ਵਾਪਸ ਚੇਲੀਆਂ ਵਾਲੀ ਪਾਸੇ ਮੁੜ ਆਈ। ਉਹਨਾਂ ਦੇ ਹੌਸਲੇ ਬੁਰੀ ਤਰ੍ਹਾਂ ਪਸਤ ਹੋ ਚੁੱਕੇ ਸਨ।

36ਵੀਂ ਤੇ 46ਵੀਂ ਜੋ ਬਰਾਬਰ ਲੜ ਰਹੀਆਂ ਸਨ ਇਕ ਦੂਜੇ ਤੋਂ ਦੂਰ ਹੋ ਗਈਆਂ ਪਰ ਦੋਵਾਂ ਨੇ ਨੁਕਸਾਨ ਦੇ ਬਾਵਜੂਦ ਲੜਾਈ ਜਾਰੀ ਰੱਖੀ।

ਅੰਗਰੇਜ਼ ਫੌਜ ਹੁਣ ਜੰਗਲ ਤੋਂ ਦੂਜੇ ਪਾਸੇ ਨਿਕਲ ਕੇ ਲੜ ਰਹੀ ਸੀ ਤੇ ਭਾਰੀ ਵੀ ਪੈ ਰਹੀ ਸੀ ਪਰ ਜੇ ਸਿੱਖ ਭਾਰੀ ਪੈ ਜਾਂਦੇ ਤਾਂ ਮੁੜ ਕੇ ਜੰਗਲ ਵਿਚ ਆ ਵੜਦੀ। ਉਹਨਾਂ ਦੇ ਸਾਹਮਣੇ ਸਿੱਖ ਫੌਜ ਦੇ ਤੋਪਚੀ ਸਨ ਕਾਲੀ ਚਿੱਟੀ ਵਰਦੀ ਵਾਲੇ ਪੀਲੀਆਂ ਪੱਗਾਂ ਵਾਲੇ, ਤੇ ਪਿੱਛੇ ਲਾਲ ਕੋਟ ਵਾਲੇ ਪੈਦਲ ਫੌਜ। ਅੰਗਰੇਜ਼ ਫੌਜ ਦੀ ਵਰਦੀ ਵੀ ਲਾਲ ਹੀ ਸੀ ਪਰ ਦੋਨਾਂ ਦਾ ਫਰਕ ਸਾਫ ਸੀ। ਲੜਾਈ ਸਮੇਂ ਸਿਪਾਹੀਆਂ ਨੂੰ ਅਜੀਬ ਜਿਹਾ ਨਸ਼ਾ ਚੜ ਜਾਂਦਾ ਹੈ ਤੇ ਉਸ ਨਸ਼ੇ ਹੇਠ ਹੀ ਬਹੁਤ ਸਾਰੀ ਲੜਾਈ ਲੜੀ ਜਾਂਦਾ ਹੈ, ਇਵੇਂ ਹੀ ਹੋ ਰਿਹਾ ਸੀ ਦੋਨਾਂ ਪਾਸਿਆਂ ਦੇ ਸਿਪਾਹੀਆਂ ਨਾਲ। ਇਕੋ ਉਦੇਸ਼ ਸੀ; ਮਾਰਨਾ।

ਹੋਗਨ ਆਪਣੀ ਬਰਗੇਡ ਲੈ ਕੇ ਲਾਲ ਸਿੰਘ ਨਾਲ ਮੁਕਾਬਲਾ ਕਰ ਰਿਹਾ ਸੀ। ਦਰਖਤਾਂ ਵਿਚੋਂ ਨਿਕਲਦਿਆਂ ਹੀ ਉਸ ਦਾ ਸਾਹਮਣਾ ਸਿੱਖ ਘੋੜ-ਸਵਾਰਾਂ ਨਾਲ ਹੋ ਗਿਆ। ਸਿੱਖ ਘੋੜ-ਸਵਾਰ ਉਸ ਉਪਰ ਹਾਵੀ ਹੋਣ ਲਗੇ ਪਰ ਜਦ ਤਕ 61ਵੀਂ ਨੇ ਇਕ ਪਾਸਿਓਂ ਘੋੜ-ਸਵਾਰਾਂ ਉਪਰ ਹਮਲਾ ਕਰਕੇ ਉਹਨਾਂ ਨੂੰ ਖਿੰਡਾ ਦਿਤਾ। ਫਿਰ ਉਹਨਾਂ ਅਗੇ ਵਧ ਕੇ ਸਿੱਖ ਤੋਪਚੀਆਂ ਨੂੰ ਮਾਰ ਕੇ ਤੇਰਾਂ ਤੋਪਾਂ ਉਪਰ ਵੀ ਕਬਜ਼ਾ ਕਰ ਲਿਆ। ਇਸੇ ਵਕਤ 36ਵੀਂ ਫੁੱਟ ਸਿੱਖਾਂ ਦੀ ਪੈਦਲ ਫੌਜ ਦਾ ਮੁਕਾਬਲਾ ਕਰ ਰਹੀ ਸੀ ਤੇ ਸਿੱਖਾਂ ਦਾ ਹੱਥ ਉਪਰ ਸੀ, 36ਵੀਂ ਨੂੰ ਵਾਪਸ ਜੰਗਲ ਵਲ ਦੌੜਨਾ ਪਿਆ ਤੇ ਫਿਰ ਉਹਨਾਂ ਦਾ ਅਗੇ ਵਧਣ ਦਾ ਹੌਸਲਾ ਨਾ ਪਿਆ।

36ਵੀਂ ਪਿੱਛੇ ਨੂੰ ਭੱਜੀ ਤਾਂ ਸਿੱਖਾਂ ਨੇ 61ਵੀਂ ਉਪਰ ਭਰਵਾਂ ਹਮਲਾ ਕਰ ਦਿਤਾ ਪਰ 46ਵੀਂ ਨੇ ਜਾ ਕੇ 61ਵੀਂ ਦੀ ਮੱਦਦ ਕਰਕੇ ਸਿੱਖਾਂ ਦੇ ਹਮਲੇ ਨੂੰ ਪੱਛਾੜ ਦਿਤਾ।

46ਵੀਂ ਦਾ ਤੋਪਾਂ ਉਪਰ ਕਬਜ਼ਾ ਕਰਨ ਦੀ ਕੋਸ਼ਿਸ਼ ਸਮੇਂ ਸਿੱਖ ਘੋੜ ਸਵਾਰਾਂ ਨਾਲ ਵਾਹ ਪਿਆ ਪਰ ਸੈਨਿਕ ਤਕੜੇ ਹੋ ਕੇ ਲੜਦੇ ਰਹੇ ਭਾਵੇਂ ਤੋਪਾਂ ਉਪਰ ਕਬਜ਼ਾ ਨਾ ਕਰ ਸਕੇ। ਬਰਗੇਡੀਅਰ ਗੌਡਬੀ ਦੇ ਪੁੱਤਰ ਨੂੰ ਗੋਲੀ ਲਗ ਗਈ ਪਰ ਕਿਸੇ ਹੋਰ ਸੈਨਿਕ ਨੇ ਬਹਾਦਰੀ ਦਿਖਾਲਿਆਂ ਉਸ ਨੂੰ ਦੁਸ਼ਮਣ ਦੇ ਵਾਰ ਵਿਚੋਂ ਕੱਢ ਲਿਆਂਦਾ। ਜਨਰਲ ਕੈਂਪਬੈਲ ਨੇ ਇਕ ਸਿੱਖ ਸਿਪਾਹੀ ਦੇ ਗੋਲੀ ਮਾਰੀ ਤੇ ਸਿੱਖ ਸਿਪਾਹੀ ਮਰਦਾ ਮਰਦਾ ਕੈਂਪਬੈਲ ਨੂੰ ਬੁਰੀ ਤਰ੍ਹਾਂ ਜ਼ਖਮੀ ਕਰ ਗਿਆ।

ਅੰਗਰੇਜ਼ਾਂ ਦੇ ਬਿਲਕੁਲ ਖੱਬੇ ਪਾਸੇ ਰਾਮ ਸਿੰਘ ਦੇ ਰਸਾਲੇ ਨੇ ਅੰਗਰੇਜ਼ਾਂ ਦੀ ਕੈਵਲਰੀ ਉਪਰ ਹਮਲਾ ਕੀਤਾ ਹੋਇਆ ਸੀ। ਬਰਗੇਡੀਅਰ ਵਾਈਟ ਨੇ ਕੈਪਟਨ ਉਨੇਟ ਦੀ ਤੀਜੀ ਡਰੈਗਨ ਤੇ ਪੰਜਵੀਂ ਬੰਗਾਲ ਨੂੰ ਸਿੱਖਾਂ ਦੇ ਇਸ ਹਮਲੇ ਮੂਹਰੇ ਕੀਤਾ। ਇਹਨਾਂ ਨੇ ਸਿੱਖ ਰਸਾਲੇ ਨੂੰ ਪਿੱਛੇ ਤਾਂ ਧੱਕ ਦਿਤਾ ਪਰ ਨੁਕਾਸਨ ਬਹੁਤ ਉਠਾਉਣਾ ਪਿਆ।

ਸਿੱਖਾਂ ਦੇ ਖੱਬੇ ਪਾਸੇ ਜਾਂ ਅੰਗਰੇਜ਼ਾਂ ਦੇ ਸੱਜੇ ਹੱਥ ਰਣ ਸਿੰਘ ਨੇ ਅੰਗਰੇਜ਼ ਫੌਜ ਵਿਚ ਤਰਥੱਲੀ ਮਚਾਈ ਪਈ ਸੀ। ਜਿਧਰ ਨੂੰ ਜਾਂਦਾ ਲਾਸ਼ਾਂ ਬਿਖੇਰਦਾ ਚਲੇ ਜਾਂਦਾ। ਇਥੇ ਅੰਗਰੇਜ਼ ਕੈਵਲਰੀ ਦਾ ਬਰਗੇਡੀਅਰ ਪੋਪ ਬੁਰੀ ਤਰਾਂ ਘਬਰਾਇਆ ਹੋਇਆ ਸੀ। ਉਹ ਗਲਤ ਫੈਸਲੇ ਲੈਂਦਾ ਜਾ ਰਿਹਾ ਸੀ ਤੇ ਫੌਜ ਦਾ ਨੁਕਸਾਨ ਕਰਾ ਰਿਹਾ ਸੀ। ਇਕ ਤਾਂ ਉਹ ਉਮਰ ਦਾ ਵੀ ਕਾਫੀ ਸੀ ਤੇ ਨਜ਼ਰ ਵੀ ਕੁਝ ਕਮਜ਼ੋਰ ਤੇ ਉਪਰੋਂ ਜੰਗਲ ਵੀ ਸੀ। ਪੋਪ ਉਹਨਾਂ ਅੰਗਰੇਜ਼ ਅਫਸਰਾਂ ਵਿਚੋਂ ਸੀ ਜੋ ਰਿਟਾਇਰ ਹੋਣ ਤੋਂ ਬਾਅਦ ਵੀ ਰਿਸ਼ਵਤ ਦੇ ਕੇ ਨੌਕਰੀ 'ਤੇ ਟਿਕੇ ਰਹਿੰਦੇ ਸਨ। ਉਸ ਦੇ ਗਲਤ ਹੁਕਮ ਦੇਣ ਕਾਰਨ ਕੈਵਲਰੀ ਵਿਚ ਭੱਜ ਦੌੜ ਮੱਚ ਗਈ। ਸਾਹਮਣੇ ਸਿੱਖਾਂ ਦੇ ਰਸਾਲੇ ਆ ਗਏ। ਇਸ ਪਾਸਿਓਂ ਸਿੱਖਾਂ ਦੀ ਅਜਿਹੀ ਦਹਿਸ਼ਤ ਪਈ ਕਿ ਅੰਗਰੇਜ਼ਾਂ ਦੀ ਤਿੰਨ ਹਜ਼ਾਰ ਫੌਜ ਪਿੱਛੇ ਨੂੰ ਦੌੜ ਪਈ ਤੇ ਦੌੜਦੀ ਹੋਈ ਨੇ ਦੂਰ ਪਿੱਛੇ ਫੀਲਡ ਹਸਪਤਾਲ ਕੋਲ ਜਾ ਕੇ ਸਾਹ ਲਿਆ। ਇਸੇ ਸਮੇਂ ਚੈਚਲਿਨ ਵਾਈਟਿੰਗ ਨੇ ਆਪਣਾ ਪਿਸਤੌਲ ਕੱਢਿਆ ਤੇ ਇਹਨਾਂ ਪਿੱਛੇ ਭੱਜਣ ਵਾਲੇ ਸਿਪਾਹੀਆਂ ਉਪਰ ਗੋਲੀ ਚਲਾਉਣ ਲਗਿਆ। ਸਿੱਖਾਂ ਨੇ ਮੌਕਾ ਦੇਖ ਕੇ ਅੰਗਰੇਜ਼ਾਂ ਦੀ ਚਾਰ ਤੋਪਾਂ ਤੇ ਨਾਲ ਹੀ ਸੱਠ ਗੱਡੇ ਬਰੂਦ ਦੇ ਆਪਣੇ ਕਬਜ਼ੇ ਵਿਚ ਕਰ ਲਏ। ਪੂਰੀ ਦੀ ਪੂਰੀ ਰਸਾਲਾ ਬਰਗੇਡ ਦਾ ਪਿਛਾਂਹ ਭਜ ਤੁਰਨਾ ਇਤਹਾਸ ਵਿਚ ਪਹਿਲੀ ਵਾਰ ਹੋਇਆ ਸੀ, ਉਹ ਵੀ ਅੰਗਰੇਜ਼ਾਂ ਦੀ ਫੌਜ ਵਿਚ ਜਿਸ ਨੂੰ ਉਹ ਆਪ ਦੁਨੀਆਂ ਦੀ ਮਹਾਨ ਫੌਜ ਮੰਨਦੇ ਸਨ। ਇਹ ਅੰਗਰੇਜ਼ਾਂ ਲਈ ਬਹੁਤ ਵੱਡੀ ਸੱਟ ਸੀ ਤੇ 14ਵੀਂ ਲਾਈਟ ਡਰੈਗਨ ਦੇ ਕਮਾਂਡਿੰਗ ਅਫਸਰ ਨੇ ਇਸ ਦੀ ਬਹੁਤ ਹੀ ਨਿਮੋਸ਼ੀ ਮੰਨੀ ਕਿ ਉਸ ਦੀ ਬਹਾਦਰੀ ਉਪਰ ਬਹੁਤ ਵੱਡਾ ਦਾਗ ਲੱਗ ਗਿਆ ਸੀ, ਇੰਨੀ ਨਿਮੋਸ਼ੀ ਕਿ ਬਾਅਦ ਵਿਚ ਉਹ ਪਾਗਲ ਹੋ ਗਿਆ ਤੇ ਮਹੀਨੇ ਕੁ ਬਾਅਦ ਹੀ ਆਪਣੇ ਆਪ ਨੂੰ ਗੋਲੀ ਮਾਰ ਲਈ।

ਪੋਪ ਦੀ ਕੈਵਲਰੀ ਮੈਦਾਨ ਛੱਡ ਕੇ ਭੱਜੀ ਤਾਂ ਗੌਡਬੀ ਲਈ ਖਤਰਾ ਵਧ ਗਿਆ। ਬਰਗੇਡੀਅਰ ਲੇਨ ਦੀ ਕੈਵਲਰੀ ਹਾਲੇ ਕੁਝ ਦੂਰ ਸੀ। ਉਸ ਦਾ ਸਾਹਮਣਾ ਸ਼ੇਰ ਸਿੰਘ ਨਾਲ ਸੀ। ਗੌਡਬੀ ਦੀ ਇਸ ਸਮੇਂ ਹਾਲਤ ਪੈਨੀਕੁਇਕ ਵਰਗੀ ਹੋ ਗਈ। ਉਸ ਦਾ ਮਨ ਡਿਗ ਰਿਹਾ ਸੀ ਪਰ ਉਹ ਕਿਸੇ ਨੂੰ ਇਸ ਦਾ ਇਜ਼ਹਾਰ ਕੀਤੇ ਬਿਨਾਂ ਕਮਾਂਡ ਕਰਦਾ ਜਾ ਰਿਹਾ ਸੀ। 70ਵੀਂ ਉਸ ਦੇ ਨਾਲ ਸੀ ਪਰ ਉਸ ਦੀ 31ਵੀਂ ਟੁੱਟ ਕੇ ਬਰਗੇਡੀਅਰ ਮਾਊਂਟਨ ਨਾਲ ਜਾ ਮਿਲੀ ਜੋ ਖੱਬੇ ਵਲ ਜਾ ਰਹੀ ਸੀ।

ਮਾਊਂਟਨ ਦੀ ਬਰਗੇਡ ਵਿਚ 29ਵੀਂ, 30ਵੀਂ ਤੇ 56ਵੀਂ ਨੇਟਿਵ ਇੰਡੀਅਨ ਸੀ। ਉਹ ਅਤਰ ਸਿੰਘ ਦੀ ਫੌਜ ਨਾਲ ਲੜ ਰਿਹਾ ਸੀ। ਸ਼ੇਰ ਸਿੰਘ ਵੀ ਹੁਣ ਅਤਰ ਸਿੰਘ ਦੇ ਨਾਲ ਹੀ ਆ ਰਲਿਆ। ਇਥੇ ਮਾਊਂਟਨ ਦੀ ਫੌਜ ਬਹਾਦਰੀ ਨਾਲ ਲੜਦੀ ਰਹੀ। ਅਤਰ ਸਿੰਘ ਨੇ ਦੁਸ਼ਮਣਾਂ ਦੇ ਝੰਡੇ ਹੇਠਾ ਸੁੱਟ ਦਿਤੇ ਸਨ। ਇਥੇ 29ਵੀਂ ਨੇ ਸਿੱਖਾਂ ਦਾ ਮੁਕਾਬਲਾ ਸੰਗੀਨਾਂ ਨਾਲ ਕੀਤਾ ਤੇ ਉਹਨਾਂ ਨੂੰ ਧੱਕਦੀ ਹੋਈ ਪਿੱਛੇ ਤਕ ਲੈ ਗਈ। ਇਕੱਲੇ ਨਾਲ ਇਕੱਲੇ ਵਾਲੀ ਲੜਾਈ ਸ਼ੁਰੂ ਹੋ ਗਈ। ਸਿੱਖਾਂ ਨੇ ਪਹਿਲਾਂ ਪਿਸਤੌਲ ਕੱਢੇ ਤੇ ਫਿਰ ਤਲਵਾਰਾਂ ਸੂਤ ਲਈਆਂ। ਤਲਵਾਰਾਂ ਵਾਲੀ ਲੜਾਈ ਵਿਚ ਸਿੱਖ ਹਾਰਨ ਲਗੇ। 29ਵੀਂ ਨੇ ਇਹ ਮੋਰਚਾ ਜਿੱਤ ਲਿਆ ਤੇ ਸਿੱਖਾਂ ਦੀਆਂ ਬਾਰਾਂ ਤੋਪਾਂ 'ਤੇ ਵੀ ਕਬਜ਼ਾ ਕਰ ਲਿਆ। ਨਾਲ ਹੀ ਦੂਜੇ ਪਾਸੇ 30ਵੀਂ ਤੇ 56ਵੀਂ ਨੂੰ ਸਿੱਖਾਂ ਨੇ ਪਿੱਛੇ ਧੱਕ ਦਿਤਾ ਸੀ ਪਰ ਇਥੇ ਅੰਗਰੇਜ਼ ਸਿੱਖਾਂ ਦੇ ਮੋਰਚਿਆਂ ਤੋ ਅਗੇ ਜਾ ਕੇ ਲੜ ਰਹੇ ਸਨ।

56ਵੀਂ ਦੇ ਬਹੁਤੇ ਅਫਸਰ ਮਾਰੇ ਗਏ ਤੇ ਬਾਕੀ ਦੇ ਕੈਦੀ ਬਣਾ ਲਏ ਗਏ। ਆਪਣੇ ਮੋਰਚੇ ਤੋਂ ਪਿੱਛੇ ਹਟ ਕੇ ਫਿਰ ਅਗੇ ਵਧਣਾ ਸਿੱਖਾਂ ਦੇ ਲੜਨ ਦਾ ਇਕ ਢੰਗ ਸੀ ਜੋ ਕਿ ਦੁਸ਼ਮਣ ਨੂੰ ਧੋਖੇ ਵਿਚ ਪਾ ਜਾਂਦਾ ਸੀ ਕਿ ਉਹ ਜਿੱਤ ਗਿਆ ਹੈ ਤੇ ਅਗਲੇ ਹੀ ਪਲ ਸਿੱਖ ਫਿਰ ਹਮਲਾ ਕਰ ਦਿੰਦੇ ਸਨ। ਇਵੇਂ ਹੀ 29ਵੀਂ ਭਾਵੇਂ ਅਗੇ ਵਧ ਗਈ ਸੀ ਪਰ ਉਹਨਾਂ ਹਮਲਾ ਕਰਕੇ ਇਸ ਨੂੰ ਫਿਰ ਖਦੇੜ ਦਿਤਾ।

ਹੁਣ ਅੰਗਰੇਜ਼ ਫੌਜ ਸਿੱਖਾਂ ਦੇ ਮੋਰਚਿਆਂ ਤੇ ਖੜੀ ਸੀ ਤੇ ਸਿੱਖ ਪਿੱਛੇ ਹਟ ਗਏ ਸਨ। 29ਵੀਂ ਹੁਣ ਹੋਗਨ ਦੀ ਬਰਗੇਡ ਨਾਲ ਜਾ ਮਿਲੀ। ਪੈਨੀ ਦੀ ਰਿਜ਼ਰਵ ਤੇ ਮਾਊਂਟਨ ਵੀ ਇਕੱਠੀਆਂ ਹੋ ਗਈਆਂ। ਲੜਾਈ ਹਾਲੇ ਵੀ ਚਲ ਰਹੀ ਸੀ।

ਇਹ ਸਾਰੀ ਲੜਾਈ ਕੁਝ ਅਜੀਬ ਸੀ। ਅਜੀਬ ਇਸ ਲਈ ਕਿ ਕਿਸੇ ਵੀ ਬਰਗੇਡ ਦੀ ਕੋਈ ਤਰਤੀਬ ਨਹੀਂ ਸੀ ਰਹੀ। ਕਿਹੜੀ ਬਟਾਲੀਅਨ ਕਿਥੇ ਲੜ ਰਹੀ ਸੀ ਇਸ ਦਾ ਵੀ ਪੂਰਾ ਪਤਾ ਨਹੀਂ ਸੀ ਚਲਦਾ। ਜੰਗਲ ਨੇ ਅੰਗਰੇਜ਼ ਫੌਜ ਦੀ ਮੱਤ ਮਾਰ ਦਿਤੀ ਸੀ। ਸਿੱਖ ਕਈ ਦਿਨ ਦੇ ਇਸ ਇਲਾਕੇ ਵਿਚ ਹੋਣ ਕਰਕੇ ਉਸ ਸਭ ਰਾਹਾਂ ਤੇ ਵਾਕਫ ਸਨ।

ਸੂਰਜ ਛੁਪ ਰਿਹਾ ਸੀ। ਫਿਰ ਹਨੇਰਾ ਹੋਣ ਲਗਿਆ। ਕਰਨਲ ਲੇਨ ਹਾਲੇ ਵੀ ਗੋਲਾਬਾਰੀ ਕਰ ਰਿਹਾ ਸੀ ਪਰ ਕੁਝ ਦੇਰ ਬਾਅਦ ਉਹ ਵੀ ਰੁਕ ਗਿਆ। ਮਾਊਂਟਨ ਤੇ ਹੋਗਨ ਦੀਆਂ ਬਰਗੇਡਾਂ ਤੇ ਵਾਈਟ ਦੀ ਕੈਵਲਰੀ ਸਿੱਖਾਂ ਵਾਲੀ ਪੁਜ਼ੀਜਨ ਤੇ ਸਨ ਤੇ ਸਿੱਖ ਫੌਜ ਕੁਝ ਹਟਵੀਂ। ਹਨੇਰਾ ਹੁੰਦਿਆਂ ਲੜਾਈ ਬੰਦ ਹੋ ਗਈ। ਸਿੱਖ ਹੋਰ ਪਿੱਛੇ ਹਟ ਕੇ ਆਪਣੀ ਤੁਪਈ ਵਾਲੀ ਜਗਾਹ ਚਲੇ ਗਏ।

ਗੱਫ ਮੂਹਰਲੇ ਮੋਰਚਿਆਂ ‘ਤੇ ਆਇਆ। ਚਾਰੇ ਪਾਸੇ ਲੋਥਾਂ ਹੀ ਲੋਥਾਂ ਸਨ। ਜ਼ਿਆਦਾ ਲੋਥਾਂ ਅੰਗਰੇਜ਼ ਫੌਜ ਦੀਆਂ ਸਨ। ਇਸ ਵਿਚ ਹਿੰਦੁਸਤਾਨੀ ਸਿਪਾਹੀ ਤਾਂ ਸਨ ਹੀ ਪਰ ਅੰਗਰੇਜ਼ ਸਿਪਾਹੀ ਵੀ ਬਹੁਤ ਸਨ। ਸਿੱਖ ਸੈਨਿਕਾਂ ਦੀਆਂ ਲੋਥਾਂ ਘੱਟ ਸਨ। ਦੂਜੇ ਪਾਸੇ ਸਿੱਖ ਫੌਜ ਨਾਹਰੇ ਲਾ ਰਹੀ ਸੀ; ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ।’ ਨਾਲ ਹੀ ਢੋਲ-ਨਗਾਰੇ ਵੀ ਵੱਜ ਰਹੇ ਸਨ। ਗੱਫ ਪਾਗਲਹਾਰ ਹੋ ਗਿਆ। ਅਜਿਹੇ ਮੰਜ਼ਰ ਤਾਂ ਉਸ ਨੇ ਬਹੁਤ ਦੇਖੇ ਸਨ ਪਰ ਇਹ ਕਦੇ ਨਹੀਂ ਸੀ ਦੇਖਿਆ ਕਿ ਉਹ ਆਪਣੇ ਸਿਪਾਹੀਆਂ ਦੀਆਂ ਇੰਨੀਆਂ ਲੋਥਾਂ ਤੇ ਖੜਾ ਹੋਵੇ, ਉਸਦੇ ਆਪਣੇ ਜ਼ਖਮੀ ਸਿਪਾਹੀ ਕਰਾਹ ਰਹੇ ਹੋਣ ਤੇ ਦੁਸ਼ਮਣ ਸਾਹਮਣੇ ਜਸ਼ਨ ਮਨਾ ਰਿਹਾ ਹੋਵੇ। ਉਹ ਸਿੱਖਾਂ ਦੇ ਮੋਰਚਿਆਂ ਉਪਰ ਭਾਵੇਂ ਖੜਾ ਸੀ ਪਰ ਇਹ ਜਿੱਤ ਨਹੀਂ ਸੀ, ਇਹ ਹਾਰ ਸੀ, ਉਸ ਦੇ ਜੀਵਨ ਦੀ ਸਭ ਤੋਂ ਵੱਡੀ ਹਾਰ। ਉਹ ਇਕ ਦਮ ਚੁੱਪ ਹੋ ਗਿਆ। ਬੁਲਾਉਣ ਤੇ ਵੀ ਬੋਲ ਨਹੀਂ ਸੀ ਰਿਹਾ। ਉਸ ਦੇ ਜਰਨੈਲਾਂ ਨੂੰ ਉਸ ਦਾ ਫਿਕਰ ਹੋਣ ਲਗਿਆ। ਬਰਗੇਡੀਅਰ ਹੋਗਨ ਨੇ ਕਿਹਾ,

“ਸਰ, ਚਲੋ, ਪਿੱਛੇ ਚਲੋ, ਚੇਲੀਆਂ ਵਾਲੀ ਚਲਦੇ ਹਾਂ, ਉਥੇ ਹੀ ਕੈਂਪ ਲਗਾਂਦੇ ਹਾਂ।”

“ਨਹੀਂ ਬਰਗੇਡੀਅਰ, ਮੈਂ ਨਹੀਂ ਜਾਵਾਂਗਾ, ਮੈਂ ਇਸ ਮੋਰਚੇ ਦੀ ਰਾਖੀ ਕਰਾਂਗਾ ਤਾਂਕਿ ਸਿੱਖ ਦੁਬਾਰਾ ਆਕੇ ਕਬਜ਼ਾ ਨਾ ਕਰ ਲੈਣ।”

“ਸਰ, ਇਥੇ ਤਾਂ ਪੀਣ ਲਈ ਪਾਣੀ ਵੀ ਨਹੀਂ ਏ।”

“ਤੁਸੀਂ ਜਾਓ ਸਭ, ਮੈਂ ਇਥੇ ਹੀ ਰਹਾਂਗਾ।”

“ਸਰ, ਅਸੀਂ ਤੁਹਾਨੂੰ ਛੱਡ ਕੇ ਕਿਵੇਂ ਜਾ ਸਕਦੇ ਹਾਂ, ਸਿੱਖ ਤਾਂ ਮੁੜ ਕੇ ਕਦੇ ਵੀ ਆ ਸਕਦੇ ਨੇ।”

“ਇਸੇ ਲਈ ਮੈਂ ਨਹੀਂ ਜਾਵਾਂਗਾ।”

ਗੱਫ ਨੇ ਸਾਫ ਨਾਂਹ ਕਰ ਦਿਤੀ। ਫਿਰ ਦੂਜੇ ਅਫਸਰਾਂ ਨੇ ਗੱਫ ਨੂੰ ਮਨਾਉਣਾ ਸ਼ੁਰੂ ਕਰ ਦਿਤਾ ਤੇ ਉਹ ਬਹੁਤ ਹੀ ਮੁਸ਼ਕਲ ਨਾਲ ਮੰਨਿਆਂ ਪਰ ਫਿਰ ਵੀ ਉਹ ਤਦ ਤਕ ਮੋਰਚੇ ਤੋਂ ਨਾ ਹਿੱਲਿਆ ਜਦ ਤਕ ਜ਼ਖਮੀ ਨਾ ਸੰਭਾਲ ਲਏ ਗਏ। ਰਾਤ ਨੂੰ ਕੈਂਪ ਵਿਚ ਕੋਈ ਵੀ ਅਫਸਰ ਇਕ ਦੂਜੇ ਨਾਲ ਗੱਲ ਤਕ ਨਹੀਂ ਸੀ ਕਰ ਰਿਹਾ। ਇਹ ਸਭ ਉਹਨਾਂ ਨਾਲ ਪਹਿਲੀ ਵਾਰ ਹੋ ਰਿਹਾ ਸੀ। ਉਹਨਾਂ ਨੂੰ ਹਿੰਦੁਸਤਾਨ ਵਿਚ ਆ ਕੇ ਦੋ ਸੌ ਸਾਲ ਹੋ ਗਏ ਸਨ ਲੜਾਈਆਂ ਲੜਦਿਆਂ ਨੂੰ ਕਦੇ ਵੀ ਅਜਿਹੀ ਟੱਕਰ ਨਹੀਂ ਸੀ ਹੋਈ। ਉਹਨਾਂ ਨੂੰ ਤਾਂ ਹਾਲੇ ਸਭਰਾਓਂ ਵਾਲਾ ਸਿੱਖਾਂ ਵਲੋਂ ਕੀਤਾ ਮੁਕਾਬਲਾ ਹੀ ਵੱਡਾ ਲਗਦਾ ਸੀ ਇਥੋਂ ਤਕ ਤਾਂ ਉਹਨਾਂ ਨੇ ਕਦੇ ਸੋਚਿਆ ਵੀ ਨਹੀਂ ਸੀ। ਇਕੱਲਾ ਗੱਫ ਹੀ ਨਹੀਂ, ਅਫਸਰ ਹੀ ਨਹੀਂ ਸਾਰੀ ਅੰਗਰੇਜ਼ ਫੌਜ ਹੀ ਨਿਮੋਸ਼ੀ ਨਾਲ ਭਰੀ ਪਈ ਸੀ। ਕੋਈ ਕਿਸੇ ਨਾਲ ਬੋਲ ਸਾਂਝਾ ਨਹੀਂ ਸੀ ਕਰ ਰਿਹਾ, ਜੇ ਕੋਈ ਕਰਦਾ ਤਾਂ ਇਕ ਦੂਜੇ ਨੂੰ ਦੋਸ਼ੀ ਠਹਿਰਾਉਂਦੇ ਲੜਨ ਲਗਦੇ। ਇਹਦੇ ਵਿਚ ਅੰਗਰੇਜ਼ ਫੌਜ ਦੇ ਹਿੰਦੁਸਤਾਨੀ ਅਫਸਰਾਂ ਤੇ ਸਿਪਾਹੀਆਂ ਨੂੰ ਕੁਝ ਕੁ ਤਸੱਲੀ ਜ਼ਰੂਰ ਸੀ ਕਿ ਉਹ ਬਹੁਤ ਬਹਾਦਰੀ ਨਾਲ ਲੜੇ ਸਨ ਤੇ ਇਸ ਲੜਾਈ ਵਿਚ ਅੰਗਰੇਜ਼ ਸਿਪਾਹੀ ਤੇ ਅਫਸਰ ਨਿਕੰਮੇ ਸਿੱਧ ਹੋਏ ਸਨ ਪਰ ਉਹ ਵੀ ਪੂਰੀ ਫੌਜ ਨਾਲ ਹੀ ਹਾਰ ਦੇ ਸੋਗ ਵਿਚ ਡੁੱਬੇ ਹੋਏ ਸਨ।

ਇਹ ਲੜਾਈ ਸਿਰਫ ਸਾਢੇ ਤਿੰਨ ਘੰਟੇ ਚਲੀ ਪਰ ਤਬਾਹੀ ਕਈ ਦਿਨਾਂ ਜਿੰਨੀ ਮਚਾ ਗਈ। ਅੰਗਰੇਜ਼ ਫੌਜ ਦੇ ਤਿੰਨ ਹਜ਼ਾਰ ਸੈਨਿਕ ਮਰੇ ਤੇ ਜ਼ਖਮੀ ਇਸ ਤੋਂ ਕਿਤੇ ਵੱਧ ਹੋਏ ਜਿਹਨਾਂ ਵਿਚ ਅਫਸਰਾਂ ਦੀ ਗਿਣਤੀ ਵੀ ਬਹੁਤ ਸੀ। ਸਿੱਖਾਂ ਦੇ ਪੰਦਰਾਂ ਸੌ ਸਿਪਾਹੀ ਮਰੇ ਤੇ ਦੋ ਹਜ਼ਾਰ ਜ਼ਖਮੀ ਹੋਏ। ਲੜਾਈ ਸ਼ੁਰੂ ਹੋਣ ਤੋਂ ਪਹਿਲਾਂ ਗੱਫ ਸੋਚ ਰਿਹਾ ਸੀ ਇਕ ਇਹ ਇਕ ਜਾਂ ਦੋ ਦਿਨ ਦਾ ਕੰਮ ਹੈ। ਲੜਾਈ ਸ਼ੁਰੂ ਕਰਨ ਲਗਿਆਂ ਲਗਿਆ ਕਿ ਸ਼ਾਇਦ ਇਕ ਦਿਨ ਹੋਰ ਲਗ ਜਾਵੇਗਾ ਪਰ ਉਹ ਲੜਾਈ ਜਿੱਤ ਜਾਵੇਗਾ। ਲੜਾਈ ਦੇ ਦੁਰਮਿਆਨ ਉਹ ਸੋਚ ਰਿਹਾ ਸੀ ਕਿ ਸਿੱਖ ਫੌਜ ਨੂੰ ਜੇਹਲਮ ਤੋਂ ਪਾਰ ਕਰ ਦੇਵੇਗਾ ਤੇ ਘੱਟੋ ਘੱਟ ਸਿੱਖਾਂ ਨੂੰ ਪੰਜਾਬ ਵਿਚੋਂ ਤਾਂ ਕੱਢ ਹੀ ਦੇਵੇਗਾ ਪਰ ਉਹ ਕੁਝ ਵੀ ਨਾ ਕਰ ਸਕਿਆ।

ਇਸ ਲੜਾਈ ਦੀਆਂ ਕਹਾਣੀਆਂ ਪੰਛੀਆਂ ਦੀਆਂ ਡਾਰਾਂ ਬਣ ਕੇ ਅਗਲੀ ਸਵੇਰ ਹੀ ਉਡਨ ਲਗੀਆਂ। ਇਹ ਪੰਛੀ ਜਲਦੀ ਹੀ ਲੰਡਨ ਪੁੱਜ ਗਏ। ਅਖਬਾਰਾਂ ਦੀਆਂ ਸੁਰਖੀਆਂ ਬਣ ਗਏ। ਅੰਗਰੇਜ਼ ਅਫਸਰਾਂ ਨੂੰ ਲਾਹਣਤਾਂ ਪੈਣ ਲਗੀਆਂ। ਅਖਬਾਰਾਂ ਦੀਆਂ ਸੁਰਖੀਆਂ ਦਾ ‘ਜੰਗਲੀ ਲੋਕਾਂ ਹੱਥੋਂ ਹਾਰ’ ਦਾ ਨਾਂ ਦਿਤਾ ਜਾ ਰਿਹਾ ਸੀ। ਰੈਜਮੈਂਟਲ ਤੇ ਰਾਣੀ ਦੇ ਝੰਡੇ ਡਿਗ ਪਏ ਸਨ ਤੇ ਚਾਰ ਤੋਪਾਂ ਵੀ ਹਾਰ ਗਏ ਸਨ ਤੇ ਕਾਫੀ ਸਾਰਾ ਬਰੂਦ ਵੀ। ਮਰਨ ਵਾਲਿਆਂ ਦੀ ਗਿਣਤੀ ਇੰਨੀ ਸੀ ਕਿ ਸੋਚੀ ਵੀ ਨਹੀਂ ਸੀ ਜਾ ਸਕਦੀ। ਪਾਰਲੀਮੈਂਟ ਵਿਚ ਹੰਗਾਮਾ ਹੋ ਗਿਆ। ਇਨਕੁਆਰੀਆਂ ਬੈਠਾ ਦਿਤੀਆਂ ਗਈਆਂ। ਗੱਫ ਨੂੰ ਬਰਖਾਸਤ ਕਰ ਕੇ ਉਸ ਦੀ ਜਗਾਹ ਸਰ ਚਾਰਲਸ ਨੇਪੀਅਰ ਨੂੰ ਹਿੰਦੁਸਤਾਨੀ ਫੌਜ ਦਾ ਕਮਾਂਡਰ ਬਣਾ ਦਿਤਾ ਗਿਆ। ਗੱਫ ਨੂੰ ਆਪਣੀ ਬਰਖਾਸਤਗੀ ਦੀ ਇਹ ਖਬਰ ਮਿਲਣ ਨੂੰ ਕੁਝ ਦਿਨ ਹਾਲੇ ਲਗਣੇ ਸਨ।

14 ਜਨਵਰੀ, ਲੜਾਈ ਤੋਂ ਅਗਲੀ ਸਵੇਰ। ਅਜ ਰਾਤ ਦਾ ਹੀ ਮੀਂਹ ਪੈ ਰਿਹਾ ਸੀ। ਸਰਦੀਆਂ ਦੇ ਇਸ ਮੀਂਹ ਨੇ ਅੰਤਾਂ ਦੀ ਠੰਡ ਕੀਤੀ ਪਈ ਸੀ। ਗਫ ਤੋਂ ਉਠਿਆ ਨਹੀਂ ਸੀ ਜਾ ਰਿਹਾ ਪਰ ਉਹ ਹੌਂਸਲਾ ਕਰਕੇ ਉਠਿਆ, ਘੋੜੇ ਤੇ ਚੜ ਕੇ ਕੈਂਪ ਦਾ ਦੌਰਾ ਕਰਨ ਨਿਕਲ ਪਿਆ। ਸੈਨਿਕਾਂ ਨੇ ਤਾੜੀਆਂ ਵਜਾ ਕੇ ਉਸ ਦਾ ਸਵਾਗਤ ਕੀਤਾ। ਗੱਫ ਨੂੰ ਪਤਾ ਸੀ ਕਿ ਇਹ ਸਭ ਉਸ ਦਾ ਦਿਲ ਰੱਖਣ ਲਈ ਕੀਤਾ ਜਾ ਰਿਹਾ ਸੀ। ਗਵਰਨਰ ਜਨਰਲ ਡਲਹੌਜ਼ੀ ਦਾ ਪ੍ਰਤੀਨਿਧ ਮੇਜਰ ਮੈਕਸਨ, ਬਰਗੇਡੀਅਰ ਟੇਨੰਟ ਤੇ ਬਰਗੇਡੀਅਰ ਵਾਈਟ ਉਸ ਨੂੰ ਵਿਸ਼ੇਸ਼ ਤੌਰ ਤੇ ਅਗੇ ਵਧ ਕੇ ਮਿਲੇ ਤੇ ਉਸ ਚੜਦੀ ਕਲਾ ਲਈ ਦੁਆਵਾਂ ਕਰਨ ਲਗੇ। ਉਸ ਨੇ ਕਿਹਾ,

“ਔਫੀਸਰਜ਼, ਆਓ, ਮੋਰਚਿਆਂ ਦਾ ਮੁਆਇਨਾ ਕਰ ਕੇ ਆਈਏ ਤੇ ਕਬਜ਼ੇ ਵਿਚ ਲਈਆਂ ਹੋਈਆਂ ਤੋਪਾਂ ਲੈ ਆਈਏ।”

ਉਹ ਤਿੰਨੋ ਅਫਸਰ ਉਸ ਦੇ ਨਾਲ ਹੋ ਲਏ। ਮੋਰਚਿਆਂ ‘ਤੇ ਪੁੱਜੇ ਤਾਂ ਤੋਪਾਂ ਗਾਇਬ ਸਨ। ਨਾ ਉਥੇ ਕੋਈ ਜ਼ਖਮੀ ਸਿੱਖ ਸਿਪਾਹੀ ਸੀ ਤੇ ਨਾ ਹੀ ਕਿਸੇ ਸਿੱਖ ਸਿਪਾਹੀ ਦੀ ਲਾਸ਼। ਸ਼ੇਰ ਸਿੰਘ ਅਟਾਰੀਵਾਲੇ ਨੇ ਰਾਤੋ ਰਾਤ ਸਭ ਸਾਂਭ ਲਿਆ ਸੀ।

## ਗੁਜਰਾਤ

ਗੁਜਰਾਤ ਸ਼ਹਿਰ ਚੇਲੀਆਂ ਵਾਲੀ ਤੋਂ ਬਹੁਤੀ ਦੂਰ ਨਹੀਂ ਸੀ ਪਰ ਬਹੁਤ ਵਖਰਾ ਸੀ।

ਸ਼ੇਰ ਸਿੰਘ ਅਟਾਰੀਵਾਲੇ ਨੇ ਜ਼ਖਮੀਆਂ ਨੂੰ ਸੰਭਾਲਿਆ ਤੇ ਕੰਮ ਆ ਗਏ ਸਿਪਾਹੀਆਂ ਦੀਆਂ ਦੇਹਾਂ ਲਈ ਬਾਕੀ ਫੌਜ ਨਾਲ ਰਲ਼ ਕੇ ਅੰਗੀਠੇ ਤਿਆਰ ਕੀਤੇ ਤੇ ਵਿਛੜੀਆਂ ਰੂਹਾਂ ਲਈ ਅਰਦਾਸਾਂ ਕਰਦਿਆਂ ਉਹਨਾਂ ਦਾ ਅੰਤਮ ਸਸਕਾਰ ਕਰ ਦਿਤਾ। ਉਸ ਨੇ ਆਪਣੇ ਸਾਰੇ ਜਰਨੈਲ ਇਕੱਠੇ ਕਰਕੇ ਆਪਣੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਦਿਤੀਆਂ, ਭੋਗ ਪਾਏ ਤੇ ਅੰਗਰੇਜ਼ਾਂ ਦੇ ਦੰਦ ਖੱਟੇ ਕਰਨ ਤੇ ਸਾਰੀ ਫੌਜ ਨੂੰ ਵਧਾਈਆਂ ਵੀ ਦਿਤੀਆਂ। ਕੁਝ ਸਿਪਾਹੀ ਰਲ਼ ਕੇ ਸ਼ਾਹ ਮਹੰਮਦ ਦੇ ਕਿੱਸੇ ਵਿਚਲੇ ਟੋਟਕੇ ਗਾਉਣ ਲਗੇ;

ਆਈਆਂ ਪੜਤਾਲਾਂ ਬੀੜ ਕੇ ਤੋਪਖਾਨੇ, ਅਗੋਂ ਸਿੰਘਾਂ ਨੇ ਪਾਸੜ ਤੋੜ ਸੁੱਟੇ।<br>
ਮੇਵਾ ਸਿੰਘ ਤੇ ਮਾਖੇ ਖਾਂ ਹੋਏ ਸਿਧੇ, ਹੱਲੇ ਤਿੰਨ ਫਿਰੰਗੀਆਂ ਦੇ ਮੋੜ ਸੁੱਟੇ।<br>
ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ, ਬੰਨ ਸ਼ਸਤਰੀ ਜੋੜ ਵਿਛੋੜ ਸੁੱਟੇ।<br>
ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।

ਸਿੱਖ ਫੌਜੀ ਢਾਣੀਆਂ ਵਿਚ ਵੰਡੇ ਹੋਏ ਸਨ। ਇਕ ਢਾਣੀ ਗਾ ਕੇ ਹੱਟਦੀ ਤੇ ਦੂਜੀ ਗਾਉਣ ਲਗਦੀ। ਕੁਝ ਢਾਣੀਆਂ ਵਿਚ ਹੋਰ ਵਾਰਾਂ ਜਾ ਕਿੱਸੇ ਵੀ ਗਾਏ ਜਾ ਰਹੇ ਸਨ। ਸਾਰੀ ਫੌਜ ਹੀ ਜਸ਼ਨ ਦੇ ਰੌਂਅ ਵਿਚ ਸੀ।

ਉਸ ਦਿਨ ਸਾਰੀ ਫੌਜ ਤੁਪੱਈ ਵਿਚ ਹੀ ਰਹੀ ਤੇ ਅਗਲੇ ਦਿਨ ਉਹਨਾਂ ਰਸੂਲ ਦੀ ਪਹਾੜੀ ਵਿਚ ਮੋਰਚੇ ਬਣਾ ਲਏ। ਤੋਪਾਂ ਪਹਾੜੀ ਵਿਚ ਇਵੇਂ ਜੜੀਆਂ ਗਈਆ ਜਿਵੇਂ ਇਸ ਦਾ ਇਕ ਹਿੱਸਾ ਹੀ ਹੋਣ। ਸ਼ੇਰ ਸਿੰਘ ਨੇ ਜਰਨੈਲਾਂ ਨੂੰ ਦਸ ਦਿਤਾ ਕਿ ਹੁਣ ਗੱਫ ਦਾ ਇਥੇ ਹੀ ਇੰਤਜ਼ਾਰ ਕੀਤਾ ਜਾਵੇਗਾ ਤੇ ਉਸ ਦੇ ਹਮਲਾ ਕਰਦਿਆਂ ਹੀ ਬਾਕੀ ਬਚਦੀ ਫੌਜ ਦਾ ਵੀ ਖਾਤਮਾ ਕਰ ਦਿਤਾ ਜਾਵੇਗਾ। ਉਹ ਅਗਲੇ ਦਿਨ ਬਾਹਰ ਨਿਕਲ ਨਿਕਲ ਕੇ ਦੇਖਣ ਲਗੇ ਕਿ ਗੱਫ ਕਦ ਆ ਰਿਹਾ ਹੈ ਪਰ ਅੰਗਰੇਜ਼ਾਂ ਵਲੋਂ ਕੋਈ ਹਰਕਤ ਦਿਖਾਈ ਨਹੀਂ ਸੀ ਦੇ ਰਹੀ। ਉਹਨਾਂ ਕਈ ਵਾਰ ਲੜਾਈ ਦਾ ਬਿਗਲ ਵੀ ਵਜਾਇਆ, ਨਗਾਰੇ ਖੜਕਾਏ ਪਰ ਅੰਗਰੇਜ਼ਾਂ ਵਲੋਂ ਕੋਈ ਵੀ ਹਿਲਜੁਲ ਨਹੀਂ ਹੋਈ। ਸ਼ੇਰ ਸਿੰਘ ਨੇ ਨਜ਼ਦੀਕ ਜਾ ਕੇ ਦੇਖਿਆ ਕਿ ਕਿਤੇ ਗੱਫ ਦੌੜ ਹੀ ਤਾਂ ਨਹੀਂ ਗਿਆ ਪਰ ਗੱਫ ਦੀ ਫੌਜ ਉਥੇ ਖੜੀ ਸੀ। ਕੈਂਪ ਲਗਿਆ ਹੋਇਆ ਸੀ। ਕੈਂਪ ਦੁਆਲੇ ਖਾਲ਼ੀ ਪੱਟੀ ਜਾ ਰਹੀ ਸੀ, ਜ਼ਾਹਰ ਸੀ ਕਿ ਅਚਾਨਕ ਹਮਲੇ ਤੋਂ ਡਰਦੇ ਹੋਣਗੇ। ਅਗਲਾ ਪੂਰਾ ਦਿਨ ਨਿਕਲ ਗਿਆ ਤੇ ਫਿਰ ਉਸ ਤੋਂ ਅਗਲਾ ਵੀ ਪਰ ਅੰਗਰੇਜ਼ ਜਿਵੇਂ ਸੁਸਰੀ ਵਾਂਗ ਹੀ ਸੌਂ ਗਏ ਹੋਣ। ਇੰਨੇ ਹਜ਼ਾਰ ਇਨਸਾਨ ਹੋਣਗੇ ਫਿਰ ਉਪਰੋਂ ਦੀ ਹਾਥੀ, ਊਠ, ਘੋੜੇ ਤੇ ਖੱਚਰਾਂ ਆਦਿ ਵੀ ਪਰ ਉਥੇ ਜਿਵੇਂ ਕੋਈ ਹੁੰਦਾ ਹੀ ਨਹੀਂ। ਸ਼ੇਰ ਸਿੰਘ ਗੇੜਾ ਕੱਢ ਕੇ ਆ ਗਿਆ। ਉਸ ਨੇ ਘੋੜ ਸਵਾਰਾਂ ਦਾ ਇਕ ਦਸਤਾ ਬੁਲਾਇਆ ਤੇ ਅੰਗਰੇਜ਼ਾਂ ਦੇ ਉਂਗਲ ਲਾਉਣ ਭੇਜ ਦਿਤਾ। ਸਿੱਖ ਘੋੜ-ਚੜੇ ਦੌੜ ਕੇ ਗਏ ਤੇ ਅੰਗਰੇਜ਼ਾਂ ਦੇ ਕੈਂਪ ਉਪਰ ਗੋਲੀਆਂ ਚਲਾਉਂਦੇ ਇਕ ਪਾਸੇ ਨੂੰ ਨਿਕਲ ਗਏ ਪਰ ਅੰਗਰੇਜ਼ਾਂ ਨੇ ਅਗਿਓਂ ਕੋਈ ਗੋਲੀ ਨਾ ਚਲਾਈ। ਘੋੜ-ਚੜੇ ਫਿਰ ਗਏ, ਇਸ ਵਾਰ ਅੰਗਰੇਜ਼ਾਂ ਨੇ ਜਵਾਬ ਵਿਚ ਗੋਲੀ ਚਲਾਈ ਪਰ ਸਿਰਫ ਬਚਾਅ ਲਈ ਹੀ। ਇਵੇਂ ਸਿੱਖ ਘੋੜ-ਚੜੇ ਕਈ ਵਾਰ ਅੰਗਰੇਜ਼ਾਂ ਨੂੰ ਉਕਸਾਉਣ ਗਏ ਪਰ ਅੰਗਰੇਜ਼ ਆਪਣੇ ਘੁਰਨਿਆਂ ਵਿਚ ਬੈਠੇ ਰਹੇ। ਇਕ ਦੋ ਤਿੰਨ ਕਰਦਿਆਂ ਕਈ ਦਿਨ ਲੰਘ ਗਏ ਪਰ ਅੰਗਰੇਜ਼ ਨਾ ਹਿੱਲੇ। ਸਿੱਖ ਘੋੜ-ਸਵਾਰ ਦਿਨ ਵਿਚ ਕਈ ਕਈ ਵਾਰ ਅੰਗਰੇਜ਼ਾਂ ਨੂੰ ਹਮਲੇ ਲਈ ਉਕਸਾਉਣ ਜਾਂਦੇ ਪਰ ਨਿਸਫਲ ਰਹਿੰਦੇ। ਜਦ ਸਰਦਾਰ ਚਤਰ ਸਿੰਘ ਅਟਾਰੀਵਾਲਾ ਸ਼ੇਰ ਸਿੰਘ ਦਾ ਪਿਤਾ ਵੀ ਆਪਣੀ ਛੇ ਹਜ਼ਾਰ ਫੌਜ ਲੈ ਕੇ ਆ ਪੁੱਜਾ। ਉਸ ਦੇ ਆਉਣ ਦੀ ਖੁਸ਼ੀ ਵਿਚ ਉਸ ਨੂੰ ਇੱਕੀ ਬੰਦੂਕਾਂ ਦੀ ਸਲਾਮੀ ਦਿਤੀ ਗਈ। ਚਤਰ ਸਿੰਘ ਦੇ ਆਉਣ ਤੋਂ ਬਾਅਦ ਵੀ ਸ਼ੇਰ ਸਿੰਘ ਨੇ ਆਪ ਹਮਲਾ ਕਰਨਾ ਠੀਕ ਨਾ ਸਮਝਿਆ ਤੇ ਗੱਫ ਨੂੰ ਹੀ ਹਮਲੇ ਲਈ ਉਕਸਾਉਂਦਾ ਰਿਹਾ ਪਰ ਗੱਫ ਟੱਸ ਤੋਂ ਮੱਸ ਨਾ ਹੋਇਆ।

ਰਣ ਸਿੰਘ ਚਾਹੁੰਦਾ ਸੀ ਕਿ ਹਮਲਾ ਕੀਤਾ ਜਾਵੇ ਕਿਉਂਕਿ ਹਮਲਾ ਕਰਨ ਦਾ ਇਸ ਤੋਂ ਵਧੀਆ ਮੌਕਾ ਮੁੜ ਕੇ ਨਹੀਂ ਮਿਲੇਗਾ। ਸ਼ੇਰ ਸਿੰਘ ਭਾਵੇਂ ਉਸ ਦਾ ਦੋਸਤ ਸੀ ਪਰ ਉਹ ਉਸ ਨੂੰ ਕਹਿਣ ਤੋਂ ਝਿਜਕ ਰਿਹਾ ਸੀ। ਉਹ ਇਸ਼ਾਰਿਆਂ ਇਸ਼ਾਰਿਆਂ ਵਿਚ ਗੱਲ ਕਰਦਾ ਪਰ ਸ਼ੇਰ ਸਿੰਘ ਨੂੰ ਉਸ ਦੀ ਗੱਲ ਨੂੰ ਸਮਝ ਨਹੀਂ ਸੀ ਰਿਹਾ। ਆਖਰ ਉਹ ਆਪਣੀ ਗੱਲ ਕਹਿਣ ਲਈ ਸ਼ੇਰ ਸਿੰਘ ਦੇ ਤੰਬੂ ਵਿਚ ਗਿਆ। ਸ਼ੇਰ ਸਿੰਘ ਨੇ ਆਮ ਵਾਂਗ ਖਿੜੇ ਮੱਥੇ ਉਸ ਦਾ ਸਵਾਗਤ ਕੀਤਾ। ਰਣ ਸਿੰਘ ਉਸ ਦੇ ਸਾਹਮਣੇ ਮੰਜੇ ਉਪਰ ਬੈਠ ਗਿਆ। ਉਸ ਦੀ ਬੇਚੈਨੀ ਦੇਖਦਿਆਂ ਸ਼ੇਰ ਸਿੰਘ ਨੇ ਪੁੱਛਿਆ,

"ਰਣ ਸਿੰਘ, ਜਾਪਦਾ ਏ ਕੁਝ ਕਹਿਣਾ ਚਾਹ ਰਹੇ ਹੋ?"

"ਰਾਜਾ ਜੀ, ਮੈਂ ਤਾਂ ਸਦਾ ਵਾਂਗ ਈ ਕਹਿਣਾ ਏਂ, ਮੰਨਣਾ ਨਾ ਮੰਨਣਾਂ ਤੁਹਾਡਾ ਕੰਮ ਏਂ।"

ਸ਼ੇਰ ਸਿੰਘ ਉਸ ਦੀ ਗੱਲ 'ਤੇ ਹੱਸਿਆ। ਉਸ ਨੂੰ ਪਤਾ ਸੀ ਕਿ ਰਣ ਸਿੰਘ ਜ਼ਰੂਰ ਉਸ ਦੀ ਕੋਈ ਨੁਕਤਾ ਚੀਨੀ ਕਰੇਗਾ। ਰਣ ਸਿੰਘ ਬੋਲਿਆ,

"ਰਾਜਾ ਜੀ, ਸਾਨੂੰ ਚਾਹੀਦਾ ਏ ਕਿ ਹਮਲਾ ਕਰ ਦੇਈਏ, ਗੱਫ ਇਸ ਵੇਲੇ ਦਬਿਆ ਬੈਠਾ ਏ, ਮੈਂ ਅਜਿਹਾ ਡਰ ਕਦੇ ਵੀ ਫਿਰੰਗੀਆਂ ਵਿਚ ਨਹੀਂ ਦੇਖਿਆ ਤੇ ਇਹ ਫਿਰੰਗੀਆਂ ਨੂੰ ਪੰਜਾਬ ਵਿਚੋਂ ਕੱਢਣ ਦਾ ਵਧੀਆ ਮੌਕਾ ਏ।"

"ਰਣ ਸਿੰਘ, ਮੇਰੀ ਨੀਤੀ ਏ ਕਿ ਉਹ ਹਮਲਾ ਕਰੇ, ਤੂੰ ਚੰਗੀ ਤਰ੍ਹਾਂ ਜਾਣਦਾ ਏਂ।"

"ਸ਼ੇਰ ਸਿੰਘ ਜੀ, ਯੁੱਧ ਯੁੱਧ ਹੁੰਦਾ ਏ, ਯੁੱਧ ਦੀ ਨੀਤੀ ਸਿਰਫ ਵੈਰੀ ਨੂੰ ਮਾਰਨਾ ਹੁੰਦੀ ਏ ਨਾ ਕਿ ਕੁਝ ਹੋਰ, ਵੱਡੇ ਸਰਦਾਰ ਜੀ ਦੇ ਆਉਣ ਨਾਲ ਸਾਡੀ ਤਾਕਤ ਕਿਤੇ ਵੱਧ ਗਈ ਏ, ਇਸ ਵੇਲੇ ਸਾਡੀ ਫੌਜ ਵੈਰੀ ਤੋਂ ਡ੍ਹੇਢੀ ਏ।"

ਰਣ ਸਿੰਘ ਦੀ ਗੱਲ ਸੁਣ ਕੇ ਸ਼ੇਰ ਸਿੰਘ ਸੋਚਾਂ ਵਿਚ ਪੈ ਗਿਆ। ਰਣ ਸਿੰਘ ਨੇ ਫਿਰ ਆਖਿਆ,

"ਇਸ ਵੇਲੇ ਆਪਾਂ ਹਮਲਾ ਕਰਾਂਗੇ ਤਾਂ ਗੱਫ ਨੂੰ ਮਾਰ ਭਜਾਵਾਂਗੇ ਪਰ ਜੇ ਜਨਰਲ ਵਿਸ਼ ਪੁੱਜ ਗਿਆ ਤਾਂ ਆਪਾਂ ਕਮਜ਼ੋਰ ਹੋ ਜਾਵਾਂਗੇ, ਆਪਣੇ ਕੋਲ ਉਹਨਾਂ ਦੇ ਮੁਕਾਬਲੇ ਤੋਪਾਂ ਘਟ ਜਾਣਗੀਆਂ ਤੇ ਅਸਲਾ ਵੀ।"

"ਰਣ ਸਿੰਘ, ਤਾਕਤ ਵਾਲੀ ਤੇਰੀ ਗੱਲ ਠੀਕ ਏ ਪਰ ਸੋਚਦੇ ਹਾਂ, ਮੈਂ ਵੱਡੇ ਸਰਦਾਰ ਜੀ ਨਾਲ ਸਲਾਹ ਕਰਦਾਂ।"

ਸ਼ੇਰ ਸਿੰਘ ਨੇ ਚਲਵਾਂ ਜਿਹਾ ਜਵਾਬ ਦਿਤਾ। ਰਣ ਸਿੰਘ ਨਿੰਮੋਝੂਣਾ ਹੁੰਦਾ ਉਠ ਖੜਿਆ ਤੇ ਆਪਣੇ ਤੰਬੂ ਵਲ ਚਲ ਪਿਆ। ਉਸ ਨੇ ਪਹਾੜੀ ਤੋਂ ਦੇਖਿਆ ਕਿ ਫਿਰੰਗੀਆਂ ਦੇ ਝੰਡੇ ਝੁਲ ਰਹੇ ਸਨ ਪਰ ਕੋਈ ਹੋਰ ਖਾਸ ਹਰਕਤ ਨਹੀਂ ਸੀ ਦਿਸ ਰਹੀ। ਉਹ ਬਹੁਤਾ ਕੁਝ ਕਰ ਵੀ ਨਹੀਂ ਸੀ ਸਕਦਾ। ਕਮਾਂਡਰ ਇਨ ਚੀਫ ਤਾਂ ਸ਼ੇਰ ਸਿੰਘ ਸੀ। ਉਹ ਤੇਰਾ ਭਾਣਾ ਮੀਠਾ ਲਾਗੇ ਕਹਿੰਦਾ ਤੁਰ ਪਿਆ।...

ਇਕ ਦੋ ਦਿਨ ਤਾਂ ਗੱਫ ਦੇ ਹੈਰਾਨੀ ਵਿਚ ਹੀ ਨਿਕਲ ਗਏ ਕਿ ਇਹ ਕੀ ਹੋ ਗਿਆ ਹੈ। ਫਿਰ ਉਸ ਸੋਚਣ ਲਗਿਆ ਕਿ ਕਿਉਂ ਨਾ ਜਨਰਲ ਵਿਸ਼ ਦਾ ਵੀ ਇੰਤਜ਼ਾਰ ਕਰ ਲਿਆ ਜਾਵੇ। ਇਹਨਾਂ ਦਿਨਾਂ ਵਿਚ ਵੀ ਪਿਸ਼ਾਵਰ ਬਰਗੇਡ ਦਾ ਸਿੱਖ ਆਟਿਲਰੀ ਦਾ ਇਕ ਪਠਾਨ ਜਰਨੈਲ ਦੀਨ ਇਲਾਹੀ ਭੱਜ ਕੇ ਅੰਗਰੇਜ਼ਾਂ ਦੇ ਕੈਂਪ ਵਿਚ ਆ ਗਿਆ। ਉਸ ਦਾ ਸ਼ੇਰ ਸਿੰਘ ਨਾਲ ਕਿਸੇ ਗੱਲੋਂ ਝਗੜਾ ਹੋ ਗਿਆ ਸੀ। ਉਸ ਨੇ ਗੱਫ ਨੂੰ ਮਿਲਣਾ ਚਾਹਿਆ। ਗੱਫ ਨੇ ਮਿਲਣ ਦੀ ਇਜਾਜ਼ਤ ਦੇ ਦਿਤੀ। ਉਹ ਦੱਸਣ ਲਗਿਆ,

"ਸਾਹਿਬ, ਤੁਸੀਂ ਹਾਲੇ ਹਮਲਾ ਨਾ ਕਰਨਾ, ਸ਼ੇਰ ਸਿੰਘ ਦੀ ਪੁਜੀਸ਼ਨ ਬਹੁਤ ਮਜ਼ਬੂਤ ਏ, ਇਹ ਖੜੀ ਪਹਾੜੀ ਬਿਲਕੁਲ ਕਿਲ੍ਹੇ ਵਾਂਗ ਏ, ਸ਼ੇਰ ਸਿੰਘ ਉਡੀਕ ਰਿਹਾ ਏ ਕਿ ਤੁਸੀਂ ਹਮਲਾ ਕਰੋਂ, ਇਹ ਉਸ ਦੀ ਚਾਲ।"

ਗੱਫ ਵੀ ਹੁਣ ਤਕ ਇਸ ਗੱਲ ਨੂੰ ਸਮਝ ਚੁੱਕਿਆ ਸੀ। ਰਾਮਨਗਰ ਤੋਂ ਹੀ ਉਹ ਗੱਫ ਨੂੰ ਹਮਲੇ ਲਈ ਉਕਸਾਉਂਦਾ ਆਇਆ ਸੀ ਤੇ ਹਰ ਵਾਰ ਗੱਫ ਘਾਟੇ ਵਿਚ ਰਹਿ ਜਾਂਦਾ। ਪਠਾਨ ਦੀਨ ਇਲਾਹੀ ਅਗੇ ਹੋਰ ਪਤੇ ਦੀ ਗੱਲ ਦਸਦਿਆਂ ਬੋਲਿਆ,

"ਇਕ ਸਾਹਿਬ ਹੋਰ ਗੱਲ ਏ ਕਿ ਇਹਨਾਂ ਪਿੰਡਾਂ ਵਿਚ ਹਰਿਆਵਲ ਦੀ ਘਾਟ ਹੋਣ ਕਰਕੇ ਘੋੜਿਆਂ ਦੇ ਚਾਰੇ ਮਿਲਣ ਦੀ ਮੁਸੀਬਤ ਏ ਤੇ ਸ਼ੇਰ ਸਿੰਘ ਨੂੰ ਜਲਦੀ ਹੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਸਕਦਾ ਏ।"

"ਖਾਨ, ਉਸ ਕੋਲ ਰਾਸ਼ਣ ਕਿੰਨਾ ਏਂ।"

"ਸਾਹਿਬ, ਰਾਸ਼ਣ ਦਾ ਕੋਈ ਮਸਲਾ ਨਹੀਂ ਏ, ਆਪੇ ਦੁਆਲੇ ਦੇ ਪਿੰਡਾਂ ਵਿਚੋਂ ਫੌਜ ਲਈ ਰੋਟੀ ਪੁੱਜ ਜਾਂਦੀ ਏ ਤੇ ਪੁਜਦੀ ਰਹਿਣੀ ਏਂ, ਭਾਈ ਮਹਾਂਰਾਜ ਸਿੰਘ ਨਾਂ ਦਾ ਸਿੱਖ ਦੂਰ ਦੂਰ ਤੋਂ ਰਾਸ਼ਣ ਲੈ ਆਉਂਦਾ ਏ।"

ਪਠਾਨ ਦੀਨ ਇਲਾਹੀ ਨੇ ਦਸਿਆ। ਪਹਿਲਾਂ ਗੱਫ ਸੋਚ ਰਿਹਾ ਸੀ ਕਿ ਸ਼ੇਰ ਸਿੰਘ ਦੀ ਸਪਲਾਈ ਲਾਈਨ ਕੱਟ ਦਿਤੀ ਜਾਵੇ ਪਰ ਹੁਣ ਸੋਚਣ ਲਗਿਆ ਕਿ ਆਮ ਲੋਕਾਂ ਦੇ ਘਰਾਂ ਤੋਂ ਆਉਂਦੇ ਖਾਣੇ ਦੀ ਸਪਲਾਈ ਉਹ ਕਿਵੇਂ ਕੱਟ ਸਕੇਗਾ। ਉਸ ਨੇ ਇੰਤਜ਼ਾਰ ਕਰਨਾ ਹੀ ਠੀਕ ਸਮਝਿਆ। ਇਕ ਦਿਨ ਗੱਫ ਨੇ ਦੇਖਿਆ ਕਿ ਸ਼ੇਰ ਸਿੰਘ ਦੀ ਕਾਫੀ ਸਾਰੀ ਫੌਜ ਜਾ ਰਹੀ ਸੀ। ਉਸ ਨੂੰ ਲਗਿਆ ਕਿ ਦੀਨ ਇਲਾਹੀ ਦੀ ਜਾਨਵਰਾਂ ਦੇ ਚਾਰੇ ਦੀ ਘਾਟ ਵਾਲੀ ਗੱਲ ਸਹੀ ਹੈ। ਉਸ ਨੇ ਆਪਣੇ ਸੂਹੀਏ ਭੇਜ ਕੇ ਪਤਾ ਕਰ ਲਿਆ ਕਿ ਸ਼ੇਰ ਸਿੰਘ ਭਾਰੀ ਮਿਕਦਾਰ ਵਿਚ ਫੌਜ ਲੈ ਕੇ ਝਨਾਂ ਵਲ ਤੁਰ ਗਿਆ ਹੈ। ਰਸੂਲ ਵਿਚ ਉਹ ਸਿਰਫ ਬਾਰਾਂ ਹਜ਼ਾਰ ਫੌਜ ਹੀ ਛੱਡ ਕੇ ਗਿਆ ਸੀ। ਗੱਫ ਨੂੰ ਬਰਗੇਡੀਅਰ ਵਾਈਨ ਨੇ ਕਿਹਾ,

"ਸਰ ਕਹੋਂ ਤਾਂ ਸਿੱਖਾਂ ਉਪਰ ਹਮਲਾ ਕਰ ਦੇਈਏ, ਹੁਣ ਮੌਕਾ ਏ, ਦਸ ਤੋਂ ਪੰਦਰਾਂ ਹਜ਼ਾਰ ਫੌਜ ਤਾਂ ਇਥੋਂ ਜਾ ਚੁੱਕੀ ਏ।"

"ਨਹੀਂ ਬਰਗੇਡੀਅਰ, ਹੋ ਸਕਦਾ ਏ ਕਿ ਕੋਈ ਚਾਲ ਹੋਵੇ, ਸ਼ੇਰ ਸਿੰਘ ਸਾਡੇ ਨਾਲ ਚਾਲਾਂ ਹੀ ਤਾਂ ਖੇਡਦਾ ਆਇਆ ਏ, ਜਨਰਲ ਵਿਸ਼ ਨੂੰ ਆਉਣ ਦਿਓ ਫਿਰ ਸੋਚਾਂਗੇ।"

ਗੱਫ ਦਾ ਵੀ ਹਮਲਾ ਕਰਨ ਦਾ ਹੌਂਸਲਾ ਹੀ ਨਹੀਂ ਪਿਆ। ਸ਼ੇਰ ਸਿੰਘ ਵੀ ਇੰਤਜ਼ਾਰ ਕਰ ਕਰ ਕੇ ਅੱਕ ਗਿਆ ਸੀ। ਦੋ ਫਰਵਰੀ ਦੀ ਰਾਤ ਨੂੰ ਉਹ ਆਪਣੀ ਫੌਜ ਲੈ ਕੇ ਰਸੂਲ ਤੋਂ ਨਿਕਲ ਪਿਆ। ਉਹ ਥੋੜੀ ਦੂਰ ਡੀਂਗ ਜਾ ਕੇ ਰੁਕ ਗਿਆ। ਉਸ ਨੇ ਉਥੋਂ ਫਿਰ ਗੱਫ ਨੂੰ ਹਮਲਾ ਕਰਨ ਲਈ ਉਕਸਾਇਆ, ਇਹ ਧਮਕੀ ਵੀ ਦਿਤੀ ਕਿ ਉਹ ਉਸ ਦੀ ਸਪਲਾਈ ਲਾਈਨ ਕਟ ਦੇਵੇਗਾ ਪਰ ਗੱਫ ਦੜਿਆ ਰਿਹਾ। ਗੱਫ ਹੁਣ ਕੋਈ ਵੀ ਅਜਿਹਾ ਕਦਮ ਨਹੀਂ ਸੀ ਲੈਣਾ ਚਾਹੁੰਦਾ ਜਿਸ ਨਾਲ ਉਸ ਦੀ ਹੋਰ ਬੇਇਜ਼ਤੀ ਹੁੰਦੀ। ਉਥੋਂ ਉਹ ਅਗਲੇ ਪਿੰਡ ਖੋਰੀ ਚਲੇ ਗਿਆ। ਉਥੇ ਜਾ ਕੇ ਇਕ ਵਾਰ ਫਿਰ ਸ਼ੇਰ ਸਿੰਘ ਨੇ ਗੱਫ ਨੂੰ ਲਲਕਾਰਿਆ ਪਰ ਗੱਫ ਹਾਲੇ ਵੀ ਦੜਿਆ ਬੈਠਾ ਰਿਹਾ। ਸ਼ੇਰ ਸਿੰਘ ਚਾਹੁੰਦਾ ਸੀ ਕਿ ਜਨਰਲ ਵਿਸ਼ ਦੇ ਆਉਣ ਤੋਂ ਪਹਿਲਾਂ ਪਹਿਲਾਂ ਗੱਫ ਨਾਲ ਦੋ ਹੱਥ ਕਰ ਲਵੇ ਪਰ ਗੱਫ ਆਪਣੀ ਥਾਂ ਤੋਂ ਨਾ ਹਿੱਲਿਆ। ਸ਼ੇਰ ਸਿੰਘ ਨੇ ਗੱਫ ਨੂੰ ਸੁਨੇਹਾ ਭੇਜਿਆ ਕਿ ਉਹ ਲਹੌਰ ਉਪਰ ਹਮਲਾ ਕਰਨ ਜਾ ਰਿਹਾ ਹੈ। ਗੱਫ ਫਿਰ ਵੀ ਨਾ ਉਠਿਆ। ਗੱਫ ਲਈ ਚੰਗੀ ਗੱਲ ਇਹ ਹੋਈ ਕਿ

ਜਨਰਲ ਵਿਸ਼ ਦਾ ਸੁਨੇਹਾ ਪੁੱਜ ਗਿਆ ਕਿ ਉਹ ਜਲਦੀ ਹੀ ਆ ਰਿਹਾ ਹੈ। ਉਸ ਨੇ ਪੰਦਰਾਂ ਤੋਂ ਵੀਹ ਕੋਹ ਰੋਜ਼ਾਨਾ ਚਲਦੇ ਹੋਏ ਪੁੱਜਣਾ ਸੀ। ਗੱਫ ਦਿਨਾਂ ਦਾ ਹਿਸਾਬ ਲਾ ਲਾ ਦੇਖਣ ਲਗਿਆ।

ਸ਼ੇਰ ਸਿੰਘ ਹੁਣ ਕੁਝ ਕੁ ਹਮਲਾਵਾਰ ਬਣਦਾ ਸੋਚਣ ਲਗਿਆ ਕਿ ਕੁਝ ਕਰਨਾ ਚਾਹੀਦਾ ਹੈ। ਉਸ ਨੇ ਆਪਣੇ ਇਕ ਕਮਾਂਡਰ ਅਤਰ ਸਿੰਘ ਨੂੰ ਛੇ ਹਜ਼ਾਰ ਫੌਜ ਦੇ ਕੇ ਵਜ਼ੀਰਾਬਾਦ ਦੇ ਕਿਲ੍ਹੇ ਉਪਰ ਕਬਜ਼ਾ ਕਰਨ ਲਈ ਭੇਜਿਆ। ਵਜੀਆਬਾਦ ਜਾਣ ਲਈ ਝਨਾਂ ਦਾ ਪੱਤਣ ਪੈਂਦਾ ਸੀ ਜਿਥੋਂ ਅੰਗਰੇਜ਼ ਫੌਜ ਲੰਘ ਕੇ ਆਈ ਸੀ। ਇਸ ਕਿਲ੍ਹੇ ਦਾ ਕਿਲ੍ਹੇਦਾਰ ਇਸ ਵੇਲੇ ਲੈਫਟੀਨੈਂਟ ਹਡਸਨ ਸੀ। ਉਹ ਦੋ ਬੰਗਲਾ ਕੈਵਲਰੀ ਰੈਜਮੈਂਟਾ ਨਾਲ ਇਸ ਨੂੰ ਸੰਭਾਲ ਰਿਹਾ ਸੀ। ਸ਼ੇਰ ਸਿੰਘ ਦੀ ਛੇ ਹਜ਼ਾਰ ਫੌਜ ਮੂਹਰੇ ਇਹ ਨਫਰੀ ਕੁਝ ਵੀ ਨਹੀਂ ਸੀ ਪਰ ਫਿਰੰਗੀਆਂ ਲਈ ਇਹ ਗੱਲ ਚੰਗੀ ਹੋਈ ਕਿ ਜਨਰਲ ਵਿਸ਼ ਰਾਮਨਗਰ ਪੁੱਜ ਗਿਆ। ਉਸ ਨੂੰ ਸ਼ੇਰ ਸਿੰਘ ਦੀ ਫੌਜ ਦਾ ਝਨਾਂ ਵਲ ਵਧਣ ਦਾ ਪਤਾ ਚਲਿਆ ਤਾਂ ਉਸ ਨੇ ਜਲਦੀ ਨਾਲ ਜਾ ਕੇ ਪੱਤਣ ਸਾਂਭ ਲਏ। ਸ਼ੇਰ ਸਿੰਘ ਦੀ ਫੌਜ ਨੂੰ ਵਾਪਸ ਮੁੜਨਾ ਪਿਆ। ਹੁਣ ਸ਼ੇਰ ਸਿੰਘ ਨੂੰ ਰਣ ਸਿੰਘ ਦੀਆਂ ਗੱਲਾਂ ਯਾਦ ਆਉਣ ਲਗੀਆਂ ਜਦ ਉਹ ਕਹਿ ਰਿਹਾ ਸੀ ਕਿ ਫਿਰੰਗੀਆਂ ਨੂੰ ਝਨਾਂ ਲੰਘਦਿਆਂ ਹੀ ਭੁੰਨ ਦਿਤਾ ਜਾਵੇ ਪਰ ਸ਼ੇਰ ਸਿੰਘ ਨੇ ਝਨਾਂ ਲੰਘ ਲੈਣ ਦਿਤਾ ਸੀ। ਪਹਿਲਾਂ ਹੋਰ ਵੀ ਕਈ ਮੌਕੇ ਹਮਲਾ ਕਰਨ ਦੇ ਗਵਾਏ ਸਨ। ਹੁਣ ਸ਼ੇਰ ਸਿੰਘ ਨੇ ਗੁਜਰਾਤ ਵਿਚ ਆਪਣੀ ਮੋਰਚਾ ਬੰਦੀ ਕਰਨੀ ਸ਼ੁਰੂ ਕਰ ਦਿਤੀ।

ਗੱਫ ਦੇ ਸਲਾਹਕਾਰਾਂ ਵਲੋਂ ਵਾਰ ਵਾਰ ਕਹਿਣ ਤੇ ਵੀ ਗੱਫ ਨੇ ਸ਼ੇਰ ਸਿੰਘ ਉਪਰ ਹਮਲਾ ਨਹੀਂ ਸੀ ਕੀਤਾ, ਉਹ ਵਿਸ਼ ਨੂੰ ਉਡੀਕਦਾ ਰਿਹਾ ਸੀ। ਉਸ ਦੀ ਉਡੀਕ ਨੂੰ ਫਲ਼ ਲਗ ਗਿਆ ਸੀ, ਜਨਰਲ ਵਿਸ਼ ਕੋਲ ਵੱਡੀਆਂ ਤੋਪਾਂ ਸਨ ਜੋ ਮੁਲਤਾਨ ਦਾ ਕਿਲ੍ਹਾ ਡੇਗਣ ਲਈ ਭੇਜੀਆਂ ਗਈਆਂ ਸਨ। ਹੁਣ ਸਿੱਖਾਂ ਉਪਰ ਹਮਲਾ ਕਰਨ ਲਈ ਉਸ ਦੀ ਫੌਜ ਵਧੇਰੇ ਤਾਕਤਵਰ ਹੋ ਚੁੱਕੀ ਸੀ। ਉਸ ਕੋਲ ਹੁਣ ਕੁਲ ਮਿਲਾ ਕੇ 106 ਤੋਪਾਂ ਹੋ ਗਈਆਂ ਸਨ ਜੋ ਕਿ ਸਿੱਖਾਂ ਦੀਆਂ ਤੋਪਾਂ ਤੋਂ ਦੁਗਣੀਆਂ ਸਨ। ਹੁਣ ਉਹ ਮੁਲਤਾਨ ਦਾ ਕਿਲ੍ਹਾ ਜਿੱਤ ਕੇ ਆ ਰਹੇ ਜਨਰਲ ਵਿਸ਼ ਨੂੰ ਮਿਲਣ ਲਈ ਉਤਾਵਲਾ ਹੋ ਰਿਹਾ ਸੀ। ਜਨਰਲ ਵਿਸ਼ ਰਾਮਨਗਰ ਖੜਾ ਸੀ। ਵਿਸ਼ ਨੇ ਮੁਲਤਾਨ ਤੋਂ ਆਉਣ ਲਈ ਉਹੋ ਰਾਹ ਹੀ ਲਿਆ ਜਿਹੜੇ ਰਾਹ ਸ਼ੇਰ ਸਿੰਘ ਆਇਆ ਸੀ। ਗੱਫ ਨੇ 15 ਫਰਵਰੀ ਨੂੰ ਆਪਣਾ ਕੈਂਪ ਚੇਲੀਆਂ ਵਾਲੀ ਤੋਂ ਪੁੱਟ ਲਿਆ। ਕੁਝ ਸਮਾਨ ਉਸ ਨੇ ਰਾਮਨਗਰ ਭੇਜ ਦਿਤਾ। ਉਹ ਅਗਲੇ ਦਿਨ ਪੱਕਾ ਮਸਜਿਦ ਪਿੰਡ ਪੁੱਜ ਗਿਆ ਤੇ ਉਸ ਤੋਂ ਅਗਲੇ ਦਿਨ ਕੁੰਜ ਨਾਂ ਦੇ ਪਿੰਡ ਆ ਗਿਆ। ਕੁੰਜ ਨਜ਼ਦੀਕ ਪੈਂਦੇ ਉਚੇ ਟਿੱਲੇ ਤੋਂ ਗੱਫ ਨੇ ਖੜ ਕੇ ਦੂਰਬੀਨ ਲਗਾਈ ਤਾਂ ਉਸ ਨੂੰ ਸਿੱਖਾਂ ਦੇ ਮੋਰਚੇ ਦਿਖਾਈ ਦੇਣ ਲਗ ਪਏ। ਅਗਲੇ ਦਿਨ 18 ਫਰਵਰੀ ਨੂੰ ਉਹ ਪਿੰਡ ਤ੍ਰਿੱਖਰ ਵਿਚ ਸੀ ਤੇ ਵੀਹ ਤਰੀਕ ਨੂੰ ਪਿੰਡ ਸ਼ਾਦੀਵਾਲ ਵਿਚ। ਇਥੇ ਪੁੱਜ ਕੇ ਗੱਫ ਖੇਤਾਂ ਵਿਚ ਕਣਕ ਮਿਧਦਾ ਮੋਰਚੇ ਬਣਾਉਣ ਲਈ ਟਿਕਾਣੇ ਦਾ ਮੁਆਇਨ ਕਰਨ ਲਗਿਆ। ਹੁਣ ਗੱਫ ਪੂਰੇ ਹੌਸਲੇ ਵਿਚ ਸੀ ਤੇ ਗੰਭੀਰ ਵੀ। ਉਸ ਨੇ ਬਰਗੇਡੀਅਰ ਵਾਈਟ ਨੂੰ ਕਿਹਾ,

"ਬਰਗੇਡੀਅਰ, ਮੈਂ ਚੇਲੀਆਂ ਵਾਲੀ ਵਿਚਲੀ ਹਰ ਘਾਟ ਪੂਰੀ ਕਰਨੀ ਚਾਹੁੰਦਾ ਹਾਂ ਇਸ ਲਈ ਜ਼ਿਆਦਾ ਧਿਆਨ ਰੱਖ ਰਿਹਾ ਹਾਂ ਤੇ ਹਮਲਾ ਕਰਨ ਦਾ ਤਰੀਕਾ ਵੀ ਵੱਖਰਾ ਅਪਣਾਉਣ ਬਾਰੇ ਸੋਚ ਰਿਹਾ ਹਾਂ।"

"ਸਰ, ਵਖਰਾ ਕੀ ਸੋਚ ਰਹੇ ਹੋ?"

"ਮੈਂ ਸੋਚ ਰਿਹਾਂ ਕਿ ਇਸ ਵਾਰ ਅਸੀਂ ਦੁਸ਼ਮਣ ਉਪਰ ਵਿਚਕਾਰੋਂ ਹਮਲਾ ਕਰੀਏ ਤੇ ਵਿਚਕਾਰੋਂ ਦੁਸ਼ਮਣ ਦੀ ਲਾਈਨ ਤੋੜਨ ਦੀ ਕੋਸ਼ਿਸ਼ ਕਰੀਏ, ਚੇਲੀਆਂ ਵਾਲੀ ਦੁਸ਼ਮਣ ਦੇ ਖੱਬੇ ਪਾਸੇ ਹਮਲਾ ਕਰਨਾ ਗਲਤ ਸਾਬਤ ਹੋਇਆ।"

"ਸਰ, ਤੁਸੀਂ ਇਸ ਤਰ੍ਹਾਂ ਕੁਝ ਨਾ ਸੋਚੋ, ਚੇਲੀਆਂ ਵਾਲੀ ਵੀ ਸਭ ਠੀਕ ਈ ਹੋਇਆ ਸੀ, ਹੁਣ ਵੀ ਜੀਸਸ ਠੀਕ ਕਰਨਗੇ, ਤੁਸੀਂ ਫਿਕਰ ਨਾ ਕਰੋ।"

ਗੱਫ ਨੇ ਉਸ ਦੀ ਗੱਲ ਵਿਚ 'ਹਾਂ' ਮਿਲਾਈ ਪਰ ਅੰਦਰੋਂ ਉਹ ਨਵੀਂ ਮੋਰਚਾਬੰਦੀ ਬਾਰੇ ਸੋਚਦਾ ਜਾ ਰਿਹਾ ਸੀ।

ਹੁਣ ਗੱਫ ਕੋਲ ਕੁਲ ਤੇਤੀ ਹਜ਼ਾਰ ਫੌਜ ਸੀ। ਇਹਨਾਂ ਵਿਚੋਂ ਤਿੰਨ ਹਜ਼ਾਰ ਤੋਂ ਉਪਰ ਗੰਨਰ, ਅੱਠ ਹਜ਼ਾਰ ਘੋੜ ਸਵਾਰ ਤੇ ਬਾਈ ਹਜ਼ਾਰ ਪੈਦਲ ਤੇ ਸੱਤ ਸੌ ਦੇ ਕਰੀਬ ਇੰਨਜੀਨੀਅਰ ਆਦਿ ਸਨ। ਸ਼ੇਰ ਸਿੰਘ ਦੀ ਫੌਜ ਵੀ ਲਗ ਭਗ ਇੰਨੀ ਕੁ ਹੀ ਸੀ ਪਰ ਉਸ ਦੀ ਫੌਜ ਅੰਗਰੇਜ਼ ਫੌਜ ਵਾਂਗ ਅਨੁਸ਼ਾਸ਼ਿਤ ਨਹੀਂ ਸੀ। ਰਣਜੀਤ ਸਿੰਘ ਤੋਂ ਬਾਅਦ ਫੌਜ ਦਾ ਕਵਾਇਦ ਰਿਹਾ ਹੀ ਨਹੀਂ ਸੀ। ਫੌਜੀਆਂ ਦੀਆਂ ਮਸ਼ਕਾਂ ਵੀ ਘੱਟ ਹੁੰਦੀਆਂ ਸਨ ਤੇ ਯੌਰਪੀਅਨ ਅਫਸਰ ਤਾਂ ਲਗ ਭਗ ਕੱਢ ਹੀ ਦਿਤੇ ਗਏ ਸਨ। ਰਣ ਸਿੰਘ ਨੇ ਕਈ ਸਾਲ ਫਿਰੰਗੀਆਂ ਦੀ ਫੌਜ ਵਿਚ ਲਗਾਏ ਹੋਣ ਕਰਕੇ ਫਰਕ ਸਮਝਦਾ ਸੀ। ਸਿੱਖਾਂ ਕੋਲ ਅੰਗਰੇਜ਼ਾਂ ਦੀਆਂ 106 ਦੇ ਮੁਕਾਬਲੇ ਸਿਰਫ 59 ਤੋਪਾਂ ਸਨ। ਇਹ ਤੋਪਾਂ ਵੀ ਅੰਗਰੇਜ਼ਾਂ ਦੀਆਂ ਤੋਪਾਂ ਦੇ ਮੁਕਾਬਲੇ ਦੀਆਂ ਨਹੀਂ ਸਨ। ਸਿੱਖਾਂ ਦੀਆਂ ਤੋਪਾਂ ਚੇਲੀਆਂ ਵਾਲੀ ਵਿਚ ਕਾਮਯਾਬ ਰਹੀਆਂ ਸਨ ਪਰ ਹੁਣ ਅੰਗਰੇਜ਼ਾਂ ਕੋਲ ਵੱਡੀਆਂ ਤੋਪਾਂ ਵੀ ਸਨ ਜਿਹੜੀਆਂ ਕਿ ਜਨਰਲ ਵਿਸ਼ ਲੈ ਕੇ ਆਇਆ ਸੀ। ਸਿੱਖਾਂ ਕੋਲ ਤੋਪਾਂ ਲਈ ਗੋਲ਼ੇ ਵੀ ਕੁਝ ਘੱਟ ਸਨ ਪਰ ਫਿਰ ਵੀ ਸ਼ੇਰ ਸਿੰਘ ਦੇ ਹਿਸਾਬ ਨਾਲ ਕਾਫੀ ਸਨ। ਸ਼ੇਰ ਸਿੰਘ ਨੂੰ ਫੌਜ ਵਲੋਂ ਜਾਂ ਅਸਲੇ ਵਲੋਂ ਕੋਈ ਫਿਕਰ ਨਹੀਂ ਸੀ।

ਗੁਜਰਾਤ ਵੀ ਚੇਲੀਆਂ ਵਾਲੀ ਵਾਂਗ ਹਲਕੀ ਜਿਹੀ ਪਹਾੜੀ ਸੀ ਤੇ ਇਸ ਸ਼ਹਿਰ ਦੀ ਪਿੱਠ ਭੂਮੀ ਵਿਚ ਉਚੇ ਉਚੇ ਪਹਾੜ ਦਿਖਾਈ ਦਿੰਦੇ ਸਨ। ਥੋੜੀ ਜਿਹੀ ਧੁੱਪ ਪਿਆਂ ਇਹਨਾਂ ਪਹਾੜਾਂ ਦੀਆਂ ਚੋਟੀਆਂ ਦੀ ਬਰਫ ਚਮਕਣ ਲਗਦੀ ਸੀ। ਵਜ਼ੀਰਾਬਾਦ ਦੇ ਪੱਤਣ-ਝਨਾਂ ਤੋਂ ਇਹ ਪੰਜ ਕੁ ਕੋਹ ਤੇ ਉਤਰ ਵਲ ਸੀ। ਸ਼ਹਿਰ ਦੇ ਪੂਰਬ ਵਲ ਕਥੇਲਾ ਨਦੀ ਵਗਦੀ ਸੀ ਜੋ ਅਗੇ ਜਾ ਕੇ ਝਨਾਂ ਵਿਚ ਪੈ ਜਾਂਦੀ। ਇਥੇ ਪੈਂਦੇ ਪਿੰਡਾਂ ਵਿਚ ਸ਼ੇਰ ਸਿੰਘ ਨੇ ਮੋਰਚਾ ਆ ਲਾਇਆ ਸੀ। ਸ਼ੇਰ ਸਿੰਘ ਦੀ ਪਿੱਠ ਤੇ ਗੁਜਰਾਤ ਸ਼ਹਿਰ ਸੀ। ਨਦੀ ਉਸ ਦੇ ਖੱਬੇ ਹੱਥ ਸੀ। ਮੋਰਚਾ ਲਾਉਣ ਲਈ ਇਸ ਨਦੀ ਨੂੰ ਉਸ ਨੇ ਇਕ ਆਸਰੇ ਵਾਂਗ ਵਰਤ ਲਿਆ ਕਿ ਇਸ ਪਾਸੇ ਦੀ ਬਾਹੀ 'ਤੇ ਬਹੁਤੀ ਫੌਜ ਨਹੀਂ ਲਾਉਣੀ ਪਵੇਗੀ। ਚੇਲੀਆਂ ਵਾਲੀ ਵਾਂਗ ਹੀ ਅਤਰ ਸਿੰਘ ਤੇ ਸ਼ੇਰ ਸਿੰਘ ਵਿਚਕਾਰ ਸਨ, ਲਾਲ ਸਿੰਘ ਉਹਨਾਂ ਦੇ ਸੱਜੇ ਪਾਸੇ ਤੇ ਉਸ ਤੋਂ ਅਗੇ ਸੱਜੇ ਨੂੰ ਰਾਮ ਸਿੰਘ ਦਾ ਰਸਾਲਾ। ਖੱਬੇ ਪਾਸੇ ਨਦੀ ਵਲ ਨੂੰ ਰਣ ਸਿੰਘ ਦਾ ਰਸਾਲਾ ਸੀ। ਹਰੀਆਂਵਾਲਾ, ਬੜਾ ਕਾਲੜਾ ਤੇ ਛੋਟਾ ਕਾਲੜਾ ਪਿੰਡਾਂ ਵਿਚ ਸਿੱਖ ਫੌਜ ਨੇ

ਆਪਣੇ ਮੋਰਚੇ ਬਣਾ ਲਏ ਸਨ ਪਰ ਆਪਣੇ ਸੱਜੇ ਪਾਸੇ ਦੇ ਤਿੰਨ ਪਿੰਡਾਂ ਨਾਰੋਵਾਲ, ਜਮਨਾ ਤੇ ਲੂਣ ਪੁਰ ਖਾਲੀ ਛੱਡ ਲਏ। ਇਹ ਸਾਰੇ ਪਿੰਡ ਗੁਜਰਾਤ ਤੋਂ ਕੋਹ-ਦੋ ਕੋਹ ਦੇ ਫਰਕ ਨਾਲ ਪੈਂਦੇ ਸਨ ਜਿਹਨਾਂ ਵਿਚ ਸਿੱਖਾਂ ਦੀ ਫੌਜ ਫੈਲੀ ਹੋਈ ਸੀ।

ਗੱਫ ਨੇ ਆਪਣੀ ਮੋਰਚਾਬੰਦੀ ਦਾ ਨਕਸ਼ਾ ਆਪਣੇ ਸਹਿ-ਅਫਸਰਾਂ ਨਾਲ ਰਲ਼ ਕੇ ਤਿਆਰ ਕਰ ਲਿਆ ਹੋਇਆ ਸੀ। ਉਸ ਦਾ ਮੂੰਹ ਗੁਜਰਾਤ ਵਲ ਸੀ। ਉਸ ਦੇ ਬਿਲਕੁਲ ਖੱਬੇ ਪਾਸੇ ਥੈਕਵਿਲ ਤੇ ਵਾਈਟ ਦੀ ਕੈਵਲਰੀ ਦੀ ਪਹਿਲੀ ਡਵਿਯਨ ਸੀ। ਉਸ ਦੇ ਨਾਲ ਕੈਂਪਬੈਲ ਦੀ ਕਮਾਂਡ ਹੇਠ ਡੰਡੈਸ ਦੀ ਨੌਵੀਂ ਇਨਫੈਂਟਰੀ ਬਰਗੇਡ, ਫਿਰ ਮੈਕਲਿਓਡ ਦੀ ਅੱਠਵੀ ਇੰਨਫੈਂਟਰੀ ਬਰਗੇਡ, ਫਿਰ ਕਾਰਨੇਜ ਦੀ ਸੱਤਵੀ ਇੰਨਫੈਂਟਰੀ ਬਰਗੇਡ ਸਨ। ਵਿਚਕਾਰ ਵਿਚ ਹੀ ਮੇਜਰ ਜਨਰਲ ਗਿਲਬਰਟ ਦੀ ਕਮਾਂਡ ਹੇਠ ਪੈਦਲ ਦੀ ਚੌਥੀ ਤੇ ਪੰਜਵੀ ਬਰਗੇਡ ਸਨ। ਬਿਲਕੁਲ ਖੱਬੇ ਰਣ ਸਿੰਘ ਦੇ ਸਾਹਮਣੇ ਲੌਕਵੁਡ ਤੇ ਹੇਅਰਸੇਅ ਦੀਆਂ ਕੈਵਲਰੀ ਬਰਗੇਡ ਸਨ। ਮੇਜਰ ਜਨਰਲ ਵਿਸ਼ ਪਿੱਛੇ ਸੀ। ਹੌਗਨ ਦੀ ਬਰਗੇਡ ਰਿਜ਼ਰਵ ਸੀ। ਤੋਪਾਂ ਇਹਨਾਂ ਸਭ ਦੇ ਵਿਚਕਾਰ ਸਨ। ਸ਼ੇਰ ਸਿੰਘ ਦੀਆਂ ਤੋਪਾਂ ਵੀ ਉਸ ਦੀ ਫੌਜ ਦੇ ਵਿਚਕਾਰ ਬੜਾ ਕਾਲੜਾ ਪਿੰਡ ਵਿਚ ਸਨ।

ਗੱਫ ਦੀ ਯੋਯਨਾ ਮੁਤਾਬਕ ਉਹਨਾਂ ਦੀ ਕੈਵਲਰੀ ਨੇ ਨਦੀ ਵਲ ਦੇ ਪਾਸਿਓਂ ਸ਼ੇਰ ਸਿੰਘ ਦੀ ਬਾਹੀ ਉਪਰ ਜ਼ੋਰ ਪਾਉਣਾ ਸੀ। ਫਿਰ ਗਿਲਬਰਟ ਤੇ ਵਿਸ਼ ਦੀਆਂ ਪੈਦਲ ਫੌਜਾਂ ਨੇ ਵਿਚਕਾਰੋਂ ਹਮਲਾ ਕਰਨਾ ਸੀ ਤੇ ਫਿਰ ਡੰਡੈਸ ਨੇ।

ਇੱਕੀ ਫਰਵਰੀ ਨੂੰ ਦੋਨਾਂ ਫੌਜਾਂ ਨੂੰ ਹੀ ਸ਼ਰਾਬ ਜਾਂ ਹੋਰ ਨਸ਼ੇ ਦਿਤੇ ਗਏ ਜਾਂ ਉਹਨਾਂ ਨੇ ਆਪਣੇ ਆਪਣੇ ਰੱਬ ਨੂੰ ਧਿਆ ਕੇ ਆਪਣੇ ਲਈ ਸ਼ਕਤੀ ਮੰਗੀ ਤੇ ਤਿਆਰ ਹੋ ਗਏ। ਸਿੱਖਾਂ ਵਲੋਂ ਲੜਾਈ ਦਾ ਬਿਗਲ ਕੁਝ ਪਹਿਲਾਂ ਵੱਜ ਜਾਣ ਕਾਰਨ ਅੰਗਰੇਜ਼ ਫੌਜ ਨੂੰ ਖਾਣਾ ਵੀ ਅਧੂਰਾ ਹੀ ਛੱਡਣਾ ਪਿਆ। ਬਹੁਤੇ ਸੈਨਿਕ ਮੂੰਹ ਵਿਚ ਮੀਟ ਦੀਆਂ ਬੋਟੀਆਂ ਲਈ ਭੱਜ ਪਏ। ਗੱਫ ਨੇ ਆਪਣੀ ਫੌਜ ਨੂੰ ਸਿੱਖ ਫੌਜ ਤੋਂ ਪੂਰੇ ਦੋ ਕੋਹ ਸਾਹਮਣੇ ਖੜੀ ਕਰ ਲਿਆ। ਆਮੋ ਸਾਹਮਣੇ ਖੜੀਆਂ ਦੋਨਾਂ ਫੌਜਾਂ ਦੀ ਇਕ ਸਿਰੇ ਤੋਂ ਦੂਜੇ ਸਿਰੇ ਤਕ ਦੀ ਲੰਬਾਈ ਵੀ ਇੰਨੀ ਕੁ ਹੀ ਹੋਵੇਗੀ; ਤਕਰੀਬਨ ਦੋ ਦੋ ਕੋਹ।

ਸੂਰਜ ਦੇ ਬਿਲਕੁਲ ਚੜਾਅ ਨਾਲ ਸਿੱਖਾਂ ਵਲੋਂ ਜੰਗ ਦੇ ਸ਼ੁਰੂਆਤ ਦਾ ਬਿਗਲ ਵੱਜ ਗਿਆ। ਦੋਨੋਂ ਫੌਜਾਂ ਅਗੇ ਵੱਧਣ ਲਗੀਆਂ। ਹਾਲੇ ਅੰਗਰੇਜ਼ ਫੌਜ ਦੂਰ ਸੀ ਕਿ ਸਿੱਖਾਂ ਨੇ ਤੋਪਾਂ ਚਲਾਉਣੀਆਂ ਸ਼ੁਰੂ ਕਰ ਦਿਤੀਆਂ ਜਦ ਕਿ ਹਾਲੇ ਅੰਗਰੇਜ਼ ਤੋਪਾਂ ਦੀ ਜ਼ੱਦ ਵਿਚ ਨਹੀਂ ਸਨ ਆਏ। ਅਸਲੇ ਦੀ ਸਿੱਖਾਂ ਕੋਲ ਪਹਿਲਾਂ ਹੀ ਕੁਝ ਕਿੱਲਤ ਸੀ ਦੂਜੇ ਦੁਸ਼ਮਣ ਨੂੰ ਇਕ ਦਮ ਪਤਾ ਚਲ ਗਿਆ ਕਿ ਤੋਪਾਂ ਕਿਥੇ ਕੁ ਫਿੱਟ ਹਨ। ਘੰਟਾ ਕੁ ਹੋਰ ਚਲ ਕੇ ਗੱਫ ਨੇ ਆਪਣੀ ਫੌਜ ਨੂੰ ਰੁਕਣ ਲਈ ਕਿਹਾ ਤੇ ਆਰਟਿਲਰੀ ਨੂੰ ਬੁਲਾ ਕੇ ਸਾਰੀਆਂ ਤੋਪਾਂ ਵਲੋਂ ਇਕੱਠਾ ਹੀ ਵਾਰ ਕਰਾ ਦਿਤਾ। ਸਭ ਤੋਂ ਪਹਿਲਾ ਗੋਲਾ ਡੌਅਸ ਨੇ ਚਲਾਇਆ। ਚੇਲੀਆਂ ਵਾਲੀ ਵਿਚ ਇਹ ਤੋਪਚੀ ਡੌਅਸ ਨਾਇਕ ਮੰਨਿਆਂ ਗਿਆ ਸੀ। ਉਥੇ ਜੇ ਕਿਸੇ ਤੋਪਚੀ ਨੇ ਸਿੱਖਾਂ ਦਾ ਜ਼ਿਆਦਾ ਨੁਕਸਾਨ ਕੀਤਾ ਸੀ ਤਾਂ ਉਹ ਡੌਅਸ ਸੀ। ਫਿਰ ਦੋਨਾਂ ਪਾਸਿਆਂ ਤੋਂ ਗੋਲਾਬਾਰੀ ਸ਼ੁਰੂ ਹੋ ਗਈ। ਇਸ ਹਮਲੇ ਵਿਚ ਅੰਗਰੇਜ਼ਾਂ ਦਾ ਜ਼ਿਆਦਾ ਨੁਕਸਾਨ ਹੋ ਗਿਆ ਖਾਸ ਤੌਰ ਤੇ ਅਟਿਲਰੀ ਦਾ। ਸਿੱਖਾਂ ਦੇ ਪਹਿਲੇ ਹੀ ਹੱਲੇ ਵਿਚ ਕਾਫੀ ਜਾਨਾਂ ਚਲੇ ਗਈਆਂ। ਲਗਾਤਰ ਤਿੰਨ ਘੰਟੇ ਦੋਨਾਂ ਪਾਸਿਆਂ ਤੋਂ ਤੋਪਾਂ ਦੇ ਗੋਲੇ ਇਕ ਦੂਜੇ ਪਾਸੇ ਡਿਗਦੇ ਰਹੇ ਪਰ ਫਰਕ ਇਹ ਸੀ ਇਕ ਅੰਗਰੇਜ਼ਾਂ ਵਲੋਂ 106 ਗੋਲ਼ੇ ਜਾਂਦੇ ਸਨ ਤੇ ਸਿੱਖਾਂ ਵਲੋਂ ਬਦਲੇ ਵਿਚ ਸਿਰਫ 59 ਆਉਂਦੇ ਸਨ। ਫਿਰ ਅੰਗਰੇਜ਼ਾਂ ਦੀਆਂ ਬਹੁਤੀਆਂ ਤੋਪਾਂ ਦੇ ਮੂੰਹ ਵੱਡੇ ਸਨ ਜੋ ਵੱਡਾ ਗੋਲ਼ਾ ਲੈਂਦੀਆਂ ਸੋ ਸਿੱਖਾਂ ਦਾ ਜ਼ਿਆਦਾ ਨੁਕਸਾਨ ਹੋਣਾ ਕੁਦਰਤੀ ਸੀ। ਅੰਗਰੇਜ਼ਾ ਦਾ ਪੱਲੜਾ ਭਾਰੀ ਪੈਣਾ ਹੀ ਸੀ ਸੋ ਪੈਣ ਲਗਿਆ। ਇਸ ਵਿਚ ਸਿੱਖਾਂ ਦੀਆਂ ਤੋਪਾਂ ਦੀ ਇਕ ਟੁਕੜੀ ਭਾਵ ਇਕ ਬੈਟਰੀ ਖਤਮ ਹੋ ਗਈ।

ਇਸੇ ਦੁਰਮਿਆਨ ਰਣ ਸਿੰਘ ਨੇ ਅੰਗਰੇਜ਼ਾਂ ਦੀ ਕੈਵਲਰੀ ਉਪਰ ਭਰਵਾਂ ਹਮਲਾ ਕੀਤਾ। ਚੇਲੀਆਂ ਵਾਲੀ ਉਸ ਨੇ ਪੋਪ ਦੇ ਕੈਵਲਰੀ ਦੀ ਪੂਰੀ ਬਰਗੇਡ ਹੀ ਮੈਦਾਨ ਵਿਚੋਂ ਦੁੜਾ ਦਿਤੀ ਸੀ ਪਰ ਇਸ ਵਾਰ ਅੰਗਰੇਜ਼ ਅਫਸਰ ਇਸ ਗੱਲ ਦਾ ਖਾਸ ਧਿਆਨ ਰੱਖ ਰਹੇ ਸਨ ਕਿ ਕੋਈ ਮੈਦਾਨ ਛੱਡ ਕੇ ਨਾ ਦੌੜੇ, ਤੇ ਉਹਨਾਂ ਦੀ ਰਾਖੀ ਲਈ ਵੀ ਵਿਸ਼ੇਸ਼ ਸਿਪਾਹੀ ਖੜੇ ਸਨ। ਇਥੇ ਸਿੱਖ ਤੇ ਅੰਗਰੇਜ਼ ਘੋੜ-ਸਵਾਰਾਂ ਦਾ ਡਾਹਢਾ ਫਸਵਾਂ ਮੁਕਬਲਾ ਹੁੰਦਾ ਰਿਹਾ। ਜਿਵੇਂ ਸਿੱਖ ਸੋਚਦੇ ਸਨ ਕਿ ਫੌਜ ਦੀ ਇਸ ਬਾਹੀ ਉਪਰ ਨਦੀ ਦੁਸ਼ਮਣ ਨੂੰ ਰੋਕਣ ਵਿਚ ਮੱਦਦਗਾਰ ਸਿੱਧ ਹੋਵੇਗੀ ਇਵੇਂ ਨਹੀਂ ਹੋਇਆ। ਘੋੜ ਸਵਾਰ ਸਹਿਜੇ ਹੀ ਨਦੀ ਦੇ ਇਧਰ ਓਧਰ ਆ ਜਾ ਸਕਦੇ ਸਨ।

ਹੁਣ ਗੱਫ ਨੇ ਆਪਣੀ ਸਾਰੀ ਫੌਜ ਨੂੰ ਹੀ ਅਗੇ ਵਧਣ ਦਾ ਹੁਕਮ ਦੇ ਦਿਤਾ। ਉਸ ਨੂੰ ਲਗਦਾ ਸੀ ਕਿ ਸਿੱਖਾਂ ਦਾ ਤੋਪਖਾਨੇ ਦਾ ਬਹੁਤ ਨੁਕਸਾਨ ਹੋ ਗਿਆ ਹੈ ਤੇ ਹੁਣ ਆਹਮਣੇ ਸਾਹਮਣੇ ਲੜਾਈ ਕਰਨ ਦਾ ਵਕਤ ਆ ਗਿਆ ਹੈ। ਸਾਰੀ ਫੌਜ ਹੀ ਬਰੋ ਬਰੋਬਰ ਅਗੇ ਵਧਣ ਲਗੀ। ਸਿੱਖਾਂ ਨੇ ਆਪਣੀਆਂ ਬੜਾ ਕਾਲੜਾ ਵਿਚ ਛੁਪਾਈਆਂ ਬੈਟਰੀਆਂ ਚਲਾ ਦਿਤੀਆਂ। ਅੰਗਰੇਜ਼ਾਂ ਦਾ ਇਥੇ ਵੀ ਕਾਫੀ ਨੁਕਸਾਨ ਹੋਣ ਲਗਿਆ ਪਰ ਉਹ ਅਗੇ ਵਧਦੇ ਗਏ। ਗਲਬਰਟ ਨੇ ਪੈਨੀ ਨੂੰ ਬੜਾ ਕਾਲੜਾ ਉਪਰ ਹਮਲਾ ਕਰਨ ਲਈ ਕਿਹਾ। ਦੂਜੀ ਯੌਰਪੀ, 31ਵੀਂ ਤੇ 70ਵੀਂ ਰੈਜਮੈਂਟ ਮੁਹਰੇ ਹੋਈਆਂ। ਤੋਪਾਂ ਦੀ ਰਾਖੀ ਸਿੱਖ ਪੈਦਲ ਉਹਨਾਂ ਦਾ ਮੁਕਾਬਲਾ ਕਰਨ ਆ ਗਈ। ਗਹਿਗੱਚ ਮੁਕਾਬਲਾ ਹੋਇਆ। ਇਥੇ ਸਿੱਖ ਫੌਜ ਦੀ ਟੁਕੜੀ ਦੀ ਗਿਣਤੀ ਕੁਝ ਘੱਟ ਸੀ ਤੇ ਅੰਗਰੇਜ਼ਾਂ ਦਾ ਨੁਕਸਾਨ ਕਰਾ ਕੇ ਵੀ ਹੱਥ ਉਪਰ ਰਿਹਾ ਤੇ ਇਹ ਪਿੰਡ ਉਹਨਾਂ ਆਪਣੇ ਕਾਬੂ ਕਰ ਲਿਆ। ਇਸ ਹਮਲੇ ਵਿਚ ਅੰਗਰੇਜ਼ਾਂ ਦੇ ਪੰਜ ਸੌ ਦੇ ਕਰੀਬ ਤੇ ਸਿੱਖ ਫੌਜ ਦੇ ਛੇ ਸੌ ਦੇ ਕਰੀਬ ਸੈਨਿਕ ਮਾਰੇ ਗਏ।

ਫਿਰ ਗੱਫ ਨੇ ਪਿੱਛੇ ਖੜੇ ਹਾਰਵੇ ਨੂੰ ਹੁਕਮ ਦਿਤਾ ਕਿ ਫੋਰਡਾਈਸ ਦੀ ਹੌਰਸ ਆਟਿਲਰੀ ਨਾਲ ਮਿਲ ਕੇ ਉਸ ਦੀ 10ਵੀਂ ਤੇ 8ਵੀਂ ਪੈਦਲ ਨਾਲ ਛੋਟਾ ਕਾਲੜਾ 'ਤੇ ਹਮਲਾ ਕਰੇ। ਇਥੇ ਸਿੱਖਾਂ ਨੂੰ ਪਿੰਡ ਦੀਆਂ ਕੰਧਾਂ ਦਾ ਆਸਰਾ ਸੀ। ਉਹਨਾਂ ਨੇ ਕਿਲ੍ਹੇ ਵਾਂਗ ਹੀ ਕੰਧਾਂ ਵਿਚ ਮੋਰੀਆਂ ਕੀਤੀਆਂ ਹੋਈਆਂ ਸਨ। ਹੌਰਸ ਆਟਿਲਰੀ ਨੂੰ ਘੁੰਮ ਘੁੰਮ ਕੇ ਨੇ ਨੇੜੇ ਜਾ ਕੇ ਲੜਾਈ ਕਰਨੀ ਪਈ। ਇਵੇਂ ਉਹਨਾਂ ਦਾ ਨੁਕਸਾਨ ਵੀ ਕਾਫੀ ਹੋਇਆ, ਕੈਪਟਨ ਐਂਡਰਸਨ ਮਾਰਿਆ ਗਿਆ ਤੇ ਦੋ ਹੋਰ ਅਹਿਮ ਅਫਸਰ ਵੀ। ਅੰਗਰੇਜ਼ਾਂ ਦੇ ਸੌ ਤੋਂ ਉਪਰ ਸੈਨਿਕ ਮਾਰੇ ਗਏ ਪਰ ਸਿੱਖ ਵੀ ਬਹੁਤ ਮਾਰੇ ਗਏ। ਇਥੋਂ ਸਿੱਖ ਪਿੱਛੇ ਹਟਣ ਲਗ ਪਏ।

ਸਿੱਖਾਂ ਦੀ ਖੱਬੀ ਬਾਹੀ ਵਿਚ ਛੇ ਤੋਪਾਂ ਦੀ ਬੈਟਰੀ ਨੂੰ ਇਕ ਥਾਂ ਤੋਂ ਦੂਜੀ ਥਾਂ ਲੈ ਜਾਂਦੇ ਹੋਏ ਸਿੱਖਾਂ ਉਪਰ ਤੀਜੀ ਡਰੈਗਨ ਨੇ ਆ ਕੇ ਹਮਲਾ ਕਰ ਦਿਤਾ। ਜਿਸ ਪਾਸੇ ਨੂੰ ਸਿੱਖ ਸੈਨਿਕ ਭੱਜੇ ਉਸ ਪਾਸੇ 60ਵੀਂ ਰਾਈਫਲ ਤਾਇਨਾਤ ਸੀ ਤੇ ਉਹਨਾਂ ਦੀ ਗੋਲਾਬਾਰੀ ਨਾਲ ਸਾਰੇ ਹੀ ਸਿੱਖ ਸੈਨਿਕ ਮਾਰੇ ਗਏ। ਅੰਗਰੇਜ਼ ਫੌਜ ਨੇ ਤੋਪਾਂ ਉਪਰ ਕਬਜ਼ਾ ਕਰ ਲਿਆ।

ਸਿੱਖ ਰਸਾਲੇ ਤੇ ਅਫਗਾਨ ਰਸਾਲੇ ਨੇ ਰਲ਼ ਕੇ ਅੰਗਰੇਜ਼ਾਂ ਦੀ ਸੱਜੀ ਬਾਹੀ ਉਪਰ ਹਮਲਾ ਕੀਤਾ। ਕੈਪਟਨ ਡੰਕਨ ਨੇ ਦੂਰੋਂ ਹੀ ਗੋਲੀ ਚਲਾ ਕੇ ਉਹਨਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਸਿੱਖ ਤੇ ਅਫਗਾਨ ਭਾਰੂ ਪੈਣ ਲਗੇ। ਬੈਕਵੈਲ ਨੇ ਉਹਨਾਂ ਵਲ ਦੇਖਿਆ ਤਾਂ ਉਸ ਨੇ ਤੋਪਚੀਆਂ ਨੂੰ ਗੋਲ਼ੇ ਦਾਗਣ ਦਾ ਹੁਕਮ ਦਿਤਾ। ਉਹਨਾਂ ਨੇ ਦੁਸ਼ਮਣ ਦੇ ਘੋੜਿਆਂ ਨੂੰ ਅਗੇ ਵਧਣ ਤੋਂ ਰੋਕਿਆ। ਖਾਲਸਾ ਫੌਜ ਦੀ ਇਹ ਟੁਕੜੀ ਭੱਜ ਤੁਰੀ। ਫਿਰ 9ਵੀਂ ਲਾਂਸਰ ਉਹਨਾਂ ਦਾ ਦੂਰ ਤਕ ਪਿੱਛਾ ਕਰਦੀ ਰਹੀ।

ਅਫਗਾਨਾਂ ਘੋੜ ਸਵਾਰਾਂ ਦੀ ਇਕ ਟੁਕੜੀ ਹਿਊ ਗੱਫ ਦੀ ਨਿਸ਼ਾਨ-ਦੇਹੀ ਕਰਕੇ ਸਿੱਧੀ ਉਸ ਵਲ ਭੱਜ ਪਈ। ਜੇ ਪੰਜਵੀਂ ਲਾਈਟ ਕੈਵਲਰੀ ਮੌਕਾ ਨਾ ਸੰਭਾਲਦੀ ਤਾਂ ਗੱਫ ਉਪਰ ਹਮਲਾ ਹੋ ਜਾਣਾ ਸੀ। ਗੱਫ ਦੀ ਜਾਨ ਬਚਾਉਣ ਲਈ ਕੈਪਟਨ ਸਟੈਨਸ ਨੇ ਆਪਣੀ ਜਾਨ ਖਤਰੇ ਵਿਚ ਪਾ ਦਿਤੀ ਜਿਸ ਕਾਰਨ ਉਹ ਕਾਫੀ ਜ਼ਖਮੀ ਹੋ ਗਿਆ ਸੀ ਪਰ ਉਸ ਨੇ ਅਫਗਾਨ ਹਮਲਾਵਰ ਭਜਾ ਦਿਤੇ।

ਛੋਟੇ ਕਾਲੜੇ ਵਿਚੋਂ ਸਿੱਖ ਚਲੇ ਗਏ ਸਨ, ਅੰਗਰੇਜ਼ਾਂ ਦਾ ਕਬਜ਼ਾ ਹੋ ਚੁਕਿਆ ਸੀ। 24ਵੀਂ ਦਾ ਸਿੱਖਾਂ ਨਾਲ ਜਬਰਦਸਤ ਮੁਕਾਬਲਾ ਹੋਇਆ ਜਦ ਉਹ ਸੁੱਕੇ ਨਾਲ਼ੇ ਵਿਚ ਦੀ ਲੰਘ ਰਹੀ ਸੀ। ਇਸੇ 24ਵੀਂ ਦੀ ਚੇਲੀਆ ਵਾਲੀ ਵਿਚ ਬਹੁਤ ਬੁਰੀ ਹਾਲਤ ਹੋਈ ਸੀ ਪਰ ਇਥੇ 24ਵੀਂ ਦਾ ਹੱਥ ਉਪਰ ਰਿਹਾ।

ਗਿਲਬਰਟ ਤੇ ਕੈਂਪਬੈਲ ਦੀਆਂ ਡਿਵੀਯਨਾਂ ਵਿਚਕਾਰ ਖੱਪਾ ਪੈ ਗਿਆ ਕਿਉਂਕਿ ਉਹ ਇਕ ਦੂਜੇ ਤੋਂ ਦੂਰ ਹੋ ਗਈਆਂ ਸਨ। ਸਿੱਖਾਂ ਨੇ ਇਸ ਖੱਪੇ ਵਿਚ ਵੜ੍ਹਨ ਦੀ ਕੋਸ਼ਿਸ਼ ਕੀਤੀ ਤਾਂ ਦੂਜੇ ਪਾਸਿਓਂ ਇਕ ਹੋਰ ਪੈਦਲ ਰੈਜਮੈਂਟ ਨੇ ਆ ਕੇ ਉਹਨਾਂ ਦੀ ਕੋਸ਼ਿਸ਼ ਨਾਕਾਮ ਕਰ ਦਿਤੀ। ਜਿਸ ਪਰਕਾਰ ਅੰਗਰੇਜ਼ਾਂ ਦਾ ਇਸ ਲੜਾਈ ਵਿਚ ਹੱਥ ਉਪਰ ਜਾ ਰਿਹਾ ਸੀ ਲਗਦਾ ਸੀ ਕਿ ਅੰਗਰੇਜ਼ ਜਿੱਤੇ ਕਿ ਜਿੱਤੇ। ਕਈਆਂ ਨੇ ਤਾਂ ਗੱਫ ਨੂੰ ਵਧਾਈਆਂ ਦੇਣੀਆਂ ਵੀ ਸ਼ੁਰੂ ਕਰ ਦਿਤੀਆਂ ਸਨ। ਅੰਗਰੇਜ਼ਾਂ ਦੀਆਂ ਤੋਪਾਂ ਹਾਲੇ ਚਲ ਰਹੀਆਂ ਸਨ ਤੇ ਇਹ ਤੋਪਾਂ ਉਹਨਾਂ ਦੇ ਪੈਦਲ ਤੇ ਘੋੜ ਸਵਾਰਾਂ ਦੇ ਹਮਲਿਆਂ ਨੂੰ ਕਾਮਯਾਬ ਬਣਾਉਣ ਵਿਚ ਸਹਾਈ ਹੋ ਰਹੀਆਂ ਸਨ।

32ਵੀਂ ਦਾ ਕੋਰਪੋਰਲ ਰਾਈਡਰ ਪਿੱਛੇ ਆ ਕੇ ਕਾਬੂ ਕੀਤੀਆਂ ਤੋਪਾਂ ਬਾਰੇ ਆਪਣੇ ਤਜਰੁਬਾ ਆਪਣੇ ਦੋਸਤ ਨੂੰ ਸੁਣਾਉਣ ਲਗਿਆ, "ਇਹ ਸਿੱਖ ਬਹੁਤ ਡਾਢੇ ਨੇ, ਅਸੀਂ ਤੋਪਾਂ ਖੋਹ ਲਈਆਂ, ਉਹ ਤਲਵਾਰਾਂ ਨਾਲ ਸਾਡੇ ਨਾਲ ਲੜੇ, ਜਦ ਤਲਵਾਰਾਂ ਵੀ ਉਹਨਾਂ ਕੋਲ ਨਾ ਰਹੀਆਂ ਤਾਂ ਉਹ ਸਾਡੇ ਮੂੰਹ ਤੇ ਥੁਕਣ ਲਗ ਪਏ।"

ਸਿੱਖ ਮੈਦਾਨ ਵਿਚੋਂ ਹੱਟ ਕੇ ਜਥੇਬੰਦ ਹੋ ਕੇ ਦੁਬਾਰਾ ਆ ਜਾਂਦੇ। ਆ ਕੇ ਫਿਰ ਹਮਲਾ ਕਰਦੇ ਪਰ ਪਛਾੜੇ ਜਾਂਦੇ। ਉਹ ਦੁਬਾਰਾ ਸ਼ੁਰੂ ਤੋਂ ਜਥੇਬੰਦ ਹੋਣ ਲਗਦੇ। ਉਹ ਖਤਮ ਤਾਂ ਹੋ ਰਹੇ ਸਨ ਪਰ ਉਹਨਾਂ ਵਿਚ ਲੜਨ ਦੀ ਹਿੰਮਤ ਨਹੀਂ ਸੀ ਖਤਮ ਹੋ ਰਹੀ। ਇਕੱਲੀ ਪੈਦਲ ਸੈਨਾ ਜਾਂ ਕੈਵਲਰੀ ਕਿਸੇ ਵੀ ਸਿੱਖ ਹਮਲੇ ਨੂੰ ਨਹੀਂ ਸੀ ਖਦੇੜ ਸਕਦੀ, ਪਿਛਿਓਂ ਤੋਪ ਦਾ ਗੋਲਾ ਉਹਨਾਂ ਦੀ ਮੱਦਦ ਕਰ ਜਾਂਦਾ। ਸਿੱਖ ਫੌਜ ਵਾਂਗ ਅੰਗਰੇਜ਼ ਫੌਜ ਵੀ ਬਹਾਦਰੀ ਨਾਲ ਲੜ ਰਹੀ ਸੀ ਪਰ ਅਜ ਅੰਗਰੇਜ਼ ਫੌਜ ਦਾ ਦਿਨ ਸੀ। ਸਿੱਖ ਫੌਜ ਹੌਲੀ ਹੌਲੀ ਪਿੱਛੇ ਹਟਣ ਲਗੀ। ਪਿੱਛੇ ਹਟਦੇ ਉਹ ਜਿਥੇ ਵੀ ਜਗਾਹ ਮਿਲਦੀ ਮੋਰਚਾ ਬਣਾ ਲੈਂਦੇ ਤੇ ਦੁਸ਼ਮਣ ਦਾ ਮੁਕਾਬਲਾ ਕਰਨ ਲਗਦੇ।

ਦੁਪਿਹਰ ਤਕ ਸਿੱਖ ਹਾਰ ਗਏ। ਬਾਅਦ ਦੁਪਿਹਰ ਗੱਫ ਨੇ ਜਰਨਲ ਵਿਸ਼ ਦੀ ਦੂਜੀ ਬਰਗੇਡ ਨਾਲ ਗੁਜਰਾਤ ਸ਼ਹਿਰ ਉਪਰ ਕਬਜ਼ਾ ਕਰ ਲਿਆ। ਅੰਗਰੇਜ਼ ਫੌਜ ਹੁਣ ਸਿੱਖ ਸਿਪਾਹੀਆਂ ਦੀ ਤਲਾਸ਼ ਕਰਨ ਲਗੇ। ਜਿਹੜਾ ਵੀ ਸਿਪਾਹੀ ਦਿਸਦਾ ਉਸ ਦੇ ਗੋਲੀ ਮਾਰ ਦਿੰਦੇ। ਕਈ ਸਿਪਾਹੀ ਵਰਦੀ ਉਤਾਰਨ ਦੀ ਕੋਸ਼ਿਸ਼ ਵੀ ਕਰਦੇ ਪਰ ਅੰਗਰੇਜ਼ ਕੋਈ ਰਹਿਮ ਨਹੀਂ ਸਨ ਕਰਦੇ ਤੇ ਬੇਕਿਰਕੀ ਨਾਲ ਗੋਲੀ ਮਾਰੀ ਜਾ ਰਹੇ ਸਨ। ਸਿੱਖ ਫੌਜੀ ਲੱਭਣ ਦਾ ਕੰਮ ਦੇਰ ਰਾਤ ਤਕ ਚਲਦਾ ਰਿਹਾ।

ਸ਼ੇਰ ਸਿੰਘ ਤੇ ਲਾਲ ਸਿੰਘ ਆਪਣੀ ਫੌਜ ਲੈ ਕੇ ਰਾਵਲਪਿੰਡੀ ਵਲ ਨਿਕਲ ਗਏ। ਰਣ ਸਿੰਘ ਕਾਫੀ ਜ਼ਖਮੀ ਸੀ। ਸ਼ੇਰ ਸਿੰਘ ਉਸ ਨੂੰ ਆਪਣੇ ਇਕ ਵਾਕਫ ਜਗੀਰਦਾਰ ਦੇ ਘਰ ਲੈ ਗਿਆ ਤੇ ਉਹਨਾਂ ਨੂੰ ਉਸ ਦੀ ਸੇਵਾ ਕਰਨ ਦੀ ਹਿਦਾਇਤ ਕੀਤੀ ਤੇ ਉਸ ਨੇ ਰਣ ਸਿੰਘ ਦਾ ਹੱਥ ਆਪਣੇ ਹੱਥ ਵਿਚ ਲੈਂਦਿਆਂ ਕਿਹਾ,

"ਰਣ ਸਿੰਘ, ਜੋ ਗੁਰੂ ਨੂੰ ਚੰਗਾ ਲਗਿਆ ਠੀਕ ਹੋਇਆ, ਅਸੀਂ ਲੜੇ ਹਾਂ ਜਿਵੇਂ ਸੂਰਮੇ ਲੜਦੇ ਹੀ ਨੇ, ਹਾਰੇ ਹਾਂ ਜਿਵੇਂ ਸੂਰਮੇ ਹਾਰਦੇ ਈ ਨੇ, ਜਿਵੇਂ ਤੂੰ ਕਹਿੰਨਾ ਹੁੰਨਾ ਏਂ ਕਿ ਤੇਰਾ ਭਾਣਾ ਮੀਠਾ ਲਾਗੇ। ਹੁਣ ਮੇਰੀ ਗੱਲ ਸੁਣ ਧਿਆਨ ਨਾਲ, ਆਸ ਏ ਕਿ ਤੂੰ ਜਲਦੀ ਠੀਕ ਹੋ ਜਾਵੇਂਗਾ, ਤੇ ਇਸ ਤੋਂ ਬਾਅਦ ਤੂੰ ਆਪਣੇ ਪਿੰਡਾਂ ਵਲ ਨਿਕਲ ਜਾਈਂ ਤੇ ਜਿੰਨੀ ਵੀ ਹੋ ਸਕੇ ਖਾਲਸੇ ਦੀ ਸੇਵਾ ਕਰੀਂ, ਤੂੰ ਹਾਲੇ ਜਵਾਨ ਏਂ, ਮੈਨੂੰ ਤੇਰੇ ਤੋਂ ਬਹੁਤ ਆਸਾਂ ਨੇ।"

ਰਣ ਸਿੰਘ ਨੇ ਸ਼ੇਰ ਸਿੰਘ ਵਲ ਦੇਖਿਆ ਤੇ ਮਨ ਹੀ ਮਨ ਕਹਿਣ ਲਗਿਆ ਕਿ ਰਾਜਾ ਜੀ, ਜੇ ਮੇਰੀਆਂ ਕੁਝ ਗੱਲਾਂ ਮੰਨੀਆਂ ਹੁੰਦੀਆਂ ਤਾਂ ਸ਼ਾਇਦ ਅਜ ਇਹ ਹਾਲਾਤ ਨਾ ਹੁੰਦੇ ਪਰ ਉਹ ਚੁਪ ਚਾਪ ਦੇਖਦਾ ਰਿਹਾ। ਸ਼ੇਰ ਸਿੰਘ ਉਸ ਦਾ ਮੋਢ੍ਹਾ ਥਾਪੜਦਾ ਚਲੇ ਗਿਆ।...

ਰਾਵਲ ਪਿੰਡੀ ਵਿਚ ਹੀ ਨੌਂ ਮਾਰਚ ਨੂੰ ਸ਼ੇਰ ਸਿੰਘ ਅਟਾਰੀਵਾਲੇ ਨੇ ਆਪਣੇ 1600 ਸਿਪਾਹੀਆਂ ਸਮੇਤ ਗਿਲਬਰਟ ਮੂਹਰੇ ਆਤਮ ਸਮੱਰਪਣ ਕਰ ਦਿਤਾ। ਅਗਲੇ ਦਿਨ ਕਾਹਨ ਸਿੰਘ ਮਜੀਠੀਆ ਤੇ ਜਗੀਰਦਾਰੀ ਹਜ਼ਾਰ ਫੌਜ ਨੇ ਹਥਿਆਰ ਸੁੱਟ ਦਿਤੇ। ਇਵੇਂ ਹੀ ਆਉਣ ਵਾਲੇ ਦਿਨਾਂ ਵਿਚ ਲਾਲ ਸਿੰਘ, ਚਤਰ ਸਿੰਘ ਤੇ ਹੋਰ ਸਿੱਖ ਅਫਸਰਾਂ ਨੇ ਵੀ ਆਤਮ ਸਮੱਰਪਣ ਕਰ ਦਿਤਾ। ਸਿੱਖਾਂ ਕੋਲ ਅਸਲਾ ਤਾਂ ਸਾਰਾ ਹੀ ਖਤਮ ਹੋ ਚੁਕਿਆ ਸੀ। ਭਾਈ ਮਹਾਂਰਾਜ ਸਿੰਘ ਇਸ ਜੰਗ ਵਿਚ ਫੌਜ ਲਈ ਰਸਦ ਦਾ ਪ੍ਰਬੰਧ ਕਰਦਾ ਰਿਹਾ ਸੀ, ਭੱਜ ਗਿਆ ਸੀ। ਫਿਰ 14 ਮਾਰਚ ਨੂੰ ਰਾਵਲ ਪਿੰਡੀ ਵਿਚ ਸ਼ੇਰ ਸਿੰਘ ਦੀ ਸਾਰੀ ਫੌਜ ਇਕੱਠੀ ਹੋਈ ਤੇ ਸਭ ਨੇ ਇਕੋ ਸਮੇਂ ਕਵਾਇਦ ਕਰਦਿਆਂ ਕਨੂੰਨੀ ਤੌਰ ਤੇ ਆਪਣੇ ਆਪ ਨੂੰ ਅੰਗਰੇਜ਼ਾਂ ਦੇ ਹਵਾਲੇ ਕਰ ਦਿਤਾ। ਕੁਲ ਵੀਹ ਹਜ਼ਾਰ ਫੌਜੀ ਤੇ 41 ਤੋਪਾਂ ਸਨ। ਬਹੁਤ ਸਾਰੇ ਫੌਜ ਇਧਰ ਓਧਰ ਹੋ ਗਈ ਸੀ। ਦੋ ਕੁ ਹਜ਼ਾਰ ਸੈਨਿਕ ਮਾਰੇ ਵੀ ਗਏ ਸਨ। ਸਿੱਖਾਂ ਨਾਲ ਲੜਨ ਆਈ ਅਫਗਾਨੀ ਫੌਜ ਵਾਪਸ ਅਫਗਾਨਿਸਤਾਨ ਚਲੇ ਗਈ ਸੀ। ਸਿੱਖਾਂ ਦੇ ਕਬਜ਼ੇ

ਵਿਚ ਵੀ ਕੁਝ ਅੰਗਰੇਜ਼ ਸਨ ਜਿਵੇਂ ਕਿ ਮੇਜਰ ਜੌਰਜ ਲਾਰੰਸ, ਲੈਫਟੀਨੈਂਟ ਹਾਰਬਰਟ ਤੇ ਅਟਕ ਦੇ ਕਿਲ੍ਹੇ ਵਿਚੋਂ ਫੜੇ ਹੋਏ ਹੋਰ ਕੈਦੀ ਵੀ। ਉਹ ਉਹਨਾਂ ਨੇ ਵਾਪਸ ਅੰਗਰੇਜ਼ਾਂ ਨੂੰ ਸੌਂਪ ਦਿਤੇ।

ਅਜ ਅੰਗੇਰੇਜ਼ਾਂ ਦਾ ਪੂਰੇ ਪੰਜਾਬ ਉਪਰ ਮੁਕੰਮਲ ਕਬਜ਼ਾ ਹੋ ਗਿਆ ਸੀ। ਆਤਮ ਸਮੱਰਪਣ ਦੀ ਰਸਮ ਵਿਚ ਬਹੁਤ ਸਾਰੇ ਅੰਗਰੇਜ਼ ਹਾਜ਼ਰ ਸਨ। ਖਾਲਸਾ ਫੌਜ ਦੇ ਸਿਪਾਹੀ ਥੱਕੇ ਹੋਵੇ ਵੀ ਸਨ ਤੇ ਭੁੱਖੇ ਵੀ ਪਰ ਚੜਦੀ ਕਲਾ ਵਿਚ ਸਨ। ਉਹ ਪੂਰੇ ਹਉਮੇ ਵਿਚ ਕਵਾਇਦ ਕਰਨ ਦੀਆਂ ਕਤਾਰਾਂ ਵਾਂਗ ਖੜੇ ਸਨ। ਇਕੱਲਾ ਇਕੱਲਾ ਆਉਂਦਾ ਤੇ ਸਾਹਮਣੇ ਖੜੇ ਅੰਗਰੇਜ਼ ਅਫਸਰਾਂ ਦੀਆਂ ਅੱਖਾਂ ਵਿਚ ਅੱਖਾਂ ਪਾਉਂਦਾ ਤੇ ਹਥਿਆਰ ਸੁੱਟਦਾ ਹੋਇਆ ਬੋਲਦਾ, 'ਅਜ ਰਣਜੀਤ ਸਿੰਘ ਮਰ ਗਿਆ ਏ!' ਇਵੇਂ ਕਰਦਿਆਂ ਕਈ ਫੌਜੀ ਅੱਖਾਂ ਵੀ ਭਰ ਲੈਂਦੇ।

ਇਹਨਾਂ ਸਾਰਿਆਂ ਨੂੰ ਜੰਗੀ ਕੈਦੀ ਬਣਾ ਲਿਆ ਗਿਆ। ਅੰਗਰੇਜ਼ ਸੋਚਣ ਲਗੇ ਕਿ ਇੰਨੇ ਲੋਕਾਂ ਨੂੰ ਰੱਖਣਗੇ ਕਿਥੇ। ਅਫਸਰਾਂ ਨੇ ਆਪਸ ਵਿਚ ਸਲਾਹ ਕਰਕੇ ਉਹਨਾਂ ਨੇ ਆਮ ਜਵਾਨਾਂ ਨੂੰ ਇਕ ਇਕ ਰੁਪਇਆ ਦੇ ਕੇ ਉਹਨਾਂ ਦੇ ਪਿੰਡ ਜਾਣ ਦੀ ਇਜਾਜ਼ਤ ਦੇ ਦਿਤੀ ਗਈ। ਚਤਰ ਸਿੰਘ, ਸ਼ੇਰ ਸਿੰਘ ਤੇ ਹੋਰਨਾਂ ਸਭ ਨੂੰ ਫਤਿਹਗੜ੍ਹ ਕਿਲ੍ਹੇ ਵਿਚ ਕੈਦ ਕਰ ਦਿਤਾ ਗਿਆ। ਫਿਰ ਛੋਟੇ ਜਿਹੇ ਮੁਕੱਦਮੇ ਤੋਂ ਬਾਅਦ ਕੁਝ ਪੈਰੋਲ ਤੇ ਛੱਡ ਦਿਤੇ ਗਏ। ਜਿਹੜੇ ਪੈਰੋਲ ਦੀ ਉਲੰਘਣਾ ਕਰਦੇ ਉਹਨਾਂ ਨੂੰ ਦੇਸ਼ ਨਿਕਾਲਾ ਦੇ ਦਿਤਾ ਜਾਂਦਾ। ਮੂਲਰਾਜ ਉਪਰ ਕਤਲ ਦਾ ਕੇਸ ਚਲਾਇਆ ਗਿਆ ਪਰ ਡਲਹੌਜ਼ੀ ਨੇ ਫਾਂਸੀ ਮੁਆਫ ਕਰ ਦਿਤੀ ਸੀ। ਉਹ 11 ਅਗਸਤ 1851 ਨੂੰ ਮਰ ਗਿਆ। ਚਤਰ ਸਿੰਘ ਤੇ ਸ਼ੇਰ ਸਿੰਘ 1858 ਸੰਨ ਵਿਚ ਕੁਝ ਮਹੀਨਿਆਂ ਦੇ ਫਰਕ ਨਾਲ ਅਗੜ ਪਿਛੜ ਮਰ ਗਏ। ਭਾਈ ਮਹਾਂਰਾਜ ਸਿੰਘ, ਜਿਸ ਨੇ ਪੰਜਾਬ ਦੀ ਪੂਰਨ ਅਜ਼ਾਦੀ ਦਾ ਪ੍ਰਚਾਰ ਕਰਨਾ ਸ਼ੁਰੂ ਕੀਤਾ ਹੋਇਆ ਸੀ, ਉਸ ਦੇ ਸਿਰ ਉਪਰ ਦਸ ਹਜ਼ਾਰ ਦਾ ਇਨਾਮ ਰੱਖਿਆ ਗਿਆ ਸੀ। ਉਸ ਨੇ ਅੰਗਰੇਜ਼ਾਂ ਖਿਲਾਫ ਆਪਣਾ ਪਰਚਾਰ ਕਾਇਮ ਰੱਖਿਆ। ਉਸ ਦੀ ਗੁਰੂ ਵਾਂਗ ਹੀ ਮਾਨਤਾ ਹੋਣ ਲਗੀ ਸੀ। ਉਸ ਦੇ ਸ਼ਰਧਾਲੂਆਂ ਦੀ ਗਿਣਤੀ ਇਕ ਲੱਖ ਤੋਂ ਉਪਰ ਸੀ। ਵੈਂਸੀਟਾਰਟ ਨਾਂ ਦੇ ਅਫਸਰ ਨੇ ਉਸ ਨੂੰ 28 ਦਸੰਬਰ 1849 ਨੂੰ 21 ਚੇਲਿਆਂ ਸਮੇਤ ਫੜ ਲਿਆ। ਪੰਜਾਬ ਵਿਚ ਜਾਂ ਹਿੰਦੁਸਤਾਨ ਵਿਚ ਉਸ ਨੂੰ ਰੱਖਣਾ ਬਹੁਤ ਖਤਰਨਾਕ ਸੀ ਇਸ ਲਈ ਉਸ ਨੂੰ ਸਿੰਘਾਪੁਰ ਭੇਜ ਦਿਤਾ ਗਿਆ ਤੇ ਉਸ ਨੂੰ ਕਾਲ ਕੋਠੜੀ ਵਿਚ ਇਕੱਲੇ ਨੂੰ ਬੰਦ ਕਰ ਦਿਤਾ ਗਿਆ। ਉਹ 5 ਜੁਲਾਈ 1856 ਨੂੰ ਪੂਰਾ ਹੋ ਗਿਆ। ਉਸ ਦੇ ਦੋ ਖਾਸ ਚੇਲੇ, ਨਰਾਇਣ ਸਿੰਘ ਤੇ ਰਸ਼ਪਾਲ ਸਿੰਘ, ਜੋ ਭਾਈ ਮਹਾਂਰਾਜ ਸਿੰਘ ਦੇ ਫੜੇ ਜਾਣ ਤੋਂ ਬਾਅਦ ਵੀ ਪੰਜਾਬ ਵਿਚ ਖਾਸ ਤੌਰ ਤੇ ਮਾਝੇ ਵਿਚ ਅੰਗਰੇਜ਼ਾਂ ਦੇ ਖਿਲਾਫ ਪ੍ਰਚਾਰ ਕਰਦੇ ਰਹੇ ਸਨ, ਵੀ ਅੰਗਰੇਜ਼ਾਂ ਨੇ ਬਿਲੇ ਲਾ ਦਿਤੇ। ਨਰਾਇਣ ਸਿੰਘ ਜਿਓਂਦਾ ਫੜਿਆ ਗਿਆ ਸੀ ਤੇ ਰਸ਼ਪਾਲ ਸਿੰਘ ਨੂੰ ਅਲੀਗੜ ਨੇੜੇ ਪੁਲੀਸ ਨੇ ਮਾਰ ਦਿਤਾ ਸੀ।

# ਚਨੌਰ ਤੇ ਲਹੌਰ

15 ਮਈ 1848। ਅਜ ਰਾਣੀ ਜਿੰਦਾਂ ਨੂੰ ਦੇਸ਼ ਨਿਕਾਲਾ ਦਿਤਾ ਜਾ ਰਿਹਾ ਸੀ। ਸ਼ੇਖੂਪੁਰੇ ਦੇ ਕਿਲ੍ਹੇ ਵਿਚੋਂ ਕੱਢ ਚੁੱਪ ਚਾਪ ਕਿਤੇ ਦੂਰ ਲੈ ਜਾਇਆ ਜਾ ਰਿਹਾ ਸੀ। ਲਹੌਰ ਚੁੱਪ ਸੀ। ਵੱਡੇ ਵੱਡੇ ਸਰਦਾਰ ਵੀ ਖਾਮੋਸ਼ ਸਨ। ਅੰਦਰੋ-ਅੰਦਰ ਭਾਵੇਂ ਰੋਂਦੇ ਸਨ ਪਰ ਕੁਝ ਵੀ ਜ਼ਾਹਰ ਨਹੀਂ ਸਨ ਕਰ ਰਹੇ। ਰਾਣੀ ਜਿੰਦਾਂ ਨੂੰ ਪੂਰੀ ਗੱਲ ਦਾ ਪਤਾ ਨਹੀਂ ਸੀ ਉਸ ਨੂੰ ਕਿਥੇ ਲੈ ਜਾ ਰਹੇ ਹਨ ਇਸ ਲਈ ਉਸ ਨੇ ਬਹੁਤਾ ਉਜਰ ਨਹੀਂ ਸੀ ਕੀਤਾ। ਉਹ ਇਹੋ ਸੋਚ ਰਹੀ ਸੀ ਕਿ ਪੰਜਾਬ ਦੀ ਹੀ ਕਿਸੇ ਹੋਰ ਜਗਾਹ ਉਪਰ ਲੈ ਜਾਇਆ ਜਾਵੇਗਾ।

ਉਸ ਨੂੰ ਪਹਿਲਾਂ ਫਿਰੋਜ਼ਪੁਰ ਲੈ ਕੇ ਗਏ। ਇਥੇ ਆ ਕੇ ਉਸ ਦੇ ਸਾਰੇ ਗਹਿਣੇ ਖੋਹ ਲਏ ਗਏ ਤੇ ਅਗੇ ਜਾਣ ਦੀ ਤਿਆਰੀ ਕੀਤੀ ਜਾਣ ਲਗੀ। ਰਾਣੀ ਨੂੰ ਕੁਝ ਕੁਝ ਸਮਝ ਪੈਣ ਲਗ ਪਈ ਕਿ ਉਸ ਨੂੰ ਘਰ ਤੋਂ ਕਿਧਰੇ ਬਹੁਤ ਦੂਰ ਲੈ ਜਾਇਆ ਜਾ ਰਿਹਾ ਹੈ। ਉਹ ਬਹੁਤ ਤੜਫੀ। ਉਹ ਕਰਮਚਾਰੀਆਂ ਨੂੰ ਦੁਰਅਸੀਸਾਂ ਦੇਣ ਲਗੀ ਤੇ ਗਾਲ੍ਹਾਂ ਕੱਢਣ ਲਗੀ। ਹੁਣ ਉਸ ਕੋਲ ਗਾਲ੍ਹਾਂ ਕੱਢਣ ਤੋਂ ਬਿਨਾਂ ਕੋਈ ਚਾਰਾ ਵੀ ਨਹੀਂ ਸੀ ਕਿਉਂਕਿ ਹੁਣ ਉਹ ਇਕ ਕੈਦਣ ਸੀ ਨਾ ਕਿ ਕਿਸੇ ਮੁਲਕ ਦੀ ਮਹਾਂਰਾਣੀ। ਫਿਰੋਜ਼ਪੁਰ ਤੋਂ ਜਬਰਦਸਤੀ ਉਸ ਨੂੰ ਅਗੇ ਤੋਰ ਲਿਆ ਗਿਆ। ਉਸ ਨੂੰ ਇਕ ਛੋਟੇ ਜਿਹੇ ਕਾਫਲੇ ਵਿਚ ਲੈਜਾਇਆ ਗਿਆ। ਇਸ ਕਾਫਲੇ ਵਿਚ ਰਾਣੀ ਜਿੰਦਾਂ ਦੇ ਨੌਕਰ, ਗੋਲੀਆਂ ਤੇ ਅੰਗਰੇਜ਼ਾਂ ਦੇ ਕਰਮਚਾਰੀ ਸਨ ਤੇ ਨਾਲ ਹੀ ਕੁਝ ਅੰਗ ਰੱਖਿਅਕ ਵੀ। ਕਈ ਹਫਤਿਆਂ ਦੇ ਸਫਰ ਤੋਂ ਬਾਅਦ ਇਹ ਕਾਫਲਾ ਬਨਾਰਸ ਪੁੱਜ ਗਿਆ। ਬਨਾਰਸ ਤੋਂ ਅਗੇ ਉਸ ਨੂੰ ਚਨੌਰ ਲੈ ਜਾਇਆ ਗਿਆ। ਚਨੌਰ ਵਿਚ ਇਕ ਇਤਿਹਾਸਕ ਕਿਲ੍ਹਾ ਸੀ ਜਿਹੜਾ ਕਿ ਇਕ ਛਾਉਣੀ ਵਾਂਗ ਸੀ। ਹੁਣ ਰਾਣੀ ਨੇ ਆਪਣੀ ਬਾਕੀ ਦੀ ਜ਼ਿੰਦਗੀ ਇਥੇ ਹੀ ਗੁਜ਼ਾਰਨੀ ਸੀ। ਉਸ ਦਾ ਭੱਤਾ ਵੀ ਘਟਾ ਕੇ ਸਿਰਫ ਹਜ਼ਾਰ ਰੁਪਏ ਮਹੀਨਾ ਕਰ ਦਿਤਾ ਗਿਆ ਸੀ। ਰਾਣੀ ਨੂੰ ਭੱਤੇ ਜਾਂ ਗਹਿਣਿਆਂ ਦੀ ਕੋਈ ਚਿੰਤਾ ਨਹੀਂ ਸੀ ਪਰ ਉਸ ਲਈ ਤਾਂ ਇਹ ਓਪਰੀ ਦੁਨੀਆਂ ਸੀ, ਓਪਰੇ ਲੋਕ ਤੇ ਓਪਰੀ ਬੋਲੀ। ਉਹ ਕੰਧਾਂ ਵਿਚ ਸਿਰ ਮਾਰਨ ਤੋਂ ਬਿਨਾਂ ਕੁਝ ਨਹੀਂ ਸੀ ਕਰ ਸਕਦੀ। ਕਿਲ੍ਹੇ ਵਿਚ ਉਸ ਨੂੰ ਸਖਤ ਪਹਿਰੇ ਹੇਠ ਰਖਿਆ ਜਾ ਰਿਹਾ ਸੀ। ਉਸ ਦੇ ਬਾਰਾਂ ਨੌਕਰ ਸਨ ਪਰ ਚਾਰ ਨੌਕਰ ਹੀ ਉਸ ਤਕ ਪਹੁੰਚ ਕਰ ਸਕਦੇ ਸਨ। ਇਹਨਾਂ ਵਿਚੋਂ ਰਾਮ ਕਿਸ਼ਨ ਮੁਨਸ਼ੀ ਉਸ ਦਾ ਮੁਖ ਨੌਕਰ ਸੀ। ਇਹ ਚਾਰੋਂ ਹੀ ਉਸ ਲਈ ਖਾਣ ਪੀਣ ਦਾ ਤੇ ਹੋਰ ਲੋੜੀਂਦਾ ਸਮਾਨ ਲਿਆਉਂਦੇ। ਉਸ ਦੀ ਗਾਰਡ ਵਿਚ ਇਕ ਸੂਬੇਦਾਰ ਤੇ 60 ਸਿਪਾਹੀ ਸਨ। ਮੇਜਰ ਮੈਕਗਰੇਗਰ ਉਸ ਨੂੰ ਆਪਣੀ ਦੇਖ-ਰੇਖ ਹੇਠ ਹਿੰਦੁਸਤਾਨ ਤੋਂ ਲੈ ਕੇ ਆਇਆ ਸੀ ਤੇ ਕਿਲ੍ਹੇ ਵਿਚ ਲਿਆ ਕੇ ਰਾਣੀ ਨੂੰ ਉਸ ਨੇ ਕਿਲ੍ਹੇ ਦੇ ਕਮਾਂਡੰਟ ਕੈਪਟਨ ਰੀਸ ਤੇ ਲੈਫਟੀਨੈਂਟ ਨੈਲਸਨ ਦੇ ਸਪੁਰਦ ਕਰ ਦਿਤਾ ਤੇ ਆਪ ਉਸ ਦਾ ਨਿੱਜੀ ਵਾਰਡਰ ਬਣ ਕੇ ਉਥੇ ਹੀ ਰਹਿ ਗਿਆ। ਉਹ ਰਾਣੀ ਨੂੰ ਸਵੇਰੇ ਸ਼ਾਮ ਦੇਖਣ ਜਾਂਦਾ ਤੇ ਪਰਦੇ ਓਹਲੇ ਖੜ ਕੇ ਇਕ ਦੋ ਗੱਲਾਂ ਕਰਦਾ ਤੇ ਆ ਜਾਂਦਾ।

ਇਸ ਨਵੀਂ ਜਗਾਹ ਤੇ ਆ ਕੇ ਰਾਣੀ ਪਹਿਲਾਂ ਤਾਂ ਬਹੁਤ ਹੀ ਗੁੱਸੇ ਵਿਚ ਰਹੀ, ਹਰ ਵੇਲੇ ਕਰਮਚਾਰੀਆਂ ਤੇ ਅੰਗਰੇਜ਼ ਸਰਕਾਰ ਨੂੰ ਗਾਲ੍ਹਾਂ ਕੱਢਦੀ ਰਹਿੰਦੀ ਪਰ ਫਿਰ ਹੌਲੀ ਹੌਲੀ ਸ਼ਾਂਤ ਹੋਣ ਲਗੀ। ਸਮੇਂ ਦੇ ਲੰਘਣ ਨਾਲ ਨਵੀਂਆਂ ਨਵੀਆਂ ਤਰਕੀਬਾਂ ਬਣਾਉਂਦੀ, ਭਵਿੱਖ ਬਾਰੇ

ਸੋਚਦੀ ਸਹਿਜ ਹੋਣ ਲਗੀ। ਮੇਜਰ ਮੈਕਗਰੇਗਰ ਹਰ ਹਫਤੇ ਕੋਈ ਨਾ ਕੋਈ ਲਹੌਰ ਬਾਰੇ ਤੇ ਮਹਾਂਰਾਜੇ ਬਾਰੇ ਖਬਰ ਘੜ ਕੇ ਉਸ ਨੂੰ ਸੁਣਾ ਦਿੰਦੇ ਤਾਂ ਜੋ ਉਸ ਦਾ ਮਨ ਟਿਕਿਆ ਰਹੇ। ਰਾਣੀ ਆਪਣੀਆਂ ਦੋ ਕੁ ਗੋਲੀਆਂ ਨਾਲ ਦਿਲ ਪਰਚਾਉਣ ਲਗੀ।

ਚਨੌਰ ਦਾ ਇਹ ਕਿਲ੍ਹਾ ਗੰਗਾ ਦਰਿਆ ਦੇ ਕੰਢੇ ਸੀ। ਗਰਮੀਆਂ ਨੂੰ ਵੀ ਠੰਡੀ ਹਵਾ ਚਲਦੀ ਰਹਿੰਦੀ। ਕਿਲ੍ਹੇ ਦੇ ਆਲੇ ਦੁਆਲੇ ਨਿਕੇ ਨਿਕੇ ਪਿੰਡ ਸਨ। ਇਹਨਾਂ ਪਿੰਡਾਂ ਦੇ ਲੋਕ ਕਈ ਵਾਰ ਆਪਣੀਆਂ ਚੀਜ਼ਾਂ ਵੇਚਣ ਕਿਲ੍ਹੇ ਦੇ ਦਰਵਾਜ਼ੇ ਮੂਹਰੇ ਆ ਖੜਦੇ। ਕਿਲ੍ਹਾ ਬਹੁਤ ਵੱਡਾ ਸੀ, ਜਿਥੇ ਹਜ਼ਾਰਾਂ ਸੈਲਾਨੀ ਇਸ ਨੂੰ ਦੇਖਣ ਆਇਆ ਕਰਦੇ ਸਨ। ਕਿਲ੍ਹੇ ਦੇ ਅੰਗਰੇਜ਼ ਅਫਸਰ ਜਾਂ ਹਿੰਦੁਸਤਾਨੀ ਲੋਕ ਕੁਝ ਨਾ ਕੁਝ ਖਰੀਦ ਲੈਂਦੇ। ਵੈਸੇ ਤਾਂ ਰਾਣੀ ਨੂੰ ਮਿਲਣ ਦੀ ਸਖਤ ਮਨਾਹੀ ਸੀ ਪਰ ਕਈ ਵਾਰ ਗੋਲੀਆਂ ਵੀ ਕੁਝ ਖਰੀਦ ਲੈਂਦੀਆਂ। ਰਾਣੀ ਨੂੰ ਆਪਣੇ ਖਰਚਣ ਲਈ ਹਜ਼ਾਰ ਰੁਪਏ ਮਹੀਨਾ ਮਿਲਦਾ ਸੀ, ਉਸ ਲਈ ਇਹ ਬਹੁਤ ਹੁੰਦਾ। ਉਹ ਕੁਝ ਗੋਲੀਆਂ ਤੇ ਕੁਝ ਕਰਮਚਾਰੀਆਂ ਨੂੰ ਚੀਜ਼ਾਂ ਲੈ ਦਿੰਦੀ। ਇਸ ਤਰ੍ਹਾਂ ਉਹ ਹੌਲੀ ਹੌਲੀ ਕਰਮਚਾਰੀਆਂ ਵਿਚ ਵੀ ਹਰਮਨਪਿਆਰੀ ਬਣਨ ਲਗੀ। ਕਦੇ ਕਦੇ ਉਸ ਨੇ ਮਾਲਸ਼ ਕਰਾਉਣੀ ਹੁੰਦੀ ਤਾਂ ਆਲੇ ਦੁਆਲੇ ਦੇ ਪਿੰਡਾਂ ਵਿਚੋਂ ਕੋਈ ਔਰਤ ਨੂੰ ਸੱਦ ਲੈਂਦੀ। ਕਪੜੇ ਸੀਣ ਲਈ ਔਰਤ-ਦਰਜਣ ਨੂੰ ਬੁਲਾ ਲੈਂਦੀ। ਕਰਮਚਾਰੀ ਤਲਾਸ਼ੀ ਲੈ ਕੇ ਅੰਦਰ ਜਾਣ ਦਿੰਦੇ ਤੇ ਤਲਾਸ਼ੀ ਲੈ ਕੇ ਹੀ ਬਾਹਰ ਕੱਢਦੇ ਸਨ। ਗੋਲੀਆਂ ਵੀ ਗੰਗਾ ਵਿਚੋਂ ਪਾਣੀ ਲੈਣ ਜਾਣ ਲਗੀਆਂ ਸਨ। ਹੁਣ ਰਾਣੀ ਜਿੰਦਾਂ ਅੰਗਰੇਜ਼ ਅਫਸਰਾਂ ਨਾਲ ਵੀ ਪਹਿਲਾਂ ਵਾਲੀ ਬਦਸਲੂਕੀ ਨਹੀਂ ਸੀ ਕਰਿਆ ਕਰਦੀ। ਉਸ ਨੇ ਇਕ ਇਸ ਨਵੀਂ ਜਗਾਹ ਆ ਕੇ ਇਕ ਗੱਲ ਕੀਤੀ ਕਿ ਪਰਦੇ ਵਿਚ ਰਹਿਣ ਲਗੀ। ਪੰਜਾਬ ਵਿਚ ਤਾਂ ਹਾਲੇ ਫਿਰ ਉਹ ਲੋਕਾਂ ਨੂੰ ਮਿਲਦੀ, ਅੰਗਰੇਜ਼ ਅਫਸਰ ਆਉਂਦੇ ਤਾਂ ਉਹਨਾਂ ਬਰਾਬਰ ਬੈਠ ਕੇ ਗੱਲਾਂ ਕਰਦੀ ਪਰ ਹੁਣ ਉਹ ਹਰ ਇਕ ਨਾਲ ਪਰਦੇ ਦੇ ਪਿਛਿਓਂ ਹੀ ਬੋਲਦੀ, ਕੀ ਕਿਲ੍ਹੇ ਦੇ ਕਰਮਚਾਰੀ ਤੇ ਕੀ ਅੰਗਰੇਜ਼ ਅਫਸਰ। ਸਭ ਨੇ ਇਹ ਗੱਲ ਮਨਜ਼ੂਰ ਵੀ ਕਰ ਲਈ ਸੀ।

ਵੈਸੇ ਇਹ ਕਿਲ੍ਹਾ ਬਹੁਤ ਵੱਡਾ ਤੇ ਇਤਹਾਸਕ ਸੀ ਤੇ ਲੋਕ ਕਿਲ੍ਹੇ ਨੂੰ ਹੀ ਦੇਖਣ ਲਈ ਦੂਰੋਂ ਦੂਰੋਂ ਆਉਂਦੇ ਪਰ ਜਿਥੇ ਉਹ ਕੈਦ ਸੀ ਕਿਲ੍ਹੇ ਦਾ ਇਕ ਛੋਟਾ ਜਿਹਾ ਹਿੱਸਾ ਸੀ ਜੋ ਕਿ ਬਾਕੀ ਕਿਲ੍ਹੇ ਤੋਂ ਕੱਟਿਆ ਹੋਇਆ। ਜਿਹਨਾਂ ਲੋਕਾਂ ਨੂੰ ਪਤਾ ਚਲਦਾ ਕਿ ਇਥੇ ਕੋਈ ਸਿੱਖ ਰਾਣੀ ਕੈਦ ਹੈ ਤਾਂ ਉਹ ਕਿਲ੍ਹੇ ਵਿਚ ਇਧਰ ਓਧਰ ਝਾਤੀਆਂ ਮਾਰਦੇ ਫਿਰਦੇ ਪਰ ਫੌਜ ਦਾ ਸਖਤ ਪਹਿਰਾ ਸੀ। ਜਿਥੇ ਰਾਣੀ ਸੀ ਉਥੇ ਤਾਂ ਕੋਈ ਚਿੜੀ ਵੀ ਪਰ ਨਹੀਂ ਸੀ ਮਾਰ ਸਕਦੀ। ਵੈਸੇ ਰਾਣੀ ਕਿਲ੍ਹੇ ਦੇ ਕਰਮਚਾਰੀਆਂ ਵਿਚ ਬਹੁਤ ਮਸ਼ਹੂਰ ਸੀ, ਪਹਿਲਾਂ ਆਪਣੇ ਗੁੱਸੇ ਕਰਕੇ ਤੇ ਹੁਣ ਆਪਣੇ ਰਹਿਣ ਸਹਿਣ ਦੇ ਵੱਖਰੇ ਤਰੀਕੇ ਕਰਕੇ। ਉਹ ਆਪਣੀ ਹਾਜ਼ਰ-ਜਵਾਬੀ ਵਿਚ ਵੀ ਮਸ਼ਹੂਰ ਸੀ। ਹੌਲੀ ਹੌਲੀ ਉਸ ਨੇ ਕਰਮਚਾਰੀਆਂ ਉਪਰ ਵੀ ਅਜਿਹੀ ਧਾਂਕ ਜਮਾ ਲਈ ਕਿ ਉਪਰੋਂ ਸਖਤੀ ਦੇ ਹੁਕਮ ਹੁੰਦੇ ਤਾਂ ਵੀ ਉਹ ਪੂਰੀ ਸਖਤੀ ਨਾ ਕਰ ਸਕਦੇ। ਅੰਗਰੇਜ਼ ਅਫਸਰ ਆਪਸ ਵਿਚ ਬੈਠਦੇ ਤਾਂ ਅਕਸਰ ਰਾਣੀ ਦੀਆਂ ਗੱਲਾਂ ਛੇੜ ਲੈਂਦੇ। ਮੇਜਰ ਮੈਕਗਰੇਗਰ ਨੇ ਉਸ ਨੂੰ ਪੰਜਾਬ ਵਿਚ ਦੇਖਿਆ ਹੋਇਆ ਸੀ ਉਹ ਉਸ ਦੀ ਜਵਾਨੀ ਦੀਆਂ ਗੱਲਾਂ ਵੀ ਚਟਕੋਰੇ ਲੈ ਕੇ ਕਰਦਾ ਪਰ ਹੁਣ ਤਾਂ ਰਾਣੀ ਇਕ ਦਮ ਪਰਦੇ ਵਿਚ ਰਹਿਣ ਲਗੀ ਸੀ। ਹੁਣ ਕੋਈ ਕੋਈ ਅੰਗਰੇਜ਼ ਅਫਸਰ ਆਪਣਾ ਪਰਿਵਾਰ ਵੀ ਹਿੰਦੁਸਤਾਨ ਲੈ ਆਉਣ ਲਗਿਆ ਸੀ, ਇਵੇਂ ਕੁਝ ਅੰਗਰੇਜ਼ ਔਰਤਾਂ ਵੀ ਉਸ ਨੂੰ ਮਿਲਣ ਆ ਜਾਂਦੀਆਂ। ਕੁਝ ਕੁ ਹਿੰਦੁਸਤਾਨੀ ਬੋਲਣੀ ਅੰਗਰੇਜ਼ ਔਰਤਾਂ ਵੀ ਜਾਣਦੀਆਂ ਹੁੰਦੀਆਂ ਤੇ ਕੁਝ ਕੁ ਅੰਗਰੇਜ਼ੀ ਦਾ ਕੰਮ ਹੁਣ ਰਾਣੀ ਜਿੰਦਾਂ ਵੀ ਚਲਾਉਣ ਲਗੀ ਸੀ। ਇਹਨਾਂ ਔਰਤਾਂ ਵਿਚ ਹੀ ਨੋਰੀਨ ਹੇਲੇ, ਇਹ ਮੇਜਰ ਡੈਨੀਅਲ ਹੇਲੇ ਦੀ ਪਤਨੀ ਸੀ। ਮੇਜਰ ਡੈਨੀਅਲ ਹੇਲੇ ਮੇਜਰ ਮੈਕਰੇਗਰ ਦਾ ਦੋਸਤ ਸੀ, ਇਕੱਠੇ ਬੈਠਦੇ, ਖਾਂਦੇ ਪੀਂਦੇ ਤੇ ਰਾਣੀ ਦੀਆਂ ਗੱਲਾਂ ਕਰਦੇ। ਉਹਨਾਂ ਦੀਆਂ ਗੱਲਾਂ ਸੁਣ ਕੇ ਹੀ ਨੋਰੀਨ ਹੇਲੇ ਨੂੰ ਰਾਣੀ ਨੂੰ ਮਿਲਣ ਦੀ ਤਾਂਘ ਮਹਿਸੂਸ ਹੋਈ ਸੀ। ਪਤਲੀ ਤੇ ਲੰਮੀ ਜਿਹੀ ਨੋਰੀਨ ਹਰ ਵੇਲੇ ਹਸਦੀ ਰਹਿੰਦੀ। ਉਹ ਰਾਣੀ ਨੂੰ ਮਿਲਣ ਆਉਂਦੀ ਤਾਂ ਰਾਣੀ ਦਾ ਦਿਲ ਵੀ ਲਾਈ ਰਖਦੀ। ਉਸ ਨਾਲ ਰਾਣੀ ਲਹੌਰ ਦਰਬਾਰ ਦੀਆਂ ਗੱਲਾਂ ਕਰਦੀ, ਮਹਾਂਰਾਜੇ ਦੀਆਂ ਵੀ, ਕਦੇ ਉਦਾਸ ਵੀ ਹੋ ਜਾਂਦੀ ਤੇ ਕਦੇ ਉਸ ਨਾਲ ਰਲ਼ ਕੇ ਹੱਸਦੀ ਵੀ। ਨੋਰੀਨ ਉਸ ਨਾਲ ਵਾਹਵਾ ਰਚ ਮਿਚ ਗਈ ਸੀ। ਇਕ ਦਿਨ ਰਾਣੀ ਨੇ ਉਸ ਨੂੰ ਪੁੱਛਿਆ,

"ਨੋਰੀਨ, ਇਥੋਂ ਪੰਜਾਬ ਕਿੰਨੀ ਦੂਰ ਏ?"

"ਰਾਣੀ ਜੀ, ਮੈਂ ਕਦੇ ਗਈ ਨਹੀਂ ਪੰਜਾਬ, ਮੈਨੂੰ ਨਹੀਂ ਪਤਾ, ਤੁਸੀਂ ਦਸੋ।"

"ਸਾਨੂੰ ਤਾਂ ਲਗਦਾ ਏ ਕਿ ਜਿਵੇਂ ਹਜ਼ਾਰਾਂ ਕੋਹ ਦੂਰ ਹੁੰਦਾ ਏ।"

ਰਾਣੀ ਨੇ ਹਾਸੇ ਵਿਚ ਕਿਹਾ ਤੇ ਉਦਾਸ ਹੋ ਗਈ। ਨੋਰੀਨ ਦੂਜੇ ਦਿਨ ਇਕ ਨਕਸ਼ਾ ਆਪਣੇ ਹੱਥ ਵਿਚ ਫੜੀ ਆਈ। ਉਸ ਨੇ ਨਕਸ਼ਾ ਰਾਣੀ ਦੇ ਸਾਹਮਣੇ ਫੈਲਾ ਲਿਆ। ਇਵੇਂ ਹੀ ਕਦੇ ਰਾਜਾ ਸੁਚੇਤ ਸਿੰਘ ਉਸ ਦੇ ਸਾਹਮਣੇ ਨਕਸ਼ਾ ਫੈਲਾ ਕੇ ਸਮਝਾਇਆ ਕਰਦਾ ਸੀ ਕਿ ਦੁਨੀਆਂ ਵਿਚ ਪੰਜਾਬ ਕਿਥੇ ਕੁ ਹੈ। ਉਹ ਹੋਰਨਾਂ ਮੁਲਕਾਂ ਬਾਰੇ ਵੀ ਵਾਕਫੀ ਦਿਆ ਕਰਦਾ ਪਰ ਹੁਣ ਉਸ ਨੂੰ ਸਭ ਭੁਲ ਚੁਕਿਆ ਸੀ। ਨੋਰੀਨ ਕੋਲ ਇਕ ਪੈਮਾਨਾ ਵੀ ਸੀ। ਉਹ ਨਕਸ਼ੇ ਉਪਰ ਉਂਗਲ ਫੇਰਦੀ ਬੋਲੀ,

"ਰਾਣੀ ਜੀ, ਇਹ ਵੇ ਚਨੌਰ, ਜਿਥੇ ਆਪਾਂ ਹੁਣ ਬੈਠੇ ਹਾਂ, ਤੇ ਆਹ ਜੋ ਪੈਮਾਨਾ ਏ ਇਸ ਦਾ ਇਕ ਇੰਚ ਸੌ ਮੀਲ ਦੇ ਬਰਾਬਰ ਹੁੰਦਾ ਏ।"

ਫਿਰ ਉਹ ਮਿਣਨ ਲਗੀ। ਰਾਣੀ ਬਹੁਤ ਹੀ ਧਿਆਨ ਨਾਲ ਦੇਖ ਰਹੀ ਸੀ। ਪੰਜਾਬ ਤਾਂ ਬਹੁਤ ਹੀ ਦੂਰ ਸੀ। ਉਸ ਨੂੰ ਚੇਤਾ ਸੀ ਕਿ ਇਥੇ ਤਕ ਆਉਂਦੇ ਆਉਂਦੇ ਮਹੀਨੇ ਤੋਂ ਵੀ ਉਪਰ ਦਾ ਵਕਤ ਲਗ ਗਿਆ ਸੀ। ਨੋਰੀਨ ਨੇ ਮਿਣਤੀ ਕਰਕੇ ਕਿਹਾ,

"ਹੋਏਗਾ ਹਜ਼ਾਰ ਮੀਲ।"

"ਇੰਗਲਿਸਤਾਨ ਕਿੰਨੀ ਦੂਰ ਏ?"

ਇਸ ਗੱਲ ਤੋਂ ਨੋਰੀਨ ਹੱਸਣ ਲਗੀ ਤੇ ਬੋਲੀ,

"ਇਥੋਂ ਹਜ਼ਾਰ ਮੀਲ ਤਾਂ ਸਮੁੰਦਰ ਈ ਹੋਵੇਗਾ ਤੇ ਫਿਰ ਕਈ ਹਜ਼ਾਰ ਮੀਲ ਸਮੁੰਦਰ ਵਿਚ ਜਾਣਾ ਪੈਂਦਾ ਏ, ਬਹੁਤ ਦੂਰ ਏ।"

ਇਸ ਗੱਲ ਤੋਂ ਰਾਣੀ ਹੈਰਾਨ ਨਹੀਂ ਹੋਈ ਕਿਉਂਕਿ ਉਸ ਨੂੰ ਪਤਾ ਸੀ ਕਿ ਇੰਗਲੈਂਡ ਬਹੁਤ ਦੂਰ ਸੀ। ਰਾਣੀ ਨੇ ਅਗਲਾ ਸਵਾਲ ਕੀਤਾ,

"ਹੋਰ ਕਿਹੜਾ ਮੁਲਕ ਇਥੋਂ ਨਜ਼ਦੀਕ ਪੈਂਦਾ ਏ?"

ਨੋਰੀਨ ਨੇ ਨਕਸ਼ਾ ਘੋਖਿਆ ਤੇ ਬੋਲੀ,

"ਨੇਪਾਲ ਨਜ਼ਦੀਕ ਈ ਏ, ਆਹ ਦੇਖੋ, ਸ਼ਾਇਦ ਤਿੰਨ ਸੌ ਮੀਲ ਹੋਵੇ, ਮੈਂ ਇਸ ਪਾਸੇ ਗਈ ਸਾਂ, ਪਹਾੜ ਬਹੁਤੇ ਨੇ।"

ਰਾਣੀ ਮਨ ਹੀ ਮਨ ਇਸ ਰਸਤੇ ਨੂੰ ਤੋਲਣ ਲਗੀ। ਉਸ ਨੂੰ ਇਸ ਗੱਲ ਦਾ ਪਤਾ ਸੀ ਕਿ ਨਕਸ਼ੇ ਦੇ ਉਪਰ ਵਲ ਸਦਾ ਉਤਰੀ ਦਿਸ਼ਾ ਹੁੰਦੀ ਹੈ। ਉਤਰੀ ਦਿਸ਼ਾ ਵਲ ਤੁਰਨ ਲਈ ਸਵੇਰ ਦਾ ਸੂਰਜ ਤੁਹਾਡੇ ਸੱਜੇ ਪਾਸੇ ਹੋਣਾ ਚਾਹੀਦਾ ਹੈ ਤੇ ਸ਼ਾਮ ਦਾ ਸੂਰਜ ਖੱਬੇ ਪਾਸੇ। ਨੇਪਾਲ ਇਥੋਂ ਉਤਰ ਵਿਚ ਪੈਂਦਾ ਸੀ। ਉਸ ਨੇ ਨਕਸ਼ਾ ਚੰਗੀ ਤਰ੍ਹਾਂ ਦੇਖ ਲਿਆ ਤੇ ਨੇਪਾਲ ਦਾ ਰਾਹ ਵੀ ਮਨ ਵਿਚ ਬੈਠਾ ਲਿਆ ਤੇ ਮੁੜ ਕੇ ਇਸ ਬਾਰੇ ਕਿਸੇ ਕੋਲ ਕੋਈ ਧੂੰ ਤਕ ਨਾ ਕੱਢੀ। ਭਾਵੇਂ ਨੇਪਾਲ ਦੂਜਾ ਮੁਲਕ ਸੀ ਪਰ ਪੰਜਾਬ ਨਾਲੋਂ ਨਜ਼ਦੀਕ ਸੀ। ਨੋਰੀਨ ਫਿਰ ਵੀ ਆਉਂਦੀ ਰਹੀ ਪਰ ਰਾਣੀ ਨੇ ਮੁੜ ਕੇ ਕਦੇ ਨਕਸ਼ੇ ਬਾਰੇ ਨੇਪਾਲ ਬਾਰੇ ਕੋਈ ਗੱਲ ਨਾ ਕੀਤੀ। ਉਸ ਦੀ ਕੋਸ਼ਿਸ਼ ਹੁੰਦੀ ਕਿ ਆਮ ਜਿਹੀ ਜ਼ਿੰਦਗੀ ਜੀਵੇ ਤੇ ਖੁਸ਼ ਰਹੇ। ਆਹਿਸਤਾ ਆਹਿਸਤਾ ਰਾਣੀ ਜਿਵੇਂ ਉਸ ਦੁਨੀਆਂ ਵਿਚ ਰਚ ਗਈ ਹੋਵੇ। ਕੁਝ ਵੀ ਸੀ ਪਰ ਉਸ ਨੂੰ ਸੁਫਨੇ ਹਾਲੇ ਵੀ ਲਹੌਰ ਦੇ ਤੇ ਦਲੀਪ ਸਿੰਘ ਦੇ ਹੀ ਆਉਂਦੇ ਸਨ।...

ਲਹੌਰ ਵਿਚ ਮਹਾਂਰਾਜਾ ਦਲੀਪ ਸਿੰਘ ਨੂੰ ਵੀ ਬਹੁਤਾ ਕੁਝ ਨਹੀਂ ਸੀ ਪਤਾ ਕੀ ਉਸ ਦੇ ਆਲੇ ਦੁਆਲੇ ਕੀ ਹੋ ਰਿਹਾ ਹੈ। ਇੰਨਾ ਕੁ ਪਤਾ ਸੀ ਕਿ ਉਸ ਦੀ ਮਾਤਾ ਨੂੰ ਪੰਜਾਬ ਤੋਂ ਕਿਤੇ ਬਾਹਰ ਲੈ ਗਏ ਹਨ। ਇਹ ਵੀ ਪਤਾ ਸੀ ਕਿ ਕੁਝ ਲੋਕਾਂ ਦੀ ਲਹੌਰ ਦਰਬਾਰ ਨਾਲ ਲੜਾਈ ਚਲ ਰਹੀ ਹੈ ਤੇ ਅੰਗਰੇਜ਼ ਉਸ ਦੇ ਰਾਜ ਨੂੰ ਬਚਾਉਣ ਦੀ ਕੋਸ਼ਿਸ਼ ਕਰ ਰਹੇ ਹਨ ਪਰ ਇਹ ਨਹੀਂ ਸੀ ਪਤਾ ਕਿ ਕੌਣ ਲੋਕ ਹਨ ਜੋ ਉਸ ਦੇ ਦਰਬਾਰ ਦੇ ਖਿਲਾਫ ਲੜ ਰਹੇ ਹਨ। ਉਸ ਨੇ ਇਹ ਗੱਲਾਂ ਜਾਨਣ ਦੀ ਕਦੇ ਕੋਸ਼ਿਸ਼ ਵੀ ਨਹੀਂ ਸੀ ਕੀਤੀ ਉਸ ਨੂੰ ਪਤਾ ਸੀ ਕਿ ਸਭ ਅੱਛਾ ਨਹੀਂ ਹੈ। ਸਦਾ ਵਾਂਗ ਜੋ ਕੁਝ ਬੀਤਦਾ ਉਸ ਦੇ ਅੰਦਰ ਹੀ ਬੀਤਦਾ, ਬਾਹਰੋਂ ਉਸ ਚੁੱਪ ਰਹਿੰਦਾ। ਇੰਨਾ ਕੁ ਉਸ ਨੂੰ ਦਸ ਦਿਤਾ ਗਿਆ ਸੀ ਕਿ ਜਲਦੀ ਹੀ ਕੋਈ ਅੰਗਰੇਜ਼ ਅਫਸਰ ਉਸ ਨੂੰ ਮਿਲਣ ਆਵੇਗਾ ਜੋ ਉਸ ਦਾ ਸੁਪਰਡੈਂਟ ਹੋਵੇਗਾ। ਦਲੀਪ ਨੇ ਇਸ ਬਾਰੇ ਬਹੁਤਾ ਜਾਨਣਾ ਹੀ ਨਹੀਂ ਚਾਹਿਆ। ਜੇ ਕਦੇ ਕੁਝ ਉਸ ਨੂੰ ਜਾਨਣ ਦੀ ਚਾਹ ਹੁੰਦੀ ਤਾਂ ਉਹ ਸੀ ਕਿ ਅਜ ਰਾਵੀ ਵਿਚ ਪਾਣੀ ਕਿੰਨਾ ਕੁ ਹੋਵੇਗਾ। ਰਾਵੀ ਉਸ ਨੂੰ ਜਿਵੇਂ ਆਪਣੇ ਵਲ ਖਿਚ ਰਿਹਾ ਹੋਵੇ। ਇਕ ਗਲਤੀ ਮਹਾਂਰਾਜਾ ਵਾਰ ਵਾਰ ਕਰਦਾ ਸੀ, ਰਾਣੀ ਜਿੰਦਾਂ ਦੇ ਹੁੰਦਿਆਂ ਵੀ ਤੇ ਬਾਅਦ ਵਿਚ ਵੀ ਕਿ ਉਹ ਘੋੜਾ ਲੈ ਕੇ ਇਕੱਲਾ ਹੀ ਰਾਵੀ ਵਲ ਨਿਕਲ ਜਾਇਆ ਕਰਦਾ। ਜਿੰਦਾਂ ਰੋਕਦੀ ਤੇ ਉਸ ਤੋਂ ਬਾਅਦ ਕ੍ਰਿਸਟੋਫਰ ਜਾਂ ਹੋਰ ਵੀ ਉਸ ਦੀ ਦੇਖਭਾਲ ਕਰਨ ਵਾਲੇ ਵੀ ਪਰ ਉਹ ਫਿਰ ਇਹੋ ਗਲਤੀ ਕਰਦਾ। ਕਈ ਵਾਰ ਘੋੜੇ ਤੋਂ ਉਤਰ ਕੇ ਰਾਵੀ ਵਿਚੋਂ ਪਾਣੀ ਦੀ ਚੂਲੀ ਭਰ ਕੇ ਪੀਣ ਲਗਦਾ। ਇਹ ਸਭ ਉਸ ਨੂੰ ਚੰਗਾ ਲਗਦਾ ਸੀ। ਹੁਣ ਉਸ ਉਪਰ ਕਰੜੀ ਨਜ਼ਰ ਰੱਖੀ ਜਾਂਦੀ ਕਿ ਉਹ ਇਕੱਲਾ ਕਿਤੇ ਵੀ ਨਾ ਜਾਵੇ। ਉਸ ਦੇ ਅਪਹਰਣ ਦਾ ਖਤਰਾ ਮੰਡਲਾਉਣ ਲਗਿਆ ਸੀ। ਸਿੰਧ ਪਾਰ ਤੋਂ ਖਬਰਾਂ ਆਉਣ ਲਗੀਆਂ ਸਨ ਕਿ ਕੁਝ ਸਿੱਖ ਚਾਹੁੰਦੇ ਹਨ ਕਿ ਮਹਾਂਰਾਜੇ ਨੂੰ ਜੰਗਲਾਂ ਵਿਚ ਲੈ ਜਾਇਆ ਜਾਵੇ ਤੇ ਉਥੋਂ ਪੰਜਾਬ ਦੀ ਅਜ਼ਾਦੀ ਲਈ ਲੜਾਈ ਅਰੰਭ ਕੀਤੀ ਜਾਵੇ। ਭਾਈ ਮਹਾਂਰਾਜ ਸਿੰਘ, ਜਿਸ ਨੇ ਪੰਜਾਬ ਦੀ ਅਜ਼ਾਦੀ ਲਈ ਬਿਗਲ ਵਜਾਇਆ ਹੋਇਆ ਸੀ, ਉਸ ਵਲੋਂ ਵੀ ਮਹਾਂਰਾਜੇ ਨੂੰ ਲਹੌਰ ਦੇ ਕਿਲ੍ਹੇ ਦੀ ਕੈਦ ਵਿਚੋਂ ਛੁਡਵਾਉਣ ਦੀਆਂ ਗੱਲਾਂ ਹੋ ਰਹੀਆ ਸਨ ਸੋ ਹੁਣ ਉਸ ਦੀ ਸੁਰੱਖਿਆ ਬਹੁਤ ਵਧਾ ਦਿਤੀ ਗਈ ਸੀ। ਫਿਰ ਵੀ ਉਹ ਰਾਵੀ ਦੇ ਕੰਢੇ ਅਕਸਰ ਦੋਸਤਾਂ ਨਾਲ ਸ਼ਿਕਾਰ ਖੇਡਣ ਜਾਇਆ ਕਰਦਾ । ਕ੍ਰਿਸਟੋਫਰ ਹੁਣ ਉਸ ਨਾਲ ਬਹੁਤਾ ਵਕਤ ਗੁਜ਼ਾਰਨ ਲਗਿਆ। ਮਹਾਂਰਾਜਾ ਉਸ ਨਾਲ ਜਿੰਨੀ ਕੁ ਅੰਗਰੇਜ਼ੀ ਪੜ੍ਹੀ ਹੁੰਦੀ ਸਾਂਝੀ ਕਰਦਾ। ਕ੍ਰਿਟੋਫਰ ਨੇ ਉਸ ਨੂੰ ਹੈਲੋ, ਥੈਂਕਸ, ਵੈਲਕਮ, ਬਾਏ ਬਾਏ, ਗੁੱਡ ਮੌਰਨਿੰਗ ਵਰਗੇ ਸ਼ਬਦ ਤਾਂ ਪਹਿਲਾਂ ਹੀ ਸਿਖਾ ਦਿਤੇ ਹੋਏ ਸਨ। ਨਵੇਂ ਸ਼ਬਦ ਸਿੱਖ ਕੇ ਦਲੀਪ ਖੁਸ਼ ਵੀ ਹੁੰਦਾ।

ਰਾਵੀ ਨਾਲ ਮਹਾਂਰਾਜਾ ਦਲੀਪ ਸਿੰਘ ਨੂੰ ਅਜੀਬ ਜਿਹਾ ਮੋਹ ਸੀ। ਰਾਵੀ ਕੰਢੇ ਪੁੱਜਣ ਤੋਂ ਪਹਿਲਾਂ ਹੀ ਉਸ ਨੂੰ ਅੰਦਾਜ਼ਾ ਜਿਹਾ ਹੋ ਜਾਂਦਾ ਕਿ ਅਜ ਉਸ ਵਿਚ ਪਾਣੀ ਕਿੰਨਾ ਕੁ ਹੋਵੇਗਾ। ਕਦੇ ਮੀਂਹ ਜ਼ਿਆਦਾ ਪੈ ਗਿਆ ਹੁੰਦਾ ਤਾਂ ਰਾਵੀ ਦਾ ਪਾਣੀ ਕੰਢਿਆਂ ਤਕ ਪੁੱਜ ਗਿਆ ਹੁੰਦਾ। ਗਰਮੀਆਂ ਨੂੰ ਅਕਸਰ ਰਾਵੀ ਭਰ ਕੇ ਵਗਦਾ, ਪਹਾੜਾਂ ਉਤੇ ਬਰਫ ਜਿਉਂ ਪਿਘਰ ਰਹੀ ਹੁੰਦੀ। ਸਰਦੀਆਂ ਨੂੰ ਪਹਾੜਾਂ ਵਿਚ ਬਰਫ ਪੈ ਰਹੀ ਹੁੰਦੀ ਤੇ ਜੰਮ ਰਹੀ ਹੁੰਦੀ ਤਾਂ ਰਾਵੀ ਉਤਰ ਜਾਂਦਾ, ਇਸ ਵਿਚ ਪਾਣੀ ਘਟ ਜਾਂਦਾ। ਕ੍ਰਿਸਟੋਫਰ ਨੇ ਇਕ ਦਿਨ ਪੁੱਛਿਆ,

"ਮਹਾਂਰਾਜਾ ਜੀ, ਤੁਹਾਨੂੰ ਇਹ ਦਰਿਆ ਇੰਨਾ ਚੰਗਾ ਕਿਉਂ ਲਗਦਾ ਏ?"

"ਕਿਉਂਕਿ ਇਹ ਦਰਿਆ ਏ, ਮਰਜ਼ੀ ਦਾ ਮਾਲਕ, ਜਦੋਂ ਇਹਦਾ ਦਿਲ ਕਰਦਾ ਏ ਚੜ੍ਹਦਾ ਏ, ਦਿਲ ਕਰਦਾ ਏ ਤਾਂ ਉਤਰ ਜਾਂਦਾ ਏ।"

"ਨਹੀਂ ਮਹਾਂਰਾਜਾ, ਇਹ ਮੌਸਮ ਦੇ ਵੱਸ ਵਿਚ ਏ, ਹਰ ਚੀਜ਼ ਕਿਸੇ ਨਾ ਕਿਸੇ ਵੱਸ ਵਿਚ ਹੁੰਦੀ ਏ। ਤੁਸੀਂ ਵੀ, ਮੈਂ ਵੀ।"

ਕ੍ਰਿਟੋਫਰ ਸਮਝ ਗਿਆ ਕਿ ਮਹਾਂਰਾਜਾ ਕੀ ਸੋਚ ਰਿਹਾ ਹੈ ਇਸ ਲਈ ਉਸ ਨੇ ਗੱਲ ਨੂੰ ਮਰੋੜੀ ਦੇਣੀ ਚਾਹੀ। ਮਹਾਂਰਾਜਾ ਪੁੱਛਣ ਲਗਿਆ,

"ਅੱਛਾ! ਤੂੰ ਕਿਸੇ ਦੇ ਵੱਸ ਵਿਚ ਏਂ?"

"ਮੈਂ ਜੀਸਸ ਕਰਾਈਸਟ ਦੇ।"

"ਉਹ ਕੌਣ ਏਂ?"

"ਉਹ ਮੇਰਾ ਰੱਬ ਏ, ਮੇਰਾ ਸੱਭ ਕੁਝ, ਉਸ ਦੇ ਬਿਨਾਂ ਮੈਂ ਕੁਝ ਵੀ ਨਹੀਂ।"

"ਜਿਵੇਂ ਸਤਿਗੁਰੂ ਏ?"

"ਹਾਂ, ਪਰ ਜੀਸਸ ਸਭ ਤੋਂ ਉਪਰ ਏ, ਸਭ ਤੋਂ ਸੱਚਾ, ਬਿਲਕੁਲ ਸਾਫ ਸ਼ਫਾਫ, ਬਿਲਕੁਲ ਆਪਣੇ ਬੰਦਿਆਂ ਦੇ ਨੇੜੇ।"

ਮਹਾਂਰਾਜੇ ਨੂੰ ਉਸ ਦੀ ਗੱਲ ਤਾਂ ਹੈਰਾਨ ਕਰ ਰਹੀ ਸੀ ਪਰ ਉਹ ਹਾਲੇ ਵੀ ਰਾਵੀ ਵਲ ਦੇਖਦਾ ਜਾ ਰਿਹਾ ਸੀ। ਕ੍ਰਿਟੋਫਰ ਨੇ ਫਿਰ ਕਿਹਾ,

"ਮਹਾਂਰਾਜਾ, ਇਸ ਵਿਚ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਇਹ ਦਰਿਆ ਸਾਲ ਵਿਚ ਇਕ ਵਾਰ ਚੜ੍ਹ ਜਾਂਦਾ ਏ ਤੇ ਇਕ ਵਾਰ ਉਤਰ ਜਾਂਦਾ ਏ, ਪਾਣੀ ਹੋਵੇਗਾ ਤਾਂ ਚੜ੍ਹ ਜਾਵੇਗਾ ਤੇ ਨਹੀਂ ਹੋਵੇਗਾ ਤਾਂ ਉਤਰ ਜਾਵੇਗਾ।"

ਕਹਿੰਦਾ ਉਹ ਪਹਾੜਾਂ ਵਿਚ ਬਰਫ ਪੈਣ ਤੇ ਉਸ ਦੇ ਪਿਘਰਣ ਵਾਲੀ ਪ੍ਰਕਿਰਿਆ ਸਮਝਾਉਣ ਲਗਿਆ ਤੇ ਫਿਰ ਉਸ ਨੇ ਕਿਹਾ,

"ਮਹਾਂਰਾਜਾ, ਲੰਡਨ ਵਿਚ ਵੀ ਇਕ ਦਰਿਆ ਏ, ਥੇਮਜ਼, ਬਹੁਤ ਹੀ ਖੂਬਸੂਰਤ, ਰਾਵੀ ਦਾ ਪਾਣੀ ਤਾਂ ਮਟਮੈਲਾ ਏ ਪਰ ਥੇਮਜ਼ ਦਾ ਪਾਣੀ ਨੀਲਾ ਏ, ਬਿਲਕੁਲ ਸਮੁੰਦਰ ਵਰਗਾ, ਦੇਖੋਂਗੇ ਤਾਂ ਹੈਰਾਨ ਰਹਿ ਜਾਵੋਂਗੇ ਤੇ ਵਗਦਾ ਵੀ ਸ਼ਹਿਰ ਦੇ ਇਕ ਦਮ ਵਿਚਕਾਰ ਏ, ਕਦੇ ਇਹਦੇ ਵਾਂਗ ਉਹਦੇ ਵਿਚ ਹੜ੍ਹ ਵੀ ਨਹੀਂ ਆਉਂਦਾ।"

ਮਹਾਂਰਾਜਾ ਹੈਰਾਨ ਹੋ ਕੇ ਉਸ ਦੇ ਮੂੰਹ ਵਲ ਦੇਖਣ ਲਗਿਆ। ਕ੍ਰਿਸਟੋਫਰ ਨੇ ਫਿਰ ਆਖਿਆ,

"ਹਾਂ ਮਹਾਂਰਾਜਾ, ਉਹਦੀ ਇਕ ਹੋਰ ਖਾਸੀਅਤ ਏ, ਸੁਣ ਕੇ ਤੁਸੀਂ ਹੈਰਾਨ ਹੋ ਜਾਵੋਂਗੇ।"

"ਉਹ ਕੀ ਏ?"

"ਇਹ ਰਾਵੀ ਤਾਂ ਸਾਲ ਬਾਅਦ ਚੜਦਾ ਏ ਜਾਂ ਮੀਂਹ ਪਏ ਤੇ ਭਰਦਾ ਏ ਪਰ ਥੇਮਜ਼ ਦਿਨ ਵਿਚ ਦੋ ਵਾਰ ਉਤਰਦਾ ਤੇ ਚੜਦਾ ਏ।"

"ਸੱਚ!"

"ਸੱਚ ਮਹਾਂਰਾਜਾ ਜੀ, ਜੀਸਸ ਦੀ ਸੌਂਹ!"

ਕ੍ਰਿਸੋਟਫਰ ਨੇ ਆਪਣੇ ਗਲ਼ ਦੀ ਘੰਢੀ ਕੋਲ ਚੂੰਢੀ ਵਢਦਿਆਂ ਕਿਹਾ। ਦਲੀਪ ਸਿੰਘ ਲਈ ਇਹ ਗੱਲ ਬਹੁਤ ਹੀ ਹੈਰਾਨੀ ਵਾਲੀ ਸੀ। ਕ੍ਰਿਸਟੋਫਰ ਫਿਰ ਆਖਣ ਲਗਿਆ,

"ਮਹਾਂਰਾਜਾ, ਜੇ ਨਹੀਂ ਯਕੀਨ ਕਦੇ ਆਪ ਜਾ ਕੇ ਦੇਖ ਲੈਣਾ।"

ਮਹਾਂਰਾਜਾ ਉਸ ਦੀ ਗੱਲ ਵੀ ਸੁਣਦਾ ਰਿਹਾ ਤੇ ਰਾਵੀ ਵਲ ਵੀ ਦੇਖਦਾ ਰਿਹਾ। ਫਿਰ ਉਸ ਨੇ ਅਚਾਨਕ ਪੁੱਛਿਆ,

"ਕੀ ਥੇਮਜ਼ ਵਿਚੋਂ ਵੀ ਰਾਵੀ ਵਰਗੀ ਈ ਖੁਸ਼ਬੂ ਆਉਂਦੀ ਏ?"

ਕ੍ਰਿਟੋਫਰ ਉਸ ਦੇ ਸਵਾਲ ਤੇ ਹੈਰਾਨ ਹੋ ਗਿਆ ਤੇ ਕੁਝ ਸੁੰਘ ਕੇ ਦੇਖਣ ਲਗਿਆ ਤੇ ਫਿਰ ਬੋਲਿਆ,

"ਮਹਾਂਰਾਜਾ, ਮੈਨੂੰ ਤਾਂ ਕੋਈ ਖੁਸ਼ਬੂ ਨਹੀਂ ਆ ਰਹੀ।"

"ਅੱਛਾ! ਪਰ ਮੈਨੂੰ ਤਾਂ ਆਉਂਦੀ ਏ।"

ਕਹਿੰਦਾ ਮਹਾਂਰਾਜਾ ਅੱਖਾਂ ਮੀਟ ਕੇ ਨੱਕ ਰਾਹੀਂ ਸੁੰਘਣ ਲਗਿਆ ਤੇ ਉਸ ਦਾ ਚਿਹਰਾ ਇਵੇਂ ਸੀ ਜਿਵੇਂ ਬਹੁਤ ਹੀ ਅਨੰਦਿਤ ਹੋ ਰਿਹਾ ਹੋਵੇ। ਰਾਵੀ ਤਾਂ ਉਸ ਨੂੰ ਪਸੰਦ ਹੈ ਹੀ ਸੀ ਪਰ ਹੁਣ ਥੇਮਜ਼ ਬਾਰੇ ਵੀ ਉਹ ਕਈ ਵਾਰ ਸੋਚਣ ਲਗਦਾ। ਆਪਣੇ ਦੋਸਤਾਂ ਨਾਲ ਵੀ ਥੇਮਜ਼ ਦੀਆਂ ਹੈਰਾਨ ਹੋ ਹੋ ਕੇ ਗੱਲਾਂ ਕਰਦਾ ਕਿ ਇਹ ਦਰਿਆ ਦਿਨ ਵਿਚ ਦੋ ਵਾਰ ਚੜਦਾ ਤੇ ਉਤਰਦਾ ਹੈ, ਇਸ ਦਾ ਪਾਣੀ ਨੀਲਾ ਹੈ, ਇਸ ਵਿਚ ਕਦੇ ਹੜ੍ਹ ਨਹੀਂ ਆਉਂਦਾ। ਕ੍ਰਿਸਟੋਫਰ ਨੇ ਹੋਰ ਵੀ ਇੰਗਲੈਂਡ ਬਾਰੇ ਹੈਰਾਨ ਕਰਨ ਵਾਲੀਆਂ ਉਸ ਨੂੰ ਕਈ ਗੱਲਾਂ ਸੁਣਾਈਆਂ ਹੋਈਆਂ ਸਨ ਉਹ ਸਾਰੀਆਂ ਹੀ ਆਪਣੇ ਦੋਸਤਾਂ ਨਾਲ ਕਰਦਾ ਰਹਿੰਦਾ।

ਦਿਨ ਭਰ ਮਹਾਂਰਾਜੇ ਦਾ ਮਨ ਦੋਸਤਾਂ ਵਿਚ ਜਾਂ ਦਰਬਾਰ ਦੀਆਂ ਹੋਰ ਗੱਲਾਂ ਵਿਚ ਮਨ ਪਰਚਿਆ ਰਹਿੰਦਾ ਪਰ ਰਾਤ ਨੂੰ ਉਹ ਬਹੁਤ ਇਕੱਲਾ ਹੁੰਦਾ। ਵੱਡੇ ਸਾਰੇ ਕਮਰੇ ਵਿਚ ਤੇ ਵੱਡੇ ਸਾਰੇ ਪਲੰਘ ਉਪਰ ਉਹ ਇਕੱਲਾ ਬੈਠਾ ਰਹਿੰਦਾ, ਨਾ ਬੀਬੀ ਜੀ ਸੀ, ਨਾ ਹੀ ਮੰਗਲਾ ਜਾਂ ਮੋਤੀਆ। ਕਈ ਵਾਰ ਉਸ ਨੂੰ ਬੀਬੀ ਜੀ ਬਹੁਤ ਯਾਦ ਆਉਂਦੀ। ਉਸ ਨੂੰ ਪਤਾ ਸੀ ਕਿ ਦੂਰ ਕਿਤੇ ਭੇਜ ਦਿਤਾ ਗਿਆ ਸੀ, ਕਿਥੇ ਸੀ ਜਾਂ ਕਿਸ ਹਾਲ ਵਿਚ ਸੀ ਇਹ ਉਸ ਨੇ ਜਾਨਣ ਦੀ ਕੋਸ਼ਿਸ਼ ਨਹੀਂ ਸੀ ਕੀਤੀ। ਉਸ ਨੂੰ ਪਤਾ ਸੀ ਕਿ ਕਿਸੇ ਨੇ ਸਹੀ ਦਸਣਾ ਵੀ ਨਹੀਂ। ਕਈ ਵਾਰ ਉਸ ਨੂੰ ਬੀਬੀ ਜੀ ਦੀ ਗੱਲ ਵੀ ਯਾਦ ਆਉਂਦੀ ਕਿ ਹੁਣ ਬਹੁਤ ਬੁਰੇ ਦਿਨ ਆਉਣ ਵਾਲੇ ਹਨ ਇਸ ਲਈ ਉਸ ਨੂੰ ਬਹੁਤ ਹੀ ਮਜ਼ਬੂਤ ਹੋਣਾ ਪਵੇਗਾ, ਹਰ ਤਕਲੀਫ ਨੂੰ ਬਹਾਦਰੀ ਨਾਲ ਸਹਿਣਾ ਹੋਵੇਗਾ। ਇਹੋ ਉਹ ਕੋਸ਼ਿਸ਼ ਕਰ ਰਿਹਾ ਸੀ। ਕਿੰਨੀਆਂ ਹੀ ਸੋਚਾਂ ਤੇ ਯਾਦਾਂ ਨੂੰ ਉਹ ਸਥਿਗਤ ਕਰਦਾ ਜਾਂਦਾ। ਸੌਣ ਵੇਲੇ ਆਪਣੇ ਕਮਰੇ ਦੀਆਂ ਚਾਰ ਕੰਧਾਂ ਵਿਚ ਉਹ ਬਹੁਤ ਇਕੱਲਾ ਹੁੰਦਾ। ਕਈ ਵਾਰ ਉਸ ਨੂੰ ਨੀਂਦ ਵੀ ਨਹੀਂ ਸੀ ਆਉਂਦੀ। ਉਸ ਦੇ ਨੌਕਰਾਂ ਨੂੰ ਉਪਰੋਂ ਹੁਕਮ ਸੀ ਕਿ ਮਹਾਂਰਾਜੇ ਨੂੰ ਸੁਲ੍ਹਾ ਕੇ ਆਉਣਾ ਹੈ। ਨੌਕਰ ਕਿਸੇ ਨਾ ਕਿਸੇ ਬਹਾਨੇ ਉਸ ਦੇ ਕਮਰੇ ਦੁਆਲੇ ਮੰਡਲਾਉਂਦੇ ਰਹਿੰਦੇ ਕਿ ਉਹ ਸੌਂ ਜਾਵੇ ਤਾਂ ਉਹ ਜਾਣ। ਮਹਾਂਰਾਜਾ ਕਈ ਵਾਰ ਸੌਣ ਦਾ ਬਹਾਨਾ ਕਰਦਾ ਤੇ ਨੌਕਰ ਚਲੇ ਜਾਂਦੇ। ਮਹਾਂਰਾਜਾ ਬਿਸਤਰ ਤੇ ਪਿਆ ਸਭ ਨੂੰ ਚੇਤੇ ਕਰਦਾ ਰਹਿੰਦਾ, ਕਈ ਵਾਰ ਸਰਾਹਣੇ ਵਿਚ ਮੂੰਹ ਦੇ ਕੇ ਰੋਣ ਲਗਦਾ, ਹਲਕਾ ਹੋ ਜਾਂਦਾ ਤਾਂ ਆਪਣੇ ਆਪ ਨੂੰ ਆਸਵੰਦ ਗੱਲਾਂ ਕਰਦਾ ਵਰਾਉਣ ਲਗਦਾ। ਕਈ ਵਾਰ ਉਸ ਨੂੰ ਕੋਈ ਡਰਾਉਣਾ ਸੁਫਨਾ ਜਗਾ ਵੀ ਦਿੰਦਾ। ਜਦ ਕਦੇ ਨੀਂਦ ਨਾ ਆਉਂਦੀ ਤਾਂ ਖੜਾ ਖਿੜਕੀ ਰਾਹੀਂ ਦਿਸਦੇ ਰਾਵੀ ਵਲ ਦੇਖਣ ਲਗਦਾ, ਰਾਵੀ ਤਾਂ ਭਾਵੇਂ ਰਾਤ ਦੇ ਹਨੇਰੇ ਵਿਚ ਨਾ ਹੀ ਦਿਸਦਾ ਪਰ ਉਸ ਨੂੰ ਅਹਿਸਾਸ ਹੁੰਦਾ ਕਿ ਇਥੇ ਕੁ ਰਾਵੀ ਹੈ ਤੇ ਇਹੋ ਜਿਹਾ ਲਗਦਾ ਹੈ। ਕਈ ਵਾਰ ਸਾਰੀ ਰਾਤ ਹੀ ਇਵੇਂ ਲੰਘ ਜਾਂਦੀ ਪਰ ਉਹ ਇਸ ਗੱਲ ਦਾ ਕਿਸੇ ਨਾਲ ਜ਼ਿਕਰ ਤਕ ਨਾ ਕਰਦਾ। ਕਰਦਾ ਵੀ ਕਿਸ ਨਾਲ ਉਸ ਦਾ ਕੋਈ ਹੈ ਹੀ ਨਹੀਂ ਸੀ।

ਸਾਰੇ ਨੌਕਰ ਨਵੇਂ ਸਨ। ਕਈ ਨੌਕਰ ਤਾਂ ਉਸ ਦਾ ਪੂਰਾ ਕਹਿਣਾ ਵੀ ਨਾ ਮੰਨਦੇ। ਕਈ ਨੌਕਰ ਰਿਸ਼ਵਤ 'ਤੇ ਲਗ ਗਏ ਸਨ ਕਿ ਮਹਾਂਰਾਜੇ ਨੂੰ ਆਪਣਾ ਕੋਈ ਕੰਮ ਕਰਾਉਣ ਬਦਲੇ ਕੁਝ ਦੇਣਾ ਪੈਂਦਾ। ਇਹ ਨੌਕਰ ਉਸ ਬਾਰੇ ਆਪਸ ਵਿਚ ਅਜੀਬ ਅਜੀਬ ਗੱਲਾਂ ਕਰਦੇ ਰਹਿੰਦੇ ਸਨ, ਕਈ ਵਾਰ ਉਹ ਅਚਾਨਕ ਸੁਣ ਵੀ ਲੈਂਦਾ ਸੀ ਤੇ ਕਈ ਵਾਰ ਉਸ ਨੂੰ ਲਗਦਾ ਕਿ ਸ਼ਾਇਦ ਇਹ ਉਸ ਨੂੰ ਸੁਣਾ ਕੇ ਗੱਲਾਂ ਕੀਤੀਆਂ ਜਾ ਰਹੀਆਂ ਹੋਣ। ਇਕ ਦਿਨ ਇਕ ਬੁੱਢੀ ਨੌਕਰਾਣੀ ਫੀਲਾਂ ਨਵੀਂ ਕੰਮ ਤੇ ਲਗੀ ਬਾਨੋ ਨੂੰ ਦਸਣ ਲਗੀ,

"ਨੀਂ ਬਾਨੋ, ਇਹ ਝੀਉਰ ਦਾ ਪੁੱਤਰ ਈ, ਸਰਕਾਰ ਤਾਂ ਕੁਝ ਕਰਨ ਜੋਗਾ ਈ ਨਹੀਂ ਸੀ, ਲਕਵੇ ਦਾ ਮਰੀਜ਼ ਸੀ ਉਹ!"

"ਮੇਰੀ ਅੰਮੀ ਤਾਂ ਦਸਦੀ ਹੁੰਦੀ ਏ ਕਿ ਕੋਈ ਵੀ ਪੁੱਤਰ ਸਰਕਾਰ ਦਾ ਨਹੀਂ ਸੀ, ਸਭ ਇਧਰੋਂ ਓਧਰੋਂ ਈ ਲਏ ਹੋਏ ਸਨ।"

"ਨਹੀਂ ਬਾਨੋ, ਵੱਡਾ ਉਹਦਾ ਈ ਸੀ, ਮੈਂ ਦੇਖਿਆ ਹੋਇਆ ਏ, ਇੰਨ ਬਿੰਨ ਸਰਕਾਰ ਵਰਗਾ ਈ ਸੀ ਪਰ ਛੋਟੀ ਰਾਣੀ ਦੇ ਤਾਂ ਯਾਰ ਬਥੇਰੇ ਸਨ, ਜੇ ਸਰਕਾਰ ਜੀਂਦੀ ਰਹਿੰਦੀ ਤਾਂ ਹੋਰ ਬੱਚੇ ਹੋ ਜਾਣੇ ਸੀ।"

ਮਹਾਂਰਾਜੇ ਲਈ ਇਹ ਗੱਲ ਕੋਈ ਨਵੀਂ ਨਹੀਂ ਸੀ। ਇਹਨਾਂ ਨੂੰ ਪਹਿਲਾਂ ਕਈ ਵਾਰੀ ਸੁਣ ਚੁਕਿਆ ਸੀ। ਲਾਲ ਸਿੰਘ ਦਾ ਜ਼ਿਕਰ ਆਮ ਸੁਣਨ ਵਿਚ ਆਉਂਦਾ ਰਹਿੰਦਾ ਸੀ। ਹੋਰ ਕਰਮਚਾਰੀ ਉਸ ਬਾਰੇ ਬੁਰਾ ਭਲਾ ਬੋਲਦੇ ਪਰ ਉਹ ਇਕ ਕੰਨ ਵਿਚ ਪਾਉਂਦਾ ਤੇ ਦੂਜੇ ਵਿਚੋਂ ਕੱਢ ਦਿੰਦਾ। ਵੈਸੇ ਜੇ ਉਹ ਕੁਝ ਕਰਨਾ ਵੀ ਚਾਹੁੰਦਾ ਤਾਂ ਕੁਝ ਨਾ ਕਰ ਸਕਦਾ, ਨਾ ਉਹਨਾਂ ਨੂੰ ਉਹ ਰੋਕ ਸਕਦਾ ਸੀ ਤੇ ਨਾ ਹੀ ਘੂਰ ਸਕਦਾ ਜਿਵੇਂ ਹੁਣ ਉਸ ਕੋਲ ਕੋਈ ਤਾਕਤ ਹੀ ਨਾ ਹੋਵੇ ਤੇ ਨਾ ਹੀ ਕਿਸੇ ਕੋਲ ਸ਼ਿਕਾਇਤ ਕਰਨ ਯੋਗ ਸੀ। ਨੌਕਰਾਂ ਵਲੋਂ ਮਾੜੇ ਵਿਵਹਾਰ ਦਾ ਸੰਖੇਪ ਜਿਹਾ ਜ਼ਿਕਰ ਉਹ ਕਦੇ ਕਦੇ ਖੀਮੇ ਕੋਲ ਜਾਂ ਕ੍ਰਿਸਟੋਫਰ ਕੋਲ ਕਰ ਲੈਂਦਾ। ਇਸ ਤੋਂ ਬਾਅਦ ਕੁਝ ਦਿਨ ਲਈ ਸਭ ਠੀਕ ਹੋ ਕੇ ਗੱਲ ਮੁੜ ਕੇ ਪਹਿਲਾਂ ਵਾਲੀ ਜਗਾਹ ਆ ਜਾਂਦੀ। ਦਰਬਾਰੀ ਵੀ ਉਸ ਨਾਲ ਕਈ ਵਾਰ ਵਧੀਆ ਵਿਵਹਾਰ ਨਾ ਕਰਦੇ। ਇਹਨਾਂ ਵਿਚ ਗੁਲਾਬ ਸਿੰਘ ਤੇ ਬਿਸ਼ਨ ਸਿੰਘ ਉਸ ਬਾਰੇ ਕੋਈ ਨਾ ਕੋਈ ਭੈੜਾ ਜਿਹਾ ਟੋਟਕਾ ਛੱਡ ਜਾਂਦੇ ਸਨ। ਇਸ ਬਾਰੇ ਉਸ ਨੇ ਕਿਸੇ ਵੇਲੇ ਬੀਬੀ ਜੀ ਨੂੰ ਸ਼ਿਕਾਇਤ ਕੀਤੀ ਵੀ ਸੀ ਪਰ ਇਹ ਦੋਵੇਂ ਸਰਦਾਰ ਹੀ ਉਸ ਨੂੰ ਤੰਗ ਕਰਨੋਂ ਨਹੀਂ ਸਨ ਹਟੇ। ਆਪਣੇ ਬੰਦਿਆਂ ਨਾਲੋਂ ਅੰਗਰੇਜ਼ ਹਾਲੇ ਜ਼ਿਆਦਾ ਪਿਆਰ ਨਾਲ ਪੇਸ਼ ਆਉਂਦੇ ਸਨ। ਹੁਣ ਕ੍ਰਿਸਟੋਫਰ ਸੀ, ਲੜਾਈ ਨੂੰ ਜਾਣ ਤੋਂ ਪਹਿਲਾਂ ਹਰਬਰਟ ਐਡਵਰਡਜ਼ ਵੀ ਉਸ ਨੂੰ ਮਿਲਣ ਆਇਆ ਕਰਦਾ ਤਾਂ ਕੁਝ ਨਾ ਕੁਝ ਲੈ ਕੇ ਆਉਂਦਾ। ਹੈਨਰੀ ਲਾਰੰਸ ਵੀ ਉਸ ਨੂੰ ਮਿਲਦਾ ਤਾਂ ਪਿਆਰ ਨਾਲ ਬੁਲਾਉਂਦਾ। ਲੌਰਡ ਹਾਰਡਿੰਗ ਨੇ ਵੀ ਜਿੰਨੀ ਵਾਰ ਮਿਲਿਆ ਬਹੁਤ ਪਿਆਰ ਦਿਤਾ ਸੀ।

ਮੰਗਲਾ ਤੋਂ ਬਾਅਦ ਸਾਰੇ ਨੌਕਰ ਨਵੇਂ ਸਨ ਇਕ ਮੀਆਂ ਖੀਮਾ ਨੂੰ ਛੱਡ ਕੇ। ਮੀਆਂ ਖੀਮਾ ਮੰਗਲਾ ਵਾਂਗ ਹੀ ਉਸ ਨੂੰ ਬਚਪਨ ਤੋਂ ਜਾਣਦਾ ਸੀ। ਉਹ ਆਪਣੇ ਇਸ ਨੌਕਰ ਨਾਲ ਖੁਸ਼ ਵੀ ਰਹਿੰਦਾ ਤੇ ਕਈ ਸ਼ਿਕਾਇਤਾਂ ਵੀ ਉਸ ਕੋਲ ਕਰ ਲੈਂਦਾ ਤੇ ਮੀਆਂ ਉਸ ਦੀ ਮੱਦਦ ਵੀ ਕਰਦਾ। ਕਈ ਵਾਰ ਮਹਾਂਰਾਜਾ ਕਿਸੇ ਗੱਲੋਂ ਅੜੀ ਕਰ ਰਿਹਾ ਹੁੰਦਾ ਤਾਂ ਮੀਆਂ ਖੀਮਾ ਦੇ ਕਹਿਣ ਤੇ ਮੰਨ ਜਾਂਦਾ। ਆਮ ਤੌਰ ਤੇ ਮਹਾਂਰਾਜਾ ਖੁਸ਼ ਰਹਿਣ ਵਾਲਾ ਬੱਚਾ ਸੀ। ਆਪਣੇ ਦੋਸਤਾਂ ਵਿਚ ਤਾਂ ਉਹ ਬਹੁਤ ਹੀ ਖੁਸ਼ ਰਹਿੰਦਾ। ਉਹਨਾਂ ਦਾ ਉਹ ਮੋਹਰੀ ਹੁੰਦਾ ਤੇ ਰੱਜ ਕੇ ਸ਼ਰਾਰਤਾਂ ਕਰਦਾ। ਇਹਨਾਂ ਵਿਚ ਹੀ ਇਕ ਸੀ ਕੁੰਵਰ ਸ਼ਿਵਦੇਵ ਸਿੰਘ। ਕੁੰਵਰ ਸ਼ਿਵਦੇਵ ਸਿੰਘ ਉਸ ਤੋਂ ਉਮਰ ਵਿਚ ਦੋ ਕੁ ਸਾਲ ਛੋਟਾ ਸੀ ਪਰ ਰਿਸ਼ਤੇ ਵਿਚ ਉਸ ਦਾ ਭਤੀਜਾ ਲਗਦਾ ਸੀ। ਕੁੰਵਰ ਸ਼ਿਵਦੇਵ ਸਿੰਘ ਮਹਾਂਰਾਜਾ ਸ਼ੇਰ ਸਿੰਘ ਦਾ ਛੋਟਾ ਪੁੱਤਰ ਸੀ ਜੋ ਕਿ ਮਹਾਂਰਾਜਾ ਸ਼ੇਰ ਸਿੰਘ ਤੇ ਉਸ ਦੇ ਵੱਡੇ ਪੁੱਤਰ ਕੁੰਵਰ ਪਰਤਾਪ ਸਿੰਘ ਦੇ ਕਤਲ ਵੇਲੇ ਬਚ ਗਿਆ ਸੀ ਕਿਉਂਕਿ ਉਹ ਲਹੌਰ ਤੋਂ ਬਾਹਰ ਗਿਆ ਹੋਇਆ ਸੀ। ਸ਼ਿਵਦੇਵ ਦੀ ਮਾਂ ਰਾਣੀ ਦੁਖਨੋ ਰਾਜਪੂਤਾਂ ਦੀ ਧੀ ਸੀ ਤੇ ਆਪਣੇ ਮਾਂਪਿਆਂ ਨੂੰ ਮਿਲਣ ਰਾਜਪੂਤਾਨੇ ਜਾਂਦੀ ਰਹਿੰਦੀ ਸੀ ਤੇ ਉਹਨਾਂ ਦਿਨਾ ਵਿਚ ਵੀ ਗਈ ਹੋਈ ਸੀ ਤੇ ਸ਼ਿਵਦੇਵ ਕਤਲੇਆਮ ਤੋਂ ਬਚ ਗਿਆ ਸੀ। ਹੁਣ ਉਹ ਰਹਿੰਦਾ ਤਾਂ ਭਾਵੇਂ ਆਪਣੀ ਮਾਂ ਨਾਲ ਅਲੱਗ ਮਹਿਲ ਵਿਚ ਸੀ ਪਰ ਮਹਾਂਰਾਜੇ ਦੇ ਜਥੇ ਵਿਚ ਸ਼ਾਮਲ ਸੀ। ਦੋਵਾਂ ਦੀ ਆਪਸ ਵਿਚ ਵਾਹਵਾ ਦੋਸਤੀ ਸੀ। ਮਹਾਂਰਾਜਾ ਆਪਣੀ ਅੰਗਰੇਜ਼ੀ ਦਾ ਉਸ ਉਪਰ ਬਹੁਤਾ ਰੋਅਬ ਪਾਇਆ ਕਰਦਾ ਸੀ ਪਰ ਮਹਾਂਰਾਜੇ ਲਈ ਉਹ ਇਕ ਕਿਸਮ ਦਾ ਭਾਵੁਕ ਸਹਾਰਾ ਵੀ ਸੀ। ਰਾਣੀ ਦੁਖਨੋ ਨੂੰ ਮਹਾਂਰਾਜੇ ਨਾਲ ਬਹੁਤਾ ਨਹੀਂ ਸੀ ਮਿਲਣ ਦਿਤਾ ਜਾਂਦਾ ਫਿਰ ਵੀ ਰਿਸ਼ਤੇਦਾਰੀ ਨੇ ਉਹਨਾਂ ਨੂੰ ਇਕ ਕਿਸਮ ਨਾਲ ਆਪਸ ਵਿਚ ਬੰਨਿਆਂ ਹੋਇਆ ਸੀ।

ਉਹ ਦਰਬਾਰ ਵਿਚ ਜਾਂਦਾ। ਦਰਬਾਰ ਦੀ ਕਾਰਵਾਈ ਵਿਚੋਂ ਬਹੁਤੀ ਨੂੰ ਹੁਣ ਸਮਝ ਰਿਹਾ ਸੀ। ਜਦੋਂ ਕਿਸੇ ਕਾਗਜ਼ ਜਾਂ ਦਸਤਾਵੇਜ਼ ਉਪਰ ਦਸਤਖਤ ਕਰਨੇ ਹੁੰਦੇ ਤਾਂ ਉਸ ਨੂੰ ਪੜ੍ਹ ਕੇ ਸੁਣਾਈ ਜਾਂਦੀ, ਜੇ ਅੰਗਰੇਜ਼ੀ ਵਿਚ ਹੁੰਦੀ ਤਾਂ ਉਸ ਨੂੰ ਸਮਝਾਈ ਵੀ ਜਾਂਦੀ। ਬਹੁਤੀ ਵਾਰ ਸਾਰੇ ਦਰਬਾਰੀ ਰੈਜ਼ੀਡੈਂਟ ਦੀ 'ਹਾਂ' ਵਿਚ 'ਹਾਂ' ਹੀ ਮਿਲਾਈ ਜਾਂਦੇ। ਹੈਨਰੀ ਲਾਰੰਸ ਦੇ ਛੁੱਟੀਆਂ ਤੇ ਚਲੇ ਜਾਣ ਤੋਂ ਬਾਅਦ ਉਸ ਦਾ ਭਰਾ ਜੌਹਨ ਲਾਰੰਸ ਰੈਜ਼ੀਡੈਂਟ ਬਣਿਆ ਸੀ ਤੇ ਫਿਰ ਕੁਝ ਦੇਰ ਲਈ ਕੱਰੀ। ਫਿਰ ਹੈਨਰੀ ਲਾਰੰਸ ਫਿਰ ਵਾਪਸ ਆ ਗਿਆ ਸੀ। ਕੱਰੀ ਵੇਲੇ ਦਰਬਾਰ ਵਿਚ ਕੁਝ ਗੱਲਾਂ ਅਜਿਹੀਆਂ ਹੋਈਆਂ ਜਿਹਨਾਂ ਨੂੰ ਦਰਬਾਰੀ ਨਹੀਂ ਸੀ ਮੰਨ ਰਹੇ। ਮਹਾਂਰਾਜੇ ਨੂੰ ਸਮਝਾ ਦਿਤਾ ਗਿਆ ਸੀ ਕਿ ਲੌਰਡ ਡਲਹੌਜ਼ੀ ਸਤੀ ਦੀ ਰਸਮ ਖਤਮ ਕਰਨਾ ਚਾਹੁੰਦਾ ਹੈ। ਉਸ ਨੂੰ ਇਹ ਗੱਲ ਨਹੀਂ ਪਸੰਦ ਕਿ ਮਰੇ ਬੰਦੇ ਨਾਲ ਜਿਉਂਦੀਆਂ ਔਰਤਾਂ ਨੂੰ ਸਾੜਿਆ ਜਾਵੇ ਪਰ ਦਰਬਾਰੀ ਇਸ ਦਾ ਵਿਰੋਧ ਕਰ ਰਹੇ ਸਨ। ਮਹਾਂਰਾਜੇ ਨੂੰ ਦਰਬਾਰੀਆਂ ਦੀ ਇਹ ਗੱਲ ਬਿਲਕੁਲ ਸਮਝ ਨਹੀਂ ਸੀ ਆਈ ਕਿ ਉਹ ਵਿਰੋਧ ਕਿਉਂ ਕਰ ਰਹੇ ਹਨ। ਉਸ ਨੇ ਬਾਅਦ ਵਿਚ ਦੀਵਾਨ ਦੀਨਾ ਨਾਥ ਤੋਂ ਪੁੱਛਿਆ ਵੀ ਪਰ ਦੀਵਾਨ ਨੇ ਕਿਹਾ ਸੀ ਕਿ ਮਹਾਂਰਾਜਾ ਤੁਸੀਂ ਹਾਲੇ ਬਹੁਤ ਛੋਟੇ ਹੋ, ਵੱਡੇ ਹੋਵੋਗੇ ਤਾਂ ਆਪੇ ਹੀ ਸਮਝ ਜਾਵੋਂਗੇ। ਪੂਰੇ ਦਰਬਾਰ ਵਿਚ ਦੀਵਾਨ ਦੀਨਾ ਨਾਥ ਹੀ ਸੀ ਜੋ ਕਈ ਵਾਰ ਉਸ ਨੂੰ ਕਲਾਵੇ ਵਿਚ ਲੈ ਕੇ ਪਿਆਰ ਕਰਿਆ ਕਰਦਾ ਜਾਂ ਫਿਰ ਕਦੇ ਕਦੇ ਫਕੀਰ ਨੁਰੁਦੀਨ ਉਸ ਦੇ ਸਿਰ 'ਤੇ ਹੱਥ ਫੇਰਦਾ ਅੱਲਾ ਦਾ ਨਾਂ ਲੈਣ ਲਗਦਾ ਤੇ ਦੋਵੇਂ ਹੱਥ ਅਸਮਾਨ ਵਲ ਕਰਦਾ ਮੂੰਹ ਵਿਚ ਕੁਝ ਬੁੜ ਬੁੜ ਕਰਨ ਲਗਦਾ।

ਬਹੁਤੀ ਵਾਰ ਦਰਬਾਰ ਵਿਚ ਰੈਜ਼ੀਡੈਂਟ ਜਾਂ ਕੋਈ ਹੋਰ ਅੰਗਰੇਜ਼ ਅਫਸਰ ਹੁੰਦਾ ਤੇ ਉਸ ਕੋਲ ਕਾਫੀ ਸਾਰੇ ਕਾਗਜ਼ ਹੁੰਦੇ ਤੇ ਉਸ ਤੋਂ ਉਸ ਨੇ ਦਸਤਖਤ ਕਰਾਉਣੇ ਹੁੰਦੇ। ਕੋਈ ਦਰਬਾਰੀ ਦਸਦਾ ਜਾਂਦਾ ਤੇ ਉਹ ਦਸਤਖਤ ਕਰਦਾ ਜਾਂਦਾ। ਹੁਣ ਉਸ ਨੇ ਅੰਗਰੇਜ਼ੀ ਵਿਚ ਆਪਣੇ ਦਸਤਖਤ ਕਰਨੇ ਸਿੱਖ ਲਏ ਹੋਏ ਸਨ। ਇਸ ਗੱਲ 'ਤੇ ਅੰਗਰੇਜ਼ ਬਹੁਤ ਹੀ ਖੁਸ਼ ਹੋਇਆ ਕਰਦੇ। ਉਸ ਨੇ ਕਦੇ ਮੂਲਰਾਜ ਦੇਖਿਆ ਨਹੀਂ ਸੀ ਪਰ ਉਸ ਨੂੰ ਪਤਾ ਕਿ ਇਹ ਸਖਸ਼ ਹੁਣ ਲਹੌਰ ਦਰਬਾਰ ਦੇ ਖਿਲਾਫ ਲੜ ਰਿਹਾ ਹੈ ਤੇ ਇਹ ਉਸ ਦਾ ਦੁਸ਼ਮਣ ਹੈ, ਇਸ ਨੂੰ ਕੈਦ ਕੀਤਾ ਜਾਣਾ ਜ਼ਰੂਰੀ ਹੈ। ਇਵੇਂ ਹੀ ਲਹੌਰ ਦਰਬਾਰ ਦੇ ਬਹੁਤ ਸਾਰੇ ਦੁਸ਼ਮਣ ਹੋ ਗਏ ਸਨ। ਰਾਜਾ ਸ਼ੇਰ ਸਿੰਘ ਜਿਸ ਦੀ ਭੈਣ ਨਾਲ ਮਹਾਂਰਾਜਾ ਮੰਗਿਆ ਹੋਇਆ ਸੀ, ਉਸ ਨੂੰ ਮਾਰਨ ਜਾਂ ਫੜਨ ਲਈ ਕਾਗਜ਼ਾਂ ਉਪਰ ਵੀ ਮਹਾਂਰਾਜਾ ਨੇ ਹੀ ਦਸਤਖਤ ਕੀਤੇ ਸਨ। ਫਿਰ ਇਕ ਦਿਨ ਖਬਰ ਆਈ ਕਿ ਲਹੌਰ ਦਰਬਾਰ ਨੇ ਸਾਰੇ ਦੁਸ਼ਮਣਾਂ ਉਪਰ ਫਹਿਤ ਪਾ ਲਈ ਹੈ। ਅੰਗਰੇਜ਼ ਜਸ਼ਨ ਮਨਾ ਰਹੇ ਸਨ ਪਰ ਸਿੱਖ ਖਾਮੋਸ਼ ਸਨ ਕੁਝ ਕੁ ਨੂੰ ਛੱਡ ਕੇ। ਮਹਾਂਰਾਜੇ ਨੂੰ ਜਾਪ ਰਿਹਾ ਸੀ ਕਿ ਇਹ ਲੜਾਈ ਜਿਤਣ ਕਰਕੇ ਅੰਗਰੇਜ਼ ਖੁਸ਼ ਹਨ ਤੇ ਬਾਕੀ ਲੋਕ ਉਦਾਸ ਇਸ ਦਾ ਮਤਲਬ ਕਿ ਜ਼ਰੂਰ ਕੋਈ ਗੱਲ ਦਰਬਾਰ ਦੇ ਖਿਲਾਫ ਜਾਂਦੀ ਹੋਵੇਗੀ ਪਰ ਉਹ ਮੂੰਹੋਂ ਕੁਝ ਨਾ ਬੋਲਦਾ।...

ਫਿਰ ਉਸ ਤੋਂ ਅਗਲੀਆਂ ਗੱਲਾਂ ਹੋਣ ਲਗੀਆਂ। ਅੰਗਰੇਜ਼ਾਂ ਨੇ ਆ ਕੇ ਮਹਾਂਰਾਜੇ ਨੂੰ ਵਧਾਈ ਦਿਤੀ ਕਿ ਦਰਬਾਰ ਦੀ ਫੌਜ ਨੇ ਬਾਗੀਆਂ ਉਪਰ ਕਾਬੂ ਪਾ ਲਿਆ ਹੈ। ਫਿਰ ਡਲਹੌਜ਼ੀ ਨੇ ਪੰਜਾਬ ਨੂੰ ਬਾਕੀ ਹਿੰਦੁਸਤਾਨ ਨਾਲ ਰਲਾਉਣ ਦਾ ਐਲਾਨ ਕਰ ਦਿਤਾ। ਇਕ ਦਿਨ ਦਰਬਾਰ ਵਿਚ ਡਲਹੌਜ਼ੀ ਦਾ ਏਜੰਟ ਐਲਾਨ ਕਰਦਾ ਕਹਿਣ ਲਗਿਆ,

"ਜਲਦੀ ਹੀ ਇਕ ਨਵਾਂ ਐਲਾਨਨਾਮਾ ਤੁਹਾਡੇ ਸਾਹਮਣੇ ਪੇਸ਼ ਕੀਤਾ ਜਾਵੇਗਾ ਜਿਸ ਮੁਤਾਬਕ ਸਾਰਾ ਪੰਜਾਬ ਹਿੰਦੁਸਤਾਨ ਦਾ ਹੀ ਇਕ ਹਿੱਸਾ ਹੋਵੇਗਾ।"

"ਸਾਹਿਬ, ਇਹ ਕਿਵੇਂ ਹੋ ਸਕਦਾ ਏ!"

ਦੀਵਾਨ ਦੀਨਾ ਨਾਥ ਨੇ ਇਕ ਦਮ ਜਵਾਬ ਦਿੰਦਿਆਂ ਕਿਹਾ। ਹੈਨਰੀ ਈਲੀਅਟ ਗੁੱਸੇ ਵਿਚ ਆਉਂਦਾ ਬੋਲਿਆ,

"ਤੁਹਾਡੇ ਸਾਰੇ ਭੱਤੇ ਇਵੇਂ ਹੀ ਰਹਿਣਗੇ, ਇਹ ਹੁਣ ਤੁਸੀਂ ਸੋਚ ਲਓ ਕਿ ਪੂਰੇ ਭੱਤੇ ਲੈਣੇ ਨੇ ਕਿ ਵਿਰੋਧ ਕਰ ਕੇ ਕਾਲੇ ਪਾਣੀ ਜਾਣਾ ਏਂ।"

ਦੀਵਾਨ ਦੀਨਾ ਨਾਥ ਵੀ ਚੁੱਪ ਕਰ ਗਿਆ ਤੇ ਬਾਕੀ ਦੇ ਦਰਬਾਰੀ ਵੀ। ਅੰਗਰੇਜ਼ਾਂ ਨੇ ਆਪ ਹੀ ਸਾਰੇ ਦਸਤਾਵੇਜ਼ ਤਿਆਰ ਕੀਤੇ ਤੇ ਲਿਆ ਕੇ ਦਰਬਾਰ ਵਿਚ ਪੇਸ਼ ਕਰ ਦਿਤੇ। ਮਹਾਂਰਾਜੇ ਸਾਹਮਣੇ ਪਿਆ ਮੇਜ਼ ਕਾਗਜ਼ਾਂ ਨਾਲ ਭਰਿਆ ਪਿਆ ਸੀ। ਸੈਂਕੜੇ ਕਾਗਜ਼ ਮਹਾਂਰਾਜਾ ਦੇ ਦਸਤਖਤਾਂ ਲਈ ਸਾਹਮਣੇ ਰੱਖੇ ਗਏ। ਮੀਆਂ ਖੀਮਾ ਮਹਾਂਰਾਜੇ ਦੇ ਕੋਲ ਬੈਠਾ ਸੀ ਉਸ ਦਸਦਾ ਜਾਂਦਾ ਤੇ ਮਹਾਂਰਾਜਾ ਦਸਤਖਤ ਕਰਦਾ ਜਾਂਦਾ। ਮਹਾਂਰਾਜਾ ਬਹੁਤ ਚੁੱਪ ਸੀ। ਉਹ ਨੀਵੀਂ ਪਾਈ ਬੈਠਾ ਸੀ, ਕਿਸੇ ਵਲ ਦੇਖ ਵੀ ਨਹੀਂ ਸੀ ਰਿਹਾ। ਹੁਣ ਉਸ ਸਭ ਸਮਝ ਰਿਹਾ ਸੀ, ਆਪਣੀ ਅਸਲੀਅਤ ਵੀ। ਕੁਝ ਦਿਨ ਪਹਿਲਾਂ ਹੋਈ ਲੌਰਡ ਡਲਹੌਜ਼ੀ ਨਾਲ ਮੁਲਾਕਾਤ ਨੇ ਉਸ ਨੂੰ ਮਹਿਸੂਸ ਕਰਾ ਦਿਤਾ ਸੀ ਕਿ ਹੁਣ ਰਾਜ ਅੰਗਰੇਜ਼ਾਂ ਦਾ ਹੈ ਨਾ ਕਿ ਉਸ ਦਾ। ਉਸ ਦਿਨ ਡਲਹੌਜ਼ੀ ਨੇ ਉਸ ਨੂੰ ਇਵੇਂ ਹੀ ਆਪਣੇ ਦਫਤਰ ਵਿਚ ਸੱਦਿਆ ਸੀ ਜਿਵੇਂ ਇਕ ਜਿੱਤਿਆ ਹੋਇਆ ਰਾਜਾ ਹਾਰੇ ਹੋਏ ਨੂੰ ਬੁਲਾਉਂਦਾ ਹੀ ਹੈ। ਸਭ ਤੋਂ ਪਹਿਲਾਂ ਉਸ ਨੇ ਮਹਾਂਰਾਜੇ ਨੂੰ ਅੰਦਰ ਵੜਨ ਲਈ ਇਜਾਜ਼ਤ ਮੰਗਣੀ ਪਈ ਸੀ। ਫਿਰ ਮਹਾਂਰਾਜੇ ਨੇ ਡਲਹੌਜ਼ੀ ਦੀ ਅਵਾਜ਼ ਸੁਣੀ। ਉਹ ਆਪਣੇ ਮਹਿਹਤ ਨੂੰ ਕਹਿਣ ਲਗਿਆ,

"ਇਸ ਮੁੰਡੇ ਨੂੰ ਕਹੋ ਕਿ ਮੇਰੇ ਦਫਤਰ ਵਿਚ ਵੜਨ ਲਈ ਜੁੱਤੀ ਬਾਹਰ ਲਾਹ ਕੇ ਆਵੇ।"

ਡਲਹੌਜ਼ੀ ਦੇ ਕਹਿਣ ਤੋਂ ਪਹਿਲਾਂ ਹੀ ਮਹਾਂਰਾਜਾ ਜੁੱਤੀ ਲਾਹੁਣ ਲਗਿਆ ਸੀ। ਉਸ ਨੇ ਨਾਲ ਆਏ ਸਰਦਾਰ ਨੀਵੀਂ ਪਾਈ ਖੜੇ ਸਨ। ਇਕ ਬੱਚੇ ਨਾਲ ਡਲਹੌਜ਼ੀ ਦੀ ਇੰਨੀ ਜ਼ਿੱਦ ਕਈ ਅੰਗਰੇਜ਼ਾਂ ਨੂੰ ਵੀ ਚੰਗੀ ਨਹੀਂ ਸੀ ਲਗੀ। ਅੰਦਰ ਲੰਘ ਆਉਣ 'ਤੇ ਵੀ ਡਲਹੌਜ਼ੀ ਨੇ ਮਹਾਂਰਾਜੇ ਨੂੰ ਬੈਠਣ ਲਈ ਇਕ ਦਮ ਸੀ ਨਹੀਂ ਕਿਹਾ। ਉਸ ਦੀ ਬੇਇਜ਼ਤੀ ਕਰਨ ਲਈ ਉਸ ਤੋਂ ਕਾਫੀ ਦੇਰ ਉਡੀਕ ਕਰਵਾਈ। ਫਿਰ ਡਲਹੌਜ਼ੀ ਨੇ ਦਬਕਾ ਮਾਰਨ ਦੇ ਲਹਿਜ਼ੇ ਵਿਚ ਕਿਹਾ,

"ਓ ਮੁੰਡੇ, ਬਹਿ ਜਾ ਇਸ ਕੁਰਸੀ ਤੇ।"

ਡਲਹੌਜ਼ੀ ਦੇ ਨਾਲ ਖੜੇ ਇਕ ਅਫਸਰ ਨੇ ਉਸ ਦੇ ਕੰਨ ਵਿਚ ਕਿਹਾ,

"ਸਰ, ਜ਼ਰਾ ਸਨਮਾਨ ਨਾਲ ਗੱਲ ਕਰੋ, ਇਹ ਮਹਾਂਰਾਜਾ ਰਣਜੀਤ ਸਿੰਘ ਦਾ ਪੁੱਤਰ ਏ।"

ਡਲਹੌਜ਼ੀ ਹੱਸਿਆ ਤੇ ਕਹਿਣ ਲਗਿਆ,

"ਮੈਂ ਸਭ ਜਾਣਦਾਂ, ਇਸ ਦੇ ਜਨਮ ਦਾ ਕੁਝ ਨਹੀਂ ਪਤਾ ਪਰ ਇੰਨਾ ਪਤਾ ਏ ਕਿ ਇਹ ਇਕ ਭਿਸ਼ਤੀ ਦੀ ਔਲਾਦ ਏ, ਮਹਾਂਰਾਜਾ ਰਣਜੀਤ ਸਿੰਘ ਦਾ ਇਹ ਓਨਾ ਕੁ ਹੀ ਪੁੱਤਰ ਏ ਜਿੰਨਾ ਇੰਗਲੈਂਡ ਦੀ ਮਲਕਾ ਵਿਕਟੋਰੀਆ ਦਾ ਹੋ ਸਕਦਾ ਏ।"

ਮਹਾਂਰਾਜੇ ਪਿੱਛੇ ਖੜੇ ਸਰਦਾਰ ਜ਼ਮੀਨ ਵਿਚ ਗਰਕਦੇ ਜਾ ਰਹੇ ਸਨ ਪਰ ਸਭ ਚੁੱਪ ਸਨ। ਮਹਾਂਰਾਜਾ ਵੀ ਸਭ ਸਮਝਦਾ ਸੀ, ਉਸ ਨੇ ਇਹ ਗੱਲਾਂ ਪਹਿਲਾਂ ਵੀ ਸੁਣੀਆਂ ਹੋਈਆਂ ਸਨ।

ਉਸ ਰਾਤ ਮਹਾਂਰਾਜਾ ਸਾਰੀ ਰਾਤ ਖੜਾ ਰਾਵੀ ਵਲ ਦੇਖਦਾ ਰਿਹਾ।...

ਪੰਜਾਬ ਵਿਚ ਕੀ ਹੋ ਰਿਹਾ ਸੀ ਚਨੌਰ ਦੇ ਕਿਲ੍ਹੇ ਵਿਚ ਕੈਦ ਰਾਣੀ ਜਿੰਦਾਂ ਨੂੰ ਇਸ ਦੀ ਕੋਈ ਖਬਰ ਨਹੀਂ ਸੀ। ਉਸ ਨੂੰ ਯਕੀਨ ਸੀ ਕਿ ਸਤਿਗੁਰੂ ਮਹਾਂਰਾਜਾ ਦਲੀਪ ਸਿੰਘ ਦੀ ਰਾਖੀ ਕਰੇਗਾ। ਉਸ ਨੂੰ ਇਹ ਤਾਂ ਪਤਾ ਹੀ ਸੀ ਕਿ ਅੰਗਰੇਜ਼ਾਂ ਦਾ ਮਕਸਦ ਪੰਜਾਬ ਉਪਰ ਕਬਜ਼ਾ ਕਰਨਾ ਹੈ ਤੇ ਇਕ ਦਿਨ ਉਹਨਾਂ ਕਰ ਹੀ ਲੈਣਾ ਹੈ ਪਰ ਉਸ ਨੂੰ ਇਹ ਨਹੀਂ ਸੀ ਪਤਾ ਪੰਜਾਬੀਆਂ ਨੇ ਇਹ ਕਬਜ਼ਾ ਇੰਨੇ ਸੌਖਿਆਂ ਨਹੀਂ ਹੋਣ ਦਿਤਾ। ਇਹ ਵੀ ਨਹੀਂ ਸੀ ਪਤਾ ਕਿ ਰਾਜਾ ਲਾਲ ਸਿੰਘ ਨੇ ਵਾਪਸ ਪੰਜਾਬ ਪਰਤ ਕੇ ਅੰਗਰੇਜ਼ਾਂ ਨਾਲ ਲੋਹਾ ਲਿਆ ਹੈ ਤੇ ਆਪਣੇ ਸਾਰੇ ਧੋਣ ਧੋ ਮਾਰੇ ਹਨ।

ਉਹ ਹਰ ਵੇਲੇ ਇਸ ਜੇਲ੍ਹ ਵਿਚੋਂ ਭੱਜਣ ਦੀਆਂ ਗੋਂਦਾਂ ਗੁੰਦਦੀ ਰਹਿੰਦੀ। ਉਸ ਨੂੰ ਜਿੰਨੇ ਕੁ ਪੈਸੇ ਮਿਲਦੇ ਸਨ ਉਹ ਆਪਣੇ ਨੌਕਰਾਂ ਜਾਂ ਜੇਲ੍ਹ ਕਰਮਚਾਰੀਆਂ ਉਪਰ ਖਰਚ ਕਰ ਦਿੰਦੀ। ਕੋਈ ਦਿਨ ਤਿਓਹਾਰ ਹੁੰਦਾ ਤਾਂ ਜੇਲ੍ਹ ਦੇ ਕਰਮਚਾਰੀਆਂ ਨੂੰ ਤੋਹਫੇ ਬਗੈਰਾ ਲੈ ਦਿੰਦੀ। ਪੈਸੇ ਨਾਲ ਉਸ ਨੂੰ ਕੋਈ ਮੋਹ ਨਹੀਂ ਸੀ। ਨਾਲ ਦੇ ਪਿੰਡਾਂ ਵਿਚੋਂ ਨੌਕਰਾਣੀਆਂ ਜੇਲ੍ਹ ਵਿਚ ਆਉਂਦੀਆਂ ਰਹਿੰਦੀਆਂ ਸਨ। ਕਿਸੇ ਨੇ ਰਾਣੀ ਜਿੰਦਾਂ ਦੇ ਕਪੜੇ ਸੀਊਣੇ ਹੁੰਦੇ ਤੇ ਕਿਸੇ ਨੇ ਉਸ ਦੇ ਮਾਲਸ਼ ਕਰਨੀ ਹੁੰਦੀ। ਰਾਣੀ ਜਿੰਦਾਂ ਉਹਨਾਂ ਨੂੰ ਖੁਲ੍ਹੇ ਪੈਸੇ ਦੇ ਦਿੰਦੀ ਜਿਸ ਨਾਲ ਉਹ ਰਾਣੀ ਲਈ ਕੁਝ ਵੀ ਕਰਨ ਲਈ ਤਿਆਰ ਹੋ ਜਾਂਦੀਆਂ। ਇਵੇਂ ਹੀ ਇਕ ਦਿਨ ਉਹ ਮਾਲਸ਼ ਕਰਨ ਵਾਲੀ ਔਰਤ ਦੇ ਕਪੜੇ ਪਾ ਕੇ ਜੇਲ੍ਹ ਵਿਚੋਂ ਫਰਾਰ ਹੋਣ ਵਿਚ ਕਾਮਯਾਬ ਹੋ ਗਈ। ਪਿਛਲੇ ਸੱਤ-ਅੱਠ ਮਹੀਨਿਆਂ ਵਿਚ ਕਰਮਚਾਰੀਆਂ ਨਾਲ ਉਸ ਦੇ ਅਜਿਹੇ ਸਬੰਧ ਬਣ ਚੁੱਕੇ ਸਨ ਕਿ ਉਹ ਉਸ ਪ੍ਰਤੀ ਕਾਫੀ ਨਰਮ ਪੈ ਚੁੱਕੇ ਸਨ ਇਸ ਲਈ ਕਿਸੇ ਨੂੰ ਖਬਰ ਤਕ ਵੀ ਨਾ ਹੋਈ। ਪਰਦੇ ਵਿਚ ਰਹਿੰਦੀ ਹੋਣ ਕਰਕੇ ਉਸ ਦੇ ਭੱਜ ਜਾਣ ਦੀ ਖਬਰ ਦਾ ਵੀ ਦੋ ਦਿਨ ਬਾਅਦ ਹੀ ਪਤਾ ਚਲਿਆ ਜਦ ਕਿ ਨੋਰੀਨ ਹੇਲੇ ਉਸ ਨੂੰ ਮਿਲਣ ਆਈ।

## ਸਮੇਟਣਾ

ਲੜਾਈ ਦੇ ਖਤਮ ਹੁੰਦਿਆਂ ਹੀ ਡਲਹੌਜ਼ੀ ਨੇ ਸੋਚ ਲਿਆ ਕਿ ਪੰਜਾਬ ਨੂੰ ਜਿੰਨੀ ਜਲਦੀ ਹੋ ਸਕੇ ਸਮੇਟ ਕੇ ਬਾਕੀ ਦੇ ਸਾਰੇ ਹਿੰਦੁਸਤਾਨ ਵਿਚ ਰਲ਼ਾ ਲੈਣਾ ਚਾਹੀਦਾ ਹੈ।

ਵੈਸੇ ਤਾਂ ਇਹ ਗੱਲ ਬਹੁਤ ਦੇਰ ਪਹਿਲਾਂ ਦੀ ਤੈਅ ਹੋ ਚੁੱਕੀ ਸੀ ਕਿ ਇਕ ਦਿਨ ਪੰਜਾਬ ਨੂੰ ਹਿੰਦੁਸਤਾਨ ਵਿਚ ਰਲ਼ਾਉਣਾ ਹੀ ਹੈ ਪਰ ਹੁਣ ਇਹ ਸਭ ਹੋ ਰਿਹਾ ਸੀ। ਡਲਹੌਜ਼ੀ ਨੇ ਹੈਨਰੀ ਲਾਰੰਸ ਨੂੰ ਇਸ ਬਾਰੇ ਅਗਲੀ ਕਾਰਵਾਈ ਕਰਨ ਵਾਸਤੇ ਕਹਿ ਦਿਤਾ। ਹੈਨਰੀ ਲਾਰੰਸ ਨੇ ਇਸੇ ਜਨਵਰੀ ਵਿਚ ਮੁੜ ਕੇ ਆਪਣੀ ਨੌਕਰੀ ਉਪਰ ਹਾਜ਼ਰੀ ਦੇ ਦਿਤੀ ਸੀ। ਕੱਰੀ ਫਿਰ ਕਲਕੱਤੇ ਆਪਣੀ ਪਹਿਲਾਂ ਵਾਲੀ ਜਗਾਹ ਚਲੇ ਗਿਆ ਸੀ। ਹੈਨਰੀ ਲਾਰੰਸ ਡਲਹੌਜ਼ੀ ਨਾਲ ਬਹੁਤ ਸਾਰੀਆਂ ਗੱਲਾਂ 'ਤੇ ਸਹਿਮਤ ਨਹੀਂ ਸੀ ਪਰ ਡਲਹੌਜ਼ੀ ਗਵਰਨਰ ਜਨਰਲ ਸੀ ਇਸ ਲਈ ਉਸ ਦੀ ਕਿਸੇ ਗੱਲ ਨੂੰ ਨਕਾਰ ਵੀ ਨਹੀਂ ਸੀ ਸਕਦਾ। ਡਲਹੌਜ਼ੀ ਨੇ ਆਪਣੇ ਅੰਡਰ ਸੈਕਟਰੀ ਪੀ. ਮੈਲਵੈਲ ਨੂੰ ਘੋਸ਼ਣਾ ਪੱਤਰ ਤਿਆਰ ਕਰਨ ਲਈ ਕਿਹਾ। ਪੀ. ਮੈਲਵੈਲ ਨੇ ਫਿਰੋਜ਼ ਪੁਰ ਛਾਉਣੀ ਤੋਂ 30 ਮਾਰਚ ਨੂੰ ਇਕ ਘੋਸ਼ਣਾ ਪੱਤਰ ਜਾਰੀ ਕਰ ਦਿਤਾ; 'ਗਵਰਨਰ ਜਨਰਲ ਇਹ ਘੋਸ਼ਣਾ ਪੱਤਰ ਭੇਜ ਰਿਹਾ ਹੈ ਜਿਸ ਦੇ ਮੁਤਾਬਕ ਪੰਜਾਬ ਹਿੰਦੁਸਤਾਨ ਵਿਚ ਅੰਗਰੇਜ਼ ਸਲਤਨਤ ਦਾ ਹਿੱਸਾ ਬਣ ਗਿਆ ਹੈ। ਇਸ ਨੂੰ ਆਮ ਜਾਣਕਾਰੀ ਵਜੋਂ ਛਾਪਿਆ ਜਾਵੇ ਤੇ ਹਰ ਮੁੱਖ ਸ਼ਹਿਰ ਵਿਚ ਇਸ ਦਾ ਸਵਾਗਤ ਫੌਜੀ ਸਲਾਮੀ ਨਾਲ ਕੀਤਾ ਜਾਵੇ।'

ਇਸ ਦੇ ਨਾਲ ਹੀ ਗਵਰਨਰ ਦੇ ਸੈਕਟਰੀ ਹੈਨਰੀ ਈਲੀਅਟ ਦੇ ਦਸਤਖਤਾਂ ਹੇਠ ਇਕ ਹੋਰ ਚਿੱਠੀ ਸੀ ਜਿਸ ਵਿਚ ਪੰਜਾਬ ਨੂੰ ਹਿੰਦੁਸਤਾਨ ਨਾਲ ਰਲਾਉਣ ਦੇ ਕੁਝ ਕਾਰਨ ਦਿਤੇ ਹੋਏ ਸਨ। ਮਹਾਂਰਾਜੇ ਦੇ ਇਸ ਨਵੀਂ ਸੰਧੀ, ਭਾਵੇਂ ਇਸ ਨੂੰ ਅੰਗਰੇਜ਼ ਸੰਧੀ ਹੀ ਕਹਿੰਦੇ ਸਨ ਪਰ ਇਹ ਦੇਸ਼ ਨਿਕਾਲਾ ਸੀ, ਉਪਰ ਇਕ ਦਿਨ ਪਹਿਲਾਂ ਹੀ ਦਸਤਖਤ ਕਰਾ ਲਏ ਹੋਏ ਸਨ। ਦਸਤਖਤ ਜਾਂ ਬਾਕੀ ਦੀ ਕਾਰਵਾਈ ਤਾਂ ਸਭ ਦਿਖਾਵਾ ਹੀ ਸਨ। ਇਸ ਸੰਧੀ ਦੀਆਂ ਕੁਝ ਖਾਸ ਸ਼ਰਤਾਂ ਸਨ; ਹਿੱਜ ਹਾਈਨੈੱਸ, ਮਹਾਂਰਾਜਾ ਦਲੀਪ ਸਿੰਘ ਪੰਜਾਬ ਦੇ ਤਖਤ ਦੇ ਹਰ ਹੱਕ ਤੋਂ ਵੰਚਿਤ ਹੋ ਜਾਵੇਗਾ। ਸਰਕਾਰ ਰਣਜੀਤ ਸਿੰਘ ਦੀ ਚਲ-ਅਚੱਲ ਜੋ ਵੀ ਜਾਇਦਾਦ ਹੈ ਜ਼ਬਤ ਕਰ ਲਈ ਜਾਵੇਗੀ। ਕੋਹੇਨੂਰ ਹੀਰਾ ਜੋ ਮਹਾਂਰਾਜਾ ਰਣਜੀਤ ਸਿੰਘ ਨੇ ਸ਼ਾਹ ਸੁਜਾ ਉਲ ਮੂਲਕ ਤੋਂ ਲਿਆ ਸੀ, ਇੰਗਲੈਂਡ ਦੀ ਮਹਾਂਰਾਣੀ ਨੂੰ ਦੇ ਦਿਤਾ ਜਾਵੇਗਾ। ਹਿੱਜ ਹਾਈਨੈੱਸ ਮਹਾਂਰਾਜਾ ਦਲੀਪ ਸਿੰਘ ਨੂੰ ਆਪਣੇ ਖਰਚੇ ਤੇ ਆਪਣੇ ਰਿਸ਼ਤੇਦਾਰਾਂ ਦੇ ਖਰਚੇ ਲਈ ਸਲਾਨਾ ਪੈਨਸ਼ਨ ਦੀ ਰਕਮ ਘੱਟੋ ਘੱਟ ਚਾਰ ਲੱਖ ਰੁਪਏ ਤੇ ਵੱਧ ਤੋਂ ਵੱਧ ਪੰਜ ਲੱਖ ਰੁਪਏ ਈਸਟ ਇੰਡੀਆ ਕੰਪਨੀ ਵਲੋਂ ਦਿਤੇ ਜਾਣਗੇ। ਹਿੱਜ ਹਾਈਨੈੱਸ ਨੂੰ ਪੂਰਾ ਮਾਣ ਸਤਿਕਾਰ ਦਿਤਾ ਜਾਂਦਾ ਰਹੇਗਾ ਤੇ ਉਹ ਮਹਾਂਰਾਜਾ ਦਲੀਪ ਸਿੰਘ ਬਹਾਦੁਰ ਅਖਵਾਵੇਗਾ। ਉਸ ਦੀ ਪੈਨਸ਼ਨ ਉਸ ਨੂੰ ਸਾਰੀ ਉਮਰ ਮਿਲਦੀ ਰਹੇਗੀ ਬਸ਼ਰਤੇ ਉਹ ਬ੍ਰਿਟਿਸ਼ ਸਰਕਾਰ ਪ੍ਰਤੀ ਵਫਾਦਾਰ ਰਹੇ ਤੇ ਜਿਥੇ ਵੀ ਹਿੰਦੁਸਤਾਨ ਦਾ ਗਵਰਨਰ ਜਨਰਲ ਚਾਹੇ ਆਪਣੀ ਰਿਹਾਇਸ਼ ਰੱਖੇ।

ਹੈਨਰੀ ਲਾਰੰਸ ਡਲਹੌਜ਼ੀ ਨਾਲ ਸਹਿਮਤ ਨਹੀਂ ਸੀ। ਉਹ ਇੰਨੀ ਕਾਹਲੀ ਨਹੀਂ ਸੀ ਕਰਨੀ ਚਾਹੁੰਦਾ। ਉਹ ਮਹਾਂਰਾਜੇ ਨੂੰ ਰਾਜ ਤੋਂ ਹਾਲੇ ਵਾਂਝਿਆਂ ਕਰਨ ਦੇ ਹੱਕ ਵਿਚ ਨਹੀਂ ਸੀ। ਉਸ ਨੂੰ ਹੋਰਨਾਂ ਅੰਗਰੇਜ਼ਾਂ ਵਾਂਗ ਪਿੱਛੇ ਇੰਗਲੈਂਡ ਵਿਚ ਲੋਕ ਰਾਏ ਦਾ ਵੀ ਫਿਕਰ ਸੀ। ਅਖਬਾਰਾਂ ਨੇ ਤਾਂ ਇਕ ਦਮ ਉਹਨਾਂ ਉਪਰ ਦੂਸ਼ਣ ਬਾਜ਼ੀ ਕਰਨ ਲਗ ਪੈਣੀ ਸੀ ਪਰ ਡਲਹੌਜ਼ੀ ਮਨਮਰਜ਼ੀਆਂ ਕਰਦਾ ਗਿਆ। ਇਸੇ ਕਾਰਨ ਡਲਹੌਜ਼ੀ ਤੇ ਹੈਨਰੀ ਲਾਰੰਸ ਵਿਚ ਖਟਪਟ ਵੀ ਹੋ ਗਈ। ਡਲਹੌਜ਼ੀ ਹੈਨਰੀ ਲਾਰੰਸ ਨੂੰ ਪੰਜਾਬ ਦਾ ਗਵਰਨਰ ਬਣਾਉਣਾ ਚਾਹੁੰਦਾ ਸੀ ਪਰ ਹੁਣ ਉਸ ਉਪਰ ਡਲਹੌਜ਼ੀ ਦਾ ਭਰੋਸਾ ਡਗਮਗਾਉਣ ਲਗਿਆ ਸੀ ਕਿ ਕਿਤੇ ਉਸ ਦੀ ਪੰਜਾਬ ਨੂੰ ਨਾਲ ਮਿਲਾਉਣ ਲਈ ਕੀਤੀ ਮਿਹਨਤ ਕਿਤੇ ਖਰਾਬ ਹੀ ਨਾ ਕਰ ਦੇਵੇ। ਉਸ ਨੇ ਪੰਜਾਬ ਦੇ ਰਾਜ ਪ੍ਰਬੰਧ ਦਾ ਤਰੀਕਾ ਹੀ ਬਦਲ ਦਿਤਾ। ਉਸ ਨੇ ਪੰਜਾਬ ਦੀ ਹਕੂਮਤ ਗਵਰਨਰ ਨੂੰ ਦੇਣ ਦੀ ਥਾਂ 'ਬੋਰਡ ਔਫ ਕੰਟਰੋਲ' ਬਣਾ ਦਿਤਾ ਜਿਸ ਦੇ ਤਿੰਨ ਮੈਂਬਰ ਹੋਣੇ ਸਨ ਭਾਵ ਕਿ ਇਕ ਮੈਂਬਰ ਮਰਜ਼ੀ ਨਹੀਂ ਸੀ ਕਰ ਸਕਦਾ ਤੇ ਤਾਕਤ ਵੰਡੀ ਜਾਣੀ ਸੀ। ਹੈਨਰੀ ਲਾਰੰਸ ਇਸ ਦਾ ਪਰਧਾਨ ਬਣਾਇਆ ਗਿਆ ਜਿਸ ਨੇ ਸਿਆਸੀ ਮਾਮਲਿਆਂ ਦੀ ਦੇਖਭਾਲ ਕਰਨੀ ਸੀ। ਉਸ ਦਾ ਭਰਾ ਜੌਹਨ ਲਾਰੰਸ ਜੋ ਡਲਹੌਜ਼ੀ ਦੀ ਬੋਲੀ ਹੀ ਬੋਲਿਆ ਕਰਦਾ ਸੀ, ਆਰਥਿਕ ਮਾਮਲਿਆਂ ਦਾ ਮੁਖੀ ਬਣਾ ਦਿਤਾ ਗਿਆ, ਮਿਸਟਰ ਮਨਸੇਲ ਨੂੰ ਕਾਨੂੰਨੀ ਵਿਭਾਗ ਸੰਭਾਲ ਦਿਤਾ ਗਿਆ। ਹੈਨਰੀ ਲਾਰੰਸ ਦੀਆਂ ਤੇ ਡਲਹੌਜ਼ੀ ਦੀਆਂ ਨੀਤੀਆਂ ਅਲੱਗ ਅਲੱਗ ਹੋਣ ਕਰਕੇ ਬਹੁਤ ਸਾਰੇ ਮਸਲਿਆਂ ਬਾਰੇ ਸੋਚਣ ਦੇ ਤਰੀਕੇ ਵੀ ਵਖਰੇ ਸਨ। ਡਲਹੌਜ਼ੀ ਹੁਣ ਜ਼ਮੀਨ ਦੇ ਕਨੂੰਨਾਂ ਸਬੰਧੀ ਕਈ ਤਬਦੀਲੀਆਂ ਕਰਨੀਆਂ ਚਾਹੁੰਦਾ ਸੀ ਪਰ ਹੈਨਰੀ ਲਾਰੰਸ ਇਸ ਦੇ ਹੱਕ ਵਿਚ ਨਹੀਂ ਸੀ। ਡਲਹੌਜ਼ੀ ਜਗੀਰਦਾਰਾਂ ਤੋਂ ਸਾਰੀ ਜ਼ਮੀਨ ਖੋਹ ਲੈਣੀ ਚਾਹੁੰਦਾ ਸੀ ਪਰ ਹੈਨਰੀ ਲਾਰੰਸ ਦਾ ਕਹਿਣਾ ਸੀ ਕਿ ਇਹ ਲੋਕ ਸਦੀਆਂ ਤੋਂ ਇਸ ਜ਼ਮੀਨ ਦੇ ਮਾਲਕ ਹਨ ਤੇ ਇਹ ਇਹਨਾਂ ਕੋਲ ਰਹਿ ਦੇਣੀ ਚਾਹੀਦੀ ਹੈ। ਪੰਜਾਬ ਦੀ ਸਥਿਤੀ ਨੂੰ ਸੰਭਾਲਣ ਲਈ ਉਹਨਾਂ ਨੂੰ ਬਹੁਤ ਮਿਹਨਤ ਕਰਨੀ ਪੈਣੀ ਸੀ। ਸਿੱਖਾਂ ਦੇ ਸਰਕਾਰ ਚਲਾਉਣ ਦੇ ਸਿਧੇ ਜਿਹੇ ਢੰਗ ਸਨ ਪਰ ਅੰਗਰੇਜ਼ ਹਰ ਗੱਲ ਨੂੰ ਤਰਤੀਬ ਵਿਚ ਕਰਨੀ ਚਾਹੁੰਦੇ ਸਨ ਜਿਵੇਂ ਕਿ ਬਾਕੀ ਹਿੰਦੁਸਤਾਨ ਵਿਚ ਹੈ ਹੀ ਸੀ। ਉਹ ਪੂਰੇ ਰਾਜ ਨੂੰ ਵਿਭਾਗਾਂ ਵਿਚ ਵੰਡ ਕੇ ਇਸ ਨੂੰ ਵੱਖ ਵੱਖ ਇਸ ਦੀ ਜ਼ਿੰਮੇਵਾਰੀ ਵੱਖ ਵੱਖ ਅਫਸਰ ਨੂੰ ਸੌਂਪ ਰਹੇ ਸਨ।...

ਸਾਰੇ ਵਿਭਾਗ ਵੰਡ ਦਿਤੇ ਗਏ ਤੇ ਸਭ ਤੋਂ ਔਖਾ ਵਿਭਾਗ ਰਹਿੰਦਾ ਸੀ ਉਹ ਸੀ ਲਹੌਰ ਦਾ ਕਿਲ੍ਹਾ ਸੰਭਾਲਣ ਦਾ। ਇਹ ਕਿਲ੍ਹਾ ਸਿਰਫ ਕੰਧਾਂ ਹੀ ਨਹੀਂ ਸਨ ਸਗੋਂ ਇਸ ਵਿਚ ਹੋਰ ਵੀ ਬਹੁਤ ਕੁਝ ਸੀ; ਇਸ ਵਿਚ ਮਹਾਂਰਾਜਾ ਰਹਿੰਦਾ ਸੀ, ਇਸ ਵਿਚ ਹੋਰ ਕਰਮਚਾਰੀ ਜਾਂ ਸ਼ਾਹੀ ਪਰਿਵਾਰ ਦੇ ਬਚਦੇ ਲੋਕ ਵੀ ਸਨ, ਇਸ ਵਿਚ ਘੋੜੇ ਤੇ ਹੋਰ ਹਥਿਆਰ ਵੀ ਸਨ, ਸਭ ਤੋਂ ਵੱਡੀ ਚੀਜ਼ ਸੀ ਇਸ ਦਾ ਤੋਸ਼ਾਖਾਨਾ, ਇਸ ਦਾ ਖਜ਼ਾਨਾ ਤੇ ਉਸ ਤੋਂ ਵੀ ਵੱਡੀ ਚੀਜ਼ ਸੀ ਕੋਹੇਨੂਰ। ਕੋਹੇਨੂਰ ਨੂੰ ਦੇਖਣ ਲਈ, ਇਸ ਨੂੰ ਹੱਥ ਵਿਚ ਫੜਨ ਲਈ ਅੰਗਰੇਜ਼ ਪੱਬਾਂ ਭਾਰ ਹੋਏ ਫਿਰਦੇ ਸਨ। ਤੋਸ਼ੇਖਾਨੇ ਦੇ ਹੀਰਿਆਂ ਨੂੰ ਦੇਖਣ ਲਈ ਅੰਗਰੇਜ਼ ਅਫਸਰਾਂ ਦੀਆਂ ਪਤਨੀਆਂ ਤਰਲੋ-ਮੱਛੀ ਹੋਈਆਂ ਫਿਰਦੀਆਂ ਸਨ। ਡਲਹੌਜ਼ੀ ਇਸ ਬੇਚੈਨੀ ਨੂੰ ਸਮਝਦਾ ਸੀ ਤੇ ਉਸ ਨੂੰ ਇਹ ਵੀ ਡਰ ਸੀ ਕਿ ਲਹੌਰ ਦੇ ਖਜ਼ਾਨੇ ਪ੍ਰਤੀ ਅੰਗਰੇਜ਼ਾਂ ਦੀ ਇੰਨੀ ਉਤਸੁਕਤਾ ਕੋਈ ਗਲਤ ਕੰਮ ਵੀ ਕਰਾ ਸਕਦੀ ਹੈ, ਉਸ ਨੂੰ ਕੋਈ ਬਦਨਾਮੀ ਵੀ ਦਵਾ ਸਕਦੀ ਹੈ। ਅਖਬਾਰਾਂ ਵਾਲੇ ਤਾਂ ਪਹਿਲਾਂ ਹੀ ਉਸ ਦੇ ਪਿੱਛੇ ਪਏ ਹੋਏ ਸਨ। ਉਹ ਸੋਚ ਰਿਹਾ ਸੀ ਕਿ ਕਿਲ੍ਹੇ ਨੂੰ ਸੰਭਾਲਣ ਲਈ ਕਿਸੇ ਮਿਹਨਤੀ ਤੇ ਇਮਾਨਦਾਰ ਬੰਦੇ ਦੀ ਲੋੜ ਹੈ ਕਿਉਂਕਿ ਪੂਰਾ ਖਜ਼ਾਨਾ ਇੰਗਲੈਂਡ ਲੈਜਾਣ ਲਈ ਸਮੇਟਣਾ ਸੀ, ਇਸ ਸਾਰੇ ਸਮਾਨ ਦੀ ਸੂਚੀ ਤਿਆਰ ਕਰਨੀ ਸੀ ਜੋ ਕਿ ਬਹੁਤ ਬਰੀਕ ਕੰਮ ਸੀ। ਉਸ ਨੇ ਇਸ ਬਾਰੇ ਹੈਨਰੀ ਲਾਰੰਸ ਨਾਲ ਸਲਾਹ ਕੀਤੀ। ਹੈਨਰੀ ਲਾਰੰਸ ਨੇ ਕਿਹਾ,

"ਸਰ, ਇਹਦੇ ਲਈ ਡਾਕਟਰ ਲੋਗਨ ਤੋਂ ਵਧੀਆ ਕੋਈ ਇਨਸਾਨ ਨਹੀਂ ਹੋ ਸਕਦਾ, ਮੈਂ ਉਸ ਨੂੰ ਸਾਲਾਂ ਤੋਂ ਜਾਣਦਾ ਹਾਂ, ਬਹੁਤ ਹੀ ਇਮਾਨਦਾਰ ਬੰਦਾ ਏ ਭਾਵੇਂ ਉਸ ਦਾ ਖੇਤਰ ਡਾਕਟਰੀ ਏ ਪਰ ਉਹ ਇਸ ਕੰਮ ਲਈ ਸਭ ਤੋਂ ਢੁਕਵਾਂ ਰਹੇਗਾ।"

ਡਾਕਟਰ ਜੌਹਨ ਲੋਗਨ ਲਾਰੰਸ ਭਰਾਵਾਂ ਦਾ ਪੁਰਾਣਾ ਦੋਸਤ ਸੀ। ਉਹ ਬੰਗਾਲ ਰੈਜਮੈਂਟ ਵਿਚ ਡਾਕਟਰ ਸੀ ਤੇ ਹੁਣ ਸਿੱਖਾਂ ਨਾਲ ਹੋਈਆਂ ਲੜਾਈਆਂ ਵਿਚ ਉਸ ਨੇ ਡਾਕਟਰ ਵਜੋਂ ਭਾਗ ਵੀ ਲਿਆ ਸੀ। ਉਹ ਪੰਜਾਬ ਵਿਚ ਜੋ ਵੀ ਹੋ ਰਿਹਾ ਸੀ ਉਸ ਨੂੰ ਸਮਝਦਾ ਵੀ ਸੀ। ਉਸ ਦੀ ਪਤਨੀ ਤੇ ਤਿੰਨ ਬੱਚੇ ਇੰਗਲੈਂਡ ਵਿਚ ਰਹਿੰਦੇ ਸਨ। ਪਹਿਲਾਂ ਉਸ ਦੇ ਨਾਲ ਹਿੰਦੁਸਤਾਨ ਵਿਚ ਹੀ ਸਨ ਪਰ ਪਤਨੀ ਦੇ ਕੁਝ ਬਿਮਾਰ ਹੋ ਜਾਣ ਕਾਰਨ ਵਾਪਸ ਚਲੇ ਗਏ ਸਨ ਤੇ ਹੁਣ ਲੜਾਈ ਖਤਮ ਹੋਣ ਤੋਂ ਬਾਅਦ ਉਹ ਵੀ ਇੰਗਲੈਂਡ ਜਾਣ ਦੀ ਤਿਆਰੀ ਕਰ ਰਿਹਾ ਸੀ। ਉਸ ਨੇ ਆਪਣੀ ਪਤਨੀ ਲੇਨਾ ਨੂੰ ਚਿੱਠੀ ਵੀ ਲਿਖ ਦਿਤੀ ਸੀ ਕਿ ਉਹ ਜਲਦੀ ਇੰਗਲੈਂਡ ਆ ਰਿਹਾ ਹੈ। ਉਹ ਹੈਨਰੀ ਲਾਰੰਸ ਨੂੰ ਅਲਵਿਦਾ ਕਹਿਣ ਜਲੰਧਰ ਗਿਆ, ਜਿਥੇ ਸਰਕਾਰੀ ਕੰਮ ਕਰਕੇ ਹੈਨਰੀ ਲਾਰੰਸ ਠਹਿਰਿਆ ਹੋਇਆ ਸੀ ਤਾਂ ਹੈਨਰੀ ਨੇ ਅਗਿਓਂ ਉਸ ਨੂੰ ਕਹਿਣ ਲਗਿਆ,

"ਡਾਕਟਰ, ਤੇਰੇ ਲਈ ਇਕ ਨਵੀਂ ਚਣੌਤੀ ਏ, ਨਵੀਂ ਨੌਕਰੀ, ਜੇ ਕਰ ਸਕੇਂ ਤਾਂ?"

"ਨਹੀਂ ਹੈਨਰੀ, ਹੁਣ ਮੈਂ ਵਾਪਸ ਲੇਨਾ ਕੋਲ ਜਾਣਾ ਚਾਹੁੰਨਾਂ, ਜਦ ਉਹ ਗਈ ਤਾਂ ਬਿਮਾਰ ਸੀ, ਤੂੰ ਤੇ ਜਾਣਦਾ ਈ ਏਂ। ਹਾਂ, ਵਾਪਸ ਮੁੜ ਕੇ ਕੁਝ ਦੇਖ ਲਵਾਂਗਾ।"

"ਪਰ ਇਹ ਕੰਮ ਏਨਾ ਦਿਲਚਸਪ ਏ ਕਿ ਤੂੰ ਨਾਂਹ ਕਰ ਈ ਨਹੀਂ ਸਕੇਂਗਾ, ਜ਼ਰਾ ਸੁਣ ਤਾਂ ਸਹੀ, ਫਿਰ ਮੈਨੂੰ ਤੇਰੇ ਤੋਂ ਬਿਨਾਂ ਕੋਈ ਹੋਰ ਕਾਬਲ ਬੰਦਾ ਦਿਸ ਵੀ ਨਹੀਂ ਰਿਹਾ।"

"ਕੀ ਕਰਨਾ ਹੋਵੇਗਾ?"

"ਤੈਨੂੰ ਮੈਂ ਲਹੌਰ ਦਾ ਸ਼ਾਹੀ ਕਿਲ੍ਹਾ ਸੰਭਾਲਣਾ ਚਾਹੁੰਦਾ ਹਾਂ।"

"ਇਹ ਤਾਂ ਕੋਈ ਖਾਸ ਕੰਮ ਨਹੀਂ, ਇਹ ਤਾਂ ਕੋਈ ਵੀ ਕਰ ਸਕਦਾ ਏ, ਕਿਸੇ ਨੂੰ ਵੀ ਨੀਯਤ ਕਰ ਦੇ।"

"ਡਾਕਟਰ, ਕੰਮ ਦੀ ਤਫਸੀਲ ਤਾਂ ਸੁਣ ਲੈ। ਤੈਨੂੰ ਤੋਸ਼ੇਖਾਨੇ ਦਾ ਹਿਸਾਬ ਰੱਖ ਕੇ ਇਸ ਨੂੰ ਲੰਡਨ ਪੁਜਦਾ ਕਰਨਾ ਹੋਵੇਗਾ, ਕਿਲ੍ਹੇ ਵਿਚ ਵਸਦੇ ਲੋਕਾਂ ਨੂੰ ਮੁੜ ਕਿਧਰੇ ਵਸਾਉਣਾ ਹੋਵੇਗਾ, ਇਸ ਦੇ ਵਿਚਲੇ ਹੋਰ ਸਮਾਨ ਨੂੰ ਵੀ ਸਮੇਟਣਾ ਹੋਵੇਗਾ, ਸਭ ਤੋਂ ਚਣੌਤੀ ਭਰਿਆ ਕੰਮ ਏ ਮਹਾਂਰਾਜਾ ਦਲੀਪ ਸਿੰਘ ਦੀ ਦੇਖ-ਰੇਖ।"

"ਕੀ?"

"ਹਾਂ ਡਾਕਟਰ, ਤੈਨੂੰ ਮਹਾਂਰਾਜਾ ਦਲੀਪ ਸਿੰਘ ਦਾ ਸੁਪਰਡੈਂਟ ਬਣਾ ਰਿਹਾਂ ਮੈਂ, ਉਸ ਦੇ ਭਵਿੱਖ ਦੀ ਸਾਰੀ ਜ਼ਿੰਮੇਵਾਰ ਤੇਰੀ ਹੋਵੇਗੀ, ਉਹਦਾ ਪਾਲਣ-ਪੋਸਣ, ਉਹਦੀ ਪੜਾਈ ਆਦਿ।"

ਡਾਕਟਰ ਲੋਗਨ ਹੈਨਰੀ ਲਾਰੰਸ ਦੀਆਂ ਗੱਲਾਂ ਸੁਣ ਕੇ ਸੋਚਾਂ ਵਿਚ ਪੈ ਗਿਆ। ਲਹੌਰ ਦੇ ਤੋਸ਼ੇਖਾਨੇ ਬਾਰੇ ਉਸ ਨੇ ਵੀ ਬਹੁਤ ਕੁਝ ਸੁਣ ਰਖਿਆ ਸੀ, ਖਾਸ ਤੌਰ 'ਤੇ ਕੋਹੇਨੂਰ ਹੀਰੇ ਬਾਰੇ। ਕੋਹੇਨੂਰ ਨੂੰ ਦੇਖਣ, ਹੱਥ ਵਿਚ ਫੜ ਕੇ ਦੇਖਣ ਦੀ ਉਸ ਦੀ ਵੀ ਬਹੁਤ ਤਮੰਨਾ ਸੀ, ਇਸ ਸਭ ਨੂੰ ਸਮੇਟਣਾ ਉਸ ਨੂੰ ਬਹੁਤ ਦਿਲਚਸਪ ਲਗਿਆ। ਇਸ ਤੋਂ ਵੀ ਵੱਧ ਉਸ ਦੀ ਦਿਲਚਸਪੀ ਮਹਾਂਰਾਜਾ ਦਲੀਪ ਸਿੰਘ ਵਿਚ ਸੀ ਜਿਸ ਨਾਲ ਉਸ ਨੂੰ ਹਮਦਰਦੀ ਵੀ ਸੀ ਤੇ ਉਸ ਬਾਰੇ ਹੋਰ ਜਾਨਣਾ ਵੀ ਚਾਹੁੰਦਾ ਸੀ। ਉਸ ਨੇ ਇਹ ਨੌਕਰੀ ਮਨਜ਼ੂਰ ਕਰ ਲਈ। ਉਸ ਦੇ ਇਸ ਆਹੁਦੇ ਨੂੰ ਨਾਂ ਦਿਤਾ ਗਿਆ; ਕਿਲ੍ਹੇ ਕਾ ਮਾਲਕ।

ਜੌਹਨ ਲੋਗਨ ਅਜਿਹਾ ਬੰਦਾ ਸੀ ਕਿ ਆਪਣੇ ਹਰ ਕੰਮ ਨੂੰ ਨਿਪੁੰਨਤਾ ਨਾਲ ਕਰਨਾ ਚਾਹੁੰਦਾ ਤਾਂ ਜੋ ਕਿਸੇ ਪੱਖੋਂ ਕਸਰ ਨਾ ਰਹੇ। ਸਭ ਤੋਂ ਪਹਿਲਾਂ ਤਾਂ ਉਸ ਨੇ ਲਹੌਰ ਦੇ ਸ਼ਾਹੀ ਕਿਲ੍ਹੇ ਦਾ ਨਕਸ਼ਾ ਮੰਗਾਇਆ ਤਾਂ ਜੋ ਉਹ ਇਸ ਬਾਰੇ ਸਾਰੀ ਜਾਣਕਾਰੀ ਹਾਸਲ ਕਰ ਸਕੇ। ਕਿਲ੍ਹੇ ਨਾਲੋਂ ਵੀ ਬੱਚੇ ਨੂੰ ਸੰਭਾਲਣਾ ਉਸ ਨੂੰ ਬਹੁਤ ਵੱਡੀ ਗੱਲ ਲਗਦੀ ਸੀ। ਉਸ ਨੇ ਇਹ ਕੀਤਾ ਕਿ ਕੁਝ ਕਿਤਾਬਾਂ ਇਕੱਠੀਆਂ ਕੀਤੀਆਂ ਜਿਹਨਾਂ ਤੋਂ ਉਸ ਨੂੰ ਇਹ ਜਾਣਕਾਰੀ ਮਿਲ ਸਕੇ ਕਿ ਦਸ ਸਾਲ ਦੇ ਬੱਚੇ ਨੂੰ ਕਿਵੇਂ ਸੰਭਾਲਿਆ ਜਾਂਦਾ ਹੈ। ਫਿਰ ਉਸ ਨੇ ਤੋਸ਼ੇਖਾਨੇ ਨੂੰ ਸਮੇਟਣ ਦੀ ਪੂਰੀ ਯੋਯਨਾ ਬਣਾਈ ਤੇ ਫਿਰ ਕਿਲ੍ਹੇ ਨਾਲ ਸਬੰਧਤ ਹੋਰ ਵਸਤਾਂ ਤੇ ਵਿਅਕਤੀਆਂ ਬਾਰੇ। ਜਿਵੇਂ ਕੋਈ ਕਰਮਚਾਰੀ ਨਵੀਂ ਨੌਕਰੀ ਉਪਰ ਜਾਣ ਸਮੇਂ ਪੂਰੀ ਤਿਆਰੀ ਕਰਕੇ ਜਾਂਦਾ ਹੈ ਉਹ ਇਵੇਂ ਹੀ ਆਪਣੇ ਆਪ ਨੂੰ ਤਿਆਰ ਕਰਨ ਲਗਿਆ। ਜਿੰਨਾ ਉਸ ਇਸ ਨੌਕਰੀ ਬਾਰੇ ਸੋਚਦਾ ਓਨਾ ਹੀ ਜ਼ਿਆਦਾ ਉਤਸੁਕਤ ਹੋਣ ਲਗਦਾ।

ਉਹ ਲਹੌਰ ਕਿਲ੍ਹੇ ਵਿਚ ਪੁੱਜਾ। ਉਸ ਦੇ ਆਉਣ ਦੀ ਖਬਰ ਕਿਲ੍ਹੇ ਦੇ ਸਾਰੇ ਕਰਮਚਾਰੀਆਂ ਨੂੰ ਹੋ ਚੁੱਕੀ ਸੀ। ਉਸ ਨੇ ਕਿਲ੍ਹੇ ਦਾ ਇਕ ਖੂਬਸੂਰਤ ਕਮਰਾ ਸੰਭਾਲ ਲਿਆ ਜਿਸ ਦੇ ਨਾਲ ਇਕ ਬਗੀਚਾ ਲਗਦਾ ਸੀ। ਉਸ ਨੂੰ ਦਸਿਆ ਗਿਆ ਕਿ ਕਿਸੇ ਵਕਤ ਰਾਣੀ ਜਿੰਦਾਂ ਦਾ ਭਰਾ ਜਵਾਹਰ ਸਿੰਘ ਇਸ ਕਮਰੇ ਵਿਚ ਰਿਹਾ ਕਰਦਾ ਸੀ। ਆਪਣੇ ਰਹਿਣ ਦਾ ਪ੍ਰਬੰਧ ਕਰਕੇ ਉਹ ਕਿਲ੍ਹੇ ਦਾ ਗੇੜਾ ਕੱਢਣ ਨਿਕਲ ਪਿਆ। ਹਾਲੇ ਕੁਝ ਕਦਮ ਹੀ ਗਿਆ ਸੀ ਕਿ ਅਚਾਨਕ ਤਿੰਨ ਅਰਬੀ ਘੋੜੇ ਉਸ ਦੇ ਸਾਹਮਣੇ ਆ ਖੜੇ ਹੋਏ। ਇਹਨਾਂ ਉਪਰ ਸਵਾਰ ਲੋਕ ਹੇਠਾਂ ਉਤਰੇ। ਉਹਨਾਂ ਵਿਚੋਂ ਇਕ ਅਗੇ ਵਧਿਆ ਤੇ ਕਹਿਣ ਲਗਿਆ,

"ਸਾਹਿਬ, ਇਹ ਮਹਾਂਰਾਜਾ ਵਲੋਂ ਤੁਹਾਡੇ ਲਈ ਤੋਹਫਾ ਏ, ਇਹਨਾਂ ਵਿਚੋਂ ਜਿਹੜਾ ਵੀ ਤੁਹਾਨੂੰ ਚੰਗਾ ਲਗੇ ਤੁਸੀਂ ਚੁਣ ਸਕਦੇ ਹੋ।"

ਜੌਹਨ ਲੋਗਨ ਖੁਸ਼ ਹੋ ਗਿਆ। ਲਹੌਰ ਪੁੱਜ ਕੇ ਉਹ ਸੋਚ ਹੀ ਰਿਹਾ ਸੀ ਕਿ ਘੁੰਮਣ ਫਿਰਨ ਲਈ ਉਸ ਨੂੰ ਇਕ ਘੋੜੇ ਦੀ ਸਖਤ ਜ਼ਰੂਰਤ ਹੈ। ਮਹਾਂਰਾਜੇ ਵਲੋਂ ਭੇਜੇ ਇਸ ਤੋਹਫੇ ਨੇ ਉਸ ਦਾ ਦਿਲ ਜਿੱਤ ਲਿਆ। ਉਹ ਸਿੱਧਾ ਮਹਾਂਰਾਜੇ ਨੂੰ ਮਿਲਣ ਚਲੇ ਗਿਆ ਤਾਂ ਜੋ ਉਸ ਦਾ ਧੰਨਵਾਦ ਕਰ ਸਕੇ। ਮਹਾਂਰਾਜਾ ਦਲੀਪ ਸਿੰਘ ਵੀ ਜਿਵੇਂ ਉਸ ਨੂੰ ਉਡੀਕ ਹੀ ਰਿਹਾ ਸੀ। ਮਹਾਂਰਾਜੇ ਨੂੰ ਕ੍ਰਿਸਟੋਫਰ ਨੇ ਦਸ ਦਿਤਾ ਹੋਇਆ ਸੀ ਕਿ ਜੌਹਨ ਲੋਗਨ ਹੁਣ ਉਸ ਦਾ ਸੁਪਰਡੈਂਟ ਹੋਵੇਗਾ ਤੇ ਉਸ ਦੀ ਦੇਖ ਭਾਲ ਦਾ ਜ਼ਿੰਮੇਵਾਰ ਹੋਵੇਗਾ। ਘੋੜੇ ਪੇਸ਼ ਕਰਨ ਦੀ ਸਕੀਮ ਵੀ ਕ੍ਰਿਸਟੋਫਰ ਦੀ ਹੀ ਸੀ। ਜੌਹਨ ਲੋਗਨ ਨੂੰ ਮਹਾਂਰਾਜਾ ਬਹੁਤ ਪਸੰਦ ਆਇਆ। ਮਹਾਂਰਾਜੇ ਨੂੰ ਮਿਲਣ ਤੋਂ ਬਾਅਦ ਜੌਹਨ ਲੋਗਨ ਆਪਣੀ ਪਤਨੀ ਲੇਨਾ ਨੂੰ ਚਿੱਠੀ ਲਿਖਣ ਬੈਠ ਗਿਆ। ਉਸ ਨੇ ਲੰਮੀ ਚਿੱਠੀ ਵਿਚ ਲਿਖਿਆ;

'...ਇਹ ਬਹੁਤ ਹੀ ਹਸਮੁੱਖ ਮੁੰਡਾ ਹੈ, ਅਕਲਵੰਦ ਵੀ ਬਹੁਤ ਹੈ ਤੇ ਸਲੀਕੇ ਵਾਲਾ। ਮੈਂ ਸੋਚ ਰਿਹਾ ਹਾਂ ਕਿ ਕਾਸ਼! ਤੂੰ ਵੀ ਇਥੇ ਹੁੰਦੀ ਤੇ ਮੈਨੂੰ ਇਸ ਨੂੰ ਸੰਭਾਲਣਾ ਸੌਖਾ ਹੋ ਜਾਂਦਾ। ਵੈਸੇ ਜੋ ਵੀ ਉਸ ਨਾਲ ਹੋਇਆ ਹੈ ਜਿਵੇਂ ਕਿ ਉਸ ਦਾ ਰਾਜ ਚਲੇ ਗਿਆ, ਉਸ ਦੀ ਮਾਂ ਵਿਛੜ ਗਈ ਪਰ ਉਸ ਉਪਰ ਇਹਨਾਂ ਗੱਲਾਂ ਦਾ ਬਹੁਤਾ ਅਸਰ ਨਹੀਂ ਹੈ, ਜਾਂ ਤਾਂ ਉਹ ਛੋਟਾ ਹੋਣ ਕਰਕੇ ਸਮਝ ਨਹੀਂ ਰਿਹਾ, ਜਾਂ ਫਿਰ ਉਸ ਨੇ ਸਮਝੌਤਾ ਕਰ ਲਿਆ ਹੈ। ਉਹ ਅੰਗਰੇਜ਼ੀ ਤੇ ਪਰਸ਼ੀਅਨ ਸਿੱਖ ਰਿਹਾ ਹੈ, ਤੂੰ ਉਸ ਲਈ ਤਸਵੀਰਾਂ ਬਣਾਉਣ ਦਾ ਸਮਾਨ ਭੇਜੀਂ, ਉਸ ਨੂੰ ਪਸੰਦ ਆਵੇਗਾ। ਮੈਂ ਉਸ ਨੂੰ ਖੁਸ਼ ਦੇਖਣਾ ਚਾਹੁੰਦਾ ਹਾਂ, ਵੈਸੇ ਤਾਂ ਉਸ ਕੋਲ ਉਸ ਦੀ ਉਮਰ ਦੇ ਦੋਸਤਾਂ ਦੀ ਵੱਡੀ ਢਾਣੀ ਹੈ ਪਰ ਫਿਰ ਵੀ ਇਕ ਸਰਪਰਸਤ ਵਾਂਗ ਆਪਣੇ ਫਰਜ਼ ਨਿਭਾਉਣਾ ਚਾਹੁੰਦਾ ਹਾਂ। ...ਹੁਣ ਮੈਂ ਇੰਗਲੈਂਡ ਨਹੀਂ ਆ ਸਕਣਾ, ਤੂੰ ਹੀ ਸਿਹਤ ਠੀਕ ਹੋਈ ਤੇ ਆ ਜਾਵੀਂ।'...

6 ਅਪਰੈਲ 1849 ਨੂੰ ਜੌਹਨ ਲੋਗਨ ਨੂੰ 'ਕਿਲ੍ਹੇ ਕਾ ਮਾਲਕ' ਦਾ ਆਹੁਦਾ ਮਿਲਿਆ ਸੀ ਤੇ ਨਾਲ ਹੀ ਕਿਲ੍ਹੇ ਨਾਲ ਸਬੰਧਤ ਵਸਤਾਂ ਤੇ ਵਿਅਕਤੀਆਂ ਦੀ ਇਕ ਲੰਮੀ ਸੂਚੀ ਵੀ ਦੇ ਦਿਤੀ ਗਈ ਸੀ ਜਿਹਨਾਂ ਨਾਲ ਜੌਹਨ ਲੋਗਨ ਨੇ ਨਿਪਟਣਾ ਸੀ, ਜਿਹਨਾਂ ਦੀ ਛਾਂਟੀ ਕਰਦੇ ਹੋਏ ਉਹਨਾਂ ਦੇ ਅੰਤ ਤਕ, ਉਹਨਾਂ ਦੀ ਮੰਜ਼ਲ ਤਕ ਪੁਜਦੇ ਕਰਨਾ ਸੀ। ਸਰਕਾਰ ਵਲੋਂ ਦਿਤੀ ਇਹ ਲੰਮੀ ਸੂਚੀ ਨੂੰ ਜੌਹਨ ਨੇ ਪਹਿਲੇ ਦਿਨ ਤਾਂ ਓਪਰੀ ਨਜ਼ਰੇ ਹੀ ਦੇਖਿਆ ਸੀ ਪਰ ਮਹਾਂਰਾਜੇ ਨੂੰ ਮਿਲ ਕੇ ਆਕੇ ਜੌਹਨ ਲੋਗਨ ਇਸ ਨੂੰ ਦੁਬਾਰਾ ਧਿਆਨ ਨਾਲ ਪੜ੍ਹਨ ਲਗਿਆ;

ਮਹਾਂਰਾਜਾ ਦਲੀਪ ਸਿੰਘ।

ਮਹਿਰੂਮ ਮਹਾਂਰਾਜਾ ਰਣਜੀਤ ਸਿੰਘ ਦੇ ਪਰਿਵਾਰ ਦੇ ਕੁਝ ਹੋਰ ਜੀਅ ਜਿਹਨਾਂ ਵਿਚ ਤੇਤੀ ਰਾਣੀਆਂ ਸਨ ਤੇ 130 ਰਖੇਲਾਂ।

ਅਬਦਾਲੀ ਪਰਿਵਾਰ, ਅਫਗਾਨੀ ਰਾਜਿਆਂ ਦੇ ਕੁਝ ਪਰਿਵਾਰ ਤੇ ਕੁਝ ਕਸ਼ਮੀਰੀ ਪਰਿਵਾਰ ਜਿਹੜੇ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਅੰਗਰੇਜ਼ ਦੇ ਕਬਜ਼ੇ ਜਾਂ ਸ਼ਰਣ ਵਿਚ ਆਏ ਸਨ।

ਲਹੌਰ ਦੇ ਰਜਿਆਂ ਦੇ ਕੁਝ ਕਰਮਚਾਰੀ ਜਿਹਨਾਂ ਵਿਚ ਛੇ ਸਮੂਹ ਔਰਤਾਂ ਦੇ ਸਨ ਜਿਹੜੀਆਂ ਕਿ ਦਰਬਾਰੀਆਂ ਦੀ ਵੱਖ ਵੱਖ ਤਰੀਕੇ ਨਾਲ ਸੇਵਾ ਲਈ ਸਨ, ਕੁਝ ਸਮੂਹ ਨਾਚੀਆਂ ਦੇ, ਕੁਝ ਕਸ਼ਮੀਰੀ ਲੋਕ ਵੀ ਸਨ ਤੇ ਪੰਜ ਸਮੂਹ ਸੰਗੀਤਕਾਰਾਂ ਦੇ ਸਨ ਜੋ ਸਮੇਂ ਸਮੇਂ ਦਰਬਾਰੀਆਂ ਤੇ ਮਹਾਂਰਾਜਿਆਂ ਦਾ ਮੰਨੋਰੰਜਨ ਕਰਿਆ ਕਰਦੇ ਸਨ।

ਦੀਵਾਨ ਮੂਲ ਰਾਜ ਦਾ ਪਰਿਵਾਰ ਵੀ ਕਿਲ੍ਹੇ ਵਿਚ ਹੀ ਰੋਕ ਕੇ ਰੱਖਿਆ ਹੋਇਆ ਸੀ।

ਕੁਝ ਕੈਦੀ ਵੀ ਸਨ ਜਿਹਨਾਂ ਦੇ ਫੈਸਲੇ ਹਾਲੇ ਹੋਣੇ ਸਨ। ਇਹਨਾਂ ਕੈਦੀਆਂ ਵਿਚ ਵਿਸ਼ੇਸ਼ ਸਨ: ਦੀਵਾਨ ਮੂਲਰਾਜ, ਰਾਜਾ ਸ਼ੇਰ ਸਿੰਘ, ਰਾਜਾ ਚਤਰ ਸਿੰਘ, ਰਾਜਾ ਲਾਲ ਸਿੰਘ, ਹਾਕਿਮ ਰਾਏ, ਉਸ ਦੇ ਦੋ ਮੁੰਡੇ ਤੇ ਅੱਠ ਹੋਰ ਬੰਦੇ ਸਨ।

ਰਾਣੀ ਜਿੰਦਾਂ ਨਾਲ ਸਬੰਧਤ ਕੁਝ ਗੋਲੀਆਂ ਵੀ ਸਨ।

ਇਹਨਾਂ ਦੇ ਨਾਲ ਹੀ ਸ਼ਾਹੀ ਮੋਹਰਬੰਦ ਚਾਬੀਆਂ ਦਾ ਇਕ ਗੁੱਛਾ ਸੀ ਤੇ ਚਾਬੀਆਂ ਦੇ ਇਸ ਗੁੱਛੇ ਨਾਲ ਇਕ ਹੋਰ ਤਫਸੀਲ ਸੀ। ਪਹਿਲਾਂ ਜੌਹਨ ਲੋਗਨ ਨੇ ਚਾਬੀਆਂ ਨੂੰ ਹੱਥ ਵਿਚ ਫੜ ਗੇਂਦ ਵਾਂਗ ਉਛਾਲ ਉਛਾਲ ਕੇ ਦੇਖਿਆ ਤੇ ਫਿਰ ਇਹਨਾਂ ਨਾਲ ਲਗੀ ਤਫਸੀਲ ਪੜਨ ਲਗਿਆ;

ਚਾਬੀਆਂ ਮੋਤੀ ਮੰਦਰ ਤੇ ਗੋਵਿੰਦਗੜ ਭਾਵ ਤੋਸ਼ਾਖਾਨਾ:

ਕੋਹੇਨੂਰ। ਸਰਕਾਰੀ ਮੋਤੀ, ਪਰਲ, ਜਵਾਹਰਾਤ, ਸੋਨਾ, ਚਾਂਦੀ, ਕੀਮਤੀ ਪੱਥਰ; ਸੋਨੇ-ਚਾਂਦੀ ਦੇ ਕੱਪ, ਪਲੇਟਾਂ, ਘੜੇ ਤੇ ਖਾਣ ਪੀਣ ਵਾਲੇ ਹੋਰ ਵਰਤਣ।

ਕਸ਼ਮੀਰੀ ਸ਼ਾਲ ਤੇ ਚਾਦਰਾਂ ਦਾ ਵੱਡਾ ਭੰਡਾਰ।

ਮਹਾਂਰਾਜਾ ਰਣਜੀਤ ਸਿੰਘ ਦਾ ਸੋਨੇ ਦਾ ਤਖਤ, ਗਰਮ-ਰੁੱਤ ਦਾ ਚਾਂਦੀ ਦਾ ਘਰ, ਜਿਸ ਨੂੰ ਪੱਟ ਕੇ ਇਕ ਜਗਾਹ ਤੋਂ ਦੂਜੀ ਜਗਾਹ ਲੈਜਾਇਆ ਜਾ ਸਕਦਾ ਸੀ, ਜਿਸ ਵਿਚ ਸੋਨੇ ਤੇ ਚਾਂਦੀ ਦੇ ਪੋਲ ਸਨ, ਕਸ਼ਮੀਰੀ ਤੰਬੂ, ਇਸੇ ਨਾਲ ਸਬੰਧਤ ਕੁਝ ਹਥਿਆਰ ਵੀ।

ਸ਼ਾਹ ਸੁਜਾਹ ਤੋਂ ਮਿਲੀਆਂ ਵੱਡ ਅਕਾਰੀ ਖੂਬਸੂਰਤ ਕਢਾਈ ਵਾਲੀਆਂ ਚਾਦਰਾਂ।

ਮੁਸਲਮਾਨ ਪੈਗੰਬਰ ਦੇ ਪਵਿੱਤਰ ਵਾਲਾਂ ਦੇ ਲੱਛੇ, ਜੁੱਤੀਆਂ ਦੇ ਜੋੜੇ, ਛੜੀ, ਕਮੀਜ਼, ਟੋਪੀ, ਪਜਾਮੇ, ਪ੍ਰਾਰਥਨਾ ਕਰਨ ਵਾਲੀ ਪਰੁਾਰਤਨ ਕਿਤਾਬਾਂ ਅਦਿ।

ਗੁਰੂ ਗੋਬਿੰਦ ਸਿੰਘ ਦੀ ਕਲਗੀ।

ਮਸ਼ਹੂਰ ਰੁਸਤਮ ਦੀ ਤਲਵਾਰ ਜੋ ਰਣਜੀਤ ਸਿੰਘ ਨੂੰ ਸ਼ਾਹ ਸੁਜਾਹ ਨੇ ਦਿਤੀ ਸੀ।

ਕਾਬੁਲ ਤੇ ਕੰਧਾਰ ਵਿਚਲੇ ਬਰੁਕਸੇ ਕਬੀਲੇ ਦੇ ਬਾਨੀ ਸਰਦਾਰ ਵਜ਼ੀਰ ਫਤਹਿ ਖਾਨ ਦੀ ਖਾਸ ਤਲਵਾਰ।

ਹੋਲਕਰ ਦੀ ਸਪੇਨੀ ਬਲੇਡ ਵਾਲੀ ਤਲਵਾਰ।

ਸਰਦਾਰਾਂ ਦੇ ਲੜਾਈ ਬਹੁਤ ਸਾਰੇ ਬਸਤਰ ਜਿਹਨਾਂ ਉਪਰ ਹਾਲੇ ਵੀ ਖੂਨ ਦੇ ਨਿਸ਼ਾਨ ਸਨ।

ਮਹਾਂਰਾਜਾ ਰਣਜੀਤ ਸਿੰਘ ਦੇ ਪਿਤਾ ਮਹਾਂ ਸਿੰਘ ਦੇ ਵਿਆਹ ਵਾਲੇ ਬਸਤਰ।

ਇਹਨਾਂ ਸਭ ਤੋਂ ਬਿਨਾਂ ਹੋਰ ਬਹੁਤ ਸਾਰੀਆਂ ਇਤਹਾਸਕ ਦੇ ਧਾਰਮਿਕ ਮੁੱਲਾਂ ਵਾਲੀਆਂ ਪੁਰਾਣਤਵ ਵਸਤਾਂ।...

ਜੌਹਨ ਲੋਗਨ ਨੇ ਇਸ ਸੂਚੀ ਨੂੰ ਕਿਸੇ ਕਹਾਣੀ ਵਾਂਗ ਪੜ੍ਹਿਆ ਤੇ ਕਿਸੇ ਹੋਰ ਹੀ ਦੁਨੀਆਂ ਵਿਚ ਗਵਾਚਦਾ ਗਿਆ। ਇੰਨਾ ਸਭ ਸੀ ਇਸ ਖਜ਼ਾਨੇ ਵਿਚ। ਉਸ ਸੋਚ ਰਿਹਾ ਸੀ ਕਿ ਸ਼ਾਇਦ ਇਹ ਦੁਨੀਆਂ ਦੇ ਅਮੀਰ ਖਜ਼ਾਨਿਆਂ ਵਿਚੋਂ ਇਕ ਸੀ। ਇਸ ਕੀਮਤੀ ਖਜ਼ਾਨੇ ਬਾਰੇ ਸੋਚਦਿਆਂ ਉਸ ਨੂੰ ਲਗ ਰਿਹਾ ਸੀ ਕਿ ਹੁਣ ਉਸ ਦੀ ਜ਼ਿੰਮੇਵਾਰੀ ਹੋਰ ਵੀ ਵਧ ਗਈ ਹੈ। ਉਹ ਮਿਸਰ ਮੇਘ ਰਾਜ ਨੂੰ ਮਿਲਣ ਦੀ ਤਿਆਰੀ ਕਰਨ ਲਗਿਆ ਜੋ ਕਿ ਤੋਸ਼ੇਖਾਨੇ ਦੀ ਦੇਖ ਭਾਲ ਕਰਦਾ ਸੀ। ਉਸ ਨੂੰ ਮਿਲ ਕੇ ਉਸ ਸੋਚਣਾ ਚਾਹੁੰਦਾ ਸੀ ਕਿ ਇਸ ਸਾਰੇ ਸਮਾਨ ਦੀ ਵਿਸਥਾਰ ਵਿਚ ਸੂਚੀ ਕਿਵੇਂ ਬਣਾਈ ਜਾਵੇ। ਉਹ ਅਜਿਹੀਆਂ ਵਿਚਾਰਾਂ ਕਰ ਹੀ ਰਿਹਾ ਸੀ ਕਿ ਅਚਾਨਕ ਉਸ ਦਾ ਅਰਦਲੀ ਅੰਦਰ ਆਇਆ ਤੇ ਕਹਿਣ ਲਗਿਆ,

"ਸਰ, ਦੀਵਾਨ ਦੀਨਾ ਨਾਥ ਮਿਲਣ ਆਏ ਨੇ।"

ਉਹ ਦੀਨਾ ਨਾਥ ਨੂੰ ਪਹਿਲਾਂ ਮਿਲਿਆ ਨਹੀਂ ਸੀ ਪਰ ਉਸ ਬਾਰੇ ਜਾਣਦਾ ਜ਼ਰੂਰ ਸੀ ਕਿ ਉਹ ਪੰਜਾਬ ਦਾ ਸੱਚਾ ਖੈਰ ਖੁਆਹ ਹੈ ਤੇ ਮਹਾਂਰਾਜਾ ਰਣਜੀਤ ਸਿੰਘ ਦੇ ਪਰਿਵਾਰ ਦਾ ਵਫਾਦਾਰ ਬੰਦਾ। ਉਹ ਅਗੇ ਵਧ ਕੇ ਦੀਨਾ ਨਾਥ ਨੂੰ ਮਿਲਿਆ ਤੇ ਇਕ ਕੁਰਸੀ ਉਪਰ ਬੈਠਣ ਲਈ ਕਿਹਾ। ਦੀਨਾ ਨਾਥ ਕਹਿਣ ਲਗਿਆ,

''ਸਾਹਿਬ, ਮੈਨੂੰ ਪਤਾ ਲਗਿਆ ਏ ਕਿ ਮਹਾਂਰਾਜੇ ਨੂੰ ਪੰਜਾਬ ਤੋਂ ਬਾਹਰ ਭੇਜਿਆ ਜਾ ਰਿਹਾ ਏ?''

ਜੌਹਨ ਲੋਗਨ ਉਸ ਦੀ ਗੱਲ ਸੁਣ ਕੇ ਜ਼ਰਾ ਕੁ ਘਬਰਾ ਗਿਆ। ਉਸ ਨੂੰ ਪਤਾ ਸੀ ਕਿ ਇਸ ਦਾ ਡਲਹੌਜ਼ੀ ਵਲੋਂ ਫੈਸਲਾ ਹੋ ਚੁਕਿਆ ਸੀ। ਹੈਨਰੀ ਲਾਰੰਸ ਨੇ ਉਸ ਨੂੰ ਦਸਿਆ ਹੋਇਆ ਸੀ ਭਾਵੇਂ ਲਾਰੰਸ ਆਪ ਇਸ ਗੱਲ ਨਾਲ ਸਹਿਮਤ ਨਹੀਂ ਸੀ ਪਰ ਡਲਹੌਜ਼ੀ ਦੇ ਫੈਸਲੇ ਨੂੰ ਰੱਦ ਵੀ ਨਹੀਂ ਸੀ ਕਰ ਸਕਦਾ। ਜੌਹਨ ਲੋਗਨ ਨੇ ਆਹਿਸਤਾ ਜਿਹੇ ਕਿਹਾ,

''ਦੀਵਾਨ ਜੀ, ਮੈਨੂੰ ਬਹੁਤਾ ਤਫਸੀਲ ਵਿਚ ਨਹੀਂ ਪਤਾ ਪਰ ਗਵਰਨਰ ਜਨਰਲ ਨੇ ਅਜਿਹਾ ਕੁਝ ਸੋਚਿਆ ਹੋਇਆ ਏ।''

''ਕਿਥੇ ਭੇਜੋਗੇ ਇਸ ਬੱਚੇ ਨੂੰ, ਸਾਹਿਬ ਕੁਝ ਤਾਂ ਰਹਿਮ ਕਰੋ ਇਸ ਮਾਸੂਮ 'ਤੇ!''

''ਦੀਵਾਨ ਜੀ, ਮੈਨੂੰ ਇਸ ਬਾਰੇ ਕੁਝ ਨਹੀਂ ਪਤਾ ਪਰ ਸ਼ਾਇਦ ਕਿਧਰੇ ਹੋਰ ਭੇਜ ਦਿਤਾ ਜਾਵੇ, ਤੁਹਾਨੂੰ ਪਤਾ ਏ ਕਿ ਭਾਈ ਮਹਿਰਾਜ ਸਿੰਘ ਨੇ ਧਮਕੀ ਦਿਤੀ ਹੋਈ ਏ ਕਿ ਉਹ ਮਹਾਂਰਾਜਾ ਨੂੰ ਲੈ ਜਾਵੇਗਾ।''

''ਨਹੀਂ ਸੁਪਰਡੈਂਟ ਸਾਹਿਬ, ਕੁਝ ਨਹੀਂ ਹੁੰਦਾ, ਤੁਸੀਂ ਫਿਕਰ ਨਾ ਕਰੋ ਪਰ ਤੁਸੀਂ ਇਸ ਨੂੰ ਪੰਜਾਬ ਤੋਂ ਬਾਹਰ ਨਾ ਲੈ ਕੇ ਜਾਵੋ।''

''ਦੀਵਾਨ ਜੀ, ਇਸ ਦੇ ਪਾਲਣ ਪੋਸਣ ਦੀ ਜ਼ਿੰਮੇਵਾਰੀ ਹੁਣ ਅੰਗਰੇਜ਼ ਸਰਕਾਰ ਦੀ ਏ, ਉਹਨਾਂ ਨੇ ਹੀ ਇਸ ਦੇ ਭਲੇ ਬੁਰੇ ਬਾਰੇ ਸੋਚਣਾ ਏਂ, ਤੁਸੀਂ ਚਿੰਤਾ ਨਾ ਕਰੋ, ਜੋ ਵੀ ਹੋਏਗਾ ਇਸ ਦੇ ਭਲੇ ਲਈ ਹੀ ਹੋਏਗਾ।''

''ਤੁਸੀਂ ਕਿਥੇ ਲੈ ਜਾਵੋਂਗੇ ਇਸ ਨੂੰ? ਪੰਜਾਬ ਤੋਂ ਬਾਹਰ ਤਾਂ ਸਭ ਕੁਝ ਇਸ ਲਈ ਓਪਰਾ ਹੋਵੇਗਾ, ਓਪਰੇ ਲੋਕ, ਓਪਰੀ ਬੋਲੀ। ਇਹ ਹਾਲੇ ਬਹੁਤ ਛੋਟਾ ਏ।''

''ਤੁਸੀਂ ਫਿਕਰ ਨਾ ਕਰੋ, ਮੈਂ ਕਿਹਾ ਨਾ, ਜੋ ਵੀ ਹੋਵੇਗਾ ਇਸ ਦੇ ਭਲੇ ਲਈ ਹੀ ਹੋਵੇਗਾ ਪਰ ਹਾਲੇ ਇਸ ਬਾਰੇ ਕੋਈ ਠੋਸ ਗੱਲ ਨਹੀਂ ਹੋਈ।''

ਜੌਹਨ ਲੋਗਨ ਨੇ ਉਸ ਨੂੰ ਟਰਕਾਉਣ ਲਈ ਕਹਿ ਦਿਤਾ। ਜੌਹਨ ਲੋਗਨ ਨੇ ਦੇਖਿਆ ਕਿ ਦੀਵਾਨ ਦੀਆਂ ਅੱਖਾਂ ਵਿਚ ਪਾਣੀ ਸੀ। ਉਸ ਨੇ ਦੀਵਾਨ ਨੂੰ ਹੌਂਸਲਾ ਦੇ ਕੇ ਵਾਪਸ ਭੇਜ ਦਿਤਾ ਤੇ ਆਪ ਤੋਸ਼ੇਖਾਨੇ ਦਾ ਦੌਰਾ ਕਰਨ ਚਲੇ ਗਿਆ। ਉਸ ਨੇ ਮਿਸਰ ਮੇਘ ਰਾਜ ਨੂੰ ਸੁਨੇਹਾ ਭੇਜਿਆ। ਫਿਰ ਉਹਨਾਂ ਰਲ਼ ਕੇ ਤੋਸ਼ੇਖਾਨਾ ਦਾ ਦਰਵਾਜ਼ਾ ਖੋਹਲਿਆ। ਪਹਿਲੇ ਕਮਰੇ ਵਿਚ ਲੜਾਈ ਵਿਚ ਵਰਤਿਆ ਜਾਣ ਵਾਲਾ ਪੁਰਾਣਾ ਸਮਾਨ ਸੀ। ਜਿਸ ਵਿਚੋਂ ਕੁਝ ਇਕ ਦਾ ਜ਼ਿਕਰ ਸੂਚੀ ਵਿਚ ਸੀ ਤੇ ਬਹੁਤੇ ਕੁਝ ਦਾ ਨਹੀਂ ਵੀ ਸੀ। ਅਗਲੇ ਕਮਰੇ ਵਿਚ ਸੋਨੇ ਤੇ ਚਾਂਦੀ ਦੇ ਬਣੇ ਹੋਏ ਹਥਿਆਰ ਸਨ ਜਿਵੇਂ ਕਿ ਚਾਂਦੀ ਦੇ ਸੋਨੇ ਦੀਆਂ ਤਲਵਾਰਾਂ, ਤੀਰ, ਨੇਜ਼ੇ ਤੇ ਹੋਰ ਹਥਿਆਰ। ਉਸ ਤੋਂ ਅਗਲਾ ਕਮਰਾ ਕੁਝ ਵੱਡਾ ਸੀ ਇਸ ਵਿਚ ਕਪੜੇ ਸਨ। ਕਸ਼ਮੀਰੀ ਸ਼ਾਲ ਤੇ ਹੋਰ ਕਈ ਕਿਸਮ ਦੇ ਪਹਿਨਣ ਵਾਲੇ ਕਪੜੇ ਤੇ ਬਹੁਤਾ ਕੁਝ ਅਣਸੀਤਾ ਵੀ। ਸੋਨੇ ਚਾਂਦੀ ਦੀਆਂ ਤਾਰਾਂ ਦੀ ਕਢਾਈ ਵਾਲੇ ਕਪੜੇ ਵੀ ਪਏ ਸਨ। ਪਏ ਵੀ ਢੇਰਾਂ ਦੇ ਢੇਰ ਸਨ। ਕਸ਼ਮੀਰੀ ਕਢਾਈ ਵਾਲੇ ਤੰਬੂ ਪਏ ਸਨ ਜਿਹਨਾਂ ਬਾਰੇ ਲਿਖਿਆ ਸੀ ਕਿ ਇਹ ਗਰਮੀ-ਰੁੱਤ ਦੇ ਘਰ ਹਨ। ਹੋਰ ਬਹੁਤ ਕੁਝ ਸੀ, ਖਿੜਕੀਆਂ ਨੂੰ ਲਾਉਣ ਵਾਲੇ ਪਰਦੇ ਤੇ ਚਾਦਰਾਂ। ਉਸ ਤੋਂ ਅਗਲਾ ਕਮਰਾ ਸੋਨੇ ਚਾਂਦੀ ਨਾਲ ਭਰਿਆ ਪਿਆ ਸੀ। ਸੋਨੇ ਚਾਂਦੀ ਦੇ ਭਾਂਡੇ ਤੇ ਬਹੁਤ ਸਾਰੇ ਗਹਿਣੇ ਸਨ। ਉਸ ਤੋਂ ਅਗਲੇ ਕਮਰੇ ਵਿਚ ਵੜਦਿਆਂ ਹੀ ਜੌਹਨ ਲੋਗਨ ਦੀਆਂ ਅੱਖਾਂ ਚੁੰਧਿਆ ਗਈਆਂ। ਚਾਰੇ ਪਾਸੇ ਜਗ-ਮਗ ਹੋਈ ਪਈ ਸੀ। ਇਹ ਕਮਰਾ ਹੀਰੇ ਜਵਾਹਰਾਤ ਨਾਲ ਭਰਿਆ ਪਿਆ ਸੀ। ਵਡੀਆਂ ਵੱਡੀਆਂ ਪਰਾਤਾਂ ਮੋਤੀਆਂ ਨਾਲ ਭਰੀਆਂ ਹੋਈਆਂ ਸਨ, ਸ਼ਨੀਲ ਦੇ ਕਪੜੇ ਵਿਚ ਲਪੇਟੇ ਜਵਾਹਰਾਤ ਤੇ ਹੀਰੇ। ਹੀਰਿਆਂ ਦੇ ਬਣੇ ਹੋਏ ਵੱਖਰੇ ਵੱਖਰੇ ਗਹਿਣੇ। ਘੋੜਿਆਂ ਦੀਆਂ ਕਾਠੀਆਂ ਜਿਹਨਾਂ ਵਿਚ ਹੀਰੇ ਜੜੇ ਹੋਏ ਸਨ। ਘੋੜਾ ਭਜਾਉਣ ਵਾਲੇ ਚਾਬੁਕ ਜਿਹਨਾਂ ਦੀਆਂ ਮੁੱਠਾਂ ਵਿਚ ਹੀਰੇ ਸਨ, ਇਵੇਂ ਹੀ ਕਿਰਪਾਨਾਂ ਦੀਆਂ ਮੁੱਠਾਂ ਹੀਰੇ ਜੜੀਆਂ ਸਨ। ਇਹਨਾਂ ਸਭ ਤੋਂ ਉਪਰ ਸੀ ਕੋਹੇਨੂਰ। ਰੌਸ਼ਨੀ ਦਾ ਪਹਾੜ। ਇਹ ਜਾਮਨੀ ਰੰਗ ਦੇ ਸ਼ਨੀਲ ਦੇ ਥੈਲੇ ਵਿਚ ਪਿਆ ਵੀ ਰੌਸ਼ਨੀ ਖਿੰਡਾ ਰਿਹਾ ਸੀ। ਜੌਹਨ ਲੋਗਨ ਨੇ ਅਗੇ ਵਧ ਕੇ ਇਸ ਨੂੰ ਚੁੱਕ ਲਿਆ ਤੇ ਥੈਲੇ ਵਿਚੋਂ ਕੱਢ ਕੇ ਹੱਥ ਵਿਚ ਫੜ ਲਿਆ ਤੇ ਸੋਚਣ ਲਗਿਆ ਕਿ ਇਹੋ ਹੈ ਦੁਨੀਆਂ ਦਾ ਸਭ ਤੋਂ ਨਾਯਾਬ ਹੀਰਾ। ਜੌਹਨ ਲੋਗਨ ਨੇ ਅਜਿਹਾ ਕੁਝ ਦੇਖਣਾ ਤਾਂ ਕੀ ਸੀ ਕਦੇ ਸੁਫਨਾ ਵੀ ਨਹੀਂ ਸੀ ਲਿਆ ਤੇ ਨਾ ਹੀ ਇਸ ਬਾਰੇ ਕਦੇ ਕੁਝ ਪੜ੍ਹਿਆ ਸੀ। ਉਹ ਹੈਰਾਨ ਹੋਇਆ ਸਭ ਆਲੇ ਦੁਆਲੇ ਦੇਖਦਾ ਜਾ ਰਿਹਾ ਸੀ। ਅਚਾਨਕ ਮਿਸਰ ਮੇਘ ਰਾਜ ਬੋਲਿਆ,

''ਸਾਹਿਬ, ਇਹ ਸਭ ਮਹਾਂਰਾਜਾ ਦਲੀਪ ਸਿੰਘ ਦਾ ਏ।''

''ਨਹੀਂ ਮਿਸਰ ਮੇਘ ਰਾਜ, ਇਹ ਸਭ ਸਾਡੀ ਮਲਕਾ ਦਾ ਏ।''

ਜੌਹਨ ਲੋਗਨ ਨੇ ਠੋਸ ਬੋਲਾਂ ਵਿਚ ਕਿਹਾ। ਮਿਸਰ ਮੇਘ ਰਾਜ ਦਾ ਮੂੰਹ ਹੋਰਵੇਂ ਹੋ ਗਿਆ। ਲੋਗਨ ਨੇ ਫਿਰ ਕਿਹਾ,

''ਪਰ ਮੈਂ ਮਹਾਂਰਾਜੇ ਦੀ ਪੂਰੀ ਸੰਭਾਲ ਕਰਾਂਗਾ, ਇਹ ਵਾਅਦਾ ਰਿਹਾ ਪਰ ਇਸ ਵੇਲੇ ਆਪਾਂ ਇਸ ਇਕ ਇਕ ਚੀਜ਼ ਦੀ ਤਫਸੀਲੀ ਸੂਚੀ ਤਿਆਰ ਕਰਨੀ ਏਂ।''

''ਸਾਹਿਬ ਇਕੱਲੀ ਇਕੱਲੀ ਚੀਜ਼ ਲਿਖਣੀ ਤਾਂ ਬਹੁਤ ਮੁਸ਼ਕਲ ਏ।''

''ਹੋ ਜਾਏਗੀ, ਤੂੰ ਫਿਕਰ ਨਾ ਕਰ, ਆਪਾਂ ਹੁਣ ਇਹੋ ਕੰਮ ਈ ਕਰਨਾ ਏਂ।''

ਜੌਹਨ ਲੋਗਨ ਨੇ ਵਿਸ਼ਵਾਸ ਨਾਲ ਕਿਹਾ। ਉਸ ਨੇ ਇਕ ਵੱਡੀ ਸਾਰੀ ਬਹੀ ਕੱਢੀ ਤੇ ਇਕ ਪਾਸਿਓਂ ਲਿਖਣਾ ਸ਼ੁਰੂ ਕਰ ਦਿਤਾ। ਇਹ ਇਕ ਦਿਨ ਦਾ ਤਾਂ ਕੰਮ ਨਹੀਂ ਸੀ, ਕਈ ਦਿਨ ਲਗਣੇ ਸਨ ਸੋ ਉਹ ਸਵੇਰ ਤੋਂ ਲੈ ਕੇ ਸ਼ਾਮ ਤਕ ਇਸੇ ਕੰਮ ਲਗੇ ਰਹਿੰਦੇ। ਜੌਹਨ ਲੋਗਨ ਨੇ ਸਭ ਤੋਂ ਪਹਿਲਾਂ ਇਕ ਹਿੱਸਾ ਹੀਰੇ, ਮੋਤੀ ਤੇ ਜਵਾਹਰਾਤਾਂ ਦਾ ਅਲੱਗ ਕੱਢ ਲਿਆ। ਇਹ ਮਹਾਂਰਾਜਾ ਦਲੀਪ ਸਿੰਘ ਦਾ ਹਿੱਸਾ ਸੀ। ਇਸ ਅਲੱਗ ਕੱਢੇ ਸਮਾਨ ਦੀ ਉਸ ਨੇ ਅਲੱਗ ਸੂਚੀ ਬਣਾ ਕੇ ਗਵਰਨਰ ਜਨਰਲ ਨੂੰ ਦੇ ਦਿਤੀ। ਉਸ ਨੇ ਮਿਸਰ ਮੇਘ ਰਾਜ ਨੂੰ ਕਿਹਾ,

''ਮਿਸਰ ਜੀ, ਦੇਖੋ, ਤੁਸੀਂ ਕੀ ਸੋਚਦੇ ਹੋ, ਕੀ ਇਹ ਮਹਾਂਰਾਜੇ ਦੀ ਉਮਰ ਭਰ ਲਈ ਕਾਫੀ ਹੋਵੇਗਾ?''

''ਸਾਹਿਬ, ਹਾਂ, ਕਾਫੀ ਹੋਵੇਗਾ ਪਰ ਕੋਹੇਨੂਰ!''

''ਨਹੀਂ, ਇਹ ਸਾਡੀ ਮਲਕਾ ਦੇ ਤਾਜ ਲਈ ਏ।''

ਕਹਿੰਦਾ ਹੋਇਆ ਜੌਹਨ ਲੋਗਨ ਆਪਣੇ ਕੰਮ ਲਗ ਗਿਆ। ਉਹ ਹਰ ਰੋਜ਼ ਸਵੇਰੇ ਆ ਕੇ ਆਪਣੇ ਕੰਮ ਲਗ ਜਾਂਦੇ। ਬਹੁਤ ਸਾਰੇ ਅੰਗਰੇਜ਼ ਅਫਸਰ ਝਾਤੀਆਂ ਮਾਰਦੇ ਫਿਰਦੇ ਪਰ ਲੋਗਨ ਕਿਸੇ ਨੂੰ ਲਾਗੇ ਨਾ ਲਗਣ ਦਿੰਦਾ। ਫਿਰ ਉਸ ਨੂੰ ਮਹਿਸੂਸ ਹੋਇਆ ਕਿ ਉਹ ਦੋਵੇਂ ਇਹ ਕੰਮ ਜਲਦੀ ਖਤਮ ਨਹੀਂ ਕਰ ਸਕਣਗੇ, ਉਸ ਨੇ ਤਿੰਨ ਹੋਰ ਅਫਸਰ ਆਪਣੀ ਮੱਦਦ ਲਈ ਲੈ ਲਏ। ਇਹਨਾਂ ਅੰਗਰੇਜ਼ ਅਫਸਰਾਂ ਵਿਚੋਂ ਰੌਬਟਰ ਐਡਮ ਤਾਂ ਇਹ ਖਜ਼ਾਨਾ ਦੇਖ ਕੇ ਜਿਵੇਂ ਕਮਲ਼ਾ ਜਿਹਾ ਹੀ ਹੋ ਗਿਆ ਹੋਵੇ। ਉਹ ਕਦੇ ਭੱਜ ਕੇ ਕਮਰੇ ਦੇ ਇਸ ਪਾਸੇ ਜਾਂਦਾ ਤੇ ਕਦੇ ਉਸ ਪਾਸੇ। ਲੋਗਨ ਨੇ ਉਸ ਨੂੰ ਮੋਢੇ ਤੋਂ ਫੜ ਕੇ ਹਲੂਣਿਆਂ ਤੇ ਸਾਵਧਾਨ ਕੀਤਾ। ਉਸ ਨੇ ਬਾਅਦ ਵਿਚ ਕਿਸੇ ਦੋਸਤ ਨੂੰ ਚਿੱਠੀ ਵਿਚ ਲਿਖਿਆ, 'ਐਡੀ ਵੱਡੀ ਮਿਕਦਾਰ ਵਿਚ ਸੋਨਾ, ਚਾਂਦੀ, ਹੀਰੇ ਜਵਾਹਰਾਤ, ਪੁਰਾਰਤਨ ਵਸਤਾਂ, ਕਸ਼ਮੀਰੀ ਸ਼ਾਲ, ਸੋਨੇ ਦੀ ਕਢਾਈ ਵਾਲੇ ਵਸਤਰ ਤੇ ਹੋਰ ਸਮਾਨ ਦਾ ਅੰਦਾਜ਼ਾ ਲਗਾਉਣਾ ਆਮ ਇਨਸਾਨ ਦੇ ਵੱਸ ਤੋਂ ਦੂਰ ਦੀ ਗੱਲ ਹੈ, ਕੋਹੇਨੂਰ ਹਾਲੇ ਮੈਂ ਦੇਖਿਆ ਨਹੀਂ ਸੀ, ...ਅਜਿਹੀਆਂ ਵੱਡਮੁਲੀਆਂ ਵਸਤਾਂ ਦੇ ਢੇਰ ਮੈਂ ਪਹਿਲੀ ਵਾਰ ਦੇਖੇ ਤੇ ਇਸ ਸਾਰੇ ਅਨੁਭਵ ਨੂੰ ਮੈਂ ਨਾ ਤਾਂ ਦਸ ਕੇ ਬਿਆਨ ਕਰ ਸਕਦਾ ਹਾਂ ਤੇ ਨਾ ਹੀ ਲਿਖ ਕੇ। ਇਹ ਸਭ ਦੇਖ ਕੇ ਮਹਾਂਰਾਜਾ ਰਣਜੀਤ ਸਿੰਘ ਦੇ ਹੀਰਿਆਂ ਨਾਲ ਪਿਆਰ ਦਾ ਪਤਾ ਚਲਦਾ ਹੈ ਪਰ ਹੈਰਾਨੀ ਹੈ ਕਿ ਇਸ ਸਭ ਉਸ ਨੇ ਕਿਥੋਂ ਕਿਥੋਂ ਇਕੱਠਾ ਕੀਤਾ ਹੋਵੇਗਾ। ਸ਼ਾਇਦ ਇਹ ਪੂਰੇ ਹਿੰਦੁਸਤਾਨ ਵਿਚੋਂ ਇਕੱਠੇ ਕੀਤੇ ਸਾਰੇ ਧੰਨ ਬਰਾਬਰ ਇਹ ਖਜ਼ਾਨਾ ਹੋਵੇ। ...ਕੋਹੇਨੂਰ ਹੀਰਾ ਇਕ ਪਾਸੇ ਨੀਲੇ ਰੰਗ ਦੇ ਸ਼ੁਨੀਲ ਦੇ ਝੋਲ਼ੇ ਵਿਚ ਪਿਆ ਸੀ। ਝੋਲੇ ਦੇ ਉਪਰ ਗੰਢ ਦਿਤੀ ਹੋਈ ਸੀ ਪਰ ਇਸ ਵਿਚ ਇਕ ਨਿਕੀ ਜਿਹੀ ਗਲ਼ੀ ਸੀ ਜਿਸ ਵਿਚ ਚਾਨਣ ਇਵੇਂ ਬਾਹਰ ਆ ਰਿਹਾ ਸੀ ਜਿਵੇਂ ਹਨੇਰੇ ਕਮਰੇ ਦੀ ਖਿੜਕੀ ਦੀ ਝੀਤ ਵਿਚੋਂ ਸੂਰਜ ਦਿਸਦਾ ਹੈ। ਫਿਰ ਇਹ ਝੋਲਾ ਖੋਹਲਿਆ ਗਿਆ ਤਾਂ ਸਭ ਦੀਆਂ ਅੱਖਾਂ ਕੋਹੇਨੂਰ ਦੇ ਚਾਨਣ ਨਾਲ ਚੁੰਧਿਆ ਗਈਆਂ।'

ਹਾਲੇ ਗਿਣਤੀ ਮਿਣਤੀ ਦਾ ਕੰਮ ਚਲ ਹੀ ਰਿਹਾ ਸੀ ਕਿ ਇਕ ਰਾਤ ਖਜ਼ਾਨੇ ਵਿਚ ਚੋਰੀ ਹੋ ਗਈ। ਮਿਸਰ ਮੇਘ ਰਾਜ ਨੇ ਸਵੇਰੇ ਦੇਖਿਆ ਤਾਂ ਇਕ ਦਮ ਜੌਹਨ ਲੋਗਨ ਕੋਲ ਜਾ ਕੇ ਸ਼ਿਕਾਇਤ ਕੀਤੀ। ਸਾਰੇ ਅੰਗਰੇਜ਼ ਅਫਸਰ ਇਕੱਠੇ ਹੋ ਗਏ। ਚੋਰਾਂ ਦੀ ਪੈੜ ਨੱਪੀ ਤਾਂ ਉਹਨਾਂ ਦੇ ਆਪਣੇ ਹੀ ਬੰਦੇ ਨਿਕਲੇ। ਉਹਨਾਂ ਵਿਚਲੇ ਅੰਗਰੇਜ਼ ਅਫਸਰਾਂ ਨੇ ਹੀ ਚੋਰੀ ਕੀਤੀ ਸੀ। ਇਹ ਗੱਲ ਥਾਵੇਂ ਹੀ ਦਬਾ ਲਈ ਗਈ ਨਹੀਂ ਤਾਂ ਬਹੁਤ ਬੇਇਜ਼ਤੀ ਹੋਣੀ ਸੀ ਤੇ ਇਹਨਾਂ ਅੰਗਰੇਜ਼ਾਂ ਦੀ ਕੀਤੀ ਹੁਣ ਤਕ ਕੁਰਬਾਨੀ ਅਜਾਈਂ ਜਾਣੀ ਸੀ। ਫਿਰ ਸਖਤ ਪਹਿਰੇ ਵਿਚ ਜੌਹਨ ਲੋਗਨ ਨੇ ਬਚਿਆ ਖਜ਼ਾਨਾ ਸੰਭਾਲਿਆ। ਕੋਹੇਨੂਰ ਬਾਰੇ ਸਾਰੇ ਪਾਸੇ ਗੱਲਾਂ ਹੋਣ ਲਗੀਆਂ। ਲੌਡਰ ਡਲਹੌਜ਼ੀ ਵਿਸ਼ੇਸ਼ ਤੌਰ ਤੇ ਕੋਹੇਨੂਰ ਦੇਖਣ ਆਇਆ। ਉਸ ਨੂੰ ਦਿਖਾਉਣ ਲਈ ਡਾਕਟਰ ਲੋਗਨ ਨੇ ਕੋਹੇਨੂਰ ਨੂੰ ਮੇਜ਼ ਉਪਰ ਰੱਖਿਆ ਸੀ ਤੇ ਇਸ ਨੇ ਚਾਰੇ ਪਾਸੇ ਚਾਨਣ ਹੀ ਚਾਨਣ ਕੀਤਾ ਪਿਆ ਸੀ। ਲੇਡੀ ਡਲਹੌਜ਼ੀ ਨੇ ਕਈ ਵਾਰ ਕੋਹੇਨੂਰ ਨੂੰ ਆਪਣੇ ਬੈਗ ਵਿਚ ਪਾ ਪਾ ਕੇ ਦੇਖਿਆ। ਇਸ ਤੋਂ ਪਹਿਲਾਂ ਲੌਰਡ ਹਾਰਡਿੰਗ ਤਾਂ ਅਕਸਰ ਕੋਹੇਨੂਰ ਨੂੰ ਚੁੱਕੀ ਫਿਰਦਾ ਹੁੰਦਾ ਸੀ ਤੇ ਕਈ ਵਾਰ ਉਹ ਇਹਨੂੰ ਮਹਾਂਰਾਜੇ ਦੇ ਲਹੌਰ ਦਰਬਾਰ ਵਿਚ ਜਾਣ ਵੇਲੇ ਉਸ ਦੀ ਬਾਂਹ ਨਾਲ ਬੰਨ ਦਿਆ ਕਰਦਾ ਸੀ ਜਿਵੇਂ ਪੰਜਾਬ ਦੇ ਹੋਰ ਮਹਾਂਰਾਜੇ ਬੰਨ੍ਹਦੇ ਰਹੇ ਸਨ। ਫਿਰ ਬਿਨਾਂ ਕਿਸੇ ਦੇਰੀ ਤੋਂ ਕੋਹੇਨੂਰ ਨੂੰ ਇੰਗਲੈਂਡ ਲੈਜਾਣ ਦੀ ਤਿਆਰੀ ਹੋਣ ਲਗੀ। ਚੱਬ ਨਾਂ ਦੀ ਮਸ਼ਹੂਰ ਕੰਪਨੀ ਦਾ ਮਜਬੂਤ ਲੌਕਰ ਇੰਗਲੈਂਡ ਤੋਂ ਪਹਿਲਾਂ ਹੀ ਪੁੱਜ ਚੁਕਿਆ ਸੀ। 7 ਦਸੰਬਰ ਨੂੰ ਲੌਰਡ ਡਲਹੌਜ਼ੀ ਨੇ ਡਾਕਟਰ ਲੋਗਨ, ਹੈਨਰੀ ਈਲੀਅਟ, ਜੌਹਨ ਲਾਰੰਸ, ਮਿਸਟਰ ਮੈਂਸਲ ਵਰਗੇ ਹੋਰ ਅਫਸਰਾਂ ਨੂੰ ਇਹ ਹੀਰਾ ਉਹਨਾਂ ਤੋਂ ਪ੍ਰਾਪਤ ਕਰਨ ਦੀ ਰਸੀਦ ਲਿਖ ਕੇ ਦਿਤੀ ਤੇ ਸਭ ਨੇ ਆਪੋ ਆਪਣੀਆਂ ਮੋਹਰਾਂ ਵੀ ਲਗਾਈਆਂ। ਇੰਗਲੈਂਡ ਪੁੱਜਦੀ ਕਰਨ ਵਾਲੀ ਇਹ ਕੋਈ ਸਧਾਰਨ ਚੀਜ਼ ਤਾਂ ਹੈ ਨਹੀਂ ਸੀ, ਇਸ ਦਾ ਧਿਆਨ ਵੀ ਜ਼ਿਆਦਾ ਰੱਖਣਾ ਪੈਣਾ ਸੀ। ਪੰਜਾਬ ਤੋਂ ਬੰਬਈ ਲੈਜਾਣ ਲਈ ਵੀ ਡਲਹੌਜ਼ੀ ਨੇ ਵਿਸ਼ੇਸ਼ ਬੈਲਟ ਬਣਵਾਈ ਜਿਸ ਵਿਚ ਪਾ ਸਕੇ ਉਸ ਨੇ ਆਪਣੇ ਲੱਕ ਨੂੰ ਬੰਨ੍ਹਿਆਂ ਤੇ ਫਿਰ ਉਸ ਨਾਲ ਲੋਹੇ ਦੀ ਚੇਨ ਨੂੰ ਜਿੰਦਾ ਲਾ ਕੇ ਗਲ਼ ਵਿਚ ਪਾ ਲਿਆ ਤੇ ਬੰਬਈ ਲੈਜਾਕੇ ਉਥੇ ਦੇ ਖਜ਼ਾਨੇ ਵਿਚ ਜਮਾਂ ਕਰਾਇਆ ਗਿਆ ਤੇ 6 ਅਪਰੈਲ 1850 ਨੂੰ ਅਗੇ ਰੋਇਲ ਨੇਵੀ ਦੇ ਹੱਥ ਇੰਗਲੈਂਡ ਪੁੱਜਦਾ ਕੀਤਾ ਗਿਆ।...

ਖਜ਼ਾਨਾ ਸਾਂਭਣ ਸਮੇਂ ਲਹੌਰ ਦਰਬਾਰ ਦੀ ਕੌਂਸਲ ਦੇ ਮੈਂਬਰ ਤੇ ਹੋਰ ਸਿੱਖ ਸਰਦਾਰ ਬਹੁਤ ਉਦਾਸ ਸਨ। ਜਦ ਡਲਹੌਜ਼ੀ ਦੇ ਦੋਸਤ ਇਸ ਬਾਰੇ ਗੱਲ ਕਰਦੇ ਤਾਂ ਉਹ ਕਹਿਣ ਲਗਦਾ ਕਿ ਮਹਾਂਰਾਜੇ ਨੂੰ ਤੇ ਪੰਜਾਬ ਦੇ ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਹੀ ਨਹੀਂ ਕਿ ਸਾਡਾ ਪੰਜਾਬ ਵਿਚ ਆਉਣਾ ਉਹਨਾਂ ਲਈ ਕਿੰਨਾ ਫਾਇਦੇਵੰਦ ਹੈ। ਹੁਣ ਮਹਾਂਰਾਜਾ ਅਰਾਮ ਨਾਲ ਬੈਠ ਕੇ ਸਾਰੀ ਉਮਰ ਪੈਨਸ਼ਨ ਖਾਵੇਗਾ, ਅਰਾਮ ਦਾ ਜੀਵਨ ਜੀਵੇਗਾ ਤੇ ਇਕ ਪਤਵੰਤੇ ਆਦਮੀ ਵਾਂਗ ਵਧੀਆ ਬਿਸਤਰ ਵਿਚ ਪਿਆ ਸਹਿਜ ਨਾਲ ਮਰੇਗਾ। ਬਹੁਤ ਸਾਰੇ ਅੰਗਰੇਜ਼ ਸੋਚਦੇ ਸਨ ਕਿ ਡਲਹੌਜ਼ੀ ਜ਼ਿਆਦਤੀ ਵੀ ਕਰ ਰਿਹਾ ਹੈ ਤੇ ਕਾਹਲ ਵੀ। ਇੰਗਲੈਂਡ ਵਿਚ ਉਸ ਦੇ ਖਿਲਾਫ ਲੇਖ ਲਿਖੇ ਜਾਣ ਲਗੇ। ਈਸਟ ਇੰਡੀਆ ਦੀ ਕਾਰਗੁਜ਼ਾਰੀ ਉਪਰ ਉਂਗਲਾਂ ਉਠਣ ਲਗੀਆਂ। ਆਪਣਾ ਪੱਖ ਦੇਣ ਲਈ ਡਲਹੌਜ਼ੀ ਨੇ ਈਸਟ ਇੰਡੀਆ ਦੇ ਚੇਅਰਮੈਨ ਸਰ ਜੌਹਨ ਹੌਬਹਾਊਸ ਨੂੰ ਚਿੱਠੀ ਲਿਖੀ ਜਿਸ ਵਿਚ ਉਸ ਨੇ ਪੰਜਾਬ ਵਿਚਲੀ ਜਾਇਦਾਦ ਜ਼ਬਤ ਕਰਨ ਦੇ ਕਾਰਨ ਦਿੰਦਿਆਂ ਕਿਹਾ,

'...ਲੀਡਨਹਾਲ ਸਟ੍ਰੀਟ ਵਿਚ ਬੈਠੇ ਮੇਰੇ 'ਦੋਸਤ' ਜੋ ਵੀ ਸੋਚਣ ਜਾਂ ਸਮਝਣ ਪਰ ਤੁਹਾਨੂੰ ਇਹ ਸਭ ਗਲਤ ਨਹੀਂ ਜਾਪੇਗਾ ਜਦੋਂ ਤੁਸੀਂ ਸਮਝ ਜਾਵੋਂਗੇ ਕਿ ਮੈਂ ਕੋਹੇਨੂਰ ਹੀਰਾ ਤੇ ਲਹੌਰ ਦੇ ਮਹਾਂਰਾਜਾ ਦੀ ਸਾਰੀ ਜਾਇਦਾਦ ਇੰਗਲੈਂਡ ਦੀ ਮਲਕਾ ਲਈ ਜ਼ਬਤ ਕਰ ਰਿਹਾ ਹਾਂ। ਕੋਹੇਨੂਰ ਹੀਰਾ ਹਿੰਦੁਸਤਾਨ ਦੀ ਜਿੱਤ ਦਾ ਨਿਸ਼ਾਨ ਬਣ ਚੁੱਕਾ ਸੀ, ਹੁਣ ਇਸ ਨੂੰ ਇਸ ਦਾ ਸਹੀ ਘਰ ਮਿਲ ਗਿਆ ਹੈ।'

ਪਹਿਲਾਂ ਡਲਹੌਜ਼ੀ ਨੇ ਮੰਨਿਆਂ ਸੀ ਕਿ ਸਤਾਰਾ ਦੇ ਰਾਜਾ ਵਾਂਗ ਮਹਾਂਰਾਜਾ ਦਲੀਪ ਸਿੰਘ ਦੀ ਪੈਨਸ਼ਨ ਵੀ ਬਾਰਾਂ ਲੱਖ ਸਲਾਨਾ ਹੀ ਹੋਣੀ ਚਾਹੀਦੀ ਹੈ ਪਰ ਉਸ ਦਾ ਕਹਿਣਾ ਸੀ ਕਿ ਇਹ ਅਜੇ ਬੱਚਾ ਹੈ ਤੇ ਇਸ ਲਈ ਚਾਰ ਲੱਖ ਸਲਾਨਾ ਕਾਫੀ ਹੈ। ਡਲਹੌਜ਼ੀ ਨੂੰ ਮਹਾਂਰਾਜੇ ਨਾਲ ਜਾਂ ਪੰਜਾਬ ਦੇ ਲੋਕਾਂ ਨਾਲ ਕੋਈ ਹਮਦਰਦੀ ਨਹੀਂ ਸੀ। ਉਹ ਆਪਣੇ ਮਕਸਦ ਲਈ ਕੋਈ ਵੀ ਸਖਤੀ ਵਰਤ ਸਕਦਾ ਸੀ ਤੇ ਕੋਈ ਵੀ ਕਨੂੰਨ ਬਣਾ ਸਕਦਾ ਸੀ। ਪਹਿਲਾ ਤੋਂ ਹੀ ਡਲਹੌਜ਼ੀ ਦੀ ਅੱਖ ਲਹੌਰ ਦੇ ਖਜ਼ਾਨੇ ਉਪਰ ਸੀ। ਜਦ ਉਸ ਨੇ ਦੇਖਿਆ ਕਿ ਖਜ਼ਾਨਾ ਇੰਨਾ ਅਮੀਰ

ਹੈ ਤਾਂ ਉਸ ਨੇ ਇਹ ਕਹਿਣੋਂ ਵੀ ਗੁਰੇਜ਼ ਨਹੀਂ ਕੀਤਾ ਕਿ ਇੰਗਲੈਂਡ ਵਿਚ ਬੈਠੀ ਬੁਢੀ ਰਾਣੀ ਨੂੰ ਕੀ ਪਤਾ ਹੈ ਕਿ ਉਹ ਕਿੱਡੇ ਵੱਡੇ ਖਜ਼ਾਨੇ ਦੀ ਮਾਲਕਣ ਬਣਨ ਜਾ ਰਹੀ ਹੈ!...

ਰਾਣੀ ਜਿੰਦਾਂ ਦੇ ਕਿਲ੍ਹੇ ਵਿਚੋਂ ਭੱਜਣ ਦੀ ਖਬਰ ਪੰਜਾਬ ਵਿਚ ਕੁਝ ਦੇਰ ਨਾਲ ਹੀ ਪੁੱਜੀ ਪਰ ਸੁਣ ਕੇ ਇਕ ਵਾਰ ਤਾਂ ਸਾਰੇ ਹੀ ਹੱਕੇ-ਬੱਕੇ ਰਹਿ ਗਏ। ਹੈਨਰੀ ਲਾਰੰਸ ਆਪਣੇ ਨਾਲ ਦੇ ਅਫਸਰਾਂ ਨੂੰ ਕਹਿਣ ਲਗਿਆ,

"ਮੈਨੂੰ ਪਤਾ ਸੀ ਕਿ ਉਹ ਆਮ ਔਰਤ ਨਹੀਂ ਏ ਪਰ ਏਨੀ ਜੁਅਰਤ ਦਾ ਕੰਮ ਕਰ ਸਕਦੀ ਏ ਇਸ ਦੀ ਕਦੇ ਆਸ ਨਹੀਂ ਸੀ ਰੱਖੀ। ਉਸ ਦਾ ਮੁੜ ਕੇ ਗ੍ਰਿਫਤਾਰ ਕੀਤਾ ਜਾਣਾ ਬਹੁਤ ਜ਼ਰੂਰੀ ਏ ਨਹੀਂ ਤਾਂ ਉਹ ਪੰਜਾਬ ਵਿਚ ਬਗਾਵਤ ਫੈਲਾ ਦੇਵੇਗੀ, ...ਸਾਡੀ ਸਾਰੀ ਮਿਹਨਤ ਅਜਾਈਂ ਜਾਵੇਗੀ।"

ਲੌਰਡ ਡਲਹੌਜ਼ੀ ਤਾਂ ਇਸ ਖਬਰ ਕਾਰਨ ਬਹੁਤ ਹੀ ਪਰੇਸ਼ਾਨ ਸੀ। ਉਸ ਨੇ ਚਾਰੇ ਪਾਸੇ ਆਪਣੇ ਸਿਪਾਹੀਆਂ ਦੇ ਜਾਲ ਫੈਲਾਉਣ ਦੇ ਹੁਕਮ ਦੇ ਦਿਤੇ ਤਾਂ ਕਿ ਰਾਣੀ ਨੂੰ ਜਲਦੀ ਗ੍ਰਿਫਤਾਰ ਕੀਤਾ ਜਾ ਸਕੇ ਤੇ ਉਹ ਮੁੜ ਕੇ ਪੰਜਾਬ ਨਾ ਵੜ ਸਕੇ।

ਕਿਲ੍ਹੇ ਵਿਚੋਂ ਭੱਜ ਕੇ ਰਾਣੀ ਜਿੰਦਾਂ ਸੂਰਜ ਦੇ ਹਿਸਾਬ ਨਾਲ ਨੇਪਾਲ ਵਲ ਤੁਰ ਪਈ। ਰਸਤਾ ਪਹਾੜੀ ਤੇ ਬਹੁਤ ਹੀ ਔਖਾ ਸੀ। ਉਸ ਨੇ ਸਾਧਣੀ ਦਾ ਭੇਸ ਧਾਰ ਲਿਆ ਤੇ ਮੰਗਦੀ ਮੰਗਾਉਂਦੀ, ਮੰਦਰਾਂ ਵਿਚ ਰਾਤਾਂ ਕੱਟਦੀ ਉਹ ਮਹੀਨੇ ਬਾਅਦ ਨੇਪਾਲ ਦੀ ਰਾਜਧਾਨੀ ਕਠਮੰਡੂ ਜਾ ਪੁੱਜੀ। ਉਥੇ ਜਾ ਕੇ ਉਸ ਨੇ ਨੇਪਾਲ ਦੇ ਮਹਾਂਰਾਜੇ ਜੰਗ ਬਹਾਦਰ ਤੋਂ ਸ਼ਰਣ ਮੰਗ ਲਈ। ਮਹਾਂਰਾਜਾ ਜੰਗ ਬਹਾਦਰ ਨੇ ਰਾਣੀ ਜਿੰਦਾਂ ਨੂੰ ਜੀ ਆਇਆਂ ਕਿਹਾ ਉਸ ਨੂੰ ਰਹਿਣ ਲਈ ਮਹੱਲ ਦੇ ਦਿਤੇ ਤੇ ਹੋਰ ਭੱਤੇ ਵੀ ਲਾ ਦਿਤੇ। ਇਥੇ ਪੁੱਜ ਕੇ ਰਾਣੀ ਦੀ ਜ਼ਿੰਦਗੀ ਕੁਝ ਸੌਖੀ ਹੋ ਗਈ ਪਰ ਆਪਣੇ ਪੁੱਤਰ ਬਿਨਾਂ ਉਹ ਬਹੁਤ ਇਕੱਲੀ ਸੀ। ਉਸ ਨੂੰ ਚੇਤੇ ਕਰ ਕਰ ਕੇ ਉਹ ਹਰ ਵਕਤ ਰੋਂਦੀ ਰਹਿੰਦੀ।

ਜਦ ਲੌਰਡ ਡਲਹੌਜ਼ੀ ਨੂੰ ਪਤਾ ਚਲਿਆ ਕਿ ਰਾਣੀ ਜਿੰਦਾਂ ਨੇਪਾਲ ਵਿਚ ਪੁੱਜ ਗਈ ਹੈ ਤਾਂ ਉਸ ਦੇ ਸਾਹ ਵਿਚ ਸਾਹ ਆ ਗਿਆ ਕਿਉਂਕਿ ਮਹਾਂਰਾਜਾ ਜੰਗ ਬਹਾਦਰ ਤਾਂ ਅੰਗਰੇਜ਼ਾਂ ਦਾ ਖਾਸ ਬੰਦਾ ਸੀ। ਉਸ ਨੇ ਜੰਗ ਬਹਾਦਰ ਨੂੰ ਸੁਨੇਹਾ ਭੇਜ ਦਿਤਾ ਕਿ ਰਾਣੀ ਨੂੰ ਨੇਪਾਲ ਤੋਂ ਬਾਹਰ ਨਾ ਨਿਕਲਣ ਦਿਤਾ ਜਾਵੇ। ਇਹ ਤਾਂ ਸਗੋਂ ਡਲਹੌਜ਼ੀ ਨੂੰ ਗੱਲ ਬਹੁਤ ਹੀ ਸੂਤ ਬੈਠ ਗਈ। ਉਸ ਦੇ ਨੇਪਾਲ ਜਾਣ ਨਾਲ ਉਸ ਨੂੰ ਜੇਲ੍ਹ ਵਿਚ ਰਖਣ ਦਾ ਵਾਧੂ ਖਰਚ ਵੀ ਬਚ ਜਾਣਾ ਸੀ ਤੇ ਰਾਣੀ ਨੇ ਪੰਜਾਬ ਤੋਂ ਹਜ਼ਾਰਾਂ ਮੀਲ ਦੂਰ ਵੀ ਰਹਿਣਾ ਸੀ।...

ਤੋਸ਼ੇਖਾਨੇ ਵਲੋਂ ਵਿਹਲਾ ਹੋ ਕੇ ਜੌਹਨ ਲੋਗਨ ਨੇ ਕਿਲ੍ਹੇ ਵਿਚ ਰਹਿੰਦੇ ਕੈਦੀਆਂ ਤੇ ਹੋਰ ਲੋਕਾਂ ਬਾਰੇ ਸੋਚਣਾ ਸ਼ੁਰੂ ਕੀਤਾ। ਸਰਦਾਰ ਕੈਦੀਆਂ ਉਪਰ ਸੰਖੇਪ ਜਿਹੇ ਮੁੱਕਦਮੇ ਚਲਾ ਕੇ ਉਹਨਾਂ ਨੂੰ ਦੇਸ਼ ਨਿਕਾਲੇ ਦੇ ਦਿਤੇ ਗਏ। ਜਿਹੜੇ ਔਰਤਾਂ ਤੇ ਬੱਚੇ ਸਨ ਉਹਨਾਂ ਨੂੰ ਉਹਨਾਂ ਦੇ ਘਰੀਂ ਪੁੱਜਦੇ ਕਰ ਦਿਤਾ। ਦਰਬਾਰ ਦੇ ਕਰਮਚਾਰੀ ਜਾਂ ਹੋਰ ਔਰਤਾਂ ਤੇ ਮਰਦਾਂ ਨੂੰ ਢੁਕਵੇਂ ਜਿਹੇ ਪੈਸੇ ਦੇ ਕੇ ਵਿਹਲੇ ਕਰ ਦਿਤਾ ਗਿਆ। ਹੁਣ ਸ਼ਾਹੀ ਮਹੱਲ ਵਿਚ ਮਹਾਂਰਾਜਾ ਰਹਿ ਗਿਆ ਸੀ ਜਾਂ ਫਿਰ ਮਹਾਂਰਾਜਾ ਸ਼ੇਰ ਸਿੰਘ ਦੀ ਵਿਧਵਾ ਦੁਖਨੋ ਤੇ ਉਸ ਪੁੱਤਰ ਕੁੰਵਰ ਸ਼ਿਵਦੇਵ ਸਿੰਘ। ਹੁਣ ਲੋਗਨ ਨੇ ਆਪਣਾ ਸਾਰਾ ਧਿਆਨ ਮਹਾਂਰਾਜੇ ਵਲ ਲਗਾ ਦਿਤਾ। ਉਹ ਕਾਫੀ ਸਾਰਾ ਸਮਾਂ ਮਹਾਂਰਾਜੇ ਨਾਲ ਗੁਜ਼ਾਰਦਾ ਤੇ ਉਸ ਨੂੰ ਸਮਝਣ ਦੀ ਕੋਸ਼ਿਸ਼ ਕਰਦਾ।

ਉਸ ਨੇ ਦੇਖਿਆ ਕਿ ਮਹਾਂਰਾਜਾ ਕੁਝ ਗੱਲਾਂ ਵਿਚ ਜ਼ਿੱਦੀ ਸੀ, ਕਿਸੇ ਦੀ ਗੱਲ ਨਹੀਂ ਸੀ ਸੁਣਦਾ ਤੇ ਆਪਣੀ ਹੀ ਕਰਦਾ ਸੀ। ਉਸ ਦਾ ਪਾਲਤੂ ਬਾਜ਼ ਜਿਸ ਨਾਲ ਉਹ ਸ਼ਿਕਾਰ ਵੀ ਖੇਡਿਆ ਕਰਦਾ ਸੀ, ਹਰ ਵੇਲੇ ਉਸ ਦੇ ਆਲੇ ਦੁਆਲੇ ਹੀ ਮੰਡਲਾਉਂਦਾ ਰਹਿੰਦਾ ਸੀ, ਕਈ ਵਾਰੀ ਇਹ ਬਾਜ਼ ਸਰਕਾਰੀ ਕੰਮਾਂ ਵਿਚ ਵੀ ਵਿਘਨ ਪਾਉਣ ਲਗਦਾ। ਜੇ ਕੋਈ ਰੋਕੇ ਤਾਂ ਦਲੀਪ ਸਿੰਘ ਨਰਾਜ਼ ਹੋ ਜਾਂਦਾ। ਜੌਹਨ ਲੋਗਨ ਨੂੰ ਮਹਾਂਰਾਜੇ ਦੇ ਸੁਭਾਅ ਦਾ ਅਡ਼ਬ ਪੱਖ ਦਿਸਦਾ ਸੀ ਹਾਲਾਂਕਿ ਕਿ ਇਹ ਸੁਭਾਅ ਕਿਸੇ ਕੰਮ ਵਿਚ ਰੁਕਾਵਟ ਦਾ ਵੱਡਾ ਕਾਰਨ ਨਹੀਂ ਸੀ ਬਣਦਾ। ਬਹੁਤਾ ਸਮਾਂ ਉਹ ਆਪਣੇ ਦੋਸਤਾਂ ਨਾਲ ਖੇਡ ਕੇ ਬਿਤਾਉਂਦਾ ਸੀ, ਕੁਝ ਸਮਾਂ ਪੜ੍ਹਨ ਵਿਚ ਲਗਾਉਂਦਾ। ਕੁਝ ਖਤਰਿਆਂ ਕਰਕੇ ਉਸ ਦਾ ਸ਼ਿਕਾਰ ਨੂੰ ਜਾਣਾ ਬਹੁਤ ਘੱਟ ਕੀਤਾ ਹੋਇਆ ਸੀ ਜੇ ਜਾਣਾ ਹੁੰਦਾ ਤਾਂ ਸੁਰੱਖਿਆ ਦਾ ਭਾਰੀ ਇੰਤਜ਼ਾਮ ਕੀਤਾ ਹੁੰਦਾ। ਜੌਹਨ ਲੋਗਨ ਦੇ ਉਸ ਦੇ ਦੋਸਤ ਤਾਂ ਉਵੇਂ ਹੀ ਰਹਿਣ ਦਿਤੇ ਪਰ ਉਸ ਦੀ ਸੁਰੱਖਿਆ ਹੋਰ ਮਜ਼ਬੂਤ ਕਰ ਦਿਤੀ।

ਜੌਹਨ ਲੋਗਨ ਨੂੰ ਲਹੌਰ ਦਾ ਇਹ ਕਿਲ੍ਹਾ ਬਹੁਤ ਪਸੰਦ ਸੀ। ਉਸ ਨੇ ਹਿੰਦੁਸਤਾਨ ਦੇ ਕਈ ਕਿਲ੍ਹੇ ਦੇਖੇ ਸਨ ਪਰ ਇਹ ਕਿਲ੍ਹਾ ਸਭ ਤੋਂ ਵਧੀਆ ਲਗਦਾ ਸੀ। ਉਹ ਅਕਸਰ ਪਾਈਪ ਪੀਂਦਾ ਸਾਰੇ ਕਿਲ੍ਹੇ ਵਿਚ ਘੁੰਮਦਾ ਫਿਰਦਾ ਰਹਿੰਦਾ ਸੀ। ਇਸ ਉਪਰ ਹੋਈ ਚਿਤਰਕਾਰੀ ਵੀ ਦੇਖਦਾ ਰਹਿੰਦਾ। ਇਸ ਵਿਚ ਲਗੇ ਕੀਮਤੀ ਪੱਥਰਾਂ ਨੂੰ ਛੋਹ ਕੇ ਦੇਖਣ ਲਗਦਾ। ਕਈ ਵਾਰ ਰਾਤ ਨੂੰ ਉਹ ਆਪਣਾ ਪਾਈਪ ਮੂੰਹ ਵਿਚ ਲਾ ਕੇ ਕਿਲ੍ਹੇ ਦੀ ਛੱਤ ਉਪਰ ਟਹਿਲਣ ਲਗਦਾ। ਕਿਲ੍ਹੇ ਦੀ ਛੱਤ ਤੋਂ ਲਹੌਰ ਸ਼ਹਿਰ ਦੇਖਣਾ ਉਸ ਨੂੰ ਚੰਗਾ ਲਗਦਾ ਸੀ।

ਉਸ ਦਿਨ ਲੋਹੜੇ ਦੀ ਗਰਮੀ ਸੀ। ਕਿਲ੍ਹੇ ਦੀਆਂ ਕੰਧਾਂ ਨੇ ਸਾਰੇ ਦਿਨ ਦੀ ਜਜ਼ਬ ਕੀਤੀ ਧੁੱਪ ਰਾਤ ਨੂੰ ਛੱਡਣੀ ਸ਼ੁਰੂ ਕਰ ਦਿਤੀ ਸੀ। ਹਵਾ ਵੀ ਨਹੀਂ ਸੀ ਚਲ ਰਹੀ, ਨਹੀਂ ਤਾਂ ਰਾਵੀ ਵਲੋਂ ਆਇਆ ਬੁਲ੍ਹਾ ਹੀ ਕੁਝ ਰਾਹਤ ਦੇ ਜਾਵੇ। ਰਾਤ ਪੈ ਰਹੀ ਸੀ। ਚੰਦ ਨਿਕਲ ਆਇਆ ਸੀ। ਆਦਤਨ ਪਾਈਪ ਪੀਂਦਾ ਜੌਹਨ ਲੋਗਨ ਹਨੇਰੇ ਨੂੰ ਘੂਰ ਰਿਹਾ ਸੀ। ਅਚਾਨਕ ਇਕ ਬਦਲੀ ਨੇ ਚੰਦ ਢੱਕ ਲਿਆ। ਫਿਰ ਦੇਖਦੇ ਹੀ ਦੇਖਦੇ ਅਸਮਾਨ ਹੇਨੇਰੇ ਭਰਿਆ ਹੋ ਗਿਆ। ਫਿਰ ਬਿਜਲੀ ਚਮਕੀ, ਬਦਲ ਗਰਜਿਆ ਤੇ ਹਲਕੀ ਜਿਹੀ ਕਿਣਮਿਣ ਸ਼ੁਰੂ ਹੋ ਗਈ। ਜੌਹਨ ਲੋਗਨ ਬਰਾਂਡੇ ਵਿਚ ਆ ਕੇ ਖੜ ਗਿਆ ਤੇ ਮੀਂਹ ਦਾ ਮਜ਼ਾ ਲੈਣ ਲਗਿਆ। ਮੀਂਹ ਤੇਜ਼ ਹੋ ਗਿਆ। ਅਚਾਨਕ ਉਸ ਨੇ ਦੇਖਿਆ ਕਿ ਸ਼ੀਸ਼ ਮਹੱਲ ਵਲ ਦੇ ਪਾਸਿਓਂ ਸ਼ੋਰ ਉਠਣ ਲਗਿਆ। ਉਸ ਪਾਸੇ ਸੀ ਤਾਂ ਹਨੇਰਾ ਪਰ ਉਸ ਸਮਝ ਗਿਆ ਕਿ ਇਹ ਮਹਾਂਰਾਜਾ ਤੇ ਉਸ ਦੇ ਦੋਸਤਾਂ ਦੀਆਂ ਅਵਾਜ਼ਾਂ ਹਨ। ਲੋਗਨ ਮੀਂਹ ਵਿਚ ਹੀ ਸ਼ੀਸ਼ ਮਹੱਲ ਵਲ ਤੁਰ ਪਿਆ। ਥੋੜੀ ਦੂਰ ਇਕ ਹੋਰ ਬਰਾਂਡੇ ਵਿਚ ਖੜ ਕੇ ਰੌਲ੍ਹਾ ਪਾਉਂਦੇ ਮੁੰਡਿਆਂ ਨੂੰ ਦੇਖਣ ਲਗਿਆ। ਸ਼ੀਸ਼ ਮਹੱਲ ਦੀਆਂ ਰੌਸ਼ਨੀਆਂ ਵਿਚ ਸਭ ਸਾਫ ਦਿਸਦਾ ਸੀ। ਮੁੰਡੇ ਮੀਂਹ ਦੇ ਪਾਣੀ ਵਿਚ ਛੜੱਪੇ ਮਾਰ ਰਹੇ ਸਨ। ਦਲੀਪ ਸਿੰਘ ਸਭ ਦਾ ਮੋਹਰੀ ਸੀ। ਲੋਗਨ ਨੇ ਇਕ ਪਲ ਲਈ ਸੋਚਿਆ ਕਿ ਇਸ ਮੁੰਡੇ ਨੂੰ ਕੋਈ ਪਰਵਾਹ ਨਹੀਂ ਕਿ ਇਸ ਦਾ ਰਾਜ-ਭਾਗ ਸਦਾ ਲਈ ਖਤਮ ਹੋ ਚੁਕਿਆ ਹੈ, ਅੰਗਰੇਜ਼ ਲਹੌਰ ਦੇ ਮਾਲਕ ਬਣ ਚੁੱਕੇ ਹਨ। ਤੋਸ਼ਾਖਾਨਾ ਖੋਹਿਆ ਜਾ ਚੁੱਕਿਆ ਹੈ, ਇਸ ਦੀ ਹੈਸੀਅਤ ਇਕ ਸਾਧਾਰਨ ਬੰਦੇ ਤੋਂ ਜ਼ਿਆਦਾ ਕੁਝ ਵੀ ਨਹੀਂ ਤੇ ਇਸ ਨੂੰ ਇਹ ਚਾਅ ਚੜੇ ਹੋਏ ਹਨ। ਉਸ ਨੇ ਦੇਖਿਆ ਕਿ ਮਹਾਂਰਾਜਾ ਦਾ ਸ਼ਾਹੀ ਲਿਬਾਸ ਪੂਰਾ ਭਿੱਜ ਚੁੱਕਿਆ ਹੈ।

ਉਸ ਦੀ ਪਗੜੀ ਉਪਰ ਮੋਤੀਆਂ ਦੀ ਮਾਲਾ ਉਵੇਂ ਹੀ ਪਾਈ ਹੋਈ ਹੈ ਤੇ ਪਗੜੀ ਵਿਚੋਂ ਵੀ ਪਾਣੀ ਚੋ ਰਿਹਾ ਹੈ। ਲੋਗਨ ਨੇ ਸੋਚਿਆ ਕਿ ਬਦਲਦੇ ਇਸ ਮੌਸਮ ਵਿਚ ਇਹ ਮੁੰਡਾ ਤਾਂ ਬਿਮਾਰ ਪੈ ਜਾਵੇਗਾ। ਮਹਾਂਰਾਜੇ ਨੇ ਜੌਹਨ ਲੋਗਨ ਨੂੰ ਉਸ ਦੇ ਪਾਈਪ ਤੋਂ ਪੱਛਾਣ ਲਿਆ ਤੇ ਉੱਚੀ ਅਵਾਜ਼ ਵਿਚ ਕਿਹਾ,

"ਸਰ, ਮੀਂਹ ਵਿਚ ਆਓ ਤੇ ਦੇਖੋ ਕਿੰਨਾ ਮਜ਼ਾ ਆ ਰਿਹਾ ਏ!"

"ਨਹੀਂ ਯੋਅਰ ਮੈਜਿਸਟੀ, ਤੁਸੀਂ ਈ ਖੇਡੋ, ਮੈਂ ਇਥੇ ਠੀਕ ਹਾਂ।"

ਗੱਲ ਕਰਦਾ ਲੋਗਨ ਉਸ ਵਲ ਤੁਰ ਪਿਆ। ਲੋਗਨ ਨੂੰ ਦੇਖ ਕੇ ਬਾਕੀ ਦੇ ਮੁੰਡੇ ਆਪਣੇ ਕਮਰਿਆਂ ਵਲ ਭੱਜ ਗਏ। ਮਹਾਂਰਾਜਾ ਵੀ ਹਸਦਾ ਹੋਇਆ ਤੁਰ ਪਿਆ। ਲੋਗਨ ਵੀ ਉਸ ਦੇ ਮਗਰ ਹੀ ਚਲੇ ਗਿਆ। ਮਹਾਂਰਾਜਾ ਮੀਂਹ ਨਾਲ ਚੋਂਦੇ ਕਪੜਿਆਂ ਨਾਲ ਹੀ ਆਪਣੇ ਕਮਰੇ ਵਿਚ ਜਾ ਵੜਿਆ। ਲੋਗਨ ਨੇ ਉਸ ਨੂੰ ਕਿਹਾ,

"ਯੋਅਰ ਹਾਈਨੈਸ, ਤੁਸੀਂ ਜਲਦੀ ਨਾਲ ਕਪੜੇ ਬਦਲੋ ਤੇ ਸੁੱਕੇ ਕਪੜੇ ਪਾਓ ਨਹੀਂ ਤਾਂ ਤੁਹਾਨੂੰ ਠੰਡ ਲਗ ਜਾਵੇਗੀ ਤੇ ਤੁਸੀਂ ਬਿਮਾਰ ਹੋ ਜਾਵੋਗੇ ਤੇ ਸਭ ਲਈ ਕੋਈ ਨਵੀਂ ਮੁਸੀਬਤ ਖੜੀ ਕਰ ਦੇਵੋਗੇ।"

ਕਹਿੰਦੇ ਹੋਏ ਲੋਗਨ ਨੇ ਇਕ ਨੌਕਰ ਨੂੰ ਉਸ ਦੀ ਮੱਦਦ ਕਰਨ ਦਾ ਇਸ਼ਾਰਾ ਕੀਤਾ। ਲੋਗਨ ਦਾ ਕਹਿਣ ਦਾ ਤਰੀਕਾ ਹੁਕਮ ਦੇਣ ਵਾਂਗ ਸੀ। ਮਹਾਂਰਾਜੇ ਦਾ ਚਿਹਰਾ ਜਿਵੇਂ ਉਤਰ ਗਿਆ ਹੋਵੇ। ਇਸ ਲਹਿਜ਼ੇ ਵਿਚ ਉਸ ਨੂੰ ਕਿਸੇ ਨੇ ਬਹੁਤ ਘੱਟ ਕਿਹਾ ਸੀ। ਉਹ ਗੁੱਸੇ ਵਿਚ ਆ ਗਿਆ ਤੇ ਢਾਕ ਤੇ ਹੱਥ ਰਖਦਾ ਹੋਇਆ ਕਹਿਣ ਲਗਿਆ,

"ਮੈਂ ਕਪੜੇ ਨਹੀਂ ਬਦਲਣੇ, ਹਾਲੇ ਮੈਂ ਹੋਰ ਖੇਡਣਾ ਏਂ, ਹਾਲੇ ਸੌਣ ਦਾ ਵਕਤ ਨਹੀਂ ਹੋਇਆ, ਮੈਂ ਹਾਲੇ ਕਪੜੇ ਨਹੀਂ ਬਦਲਣੇ।"

"ਯੋਅਰ ਹਾਈਨੈੱਸ, ਸੌਣ ਦਾ ਵਕਤ ਹਾਲੇ ਹੋਇਆ ਜਾਂ ਨਹੀਂ ਪਰ ਇਸ ਮੌਸਮ ਵਿਚ ਬਾਹਰ ਖੇਡਣ ਦਾ ਵਕਤ ਨਹੀਂ ਏ, ਦੇਖ ਕਿੰਨਾ ਪਾਣੀ ਤੁਹਾਡੇ ਕਪੜਿਆਂ ਵਿਚੋਂ ਨਿਕਲ ਰਿਹਾ ਏ, ਜਲਦੀ ਨਾਲ ਬਦਲੋ ਇਹਨਾਂ ਨੂੰ, ਨਹੀਂ ਤਾਂ ਬਿਮਾਰ ਹੋ ਜਾਵੋਂਗੇ।"

"ਸਰ, ਮੈਨੂੰ ਕੋਈ ਪਰਵਾਹ ਨਹੀਂ, ਮੈਂ ਹਾਲੇ ਕਪੜੇ ਨਹੀਂ ਬਦਲਣੇ।"

ਮਹਾਂਰਾਜੇ ਨੇ ਕਿਹਾ। ਉਹ ਹਾਲੇ ਵੀ ਗੁੱਸੇ ਨਾਲ ਭਰੀਆਂ ਨਜ਼ਰਾਂ ਨਾਲ ਲੋਗਨ ਵਲ ਦੇਖਦਾ ਜਾ ਰਿਹਾ ਸੀ। ਲੋਗਨ ਨੇ ਸੋਚਿਆ ਕਿ ਜੇ ਇਸ ਨੇ ਹੁਣ ਹੁਕਮ ਨਾ ਮੰਨਿਆਂ ਤਾਂ ਇਹ ਅਗਾਂਹ ਵੀ ਤੰਗ ਕਰੇਗਾ ਤੇ ਜੇ ਅਜ ਮੰਨ ਗਿਆ ਤਾਂ ਅਗਾਂਹ ਵੀ ਮੰਨਦਾ ਰਹੇਗਾ। ਮਹਾਂਰਾਜਾ ਲੋਗਨ ਵਲ ਦੇਖਦਾ ਜਾ ਰਿਹਾ ਸੀ ਤੇ ਲੋਗਨ ਮਹਾਂਰਾਜਾ ਵਲ ਬਿਨਾਂ ਅੱਖ ਝਮੱਕੇ ਦੇਖਣ ਲਗਿਆ। ਲੋਗਨ ਨੇ ਕਿਹਾ,

"ਯੋਅਰ ਹਾਈਨੈੱਸ, ਗਵਰਨਰ ਜਨਰਲ ਨੇ ਤੁਹਾਡਾ ਭਲਾ ਬੁਰਾ ਸੋਚਣ ਦੀ ਜ਼ਿੰਮੇਵਾਰੀ ਮੇਰੀ ਲਗਾਈ ਹੋਈ ਏ, ਜੇ ਤੁਸੀਂ ਬਿਮਾਰ ਹੋ ਜਾਂਦੇ ਹੋ ਤਾਂ ਮੇਰੀ ਗਲਤੀ ਹੋਵੇਗੀ, ਇਸ ਲਈ ਮੈਂ ਤੁਹਾਨੂੰ ਬੇਨਤੀ ਕਰਦਾਂ ਕਿ ਆਪਣੇ ਕਪੜੇ ਬਦਲ ਲਓ, ਜਿਸਮ ਪੂੰਝ ਕੇ ਸੁਕੇ ਕਪੜੇ ਪਾਓ, ਮੈਂ ਕੁਝ ਨਹੀਂ ਸੁਣਨਾ ਚਾਹੁੰਦਾ, ਅੱਧੇ ਘੰਟੇ ਵਿਚ ਮੈਂ ਮੁੜ ਕੇ ਫਿਰ ਆਵਾਂਗਾ ਤੇ ਮੇਰੇ ਆਉਂਦੇ ਨੂੰ ਤੁਹਾਡੇ ਕਪੜੇ ਬਦਲੇ ਹੋਏ ਹੋਣੇ ਚਾਹੀਦੇ ਨੇ।"

"ਸਰ, ਮੈਂ ਕਿਹਾ ਨਾ ਕਿ ਮੈਂ ਨਹੀਂ ਬਦਲਾਂਗਾ।"

"ਤਾਂ ਫਿਰ ਮੈਨੂੰ ਜਬਰਦਸਤੀ ਕਰਨੀ ਪਵੇਗੀ।"

ਕਹਿੰਦਿਆਂ ਜੌਹਨ ਲੋਗਨ ਨੇ ਮਹਾਂਰਾਜੇ ਵਲ ਤੇਜ਼ ਤੱਕਣੀ ਸੁੱਟੀ ਤੇ ਇਕ ਪੱਲ ਉਵੇਂ ਹੀ ਰੱਖੀ। ਮਹਾਂਰਾਜਾ ਵੀ ਉਸ ਵਲ ਹੀ ਦੇਖਦਾ ਜਾ ਰਿਹਾ ਸੀ। ਫਿਰ ਮਹਾਂਰਾਜੇ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਉਹ ਅੱਖਾਂ ਮਲ਼ਦਾ ਹੋਇਆ ਬੋਲਿਆ,

"ਸੰਧੀ ਮੁਤਾਬਕ ਮੈਂ ਤੁਹਾਡਾ ਗੁਲਾਮ ਨਹੀਂ, ਤੁਸੀਂ ਮੇਰੇ 'ਤੇ ਆਪਣੀ ਮਰਜ਼ੀ ਨਹੀਂ ਥੋਪ ਸਕਦੇ, ਇਸ ਲਈ ਮੈਂ ਜੋ ਚਾਹਾਂਗਾ ਕਰਾਂਗਾ।"

"ਯੋਅਰ ਹਾਈਨੈੱਸ, ਜੋ ਕੁਝ ਤੁਹਾਨੂੰ ਜੋ ਕਿਹਾ ਗਿਆ ਏ ਕਰੋ, ਨਹੀਂ ਤਾਂ ਮੈਂ ਤੁਹਾਨੂੰ ਥੋੜੀ ਬਾਅਦ ਆ ਕੇ ਦੇਖਾਂਗਾ।"

ਲੋਗਨ ਮੂੰਹ ਵਿਚ ਪਾਈਪ ਪਾਈ ਆਪਣੀਆਂ ਅੱਡੀਆਂ ਉਪਰ ਥਾਂਵੇਂ ਖੜਾ ਘੁੰਮਿਆਂ ਤੇ ਨੌਕਰ ਨੂੰ ਇਕ ਵਾਰ ਫਿਰ ਇਸ਼ਾਰਾ ਕਰ ਬਾਹਰ ਦਰਾਂ ਵਿਚ ਆ ਗਿਆ। ਉਸ ਨੇ ਪਿੱਛੇ ਮੁੜ ਕੇ ਦੇਖਿਆ, ਮਹਾਂਰਾਜੇ ਨੇ ਕਪੜੇ ਉਤਾਰਨੇ ਸ਼ੁਰੂ ਕਰ ਦਿਤੇ ਸਨ।

ਉਸ ਤੋਂ ਬਾਅਦ ਮਹਾਂਰਾਜੇ ਨੇ ਕਦੇ ਵੀ ਲੋਗਨ ਦੇ ਕਿਸੇ ਕਹੇ ਦੀ ਉਲੰਘਣਾ ਨਾ ਕੀਤੀ। ਉਸ ਦੀ ਹਰ ਗੱਲ ਇਕ ਬੀਬੇ ਬੱਚੇ ਵਾਂਗ ਮੰਨਣ ਲਗਿਆ।

## ਅਲਵਿਦਾ

5 ਸਤੰਬਰ, 1849,

ਪਿਆਰੀ ਲੇਨਾ,

ਕੱਲ ਮਹਾਂਰਾਜੇ ਦਾ ਜਨਮਦਿਨ ਸੀ। ਉਹ ਗਿਆਰਾਂ ਸਾਲ ਦਾ ਹੋ ਗਿਆ ਹੈ, ਅਜ ਬਾਹਰਵੇਂ ਵਿਚ ਹੈ।

ਮੇਰੇ ਵੱਸ ਵਿਚ ਜੋ ਵੀ ਸੀ ਉਹ ਕੀਤਾ ਤੇ ਉਸ ਦਾ ਜਨਮਦਿਨ ਬਹੁਤ ਹੀ ਵਧੀਆ ਤਰੀਕੇ ਨਾਲ ਮਨਾਇਆ ਗਿਆ। ਮੈਂ ਨਹੀਂ ਚਾਹੁੰਦਾ ਸਾਂ ਕਿ ਉਸ ਨੂੰ ਪਿਛਲੇ ਸਾਲ ਨਾਲੋਂ ਕੋਈ ਫਰਕ ਮਹਿਸੂਸ ਹੋਵੇ ਕਿ ਹੁਣ ਉਹ ਉਸ ਸਮਰਥਾ ਵਿਚ ਨਹੀਂ ਹੈ ਜਿਸ ਵਿਚ ਪਿਛਲੇ ਸਾਲ ਸੀ। ਬਿਨਾਂ ਸ਼ੱਕ, ਉਹ ਪਿਛਲੇ ਸਾਲ ਤੇ ਇਸ ਸਾਲ ਦੇ ਫਰਕ ਨੂੰ ਮਹਿਸੂਸ ਕਰ ਸਕਦਾ ਸੀ। ਬੇਚਾਰਾ, ਛੋਟਾ ਜਿਹਾ ਮਹਾਂਰਾਜਾ! ...ਪਰ ਉਸ ਨੇ ਇਸ ਸਾਰੀ ਰਸਮ ਦਾ ਭਰਪੂਰ ਅਨੰਦ ਮਾਣਿਆਂ। ਆਤਿਸ਼ਬਾਜ਼ੀ ਦੇਖ ਕੇ ਤਾਂ ਉਹ ਬਹੁਤ ਹੀ ਖੁਸ਼ ਹੋਇਆ ਬਿਲਕੁਲ ਉਵੇਂ ਜਿਵੇਂ

ਉਸ ਦੀ ਉਮਰ ਦੇ ਮੁੰਡੇ ਹੁੰਦੇ ਹੀ ਹਨ। ਖੁਸ਼ਕਿਸਮਤੀ ਕਿ ਸ਼ਾਮ ਦਾ ਮੌਸਮ ਬਹੁਤ ਸੁਹਾਵਣਾ ਸੀ ਨਹੀਂ ਤਾਂ ਸਵੇਰੇ ਤਾਂ ਮੌਸਮ ਬਹੁਤ ਹੀ ਖਰਾਬ ਸੀ ਤੇ ਇਸ ਮੌਸਮ ਨੇ ਮੇਰੇ ਕਈ ਬਣਾਏ ਹੋਏ ਪਰੋਗਰਾਮ ਖਰਾਬ ਵੀ ਕਰ ਦਿਤੇ।

ਮਹਾਂਰਾਜੇ ਦੇ ਜਨਮ ਦਿਨ ਦੀ ਸਵੇਰ ਨੂੰ ਮੈਂ ਉਸ ਨੂੰ ਇਕ ਲੱਖ ਰੁਪਏ ਦੇ ਤੋਹਫੇ ਦਿਤੇ, ਜਿਹਨਾਂ ਵਿਚ ਹੀਰੇ ਮੋਤੀਆਂ ਦੇ ਹਾਰ ਤੇ ਹੋਰ ਗਹਿਣੇ ਵੀ ਸਨ ਜੋ ਮੈਂ ਖਜ਼ਾਨੇ ਵਿਚੋਂ ਲਏ ਸਨ, ਇਹਨਾਂ ਸਭ ਨੂੰ ਆਪਣੀ ਮਰਜ਼ੀ ਨਾਲ ਮਹਾਂਰਾਜਾ ਨੂੰ ਦੇਣ ਦੀ ਮੈਨੂੰ ਉਪਰਲੇ ਅਧਿਕਾਰੀਆਂ ਨੇ ਇਜਾਜ਼ਤ ਦੇ ਰੱਖੀ ਹੈ।

ਉਸ ਨੇ ਬਹੁਤ ਹੀ ਸੁਹਣੇ ਢੰਗ ਦੇ ਕਪੜੇ ਪਹਿਨੇ ਹੋਏ ਸਨ ਤੇ ਹੀਰਿਆਂ ਤੋਂ ਬਿਨਾਂ ਹੀ ਉਸ ਦੀ ਜੱਚਣ ਵਾਲੀ ਦਿੱਖ ਸੀ, ਹੀਰਿਆਂ ਨਾਲ ਹੋਰ ਵੀ ਵਧ ਗਈ। ਜਦੋਂ ਮੈਂ ਉਸ ਦੇ ਸੁਹਣੇ ਲਗਣ 'ਤੇ ਵਧਾਈਆਂ ਦਿਤੀਆਂ ਤਾਂ ਬਹੁਤ ਹੀ ਭੋਲੇਪਨ ਵਿਚ ਉਸ ਨੇ ਟਿੱਪਣੀ ਕੀਤੀ ਕਿ ਪਿਛਲੇ ਜਨਮਦਿਨ 'ਤੇ ਉਸ ਨੇ ਆਪਣੀ ਬਾਂਹ ਉਪਰ ਕੋਹੇਨੂਰ ਬੰਨਿਆਂ ਸੀ।

ਪੈਂਦੇ ਮੀਂਹ ਨੇ ਮਹਿਲ ਦੇ ਹੋਰ ਲੋਕਾਂ ਨੂੰ ਵੀ ਇਸ ਖੂਬਸੂਰਤ ਮੌਕੇ 'ਤੇ ਅਨੰਦ ਮਾਣਨ ਤੋਂ ਰੋਕੀ ਰੱਖਿਆ। ਮਹਿਲ ਵਿਚਲੀਆਂ ਰਾਣੀਆਂ ਇਸ ਰਸਮ ਲਈ ਜਲਦੀ ਉਠ ਖੜੀਆਂ ਸਨ ਪਰ ਮੀਂਹ ਨੇ ਉਹਨਾਂ ਦਾ ਉਤਸ਼ਾਹ ਘਟਾ ਦਿਤਾ, ਫਿਰ ਵੀ ਉਹਨਾਂ ਨੇ ਮਹਾਂਰਾਜੇ ਨੂੰ ਆਪਣੇ ਨਜ਼ਰਾਨੇ ਪੇਸ਼ ਕੀਤੇ ਤੇ ਵਧਾਈਆਂ ਦਿਤੀਆਂ। ਸਭ ਆਉਂਦੀਆਂ ਰਹੀਆਂ ਤੇ ਮਹਾਂਰਾਜੇ ਨਾਲ ਕੁਝ ਗੱਲਾਂ ਵੀ ਕਰ ਕੇ ਜਾਂਦੀਆਂ। ਮੁਸਲਮਾਨ ਔਰਤਾਂ ਲਈ ਮੈਂ ਪਰਦੇ ਦਾ ਇੰਤਜ਼ਾਮ ਕੀਤਾ ਹੋਇਆ ਸੀ ਪਰ ਸਿੱਖ ਰਾਣੀਆਂ ਨੂੰ ਪਰਦਾ ਕਰਨ ਦਾ ਬਹੁਤਾ ਫਿਕਰ ਨਹੀਂ ਹੁੰਦਾ ਤੇ ਕਈ ਮੇਰੇ ਨਾਲ ਗੱਲਾਂ ਵੀ ਕਰਦੀਆਂ ਰਹੀਆਂ। ਛੋਟੇ ਮਹਾਂਰਾਜੇ ਨੇ ਆਪਣਾ ਸਾਰਾ ਦਿਨ ਖੇਲਣ-ਮੱਲਣ ਵਿਚ ਲਗਾਇਆ ਜਿਵੇਂ ਇਸ ਉਮਰ ਦੇ ਮੁੰਡੇ ਕਰਦੇ ਹੀ ਹਨ।

ਮੈਨੂੰ ਮਹਾਂਰਾਜੇ ਦੀ ਅਗਲੀ ਮੰਜ਼ਲ ਬਾਰੇ ਸਹੀ ਪਤਾ ਚਲ ਜਾਵੇ ਤਾਂ ਮੇਰੀ ਕੁਝ ਤਸੱਲੀ ਵੀ ਹੋਵੇ। ਸਰ ਹੈਨਰੀ ਤੇ ਮੈਨਸਲ ਦੋਵੇਂ ਸਲਾਹ ਦੇ ਰਹੇ ਹਨ ਕਿ ਉਸ ਨੂੰ ਇਕ ਦਮ ਇੰਗਲੈਂਡ ਲੈ ਜਾਇਆ ਜਾਵੇ ਪਰ ਲੌਰਡ ਡਲਹੌਜ਼ੀ ਇਸ ਸਲਾਹ ਨਾਲ ਮੁਤਫਿਕ ਨਹੀਂ ਸੋ ਸਾਨੂੰ ਫੈਸਲੇ ਬਾਰੇ ਉਡੀਕਣਾ ਪਵੇਗਾ। ਸਰ ਹੈਨਰੀ ਕਹਿ ਰਿਹਾ ਹੈ ਕਿ ਡੇਹਰਾਦੂਨ ਵਿਚ ਇਕ ਵੱਡੀ ਜਗੀਰ ਸ਼ਾਇਦ ਮਹਾਂਰਾਜੇ ਲਈ ਠੀਕ ਰਹੇਗੀ।

ਇਹਨਾਂ ਵਿਚੋਂ ਕੋਈ ਵੀ ਯੋਯਨਾ ਮੇਰੇ ਲਈ ਸਹੀ ਹੋਵੇਗੀ ਪਰ ਜੇ ਉਸ ਨੂੰ ਕਿਧਰੇ ਮੱਧ ਹਿੰਦੁਸਤਾਨ ਵਿਚ ਭੇਜਣ ਦਾ ਫੈਸਲਾ ਹੋ ਗਿਆ ਜਿਥੇ ਕਿ ਇਕ ਸਾਧਾਰਣ ਪੈਨਸ਼ਨਰ ਨੂੰ ਭੇਜਿਆ ਜਾਂਦਾ ਹੈ, ਜਿਥੇ ਕਿ ਮੇਰੇ ਲਈ ਵਕਤ ਖਰਾਬ ਕਰਨ ਵਾਲੀ ਗੱਲ ਹੋਵੇਗੀ, ਅਜਿਹੇ ਮੌਕੇ ਤੇ ਮੈਂ ਆਪਣੇ ਹੱਥ ਝਾੜ ਲਵਾਂਗਾ ਕਿਉਂਕਿ ਇਹ ਮੇਰਾ ਕੰਮ ਨਹੀਂ ਹੋਵੇਗਾ। ਅਜਿਹੀ ਹਾਲਤ ਵਿਚ ਮੈ ਫਰਲੋ ਮਾਰ ਕੇ ਤੇਰੇ ਕੋਲ ਇੰਗਲੈਂਡ ਆ ਜਾਵਾਂਗਾ ਪਰ ਇਹ ਸਭ ਉਪਰਲੇ ਅਧਿਕਾਰੀਆਂ ਦੇ ਹੱਥ ਵਿਚ ਹੈ ਤੇ ਮੈਂ ਇਸ ਫੈਸਲੇ ਨੂੰ ਉਹਨਾਂ ਦੇ ਗੋਚਰੇ ਹੀ ਛੱਡਦਾ ਹਾਂ।...
ਤੇਰਾ, ਜੌਹਨ ਲੋਗਨ।'...

ਜਦ ਡਾਕਟਰ ਜੌਹਨ ਲੋਗਨ ਨੇ ਕਿਲ੍ਹੇ ਨਾਲ ਸਬੰਧਤ ਆਪਣੇ ਬਹੁਤੇ ਕੰਮ ਮੁਕਾ ਲਏ ਤਾਂ ਉਹ ਆਪਣਾ ਜ਼ਿਆਦਾ ਧਿਆਨ ਮਹਾਂਰਾਜੇ ਵਲ ਹੀ ਦੇਣ ਲਗਿਆ ਸੀ। ਉਹ ਮਹਾਂਰਾਜੇ ਦੇ ਅਧਿਆਪਕਾਂ ਨੂੰ ਮਿਲਦਾ, ਉਸ ਨੂੰ ਸਰੀਰਕ ਕਸਰਤ ਕਰਾਉਣ ਵਾਲਿਆਂ ਨੂੰ ਵੀ ਮਿਲਦਾ। ਜਦ ਵੀ ਵਕਤ ਲਗਦਾ ਤਾਂ ਉਸ ਨਾਲ ਗੱਲਾਂ ਵੀ ਕਰਦਾ। ਕਿਲ੍ਹੇ ਦਾ ਦਰਬਾਰ ਤਾਂ ਹੁਣ ਨਾਂ ਦਾ ਹੀ ਸੀ ਪਰ ਦੀਵਾਨ ਦੀਨਾ ਨਾਥ ਲੋਗਨ ਨੂੰ ਮਿਲਣ ਆਉਂਦਾ ਰਹਿੰਦਾ ਸੀ। ਉਸ ਸਮਝਦਾ ਸੀ ਕਿ ਅੰਗਰੇਜ਼ਾਂ ਨੇ ਜੋ ਕਰਨਾ ਹੈ ਉਹ ਤਾਂ ਕਰਨਾ ਹੀ ਹੈ ਪਰ ਉਹ ਤਾਂ ਆਪਣੀ ਕੋਸ਼ਿਸ਼ ਜਾਰੀ ਰੱਖੇ ਕਿ ਮਹਾਂਰਾਜੇ ਨੂੰ ਕੋਈ ਤਕਲੀਫ ਨਾ ਹੋਵੇ। ਲੋਗਨ ਉਸ ਦੇ ਮਨ ਦੀ ਸਥਿਤੀ ਸਮਝਦਾ ਸੀ। ਜਦ ਵੀ ਦੀਵਾਨ ਜਾਂ ਨੂਰੁਦੀਨ ਉਸ ਨੂੰ ਮਿਲਦੇ ਤਾਂ ਉਹ ਉਹਨਾਂ ਨੂੰ ਤਸੱਲੀ ਦੇਣ ਲਗਦਾ। ਲੋਗਨ ਦੀ ਕਿਲ੍ਹੇ ਵਿਚ ਖਾਸ ਇੱਜ਼ਤ ਜਿਹੀ ਬਣ ਗਈ ਸੀ। ਅੰਗਰੇਜ਼ ਕਰਮਚਾਰੀ ਵੀ ਉਸ ਨੂੰ ਪਸੰਦ ਕਰਦੇ ਸਨ।

ਮਹਾਂਰਾਜਾ ਹੁਣ ਪਹਿਲਾਂ ਨਾਲੋਂ ਖੁਸ਼ ਰਹਿੰਦਾ ਸੀ। ਹੁਣ ਉਸ ਨੂੰ ਕੋਈ ਡਾਂਟਦਾ ਵੀ ਨਹੀਂ ਸੀ। ਕੋਈ ਤਾਹਨਾ-ਮਿਹਣਾ ਵੀ ਨਹੀਂ ਸੀ ਮਾਰਦਾ। ਕਿਲ੍ਹੇ ਦੇ ਨੌਕਰ ਪਹਿਲਾਂ ਨਾਲੋਂ ਵਧੀਆ ਕੰਮ ਕਰਨ ਲਗੇ ਸਨ। ਜਿਸ ਗੱਲ ਦੀ ਵੀ ਸ਼ਿਕਾਇਤ ਹੁੰਦੀ ਜਾਂ ਕੁਝ ਚਾਹੀਦਾ ਹੁੰਦਾ ਉਹ ਲੋਗਨ ਨੂੰ ਕਹਿ ਦਿੰਦਾ।

ਮਹਾਂਰਾਜੇ ਨੂੰ ਇਹ ਪਤਾ ਚਲ ਗਿਆ ਸੀ ਕਿ ਰਾਣੀ ਜਿੰਦਾਂ ਹੁਣ ਜੇਲ੍ਹ ਵਿਚ ਨਾ ਹੋ ਕੇ ਦੂਰ ਦੇ ਕਿਸੇ ਮੁਲਕ ਨੇਪਾਲ ਵਿਚ ਰਹਿੰਦੀ ਹੈ ਪਰ ਉਸ ਨੇ ਇਹਦੇ ਬਾਰੇ ਕਿਸੇ ਨਾਲ ਆਪਣੇ ਦਿਲ ਦੀ ਕੋਈ ਗੱਲ ਸਾਂਝੀ ਨਾ ਕੀਤੀ। ਉਹ ਸੋਚਦਾ ਸੀ ਕਿ ਉਸ ਦੀ ਮਾਂ ਕਿਤੇ ਵੀ ਰਹੇ ਇਹ ਅੰਗਰੇਜ਼ ਉਸ ਨਾਲ ਮਿਲਣ ਤਾਂ ਦੇਣਗੇ ਨਹੀਂ।...

ਨਵੰਬਰ 1849। ਲੌਰਡ ਡਲਹੌਜ਼ੀ ਕਲਕੱਤੇ ਤੋਂ ਵਿਸ਼ੇਸ਼ ਤੌਰ ਤੇ ਪੰਜਾਬ ਆਇਆ। ਉਹ ਸਾਰੇ ਕੰਮਾਂ ਤੋਂ ਖੁਸ਼ ਸੀ। ਸਭ ਕੁਝ ਉਸ ਦੀ ਦਿਤੀ ਤਰਤੀਬ ਅਨੁਸਾਰ ਹੋ ਰਿਹਾ ਸੀ। ਪੂਰੇ ਪੰਜਾਬ ਦਾ ਦੌਰਾ ਕਰਕੇ ਉਹ ਲਹੌਰ ਦੇ ਕਿਲ੍ਹੇ ਵਿਚ ਆ ਗਿਆ। ਉਸ ਨੂੰ ਜੌਹਨ ਲੋਗਨ ਦੇ ਸਾਰੇ ਕੰਮਾਂ ਤੋਂ ਬਹੁਤ ਤਸੱਲੀ ਸੀ। ਲੋਗਨ ਨੇ ਪੁੱਛਿਆ,

"ਸਰ, ਮਹਾਂਰਾਜੇ ਬਾਰੇ ਹੁਣ ਕੀ ਫੈਸਲਾ ਲਿਆ ਏ?"

"ਤੁਸੀਂ ਉਸ ਨੂੰ ਇਥੋਂ ਲੈ ਜਾਣ ਦੀ ਤਿਆਰੀ ਕਰੋ, ਫਹਿਤਗੜ੍ਹ, ਗੰਗਾ ਦੇ ਕਿਨਾਰੇ ਬਹੁਤ ਹੀ ਖੂਬਸੂਰਤ ਜਗਾਹ ਏ, ਸ਼ਾਇਦ ਤੁਸੀਂ ਦੇਖੀ ਹੋਵੇ।"

"ਸਰ, ਉਸ ਨੂੰ ਇੰਗਲੈਂਡ ਜਾਣ ਬਾਰੇ ਜੋ ਗੱਲ ਹੋਈ ਸੀ ਉਸ ਦਾ ਕੀ ਬਣਿਆਂ?"

"ਡਾਕਟਰ, ਹਾਲੇ ਪੰਜਾਬ ਦੇ ਹਾਲਾਤ ਪੂਰੇ ਸਹੀ ਨਹੀਂ, ਹੋ ਸਕਦਾ ਏ ਸਾਨੂੰ ਇਹ ਬੱਚੇ ਦੀ ਹਾਲੇ ਲੋੜ ਪੈ ਜਾਵੇ, ਜੇ ਪੰਜਾਬ ਦੇ ਲੋਕ ਸਾਡੇ ਖਿਲਾਫ ਉਠ ਖੜੇ ਹੋਏ ਤਾਂ ਸਾਡੇ ਕੋਲ ਕੁਝ ਤਾਂ ਹੋਏਗਾ ਉਹਨਾਂ ਨੂੰ ਕਾਬੂ ਕਰਨ ਲਈ, ਜ਼ਰਾ ਟਿਕਟਿਕਾ ਹੋ ਲਵੇ ਫਿਰ ਸੋਚਾਂਗੇ।"

ਲੌਰਡ ਡਲਹੌਜ਼ੀ ਨੇ ਆਪਣੀ ਰਾਏ ਨਹੀਂ ਸੀ ਦਿਤੀ ਫੈਸਲਾ ਸੁਣਾਇਆ ਸੀ। ਲੋਗਨ ਨੇ ਫਤਿਹਗੜ੍ਹ ਦੇਖਿਆ ਹੋਇਆ ਸੀ। ਉਸ ਨੂੰ ਗੰਗਾ ਕਿਨਾਰੇ ਪੈਂਦੀ ਇਹ ਜਗਾਹ ਪਸੰਦ ਸੀ। ਇਹ ਜਗਾਹ ਮੁਲਕ ਦੇ ਕਈ ਵੱਡੇ ਵੱਡੇ ਰਾਜੇ ਮਹਾਂਰਾਜਿਆਂ ਦੇ ਦੇਸ਼ ਨਿਕਾਲੇ ਲਈ ਲਈ ਟਿਕਾਣਾ ਬਣਦੀ ਰਹੀ ਸੀ ਜਿਵੇਂ ਕਿ ਮਰਹੱਟਾ ਰਾਜਕੁਮਾਰ, ਗਵਾਲੀਅਰ ਦੀ ਬੈਜ਼ੀ ਬਾਈ ਆਦਿ। ਉਸ ਨੇ ਝੱਟ ਹੀ ਫੈਸਲਾ ਕਰ ਲਿਆ ਕਿ ਲੇਨਾ ਨੂੰ ਆਪਣੀ ਮੱਦਦ ਲਈ ਸੱਦ ਲਵੇਗਾ। ਉਸ ਨੂੰ ਬੱਚਿਆਂ ਨੂੰ ਸੰਭਾਲਣ ਦਾ ਜ਼ਿਆਦਾ ਤਜਰੁਬਾ ਹੈ। ਉਹ ਤਿੰਨ ਬੱਚੇ ਜਿਉਂ ਸੰਭਾਲਦੀ ਸੀ। ਹੁਣ ਮਹਾਂਰਾਜਾ ਲੋਗਨ ਦਾ ਪੂਰਾ ਕਹਿਣੇਕਾਰ। ਕਦੇ ਅੜੀ ਨਹੀਂ ਸੀ ਕਰਦਾ। ਲੋਗਨ ਨੇ ਉਸ ਦੇ ਬਾਜ਼ ਨੂੰ ਵੀ ਕਈ ਵਾਰ ਫਜ਼ੂਲ ਉਡਣ ਤੋਂ ਰੋਕ ਦਿਤਾ ਸੀ ਤਾਂ ਮਹਾਂਰਾਜੇ ਨੇ ਬਹੁਤਾ ਉਜਰ ਨਹੀਂ ਸੀ ਕੀਤਾ। ਕੁਝ ਵੀ ਸੀ ਪਰ ਲੋਗਨ ਮਹਾਂਰਾਜੇ ਦੀਆਂ ਭਾਵਨਾਵਾਂ ਦਾ ਪੂਰਾ ਧਿਆਨ ਰਖਦਾ। ਉਹ ਉਸ ਦਾ ਦਿਲ ਨਹੀਂ ਸੀ ਤੋੜਨਾ ਚਾਹੁੰਦਾ। ਹੁਣ ਮਹਾਂਰਾਜੇ ਨੂੰ ਪਤਾ ਸੀ ਕਿ ਡਲਹੌਜ਼ੀ ਉਸ ਦੇ ਭਵਿੱਖ ਬਾਰੇ ਕੋਈ ਖਾਸ ਫੈਸਲਾ ਕਰੇਗਾ। ਇਹ ਅਫਵਾਹ ਤਾਂ ਪਹਿਲਾਂ ਹੀ ਸੀ ਕਿ ਉਸ ਨੂੰ ਪੰਜਾਬ ਤੋਂ ਲੈ ਜਾਇਆ ਜਾਵੇਗਾ। ਮਹਾਂਰਾਜਾ ਚਾਹੁੰਦਾ ਸੀ ਕਿ ਉਹ ਇੰਗਲੈਂਡ ਜਾਵੇ। ਕ੍ਰਿਸਟੋਫਰ ਨੇ ਇੰਗਲੈਂਡ ਦੀਆਂ ਇੰਨੀਆਂ ਤਰੀਫਾਂ ਕੀਤੀਆਂ ਹੋਈਆਂ ਸਨ ਕਿ ਮਹਾਂਰਾਜਾ ਇੰਗਲੈਂਡ ਦੇ ਸੁਫਨੇ ਲੈਣ ਲਗਿਆ ਸੀ।

ਉਸ ਦਿਨ ਮਹਾਂਰਾਜਾ ਛੱਤ ਤੇ ਖੜਾ ਰਾਵੀ ਵਲ ਦੇਖ ਰਿਹਾ ਸੀ। ਦੂਜੇ ਪਾਸਿਓਂ ਲੋਗਨ ਆ ਗਿਆ। ਉਸ ਨੂੰ ਪਤਾ ਸੀ ਕਿ ਰਾਵੀ ਵਲ ਦੇਖਣਾ ਦਲੀਪ ਨੂੰ ਚੰਗਾ ਲਗਦਾ ਹੈ। ਲੋਗਨ ਵੀ ਉਸ ਕੋਲ ਖੜ ਗਿਆ। ਸਰਦੀਆਂ ਸਨ ਪਰ ਦਰਿਆ ਵਿਚ ਪਾਣੀ ਕਾਫੀ ਸੀ। ਲਗਦਾ ਸੀ ਕਿ ਪਹਾੜਾਂ ਵਿਚ ਮੀਂਹ ਪੈ ਗਿਆ ਸੀ। ਮਹਾਂਰਾਜੇ ਨੇ ਅਚਾਨਕ ਸਵਾਲ ਕੀਤਾ,

“ਸਰ, ਕ੍ਰਿਸਟੋਫਰ ਕਹਿੰਦਾ ਏ ਕਿ ਥੇਮਜ਼ ਦਿਨ ਵਿਚ ਦੋ ਵਾਰ ਉਤਰਦਾ ਏ ਤੇ ਦੋ ਵਾਰ ਚੜਦਾ ਏ ਪਰ ਇਹ ਕਿਵੇਂ ਹੋ ਸਕਦਾ ਏ!”

“ਯੋਅਰ ਹਾਈਨੈੱਸ, ਬਹੁਤ ਹੀ ਅਸਾਨ ਏ, ਮੈਂ ਤੁਹਾਨੂੰ ਸਮੁੰਦਰ ਵਿਚ ਆਉਂਦੇ ਜਵਾਰ ਭਾਟੇ ਬਾਰੇ ਦਸਿਆ ਸੀ, ਯਾਦ ਏ ਨਾ।”

“ਜੀ, ਯਾਦ ਏ।”

“ਬਸ ਇਹੋ ਗੱਲ ਏ, ਸਾਡਾ ਇਹ ਜੋ ਦਰਿਆ ਏ ਥੇਮਜ, ਇਹ ਸਮੁੰਦਰ ਦੇ ਨੇੜੇ ਪੈਂਦਾ ਏ ਤੇ ਸਮੁੰਦਰ ਦੇ ਜਵਾਰ-ਭਾਵੇ ਨਾਲ ਈ ਉਤਰਦਾ ਚੜਦਾ ਏ, ਹੋਰ ਕੋਈ ਗੱਲ ਨਹੀਂ।”

“ਅੱਛਾ ਜੀ! ਇਹ ਤਾਂ ਕੋਈ ਖਾਸ ਗੱਲ ਨਾ ਹੋਈ, ਦਰਿਆ ਸਮੁੰਦਰ ਦੇ ਵੱਸ ਵਿਚ ਈ ਹੋਇਆ ਪਰ ਰਾਵੀ ਤਾਂ ਫਿਰ ਆਪਣੀ ਮਰਜ਼ੀ ਨਾਲ ਚੜਦਾ ਏ ਤੇ ਉਤਰਦਾ ਏ।”

“ਨਹੀਂ ਯੋਅਰ ਹਾਈਨੈੱਸ, ਇਹ ਸਭ ਕੁਦਰਤ ਦੇ ਵੱਸ ਦੀਆਂ ਗੱਲਾਂ ਨੇ ਤੇ ਕੁਦਰਤ ਆਪਣੇ ਕਨੂੰਨ ਨੇ, ਬੰਦੇ ਦੀ ਸਮਝ ਤੋਂ ਪਾਰ ਦੇ ਕਨੂੰਨ!”

ਲੋਗਨ ਨੇ ਕਿਹਾ। ਮਹਾਂਰਾਜਾ ਚੁੱਪ ਚਾਪ ਰਾਵੀ ਵਲ ਦੇਖਦਾ ਰਿਹਾ।...

ਫਰਵਰੀ 1850। ਮਹਾਂਰਾਜੇ ਦੇ ਲਹੌਰ ਤੋਂ ਜਾਣ ਦਾ ਸਮਾਂ ਆ ਗਿਆ। ਸਭ ਤਿਆਰੀ ਹੋ ਗਈ। 6ਵੀਂ ਲਾਈਟ ਕੈਵਲਰੀ, 18ਵੀਂ ਯੌਰਪੀਅਨ ਇੰਨਫੈਂਟਰੀ, 50ਵੀਂ ਨੇਟਿਵ ਇਨਫੈਂਟਰੀ ਤੇ ਹੌਰਸ ਆਰਟਿਲਰੀ ਵਿਚੋਂ ਖਾਸ ਖਾਸ ਜਵਾਨ ਮਹਾਂਰਾਜੇ ਦੀ ਸੁਰੱਖਿਆ ਲਈ ਚੁਣੇ ਗਏ। ਸਾਰਾ ਸਮਾਨ ਬੰਨ ਲਿਆ ਗਿਆ। ਇਹ ਵੀ ਐਲਾਨ ਕਰ ਦਿਤਾ ਗਿਆ ਕਿ ਜਿਹੜਾ ਵੀ ਮਹਾਂਰਾਜੇ ਦੇ ਨਾਲ ਜਾਣਾ ਚਾਹੇ ਜਾ ਸਕਦਾ ਹੈ। ਮਹਾਂਰਾਜਾ ਸ਼ੇਰ ਸਿੰਘ ਦੀ ਵਿਧਵਾ ਤੇ ਉਸ ਦਾ ਬੇਟਾ ਕੁੰਵਰ ਸ਼ਿਵਦੇਵ ਸਿੰਘ ਤਾਂ ਅੰਗਰੇਜ਼ਾਂ ਨੇ ਨਾਲ ਲੈ ਕੇ ਹੀ ਜਾਣੇ ਸਨ ਕਿਉਂਕਿ ਦਲੀਪ ਸਿੰਘ ਤੋਂ ਬਾਅਦ ਸ਼ਿਵਦੇਵ ਸਿੰਘ ਨੇ ਪੰਜਾਬ ਦੇ ਤਖਤ ਦਾ ਹਕਦਾਰ ਬਣਨਾ ਸੀ। ਪਹਿਲਾਂ ਤਾਂ ਕਾਫੀ ਸਾਰੇ ਲੋਕ ਜਿਹਨਾਂ ਵਿਚ ਜ਼ਿਆਦਾ ਨੌਕਰ ਸਨ ਨਾਲ ਜਾਣ ਲਈ ਤਿਆਰ ਹੋ ਗਏ ਪਰ ਫਿਰ ਵਿਚੋਂ ਝੜਨ ਲਗੇ। ਅੰਤ ਥੋੜੇ ਜਿਹੇ ਹੀ ਰਹਿ ਗਏ। ਲੋਗਨ ਦੇ ਕਹਿਣ ‘ਤੇ ਵੀ ਮਹਾਂਰਾਜੇ ਨੂੰ ਧਾਰਮਿਕ ਸਿਖਿਆ ਦੇਣ ਵਾਲਾ ਕੋਈ ਵੀ ਤਿਆਰ ਨਾ ਹੋਇਆ ਤੇ ਨਾ ਹੀ ਗਰੰਥ ਸਾਹਿਬ ਦੀ ਬੀੜ ਨਾਲ ਭੇਜਣ ਦਾ ਇੰਤਜ਼ਾਮ ਕੀਤਾ ਗਿਆ। ਮਹਾਂਰਾਜੇ ਦੇ ਆਲੇ ਦੁਆਲੇ ਦੇ ਸਾਰੇ ਲੋਕ ਪਿੱਠ ਫੇਰ ਗਏ।

ਇਕ ਵੱਡਾ ਕਾਫਲਾ ਮਹਾਂਰਾਜੇ ਨੂੰ ਲੈ ਕੇ ਕਿਲ੍ਹੇ ਵਿਚੋਂ ਨਿਕਲਣ ਲਗਿਆ ਤਾਂ ਔਰਤਾਂ ਦਾ ਇਕ ਝੁੰਡ ਕਿਲ੍ਹੇ ਦੇ ਦਰਵਾਜ਼ੇ ਮੂਹਰੇ ਆ ਖੜਾ ਹੋਇਆ। ਉਹਨਾਂ ਚਿੱਟੇ ਰੰਗ ਦੇ ਅਫਸੋਸੀ ਕਪੜੇ ਪਾਏ ਹੋਏ ਸਨ। ਉਹ ਦੁਹੱਥੜੇ ਮਾਰ ਮਾਰ ਕੇ ਪਿੱਟਣ ਲਗੀਆਂ ਤੇ ਫਿਰੰਗੀਆਂ ਦੇ ਨਾਂ ਦੇ ਕੀਰਨੇ ਪਾਉਣ ਲਗੀਆਂ। ਅੰਗਰੇਜ਼ ਉਹਨਾਂ ਵਲ ਧਿਆਨ ਕੀਤੇ ਬਿਨਾਂ ਕਾਫਲਾ ਲੈ ਕੇ ਤੁਰਦੇ ਗਏ। ਕੀਰਨੇ ਪੈਂਦੇ ਰਹੇ ਤੇ ਕਾਫਲਾ ਚਲਦਾ ਰਿਹਾ। ਇਹ ਔਰਤਾਂ ਕਾਫੀ ਦੂਰ ਤਕ ਅੰਗਰੇਜ਼ਾਂ ਦਾ ਸਿਆਪਾ ਕਰਦੀਆਂ ਹੋਈਆਂ ਗਈਆਂ। ਰਾਹ ਵਿਚ ਥਾਂ ਥਾਂ ਹੋਰ ਲੋਕ ਵੀ ਖੜੇ ਸਨ, ਰੋ ਰਹੇ ਸਨ, ਗੋਰਿਆਂ ਨੂੰ ਗਾਲ੍ਹਾਂ ਕੱਢ ਰਹੇ ਸਨ ਪਰ ਇਸ ਤੋਂ ਵਧ ਕਿਸੇ ਕਿਸਮ ਦਾ ਵਿਰੋਧ ਨਾ ਹੋਇਆ। ਜਾਪ ਰਿਹਾ ਸੀ ਕਿ ਇਹ ਮੁਲਕ ਪੰਜਾਬ ਨਹੀਂ ਕੋਈ ਹੋਰ ਹੈ। ਗੈਰਤ ਦੀਆਂ ਗੱਲਾਂ ਕਰਨ ਵਾਲੇ ਪੰਜਾਬੀ ਪਤਾ ਨਹੀਂ ਕਿਧਰ ਜਾ ਲੁਕੇ ਸਨ।

ਵਕਤ ਆਪਣੀ ਚਾਲੇ ਚਲਦਾ ਰਹਿੰਦਾ ਹੈ ਬਿਨਾਂ ਕਿਸੇ ਰੋਕ ਟੋਕ ਦੇ। ਹੁਣ ਵੀ ਵਕਤ ਬੇਪਰਵਾਹ ਤੁਰਦਾ ਜਾ ਰਿਹਾ ਸੀ। ਲਹੌਰ ਦਾ ਕਿਲ੍ਹਾ ਕੀ ਕਹਿ ਰਿਹਾ ਹੈ, ਲਹੌਰ ਦੇ ਘਰਾਂ ਦੇ ਸਾਹ ਕਿਉਂ ਰੁਕੇ ਹਨ, ਲਹੌਰ ਦੇ ਭੀੜ ਭਰੇ ਬਜ਼ਾਰ ਚੁੱਪ ਕਿਉਂ ਹਨ; ਵਕਤ ਨੂੰ ਇਸ ਦੀ ਚਿੰਤਾ ਨਹੀਂ ਸੀ। ਸੂਰਜ ਦੀ ਨਿੰਘੀ ਧੁਪ ਬਹੁਤ ਹੀ ਨਿੰਘੀ ਗਰਮੀ ਫੈਲਾ ਰਹੀ ਸੀ, ਫੱਗਣ ਦੀ ਹਵਾ ਉਵੇਂ ਹੀ ਰੁੱਖਾਂ ਦੇ ਪੱਤਿਆਂ ਨੂੰ ਛੇੜਦੀ ਹੋਈ ਲੰਘ ਰਹੀ ਸੀ, ਰਾਵੀ ਦੀਆਂ ਛੱਲਾ ਆਮ ਵਾਂਗ ਅਠਖੇਲੀਆਂ ਕਰ ਰਹੀਆਂ ਸਨ। ਕਿਸੇ ਨੂੰ ਕਿਸੇ ਦੀ ਪਰਵਾਰ ਨਹੀਂ ਸੀ। ਇਹ ਤਾਂ ਕੁਝ ਅੱਖਾਂ ਸਨ ਜੋ ਕਿ ਰੋ ਰਹੀਆਂ ਸਨ, ਕੁਝ ਹੱਥ ਸਨ ਜੋ ਦੁਆ ਲਈ ਉਠੇ ਹੋਏ ਸਨ। ਅੱਖਾਂ ਨੇ ਛੇਤੀ ਹੀ ਚੁੱਪ ਕਰ ਜਾਣਾ ਸੀ। ਹੱਥਾਂ ਨੇ ਵੀ ਜਲਦੀ ਹੀ ਆਪੋ ਆਪਣੇ ਕੰਮੀਂ ਜਾ ਲਗਣਾ ਸੀ। ਇਹ ਲਮਹੇ ਇਵੇਂ ਹੀ ਮਨੁੱਖ ਦੇ ਇਤਹਾਸ ਵਿਚ ਸਥਿਰ ਹੋ ਕੇ ਜੰਮ ਜਾਣੇ ਸਨ। ਹੋ ਸਕਦਾ ਹੈ ਕਿ ਆਉਣ ਵਾਲੇ ਸਮੇਂ ਵਿਚ ਕੋਈ ਇਤਹਾਸਕਾਰ ਇਹਨਾਂ ਲਮਹਿਆਂ ਦਾ ਆਪਣੀ ਲੋੜ ਅਨੁਸਾਰ ਜਿਉਂਦੇ ਕਰੇ, ਕੋਈ ਕਵੀਸ਼ਰ ਇਹਨਾਂ ਪਲਾਂ ਨੂੰ ਮਨ-ਲੁਭਾਉਣੇ ਬਣਾ ਕੇ ਗਾਵੇ ਪਰ ਉਹ ਸਭ ਕੁਝ ਆਰਜ਼ੀ ਹੋਵੇਗਾ।

ਕੁਝ ਦੇਰ ਚਲੇ ਤਾਂ ਅਚਾਨਕ ਮਹਾਂਰਾਜੇ ਨੇ ਜੌਹਨ ਲੋਗਨ ਨੂੰ ਪੁੱਛਿਆ,

“ਸਰ, ਆਪਾਂ ਰਾਵੀ ਵਲ ਦੀ ਜਾਣਾ ਏਂ?”

“ਨਹੀਂ ਯੋਅਰ ਹਾਈਨੈੱਸ, ਰਾਵੀ ਤਾਂ ਬਹੁਤ ਪਿੱਛੇ ਰਹਿ ਗਿਆ।”

(ਸਮਾਪਤ)

## ਪੁਸਤਕਾਵਲੀ


1- Lady Login's Recollections; 1820-1904 : Lena Campbell Login.
2- Queen Victoria's Maharaja: Michael Alexsanera & S. Anand.
3- Nobleemen and Kinsmen: Preminder Singh Sandhawalia.
4- The Last Sunset; Fall & Rise of Lahore Darbar: Capt. Arminder Singh.
5- The History of the Sikhs: W.L. McGregor.
6- The Memories of My Indian Carrier: George Campbell.
7- Adventures of An Army Officer in Punjab: H.M. Lawrence.
8- The Exile : Navtej Singh Sarna.
9- Sikh History Vol. 1 & 2 : Khuswant Singh.
10- Journal of Cavalry: Sikh Campaign : 1845-46. Memoirs of W. Humbley.
11- The Punjab in 1839-40: S. Ganda Singh.
12- ਵਾਰ ਸ਼ਾਹ ਮੁਹੰਮਦ: ਡਾ. ਪ੍ਰੀਤਮ ਸੈਣੀ।
13- ਸ਼ਾਹ ਮੁਹੰਮਦ ਦੀ ਜੀਵਨੀ: ਡਾ. ਰਤਨ ਸਿੰਘ ਜੱਗੀ।
14- ਮਹਾਂਰਾਜਾ ਰਣਜੀਤ ਸਿੰਘ ਕਾਲ: ਕੁਝ ਅਣਗੌਲ਼ੇ ਤੱਥ: ਡਾ. ਗੁਰਬਚਨ ਸਿੰਘ ਨੱਈਅਰ।
15- ਸਿੱਖ ਰਾਜ ਕਿਵੇਂ ਗਿਆ: ਸੋਹਣ ਸਿੰਘ ਸੀਤਲ।
16- ਸਰਕਾਰ-ਏ-ਖਾਲਸਾ: ਸੰਪਾਦਕ; ਡਾ. ਮਹਿੰਦਰ ਕੋਰ ਗਿੱਲ।
17- ਪੰਜਾਬ ਦਾ ਇਕੋ ਇਕ ਮਰਦ; ਰਾਣੀ ਜਿੰਦਾਂ: ਹਰਚਰਨ ਸਿੰਘ।
18- ਪੰਜਾਬ ਦੀਆਂ ਵੀਰ ਔਰਤਾਂ; ਡਾ. ਮਹਿੰਦਰ ਕੋਰ ਗਿੱਲ।
19- ਰਾਜ ਦਾ ਸਿੱਖ ਸੰਕਲਪ: ਡਾ ਜਸਪਾਲ ਸਿੰਘ।
20- ਜ਼ਫਰਨਾਮਾ-ਏ-ਰਣਜੀਤ ਸਿੰਘ: ਦੀਵਾਨ ਅਮਰ ਨਾਥ।